

ੴ ਸਤਿਗੁਰ ਪ੍ਰਸਾਦਿ॥



## ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
## ਦੀ ਰਚਨਾ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਸਟੀਕ

(ਸੈਂਚੀ ਚੌਥੀ)


ਟੀਕਾਕਾਰ :-

ਪੰਡਿਤ ਨਰੈਣ ਸਿੰਘ ਜੀ ਗਿਆਨੀ

ਵਿਦਯਾ ਮਾਰਤੰਡ, ਮੁਜੰਗਾ ਵਾਲੇ (ਲਾਹੌਰ ਨਿਵਾਸੀ)





ਪ੍ਰਕਾਸ਼ਕ :-

ਭਾ: ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana





ੴ ਸਤਿਗੁਰ ਪ੍ਰਸਾਦਿ॥

# ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

## ਰਚਿਤ

# ਸ੍ਰੀ ਦਸਮ ਗ੍ਰੰਥ ਸਾਹਿਬ ਜੀ

## ਸਟੀਕ

## ਜਿਲਦ ਚੌਥੀ

*ਸ੍ਰੀ ਦਸਮ ਗ੍ਰੰਥ ਦੇ ਅੰਕ ੪੩੪ ਤੋਂ ੬੧੧ ਤਕ ਦਾ ਸਰਲ ਪੰਜਾਬੀ ਅਨੁਵਾਦ। ਇਸ ਵਿਚ ਖੜਗ ਸਿੰਘ ਦਾ ਜੁੱਧ, ਨਰ ਅਵਤਾਰ, ਬਉਧ ਅਵਤਾਰ ਤੇ ਨਿਹਕਲੰਕੀ ਅਵਤਾਰ ਤਕ ਦਾ ਵਰਨਣ ਹੈ।*


ਟੀਕਾਕਾਰ :-

ਪ੍ਰਸਿੱਧ ਵਿਦਵਾਨ ਗਿਆਨੀ ਨਰੈਣ ਸਿੰਘ ਜੀ

ਸੋਧਕ :-

ਡਾ. ਅਜੀਤ ਸਿੰਘ ਔਲਖ ਐਮ. ਏ., ਪੀ. ਐਚ. ਡੀ.



ਪ੍ਰਕਾਸ਼ਕ :-

**ਭਾਈ ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ, (ਪੰਜਾਬ) ਫੋਨ 42346, 47974

**Sri Dasam Granth Sahib Ji Steek** (Part 4) Translation by Giani Narain Singh

ISBN : 81-7601-238-6
ISBN : 81-7601-046-4 (Set 8 volumes)

ਪਹਿਲੀ ਐਡੀਸ਼ਨ ਅਕਤੂਬਰ 1994
ਚੌਥੀ ਐਡੀਸ਼ਨ ਜੁਲਾਈ 2004

ਪੰਜਵੀਂ ਐਡੀਸ਼ਨ ਜੁਲਾਈ 2006

ਭੇਟਾ : 200-00



ਪ੍ਰਕਾਸ਼ਕ:
ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ-ਫੈਕਸ : (0183) 2542346, 2547974, 2557973
E-mail : csjs@vsnl.com
Visit our Website : www.csjs.com

Printed in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 394012

ੴ ਵਾਹਿਗੁਰੂ ਜੀ ਕੀ ਫਤਹਿ॥

# ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ

## ਚੌਥੇ ਭਾਗ ਦਾ ਤਤਕਰਾ

* + * + *

* + *

*

ੴ ਵਾਹਿਗੁਰੂ ਜੀ ਕੀ ਫ਼ਤਹਿ॥

# ਸ੍ਰੀ ਦਸਮ ਗ੍ਰੰਥ ਸਾਹਿਬ ਜੀ ਸਟੀਕ

# ਜਿਲਦ ਚੌਥੀ

## *ਅਥ ਖੜਗ ਸਿੰਘ ਜੁੱਧ ਕਥਨੰ॥*

**ਦੋਹਰਾ॥ ਤਿਹ ਭੂਪਤਿ ਕੋ ਮਿੱਤ੍ਰ ਇਕ ਖੜਗ ਸਿੰਘ ਤਿਹ ਨਾਮ॥**
**ਪੈਰੇ ਸਮਰ ਸਮੁਦ੍ਰ ਬਹੁ ਮਹਾਂਰਥੀ ਬਲ ਧਾਮ॥ ੧੩੭੦॥**

ਪਦ ਅਰਥ - ਪੈਰੇ=ਤਾਰੂ ॥ ਸਮਰ=ਯੁੱਧ ਰੂਪ॥

ਅਰਥ - ਉਸ ਰਾਜੇ ਦਾ ਇਕ ਮਿੱਤ੍ਰ ਸੀ. ਅਤੇ ਉਸਦਾ ਨਾਮ ਖੜਗ ਸਿੰਘ ਸੀ ਜੋ ਯੁੱਧ ਰੂਪੀ ਸਮੁੰਦਰ ਦਾ ਤਾਰੂ, ਮਹਾਂਰੱਥੀ ਤੇ ਬਲ ਦਾ ਘਰ ਸੀ॥ ੧੩੭੦॥

**ਕ੍ਰੂਧਤ ਹੈ ਅਤਿ ਮਨ ਬਿਖੈ ਚਾਰ ਭੂਪ ਤਿਹ ਸਾਥ॥**
**ਜੁੱਧੁ ਕਰਨਿ ਹਰਿ ਸਿਉ ਚਲੋ ਅਮਿਤ ਸੈਨ ਲੈ ਸਾਥ॥ ੧੩੭੧॥**

ਅਰਥ - ਉਹ ਮਨ ਵਿਚ ਬਹੁਤ ਭਾਰੀ ਕ੍ਰੋਧੀ ਹੋਇਆ, ਉਸਦੇ ਨਾਲ ਹੋਰ ਭੀ ਚਾਰ ਰਾਜੇ ਹਨ। ਬੇਓੜਕੀ ਫ਼ੌਜ ਨੂੰ ਨਾਲ ਲੈਕੇ ਉਹ ਕ੍ਰਿਸ਼ਨ ਨਾਲ ਯੁੱਧ ਕਰਨ ਲਈ ਚੱਲਿਆ ਹੈ॥ ੧੩੭੧॥

**ਛਪੈ॥ ਖੜਗ ਸਿੰਘ ਬਰ ਸਿੰਘ ਅਉਰ ਨ੍ਰਿਪ ਗਵਨ ਸਿੰਘ ਬਰ॥**
**ਧਰਮ ਸਿੰਘ ਭਵ ਸਿੰਘ ਬਡੇ ਬਲਵੰਤ ਜੁੱਧੁ ਕਰ॥**
**ਰਥ ਅਨੇਕ ਸੰਗ ਲੀਏ ਸੁਭਟ ਬਹੁ ਬਾਜਤ ਸੱਜਤ॥**
**ਦਸ ਹਜਾਰ ਗਜ ਮੱਤ ਚਲੇ ਘਨੀਅਰ ਜਿਮ ਗੱਜਤ॥**
**ਮਿਲਿ ਘੇਰ ਲੀਯੋ ਤਿਨ ਕਉ ਤਿਨੋ ਸੁ ਕਬਿ ਸਯਾਮ ਜਸੁ ਲਖਿ ਲੀਯੋ॥**
**ਰਿਤ ਪਾਵਸ ਮੈ ਘਨ ਘਟਾ ਜਿਉ ਘੋਰ ਮਨੋ ਨਰ ਬੋਲੀਯੋ॥ ੧੩੭੨॥**

ਪਦ ਅਰਥ - ਘੋਰ=ਗਰਜਨਾ, ਬੱਦਲਾਂ ਦੀ ਗੂੰਜ॥ ਰਿਤ ਪਾਵਸ=ਬਰਸਾਤ ਰੁੱਤ॥

**ਅਰਥ** – ਖੜਗ ਸਿੰਘ, ਬਰ ਸਿੰਘ ਅਤੇ ਬੜਾ ਸ੍ਰੇਸ਼ਟ ਰਾਜਾ ਗਵਨ ਸਿੰਘ ਹੈ। ਧਰਮ ਸਿੰਘ ਤੇ ਭਵ ਸਿੰਘ ਇਹ ਜੁੱਧ ਕਰਨ ਵਿਚ ਵੱਡੇ ਬਲ ਵਾਲੇ ਹਨ। ਅਨੇਕਾਂ ਰੱਥ ਇਨ੍ਹਾਂ ਨੇ ਨਾਲ ਲਏ ਹਨ, ਸੂਰਮਿਆਂ ਤੇ ਘੋੜਿਆਂ ਨੂੰ ਬਹੁਤ ਸੁੰਦਰ ਸਜਾਇਆ ਹੋਇਆ ਹੈ। ਦਸ ਹਜ਼ਾਰ ਮਸਤ ਹਾਥੀ ਇਨ੍ਹਾਂ ਦੇ ਨਾਲ ਚੱਲੇ ਹਨ, ਜੋ ਕਾਲੇ ਬੱਦਲਾਂ ਦੀ ਘਟਾਂ ਵਾਂਗੂੰ ਗਰਜਦੇ ਹਨ। ਇਨ੍ਹਾਂ ਨੇ ਇਕੱਠਿਆਂ ਹੋ ਕੇ ਉਨ੍ਹਾਂ ਨੂੰ ਘੇਰਾ ਪਾ ਲਿਆ ਹੈ, ਸਿਆਮ ਕਵਿ ਨੇ ਉਸਦੀ ਉਪਮਾ ਨੂੰ ਇਸ ਤਰ੍ਹਾਂ ਜਾਣ ਲਿਆ ਹੈ। ਜਿਵੇਂ ਬਰਸਾਤ ਰੁੱਤ ਵਿਚ ਕਾਲੀਆਂ ਘਟਾਂ ਚੜ੍ਹਦੀਆਂ ਹਨ, ਅਤੇ ਉਨ੍ਹਾਂ ਘਟਾਂ ਵਿਚੋਂ ਗਰਜ ਹੁੰਦੀ ਹੈ, ਤਿਵੇਂ ਹੀ ਇਹ ਫ਼ੌਜ ਨਹੀਂ ਚੜ੍ਹੀ ਮਾਨੋਂ ਕਾਲੀਆਂ ਘਟਾਂ ਚੜ੍ਹੀਆਂ ਹਨ ਅਤੇ ਵਿਚ ਵਿਚ ਜੋ ਮਨੁੱਖਾਂ ਦਾ ਬੋਲਣਾ ਹੁੰਦਾ ਹੈ, ਏਹੋ ਹੀ ਮਾਨੋਂ ਬੱਦਲਾਂ ਦੀ ਗਰਜਨਾ ਹੋ ਰਹੀ ਹੈ।। ੧੩੭੨।।

**ਦੋਹਰਾ।। ਜਾਦਵ ਕੀ ਸੈਨਾ ਹੁਤੇ ਨਿਕਸੇ ਭੂਪ ਸੁ ਚਾਰ।।**
**ਨਾਮ ਸਰਸ ਸਿੰਘ ਬੀਰ ਸਿੰਘ ਮਹਾਂ ਸਿੰਘ ਸਿੰਘ ਸਾਰ।। ੧੩੭੩।।**

**ਅਰਥ** – ਯਾਦਵਾਂ ਦੀ ਸੈਨਾਂ ਵਿਚੋਂ ਭੀ ਚਾਰ ਰਾਜੇ ਜੁੱਧ ਕਰਨ ਨੂੰ ਬਾਹਰ ਨਿਕਲੇ ਹਨ। ਜਿਨ੍ਹਾਂ ਦੇ ਨਾਮ ਸਰਸ ਸਿੰਘ, ਬੀਰ ਸਿੰਘ, ਮਹਾਂ ਸਿੰਘ ਤੇ ਸਾਰ ਸਿੰਘ ਹਨ।। ੧੩੭੩।।

**ਖੜਗ ਸਿੰਘ ਕੇ ਸੰਗ ਨ੍ਰਿਪ ਚਾਰ ਚਾਰ ਮਤ ਵੰਤ।।**
**ਹਰਿ ਕੀ ਓਰ ਚਲੇ ਮਨੋ ਆਯੋ ਇਨਕੋ ਅੰਤ।। ੧੩੭੪।।**

**ਅਰਥ** – ਖੜਗ ਸਿੰਘ ਦੇ ਨਾਲ ਮਦ ਦੇ ਮੱਤੇ ਹੋਏ ਅੱਠ ਰਾਜੇ ਹਨ। ਜੋ ਕ੍ਰਿਸ਼ਨ ਦੇ ਵੱਲ ਚਲੇ ਹਨ, ਮਾਨੋਂ ਇਨ੍ਹਾਂ ਦਾ ਅੰਤ ਸਮਾਂ ਆ ਗਿਆ ਹੈ।। ੧੩੭੪।।

**ਦੋਹਰਾ।। ਸਰਸ ਮਹਾ ਅਉ ਸਾਰ ਪੁਨ ਬੀਰ ਸਿੰਘ ਏ ਚਾਰ।।**
**ਜਾਦਵ ਸੈਨਾ ਤੇ ਤਬੈ ਨਿਕਸੇ ਅਤਿ ਬਲਿ ਧਾਰ।। ੧੩੭੫।।**

**ਅਰਥ** – ਸਰਸ ਸਿੰਘ, ਮਹਾਂ ਸਿੰਘ, ਸਾਰ ਸਿੰਘ ਅਤੇ ਬੀਰ ਸਿੰਘ ਇਹ ਚਾਰ ਰਾਜੇ ਵੱਡਾ ਭਾਰਾ ਬਲ ਧਾਰ ਕੇ, ਉਸੇ ਵੇਲੇ ਯਾਦਵਾਂ ਦੀ ਫ਼ੌਜ ਤੋਂ ਬਾਹਰ ਨਿਕਲੇ ਹਨ।। ੧੩੭੫।।

**ਹਰਿ ਕੀ ਦਿਸ ਕੇ ਚਤੁਰ ਨ੍ਰਿਪ ਤਿਨ ਵਹ ਲੀਨੇ ਮਾਰ।।**
**ਖੜਗ ਸਿੰਘ ਅਤਿ ਕੋਪ ਕਰਿ ਦੀਨੋ ਇਨਹਿ ਸੰਘਾਰ।। ੧੩੭੬।।**

**ਅਰਥ** – ਕ੍ਰਿਸ਼ਨ ਦੀ ਤਰਫ ਤੋਂ ਜੋ ਚਾਰ ਰਾਜੇ ਨਿਕਲੇ ਹਨ ਉਨ੍ਹਾਂ ਨੇ ਉਹ ਚਾਰੇ ਰਾਜੇ ਮਾਰ ਲਏ ਹਨ। ਇਸ ਲਈ ਖੜਗ ਸਿੰਘ ਨੇ ਬੜਾ ਭਾਰਾ ਕ੍ਰੋਧ ਕਰਕੇ, ਇਨ੍ਹਾਂ ਚੌਹਾਂ ਦਾ ਸੰਘਾਰ ਕਰ ਦਿੱਤਾ ਹੈ।। ੧੩੭੬।।

**ਸਵੈਯਾ।। ਸ੍ਰੀ ਹਰਿ ਓਰ ਤੇ ਅਉਰ ਨਰੇਸ਼ ਚਲੇ ਤਿਨ ਸੰਗਿ ਮਹਾਂ ਦਲੁ ਲੀਨੋ।।**

**********************************************************

ਸੂਰਤ ਸਿੰਘ ਸਪੂਰਨ ਸਿੰਘ ਚਲਜੋ ਬਰ ਸਿੰਘ ਸੁ ਕੋਪ ਪ੍ਰਬੀਨੋ॥
ਅਉ ਮਤਿ ਸਿੰਘ ਸਜਜੋ ਤਨ ਕਉਚ ਸੁ ਸ਼ਸਤ੍ਰਨ ਅਸਤ੍ਰਨ ਮਾਂਝਿ ਪ੍ਰਵੀਨੋ॥
ਧਾਇ ਕੈ ਸ੍ਰੀ ਖੜਗੇਸ਼ ਕੇ ਸੰਗਿ ਜੁ ਚਾਰ ਹੀ ਭੂਪਨ ਆਹਵ ਕੀਨੋ॥੧੩੭੭॥

ਅਰਥ – ਸ੍ਰੀ ਕ੍ਰਿਸ਼ਨ ਜੀ ਦੇ ਪਾਸੇ ਵਲੋਂ ਹੋਰ ਰਾਜੇ ਚਲੇ ਆਏ ਹਨ, ਉਨ੍ਹਾਂ ਨੇ ਬਹੁਤ ਭਾਰੀ ਫੌਜ ਨਾਲ ਲਈ ਹੈ। ਸੰਪੂਰਨ ਸਿੰਘ ਤੇ ਸੂਰਤ ਸਿੰਘ ਵੀ ਮੈਦਾਨੇ-ਜੰਗ ਵਿਚ ਆ ਗਏ ਹਨ ਅਤੇ ਬਰ ਸਿੰਘ ਦਾ ਗੁੱਸਾ ਚਰਮ-ਸੀਮਾ ਤੇ ਪਹੁੰਚਾ ਹੋਇਆ ਹੈ ਅਤੇ ਮਤੀ ਸਿੰਘ ਨੇ ਤਨ ਉਤੇ ਸੰਜੋਅ ਸਜਾਈ ਹੋਈ ਹੈ ਜੋ ਸ਼ਸਤ੍ਰਾਂ ਤੇ ਅਸਤ੍ਰਾਂ ਦੇ ਚਲਾਉਣ ਵਿਚ ਬੜਾ ਹੀ ਚੱਤਰ ਹੈ। ਧਾਵਾ ਕਰ ਕੇ, ਸ੍ਰੀ ਖੜਗ ਸਿੰਘ ਦੇ ਨਾਲ ਇਨ੍ਹਾਂ ਚੌਹਾਂ ਰਾਜਿਆਂ ਨੇ ਬੜਾ ਭਾਰਾ ਜੰਗ ਕੀਤਾ॥ ੧੩੭੭॥

ਦੋਹਰਾ॥ ਇਤ ਚਾਰੋ ਭੂਪਤ ਲਰੇ ਖੜਗ ਸਿੰਘ ਕੇ ਸੰਗਿ॥
ਉਤ ਦੋਊ ਦਿਸ ਕੀ ਲਰਤ ਸਬਲ ਸੈਨ ਚਤੁਰੰਗਿ॥ ੧੩੭੮॥

ਅਰਥ – ਇਧਰ ਚਾਰੇ ਰਾਜੇ ਖੜਗ ਸਿੰਘ ਦੇ ਨਾਲ ਜੁੱਧ ਕਰ ਰਹੇ ਹਨ। ਉਧਰ ਦੋਹਾਂ ਪਾਸਿਆਂ ਕੀ ਚਤੁਰੰਗਨੀ ਸੈਨਾਂ ਜ਼ੋਰ ਨਾਲ ਲੜ ਰਹੀ ਹੈ॥ ੧੩੭੮॥

ਕਬਿੱਤੁ॥ ਰਥੀ ਸੰਗਿ ਰਥੀ ਮਹਾਰਥੀ ਸੰਗਿ ਮਹਾਂਰਥੀ
ਸੁਵਾਰ ਸਿਉ ਸੁਵਾਰ ਅਤਿ ਕੋਪ ਕੈ ਕੈ ਮਨ ਮੈ॥
ਪੈਦਲ ਸਿਉ ਪੈਦਲ ਲਰਤ ਭਏ ਰਨ ਬੀਚ
ਜੁੱਧੁ ਹੀ ਮੈ ਰਾਖਿਓ ਮਨ ਰਾਖਿਓ ਨਾ ਗ੍ਰਿਹਨ ਮੈ॥
ਸੈਥੀ ਜਮਦਾਰ ਤਰਵਾਰੈ ਘਨੀ ਸਜਾਮ ਕਹ
ਮਸਲੀ ਤ੍ਰਿਸੂਲ ਬਾਨ ਚਲੈ ਤਾਹੀ ਛਿਨ ਮੈ॥
ਦੰਤਨ ਸਿਉ ਦੰਤੀ ਪੈ ਬਜੰਤ੍ਰਨ ਸਿਉ ਬਜੰਤ੍ਰੀ ਲਰਿਓ
ਚਾਰਨ ਸਿਉ ਚਾਰਨ ਭਿਰਿਓ ਹੈ ਤਾਹੀ ਰਨ ਮੈ॥ ੧੩੭੯॥

ਅਰਥ – ਰੱਥੀ ਨਾਲ ਰੱਥੀ, ਮਹਾਂਰੱਥੀ ਨਾਲ ਮਹਾਂਰੱਥੀ ਅਤੇ ਸਵਾਰ ਦੇ ਨਾਲ ਸਵਾਰ ਮਨ ਵਿਚ ਕ੍ਰੋਧ ਕਰਕੇ ਲੜ ਰਿਹਾ ਹੈ। ਪੈਦਲ ਦੇ ਨਾਲ ਪੈਦਲ ਰਣਭੂਮੀ ਵਿਚ ਲੜ ਰਿਹਾ ਹੈ, ਇਨ੍ਹਾਂ ਸਾਰਿਆਂ ਨੇ ਘਰਾਂ ਵਿਚ ਮਨ ਨੂੰ ਨਾ ਰੱਖਕੇ ਯੁੱਧ ਨੂੰ ਹੀ ਮਨ ਵਿਚ ਰੱਖਿਆ ਹੋਇਆ ਹੈ। ਕਟਾਰ, ਜਮਦਾੜ ਤੇ ਤਲਵਾਰਾਂ ਬਹੁਤ ਚਲਦੀਆਂ ਹਨ ਸਿਆਮ ਕਵਿ ਕਹਿੰਦਾ ਹੈ, ਉਸ ਛਿਨ ਵਿਚ ਮੋਹਲੇ, ਤ੍ਰਿਸੂਲ ਤੇ ਤੀਰ ਚੱਲ ਰਹੇ ਹਨ। ਹਾਥੀਆਂ ਨਾਲ ਹਾਥੀ ਤੇ ਵਜੰਤ੍ਰੀਆਂ ਨਾਲ ਵਜੰਤ੍ਰੀ ਲੜ ਰਹੇ

************************************************************
ਹਨ, ਅਤੇ ਚਾਰਨਾਂ ਨਾਲ ਚਾਰਨ ਉਸੇ ਹੀ ਜੰਗ ਵਿਚ ਲੜ ਰਹੇ ਹਨ।। ੧੩੭੯।।

**ਸਵੈਯਾ।। ਬਹੁਰੋ ਸਰ ਸਿੰਘ ਹਤਿਓ ਰਿਸਕੈ ਮਹਾਂ ਸਿੰਘਹਿ ਮਾਰ ਲਯੋ ਜਬ ਹੀ।।**
**ਪੁਨ ਸੂਰਤ ਸਿੰਘ ਸਪੂਰਨ ਸਿੰਘ ਸੁ ਸੁੰਦਰ ਸਿੰਘ ਹਨਿਜੋ ਤਬ ਹੀ।।**
**ਬਰ ਸ੍ਰੀ ਮਤਿ ਸਿੰਘ ਕੋ ਸੀਸ ਕਟਜੋ ਲਖਿ ਜਾਦਵ ਸੈਨ ਗਈ ਦਬ ਹੀ।।**
**ਨਭਿ ਮੈ ਗਨ ਕਿੰਨਰ ਸ੍ਰੀ ਖੜਗੇਸ਼ ਕੀ ਕੀਰਤਿ ਗਾਵਤ ਹੈ ਸਬ ਹੀ।। ੧੩੮੦।।**

ਅਰਥ – ਜਦੋਂ ਮਹਾਂ ਸਿੰਘ ਨੂੰ ਮਾਰ ਲਿਆ ਤਾਂ ਫਿਰ ਕ੍ਰੋਧ ਕਰਕੇ ਸਰ ਸਿੰਘ ਨੂੰ ਮਾਰ ਸੁੱਟਿਆ ਹੈ। ਉਸ ਵੇਲੇ ਫਿਰ ਸੂਰਤ ਸਿੰਘ, ਸੰਪੂਰਨ ਸਿੰਘ ਤੇ ਸੁੰਦਰ ਸਿੰਘ ਨੂੰ ਭੀ ਮਾਰ ਲਿਆ। ਸ੍ਰੀ ਮਤੀ ਸਿੰਘ ਸੂਰਮੇ ਦਾ ਸਿਰ ਕਟਿਆ ਹੈ, ਇਹ ਕੁਝ ਵੇਖ ਕੇ ਯਾਦਵਾਂ ਦੀ ਫ਼ੌਜ ਦੱਬ ਗਈ ਹੈ। ਅਕਾਸ਼ ਦੇ ਵਿਚ ਗਨ ਗੰਧਰਬ ਤੇ ਕਿੰਨਰ ਆਦਿਕ ਸਾਰੇ ਹੀ ਮਿਲ ਕੇ ਸ੍ਰੀ ਖੜਗ ਸਿੰਘ ਦੀ ਕੀਰਤੀ ਨੂੰ ਗਾਉਂਦੇ ਹਨ।। ੧੩੮੦।।

**ਦੋਹਰਾ।। ਛਿਅ ਭੂਪਨ ਕੋ ਛੈ ਕੀਯੋ ਖੜਗ ਸਿੰਘ ਬਲ ਧਾਮ।।**
**ਅਉਰੋ ਭੂਪਤ ਤੀਨ ਬਰ ਧਾਇ ਲਰੈ ਸੰਗ੍ਰਾਮ।। ੧੩੮੧।।**

ਅਰਥ – ਖੜਗ ਸਿੰਘ ਬਲ ਦਾ ਘਰ ਹੈ, ਉਸਨੇ ਛੇ ਰਾਜਿਆਂ ਨੂੰ ਨਾਸ ਕਰ ਦਿੱਤਾ ਹੈ। ਹੋਰ ਤਿੰਨ੍ਹ ਬਲਵਾਨ ਰਾਜੇ ਜੁੱਧ ਲੜਣ ਲਈ ਧਾਵਾ ਕਰਕੇ ਪਏ ਹਨ।। ੧੩੮੧।।

**ਦੋਹਰਾ।। ਕਰਨ ਸਿੰਘ ਪੁਨ ਅਰਨਸੀ ਸਿੰਘ ਬਰਨ ਸੁ ਕੁਮਾਰ।।**
**ਖੜਗ ਸਿੰਘ ਰੁਪ ਰਨ ਰਹਜੋ ਏ ਤੀਨੋ ਸੰਘਾਰ।। ੧੩੮੨।।**

ਅਰਥ – ਕਰਨ ਸਿੰਘ, ਅਰਨ ਸਿੰਘ ਤੇ ਬਰਨ ਸਿੰਘ ਬਹੁਤ ਛੋਟੀ ਉਮਰ ਦੇ ਯੋਧੇ ਹਨ ਤੇ ਖੜਗ ਸਿੰਘ ਜੋ ਯੁੱਧ ਵਿਚ ਰੁੱਝਾ ਹੋਇਆ ਹੈ, ਇਨ੍ਹਾਂ ਤਿੰਨਾਂ ਨੂੰ ਉਸਨੇ ਮਾਰ ਦਿੱਤਾ ਹੈ।। ੧੩੮੨।।

**ਸਵੈਯਾ।। ਮਾਰ ਕੈ ਭੂਪ ਬਡੇ ਰਨ ਮੈ ਰਿਸਿ ਕੈ ਬਹੁਰੋ ਧਨੁ ਬਾਨੁ ਲੀਯੋ।।**
**ਸਿਰ ਕਾਟਿ ਦਏ ਬਹੁ ਸ਼ੱਤ੍ਰਨ ਕੇ ਕਰ ਅਤ੍ਰਨ ਲੈ ਪੁਨ ਜੁੱਧੁ ਕੀਯੋ।।**
**ਜਿਮ ਰਾਵਨ ਸੈਨ ਹਤੀ ਨ੍ਰਿਪ ਰਾਘਵ ਤਿਉ ਦਲੁ ਮਾਰਿ ਬਿਦਾਰ ਦੀਯੋ।।**
**ਗਨ ਭੂਤ ਪਿਸਾਚ ਸ੍ਰਿੰਗਾਲਨ ਗੀਧਨ ਜੋਗਨ ਸ੍ਰਉਨ ਅਘਾਇ ਪੀਯੋ।। ੧੩੮੩।।**

ਅਰਥ – ਬੜੇ ਭਾਰੇ ਜੰਗ ਵਿਚ ਰਾਜਿਆਂ ਨੂੰ ਮਾਰ ਕੇ, ਫਿਰ ਕ੍ਰੋਧ ਕਰਕੇ ਹੱਥ ਵਿਚ ਧਨੁੱਖ ਬਾਨ ਫੜ ਲਿਆ ਹੈ। ਵੈਰੀਆਂ ਦੇ ਬਹੁਤ ਸਾਰੇ ਸਿਰ ਕੱਟ ਦਿੱਤੇ ਹਨ ਅਤੇ ਹੱਥਾਂ ਵਿਚ ਅਸਤ੍ਰ ਲੈ ਕੇ ਫਿਰ ਜੁੱਧ ਕੀਤਾ ਹੈ। ਜਿਸ ਤਰ੍ਹਾਂ ਰਾਮਚੰਦ੍ਰ ਨੇ ਰਾਵਣ ਦੀ ਫ਼ੌਜ ਮਾਰੀ ਸੀ, ਉਸ ਤਰ੍ਹਾਂ ਯਾਦਵ-

************************************************************
ਸੈਨਾਂ ਨੂੰ ਮਾਰ ਕੇ ਨਾਸ ਕਰ ਦਿੱਤਾ ਹੈ। ਸ਼ਿਵਜੀ ਦੇ ਗਨਾਂ, ਭੂਤਾਂ, ਪਿਸਾਚਾਂ, ਗਿੱਦੜਾਂ, ਗਿੱਰਝਾਂ ਤੇ ਜੋਗਨੀਆਂ ਨੇ ਰੱਜ ਰੱਜ ਕੇ ਸੂਰਮਿਆਂ ਦਾ ਲਹੂ ਪੀਤਾ ਹੈ।। ੧੩੯੩।।

**ਦੋਹਰਾ।। ਖੜਗ ਸਿੰਘ ਕਰ ਖੜਗ ਲੈ ਰੁਦ੍ਰ ਰਸਹਿ ਅਨੁਰਾਗ।।**
**ਯੌ ਡੋਲਤ ਰਨ ਨਿਡਰ ਹੁਇ ਮਾਨੋ ਖੇਲਤ ਫਾਗ।। ੧੩੯੪।।**

ਅਰਥ - ਖੜਗ ਸਿੰਘ ਹੱਥ ਵਿਚ ਖੜਗ ਲੈ ਕੇ ਅਤੇ ਰੁਦ੍ਰ ਰਸ ਦਾ ਪ੍ਰੇਮੀ ਹੋ ਕੇ ਇਸ ਤਰ੍ਹਾਂ ਨਿੱਡਰ ਹੋ ਕੇ ਰਣਭੂਮੀ ਵਿਚ ਫਿਰਦਾ ਹੈ, ਮਾਨੋਂ ਹੋਲੀ ਖੇਡ ਰਿਹਾ ਹੈ।। ੧੩੯੪।।

(ਹੋਲੀ ਦੇ ਰੂਪਕ ਵਿਚ ਜੰਗ ਦਾ ਵਰਨਣ)

**ਸਵੈਯਾ।। ਬਾਨ ਚਲੇ ਤੇਈ ਕੁੰਕਮ ਮਾਨਹੁ ਮੂਠ ਗੁਲਾਲ ਕੀ ਸਾਂਗ ਪ੍ਰਹਾਰੀ।।**
**ਢਾਲ ਮਨੋ ਡਫ ਮਾਲ ਬਨੀ ਹਥ ਲਾਲ ਬੰਦੂਕ ਛੁਟੇ ਪਿਚਕਾਰੀ।।**
**ਸ੍ਰਉਨ ਭਰੇ ਪਟ ਬੀਰਨ ਕੇ ਉਪਮਾ ਜਨ ਘੋਰ ਕੈ ਕੇਸਰ ਡਾਰੀ।।**
**ਖੇਲਤ ਫਾਗ ਕਿ ਬੀਰ ਲਰੈ ਨਵਲਾਸੀ ਲੀਏ ਕਰਵਾਰ ਕਟਾਰੀ।। ੧੩੯੫।।**

ਪਦ ਅਰਥ - ਨਵਲਾਸੀ=ਫੁੱਲਾਂ ਦੀਆਂ ਛੜੀਆਂ।।

ਅਰਥ - ਜੋ ਤੀਰ ਚਲਦੇ ਹਨ, ਓਹੀ ਮਾਨੋਂ ਕੁਮਕੁਮੇ ਸੁੱਟੇ ਜਾ ਰਹੇ ਹਨ, ਜੋ ਬਰਛੇ ਮਾਰੇ ਜਾਂਦੇ ਹਨ, ਓਹੀ ਮਾਨੋਂ ਗੁਲਾਲ ਦੀ ਮੁੱਠ ਸੁੱਟੀ ਜਾ ਰਹੀ ਹੈ। ਜੋ ਸੂਰਮਿਆਂ ਦੇ ਹੱਥਾਂ ਵਿਚ ਢਾਲਾਂ ਹਨ, ਏਹੀ ਮਾਨੋਂ ਡੱਫਾਂ ਦੀ ਕਤਾਰ ਬਣੀ ਹੋਈ ਹੈ, ਜੋ ਹੱਥਾਂ ਨਾਲ ਬੰਦੂਕਾਂ ਚੋਂ ਗੋਲੀਆਂ ਛੁੱਟ ਰਹੀਆਂ ਹਨ, ਏਹੀ ਮਾਨੋਂ ਪਿਚਕਾਰੀਆਂ ਚੱਲ ਰਹੀਆਂ ਹਨ। ਜੋ ਸੂਰਮਿਆਂ ਦੇ ਕਪੜੇ ਲਹੂ ਨਾਲ ਭਿੱਜੇ ਹੋਏ ਹਨ, ਇਸਦੀ ਉਪਮਾ ਇਉਂ ਹੈ ਮਾਨੋਂ ਕੇਸਰ ਘੋਲ ਕੇ ਇਨ੍ਹਾਂ ਉੱਤੇ ਸੁੱਟਿਆ ਗਿਆ ਹੈ। ਸੂਰਮੇ ਹੋਲੀ ਖੇਡ ਰਹੇ ਜਾਂ ਜੰਗ ਲੜ ਰਹੇ ਹਨ? ਜੋ ਸੂਰਮਿਆਂ ਨੇ ਤਲਵਾਰਾਂ ਤੇ ਕਟਾਰੀਆਂ ਫੜੀਆਂ ਹੋਈਆਂ ਹਨ, ਏਹੀ ਮਾਨੋਂ ਫੁੱਲ ਛੜੀਆਂ ਉਨ੍ਹਾਂ ਦੇ ਹੱਥਾਂ ਵਿਚ ਸ਼ੋਭਾ ਪਾ ਰਹੀਆਂ ਹਨ।। ੧੩੯੫।।

**ਦੋਹਰਾ।। ਖੜਗ ਸਿੰਘ ਅਤਿ ਲਰਤ ਹੈ ਰਸ ਰੁਦ੍ਰਹਿ ਅਨੁਰਾਗ।।**
**ਰਨ ਚੰਚਲਤਾ ਬਹੁ ਕਰਤ ਜਨ ਨਟੂਆ ਬਡਭਾਗ।। ੧੩੯੬।।**

ਅਰਥ - ਖੜਗ ਸਿੰਘ ਰੁਦ੍ਰ ਰਸ ਵਿਚ ਆਪਣੇ ਆਪ ਨੂੰ ਰੰਗ ਕੇ ਯੁੱਧ ਕਰ ਰਿਹਾ ਹੈ ਉਹ ਰਣਭੂਮੀ ਵਿਚ ਚੰਚਲਤਾ ਵੀ ਇਸ ਤਰ੍ਹਾਂ ਵਿਖਾ ਰਿਹਾ ਹੈ ਜਿਵੇਂ ਕੋਈ ਵੱਡੇ ਭਾਗਾਂ ਵਾਲਾ ਬਾਜੀਗਰ ਹੋਵੇ।। ੧੩੯੬।।

**ਸਵੈਯਾ।। ਸਾਰਥੀ ਆਪਨੇ ਸੋ ਕਹਿ ਕੈ ਸੁ ਧਵਾਇ ਤਹੀ ਰਥ ਜੁੱਧੁ ਮਚਾਵੈ।।**

ਸ਼ਸਤ੍ਰ ਪ੍ਰਹਾਰਤ ਸੂਰਨ ਪੈ ਕਰ ਹਾਥਨ ਕੋ ਅਰਥਾਵ ਦਿਖਾਵੈ।।
ਦੁੰਦਭ ਢੋਲ ਮ੍ਰਿਦੰਗ ਬਜੇ ਕਰਵਾਰ ਕਟਾਰਨ ਤਾਲ ਬਜਾਵੈ।।
ਮਾਰ ਹੀ ਮਾਰ ਉਚਾਰ ਕਰੈ ਮੁਖਿ ਯੌ ਕਰ ਨ੍ਰਿੱਤ ਅਉ ਗਾਨ ਸੁਨਾਵੈ।। ੧੩੮੭।।

ਅਰਥ – ਆਪਣੇ ਰੱਥਵਾਹੀ ਨੂੰ ਆਖ ਕੇ ਅਤੇ ਰੱਥ ਨੂੰ ਭੱਜਾ ਕੇ ਉਥੇ ਜਾਕੇ ਜੁੱਧ ਮਚਾਉਂਦਾ ਹੈ। ਏਹ ਤਾਂ ਮਾਨੋਂ ਇੱਕ ਅਖਾੜਾ ਬੱਝਾ ਹੋਇਆ ਹੈ, ਜੋ ਸੂਰਮਿਆਂ ਉਤੇ ਸ਼ਸਤ੍ਰਾਂ ਨੂੰ ਮਾਰਦਾ ਹੈ. ਏਹੀ ਮਾਨੋਂ ਹੱਥਾਂ ਨਾਲ ਅਰਥ ਤੇ ਭਾਵ ਵਿਖਾਉਣ ਦਾ ਇਸ਼ਾਰਾ ਕਰਦਾ ਹੈ। ਜੋ ਰਣ ਵਿਚ ਧੌਂਸੇ ਤੇ ਢੋਲ ਵੱਜ ਰਹੇ ਹਨ, ਏਹੋ ਹੀ ਮ੍ਰਿਦੰਗ ਵੱਜ ਰਹੀ ਹੈ, ਅਤੇ ਜੋ ਤਲਵਾਰਾਂ ਤੇ ਕਟਾਰਾਂ ਚੱਲਦੀਆਂ ਹਨ, ਏਹੋ ਹੀ ਕੈਂਸੀਆਂ ਵੱਜ ਰਹੀਆਂ ਹਨ। ਜੋ ਮੂੰਹ ਤੋਂ, 'ਮਾਰ ਲਓ, ਮਾਰ ਲਓ' ਉਚਾਰਨ ਕਰਦਾ ਹੈ, ਏਹੋ ਮਾਨੋਂ ਨਾਚ ਕਰਦਾ ਹੋਇਆ ਗਾਉਣਾ ਸੁਣਾਉਂਦਾ ਹੈ।। ੧੩੮੭।।

ਸਵੈਯਾ।। ਮਾਰ ਹੀ ਮਾਰ ਅਲਾਪ ਉਚਾਰਤ ਦੁੰਦਭ ਢੋਲ ਮ੍ਰਿਦੰਗ ਅਪਾਰਾ।।
ਸ਼ੱਤ੍ਰਨ ਕੇ ਸਿਰ ਅੱਤ੍ਰ ਤਰਾਕ ਲਗੈ ਤਿਹਿ ਤਾਲਨ ਕੋ ਠਨਕਾਰਾ।।
ਜੂਝਿ ਗਿਰੇ ਧਰਿ ਰੀਝਕੈ ਦੇਤ ਹੈ ਪ੍ਰਾਨਨ ਦਾਨ ਬਡੇ ਰਿਝਵਾਰਾ।।
ਨਿਰਤ ਕਰੈ ਨਟ ਕੋਪ ਲਰੈ ਭਟ ਜੁੱਧ ਕੀ ਠਉਰ ਕਿ ਨਿਰਤ ਅਖਾਰਾ।। ੧੩੮੮।।

ਅਰਥ – ਸੂਰਮੇ ਜੋ ਮਾਰ ਲੈ, ਮਾਰ ਲੈ ਹੀ ਮੂੰਹੋਂ ਬੋਲਦੇ ਹਨ, ਏਹੀ ਮਾਨੋਂ ਰਾਗ ਦਾ ਅਲਾਪ ਉਚਾਰਨ ਹੋ ਰਿਹਾ ਹੈ ਅਤੇ ਧੌਂਸੇ ਤੇ ਢੋਲ ਵੱਜਦੇ ਹਨ, ਏਹੀ ਮਾਨੋਂ ਮ੍ਰਿਦੰਗ ਵੱਜ ਰਹੀ ਹੈ। ਜੋ ਵੈਰੀਆਂ ਦੇ ਸਿਰਾਂ ਨੂੰ ਤਾੜ ਤਾੜ ਕਰਕੇ ਤੀਰ ਲੱਗ ਰਹੇ ਹਨ, ਓਹੀ ਮਾਨੋਂ ਕੈਂਸੀਆਂ ਦਾ ਠਨਕਾਰ ਹੁੰਦਾ ਹੈ। ਜੋ ਸ਼ਹੀਦ ਹੋ ਕੇ ਡਿੱਗ ਪਏ ਹਨ, ਇਹ ਮਾਨੋਂ ਬੜੇ ਰਿਝਵਾਰ ਹਨ, ਜੋ ਰੀਝ ਕੇ ਪ੍ਰਾਣਾਂ ਦਾ ਦਾਨ ਦੇ ਚੁੱਕੇ ਹਨ। ਇਸ ਤਰ੍ਹਾਂ ਨਾਲ ਇਹ ਨਟ ਲੋਕ ਨਾਚ ਕਰ ਰਹੇ ਹਨ ਜਾਂ ਜੋਧੇ ਲੋਕ ਕ੍ਰੋਧ ਕਰਕੇ ਜੁੱਧ ਕਰ ਰਹੇ ਹਨ? ਇਹ ਜੁੱਧ ਭੂਮੀ ਹੈ ਜਾਂ ਰੰਗ-ਭੂਮੀ ਅਰਥਾਤ ਏਹ ਜੰਗ ਕਰਨ ਦੀ ਥਾਂ ਹੈ ਜਾਂ ਨਾਚ ਕਰਨ ਵਾਲਾ ਅਖਾੜਾ ਹੈ।। ੧੩੮੮।।

ਸਵੈਯਾ।। ਰਨਭੂਮਿ ਭਈ ਰੰਗ ਭੂਮਿ ਮਨੋ ਧੁਨਿ ਦੁੰਦਭ ਬਾਜੇ ਮ੍ਰਿਦੰਗ ਹੀਯੋ।।
ਸਿਰ ਸ਼ੱਤ੍ਰਨ ਕੇ ਪਰ ਅੱਤ੍ਰ ਲਗੈ ਤਤਕਾਰ ਤਰਾਕਨ ਤਾਨ ਲੀਯੋ।।
ਅਸ ਲਾਗਤ ਝੂਮ ਗਿਰੈ ਮਰਿ ਕੈ ਭਟ ਪ੍ਰਾਨਨ ਮਾਨਹੁ ਦਾਨ ਦੀਯੋ।।
ਬਰ ਨਿਰਤ ਕਰੈ ਕਿ ਲਰੈ ਨਟ ਜਿਜੌਂ ਨ੍ਰਿਪ ਮਾਰ ਹੀ ਮਾਰ ਸੁ ਰਾਗ ਕੀਯੋ।। ੧੩੮੯।।

ਅਰਥ – ਇਹ ਰਣਭੂਮੀ ਬਣੀ ਹੋਈ ਹੈ? ਜੋ ਧੌਂਸੇ ਵੱਜ ਰਹੇ ਹਨ, ਏਹੋ ਹੀ ਮਾਨੋਂ ਮ੍ਰਿਦੰਗ ਦੀ ਧੁਨ ਹੋ ਰਹੀ ਹੈ। ਜੋ ਵੈਰੀਆਂ ਦੇ ਸਿਰਾਂ ਉਤੇ ਤੀਰ ਲੱਗਦੇ ਹਨ, ਉਨ੍ਹਾਂ ਵਿਚੋਂ ਜੋ ਤਤ ਤਤ ਤੇ ਤਿੜ ਤਿੜ ਕਰਕੇ

ਤੜਾਕੇ ਹੁੰਦੇ ਹਨ, ਏਹੋ ਮਾਨੋਂ ਕੈਂਸੀਆਂ ਦੀ ਠਨਕਾਰ ਹੈ। ਜੋ ਤਲਵਾਰ ਦੇ ਲਗਦਿਆਂ ਹੀ ਸੂਰਮੇ ਮਰਦੇ-ਹਨ ਤੇ ਝੂਮ ਕੇ ਡਿੱਗ ਪੈਂਦੇ ਹਨ, ਏਹੋ ਹੀ ਮਾਨੋਂ ਉਨ੍ਹਾਂ ਨੇ ਪ੍ਰਾਣਾਂ ਦਾ ਦਾਨ ਦੇ ਦਿੱਤਾ ਹੈ। ਇਹ ਸ੍ਰੇਸ਼ਟ ਨਟ ਨਾਚ ਕਰਦੇ ਹਨ ਜਾਂ ਸੂਰਮੇ ਲੜ ਰਹੇ ਹਨ, ਜੋ ਰਾਜੇ ਲੋਕ ਮਾਰ ਲੌ, ਮਾਰ ਲੌ, ਉਚਾਰਨ ਕਰਦੇ ਹਨ, ਏਹੋ ਹੀ ਉਨ੍ਹਾਂ ਨੇ ਰਾਗ ਦਾ ਅਲਾਪ ਕੀਤਾ ਹੈ।। ੧੩੮੯।।

**ਦੋਹਰਾ।। ਇਤੋ ਜੁੱਧੁ ਹਰਿ ਹੇਰਿ ਕੈ ਸਭਹਨਿ ਕਹਜੋ ਸੁਨਾਇ।।**
**ਕੋ ਭਟ ਲਾਇਕ ਸੈਨ ਮੈ ਲਰੈ ਜੁ ਯਾ ਸੰਗ ਜਾਇ।। ੧੩੯੦।।**

ਅਰਥ – ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦਾ ਜੁੱਧ ਵੇਖ ਕੇ, ਸਭਨਾਂ ਨੂੰ ਸੁਣਾ ਕੇ ਆਖਿਆ। ਫ਼ੌਜ ਵਿਚ ਕਿਹੜਾ ਸੂਰਮਾ ਲਾਇਕ ਹੈ, ਜੋ ਜਾਕੇ ਇਸ ਨਾਲ ਯੁੱਧ ਕਰੇਗਾ ?।। ੧੩੯੦।।

**ਚੌਪਈ।। ਘਨ ਸਿੰਘ ਘਾਤ ਸਿੰਘ ਦੋਊ ਜੋਧੇ।। ਜਾਤ ਨ ਕਿਸੀ ਸੁਭਟ ਤੇ ਸੋਧੇ।।**
**ਘਨ ਸੁਰ ਸਿੰਘ ਘਮੰਡ ਸਿੰਘ ਧਾਏ।। ਮਾਨਹੁ ਚਾਰੋ ਕਾਲ ਪਠਾਏ।।੧੩੯੧।।**

ਅਰਥ – ਘਨ ਸਿੰਘ ਤੇ ਘਾਤ ਸਿੰਘ ਦੋਵੇਂ ਅਜਿਹੇ ਜੋਧੇ ਹਨ, ਜੋ ਕਿਸੇ ਭੀ ਸੂਰਬੀਰ ਪਾਸੋਂ ਸੋਧੇ ਨਹੀਂ ਜਾਂਦੇ ਹਨ। ਫਿਰ ਘਨਸੁਰ ਸਿੰਘ ਤੇ ਘਮੰਡ ਸਿੰਘ ਧਾਵਾ ਕਰਕੇ ਆਏ ਹਨ, ਮਾਨੋਂ ਇਨ੍ਹਾਂ ਚੌਹਾਂ ਨੂੰ ਹੀ ਕਾਲ ਨੇ ਪ੍ਰੇਰਕੇ ਭੇਜਿਆ ਹੈ।। ੧੩੯੧।।

**ਤਬ ਤਿਨ ਤਕ ਚਹੂੰਅਨ ਸਰ ਮਾਰੇ।। ਚਾਰੋ ਪ੍ਰਾਨ ਬਿਨਾ ਕਰਿ ਡਾਰੇ।।**
**ਸਿਜੰਦਨ ਅਸ੍ਵ ਸੂਤ ਸਭ ਘਾਏ।। ਸੈਨ ਸਹਿਤ ਜਮ ਲੋਕ ਪਠਾਏ।।੧੩੯੨।।**

ਅਰਥ – ਤਦ ਉਸ ਨੇ ਚੌਹਾਂ ਨੂੰ ਤੱਕ ਤੱਕ ਕੇ ਤੀਰ ਮਾਰੇ ਹਨ। ਚੌਹਾਂ ਨੂੰ ਹੀ ਪ੍ਰਾਣਾਂ ਤੋਂ ਹੀਨ ਕਰ ਦਿੱਤਾ ਹੈ। ਸਾਰੇ ਰੱਥਵਾਹੀਆਂ ਨੂੰ ਉਨ੍ਹਾਂ ਦੇ ਘੋੜਿਆਂ ਸਮੇਤ ਮਾਰ ਕੇ ਸਾਰੀ ਫ਼ੌਜ ਨੂੰ ਹੀ ਜਮਲੋਕ ਭੇਜ ਦਿੱਤਾ ਹੈ।। ੧੩੯੨।।

**ਦੋਹਰਾ।। ਚਪਲ ਸਿੰਘ ਅਰੁ ਚਤੁਰ ਸਿੰਘ ਚੰਚਲ ਸ੍ਰੀ ਬਲਵਾਨ।।**
**ਚਿਤ੍ਰ ਸਿੰਘ ਅਰੁ ਚਉਪ ਸਿੰਘ ਮਹਾਂ ਰਥੀ ਸੁਰ ਗਜਾਨ।। ੧੩੯੩।।**

ਅਰਥ – ਚਪਲ ਸਿੰਘ, ਚਤੁਰ ਸਿੰਘ ਅਤੇ ਚੰਚਲ ਸਿੰਘ ਮਹਾਂ ਬਲਵਾਨ ਹੈ। ਚਿਤ੍ਰ ਸਿੰਘ ਤੇ ਚੌਪ ਸਿੰਘ, ਮਹਾਂ ਰੱਥੀ ਤੇ ਸੁਰ ਗਿਆਨੀ ਹਨ।। ੧੩੯੩।।

**ਛਤ੍ਰ ਸਿੰਘ ਅਰ ਮਾਨ ਸਿੰਘ ਸ਼ੱਤ੍ਰ ਸਿੰਘ ਬਲਬੰਡ।।**
**ਸਿੰਘ ਚਮੂੰਪਤਿ ਅਤਿ ਬਲੀ ਭੁਜ ਬਲਿ ਤਾਹਿ ਅਖੰਡ।। ੧੩੯੪।।**

ਅਰਥ – ਛਤ੍ਰ ਸਿੰਘ, ਮਾਨ ਸਿੰਘ ਅਤੇ ਸ਼ੱਤ੍ਰ ਸਿੰਘ ਬਲਵਾਨ ਯੋਧੇ ਹਨ। ਸੈਨਾਪਤਿ ਸਿੰਘ ਮਹਾਂਬਲੀ ਹੈ, ਉਸ ਦੀਆਂ ਬਾਹਾਂ ਵਿਚ ਅਖੰਡ ਬਲ ਹੈ।। ੧੩੯੪।।

ਸਵੈਯਾ।। ਭੂਪ ਦਸੋ ਰਿਸਿ ਕੈ ਕਬਿ ਸ੍ਯਾਮ ਕਹੈ ਖੜਗੇਸ਼ ਕੇ ਊਪਰ ਧਾਏ।।
ਆਵਤ ਹੀ ਬਲਿ ਕੈ ਧਨੁ ਲੈ ਸੁ ਨਿਖੰਗਨ ਤੇ ਬਹੁ ਬਾਨ ਚਲਾਏ।।
ਬਾਜ ਹਨੇ ਸਤਿ ਦੁਇ ਅਰੁ ਗੈ ਸਤਿ ਤ੍ਰੈ ਸਤਿ ਬੀਰ ਮਹਾਂ ਤਬ ਘਾਏ।।
ਬੀਸ ਰਥੀ ਅਉ ਮਹਾਂਰਥਿ ਤੀਸ ਅਯੋਧਨ ਮੈ ਜਮਲੋਕ ਪਠਾਏ।।੧੩੯੫।।

ਅਰਥ – ਕਵੀ ਕਹਿੰਦਾ ਹੈ ਕਿ ਉਪਰ ਲਿਖੇ ਦਸ ਰਾਜੇ ਗੁੱਸੇ ਨਾਲ ਖੜਗ ਸਿੰਘ ਤੇ ਹਮਲਾ ਕਰਕੇ ਪੈ ਗਏ ਹਨ। ਉਨ੍ਹਾਂ ਨੇ ਆਉਂਦਿਆਂ ਹੀ ਤੀਰ ਕਮਾਨ ਹੱਥਾਂ ਵਿਚ ਲੈ ਭੱਥਿਆਂ ਵਿਚੋਂ ਤੀਰ ਕੱਢਕੇ ਚਲਾਉਣੇ ਸ਼ੁਰੂ ਕਰ ਦਿੱਤੇ ਹਨ। ਸੌ ਘੋੜੇ ਦੋ ਸੌ ਹਾਥੀ ਅਤੇ ਤਿੰਨ ਸੌ ਮਹਾਂ ਸੂਰਬੀਰ ਉਨ੍ਹਾਂ ਨੇ ਮਾਰ ਸੁੱਟੇ ਹਨ। ਵੀਹ ਰੱਥੀ ਅਤੇ ਤੀਹ ਮਹਾਂ ਰੱਥੀ ਰਣਭੂਮੀ ਵਿਚ ਮਾਰ ਕੇ ਉਸਨੇ ਜਮਲੋਕ ਨੂੰ ਭੇਜ ਦਿੱਤੇ ਹਨ।। ੧੩੯੫।।

ਸਵੈਯਾ।। ਪੁਨਿ ਧਾਇ ਹਨੇ ਸਤਿ ਗੈ ਹਯ ਦ੍ਵੈ ਸਤਿ ਐਤੁ ਪਦਾਂਤ ਹਨੇ ਰਨ ਮੈ।।
ਸੁ ਮਹਾਰਥੀ ਅਉਰ ਪਚਾਸ ਹਨੇ ਕਬਿ ਸ੍ਯਾਮ ਕਹੈ ਸੁ ਤਹੀ ਛਿਨ ਮੈ।।
ਦਸ ਹੂੰ ਨ੍ਰਿਪ ਕੀ ਬਹੁ ਸੈਨ ਭਜੀ ਲਖਿ ਜਿਉ ਮ੍ਰਿਗ ਕੇਹਰਿ ਕਉ ਬਨ ਮੈ।।
ਤਿਹ ਸੰਗ ਰਮੈ ਖੜਗੇਸ਼ ਬਲੀ ਰੁਪ ਠਾਢੋ ਰਹਯੋ ਰਿਸ ਕੈ ਮਨ ਮੈ।।੧੩੯੬।।

ਪਦ ਅਰਥ – ਐਤੁ=ਦਸ ਹਜ਼ਾਰ।।

ਅਰਥ – ਫਿਰ ਧਾਵਾ ਕਰਕੇ ਸੌ ਘੋੜੇ, ਦੋ ਸੌ ਹਾਥੀ ਮਾਰ ਦਿੱਤੇ ਹਨ ਅਤੇ ਉਸੇ ਹੀ ਰਣ ਵਿਚ ਦਸ ਹਜ਼ਾਰ ਪਿਆਦੇ ਫੌਜੀ ਮਾਰੇ ਹਨ। ਹੋਰ ਪੰਜਾਹ ਮਹਾਂ ਰੱਥੀ ਮਾਰੇ ਹਨ, ਸਿਆਮ ਕਵਿ ਜੀ ਕਹਿੰਦੇ ਹਨ, ਇਹ ਕੁਝ ਇਕ ਛਿਨ ਦੇ ਵਿਚ ਹੀ ਹੋ ਗਿਆ ਹੈ। ਦਸਾਂ ਹੀ ਰਾਜਿਆਂ ਦੀ ਬਹੁਤ ਸਾਰੀ ਫੌਜ ਇਸ ਤਰ੍ਹਾਂ ਭੱਜ ਗਈ ਹੈ, ਜਿਸ ਤਰ੍ਹਾਂ ਬਨ ਵਿਚ ਸ਼ੇਰ ਨੂੰ ਆਇਆ ਜਾਣ ਕੇ ਹਰਨ ਭੱਜ ਜਾਂਦੇ ਹਨ। ਉਸ ਜੰਗ ਦੇ ਵਿਚ ਖੜਗ ਸਿੰਘ ਮਨ ਵਿਚ ਕ੍ਰੋਧ ਕਰਕੇ ਅਤੇ ਪੈਰ ਗੱਡ ਕੇ ਖੜਾ ਹੋ ਰਿਹਾ ਹੈ।। ੧੩੯੬।।

ਕਬਿੱਤੁ।। ਦਸੋ ਭੂਪ ਰਨ ਪਾਰਯੋ ਸੈਨ ਕਉ ਬਿਪਤ ਡਾਰਯੋ
ਬੀਰ ਪ੍ਰਨ ਧਾਰਯੋ ਨ ਡਰੈ ਹੈ ਕਾਹੂ ਆਨ ਸੋ।।
ਏਈ ਦਸ ਭੂਪਤਿ ਰਿਸਾਇ ਸਮੁਹਾਇ ਗਏ
ਉਤ ਆਏ ਸਉਹੇ ਭਯੋ ਮਹਾ ਸੂਰ ਮਾਨ ਸੋ।।

ਕਹੈ ਕਬਿ ਸਜਾਮ ਅਤਿ ਕ੍ਰੁੱਧ ਹੁਇ ਖੜਗ ਸਿੰਘ
ਤਾਨ ਕੈ ਕਮਾਨ ਕੋ ਲਗਾਈ ਜਿਹ ਕਾਨ ਸੋ॥
ਗਜਰਾਜ ਭਾਰੇ ਅਰੁ ਜੁੱਧ ਕੇ ਕਰਾਰੇ ਭੂਪ
ਦਸੋ ਮਾਰ ਡਾਰੇ ਤਿਨ ਦਸ ਦਸ ਬਾਨ ਸੋ॥ ੧੩੯੭॥

ਅਰਥ - ਦਸਾਂ ਰਾਜਿਆਂ ਨੇ ਜੰਗ ਮਚਾਇਆ ਹੈ, ਸਾਰੀ ਸੈਨਾਂ ਨੂੰ ਬਿਪਤਾ ਪਾ ਦਿੱਤੀ ਹੈ, ਖੜਗ ਸਿੰਘ ਜੋਧੇ ਨੇ ਪ੍ਰਣ ਧਾਰਿਆ ਹੈ ਕਿ ਮੈਂ ਕਿਸੇ ਹੋਰ ਤੋਂ ਨਹੀਂ ਡਰਾਂਗਾ। ਏਹੋ ਹੀ ਦਸ ਰਾਜੇ, ਕ੍ਰੋਧ ਕਰਕੇ ਰਾਜੇ ਖੜਗ ਸਿੰਘ ਦੇ ਸਾਹਮਣੇ ਹੋ ਗਏ ਹਨ, ਉਧਰੋਂ ਉਹ ਮਹਾਂ ਸੂਰਬੀਰ ਮਾਣ ਨਾਲ ਆ ਕੇ ਇਨ੍ਹਾਂ ਦੇ ਸਾਹਮਣੇ ਹੋ ਗਿਆ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਖੜਗ ਸਿੰਘ ਨੇ ਬੜਾ ਕ੍ਰੋਧਵਾਨ ਹੋ ਕੇ, ਕਮਾਨ ਨੂੰ ਖਿੱਚ ਕੇ ਕੰਨ ਨਾਲ ਲਾ ਲਿਆ ਹੈ। ਬੜੇ ਬੜੇ ਭਾਰੇ ਹਾਥੀ ਅਤੇ ਜੁੱਧ ਕਰਨ ਵਾਲੇ ਬੜੇ ਤਕੜੇ ਜੋਧੇ ਜੋ ਦਸ ਰਾਜੇ ਸਨ, ਉਨ੍ਹਾਂ ਨੂੰ ਇਸਨੇ ਦਸਾਂ ਦਸਾਂ ਤੀਰਾਂ ਨਾਲ ਮਾਰ ਸੁੱਟਿਆ ਹੈ॥ ੧੩੯੭॥

ਦੋਹਰਾ॥ ਪਾਂਚ ਬੀਰ ਜਦੁਬੀਰ ਕੇ ਗਏ ਸੁ ਅਰਿ ਪਰ ਦਉਰ॥
ਛਕਤ ਸਿੰਘ ਅਰ ਛਤ੍ਰ ਸਿੰਘ ਛੋਹ ਸਿੰਘ ਸਿੰਘ ਗਉਰ॥ ੧੩੯੮॥

ਅਰਥ - ਕ੍ਰਿਸ਼ਨ ਦੇ ਪੰਜ ਸੂਰਮੇ ਦੁਸ਼ਮਨ ਉਤੇ ਦੌੜ ਕੇ ਚਲੇ ਗਏ ਹਨ। ਜਿਨ੍ਹਾਂ ਦੇ ਨਾਮ ਛਕਤ ਸਿੰਘ, ਛਤ੍ਰ ਸਿੰਘ, ਛੋਹ ਸਿੰਘ, ਤੇ ਗੌਹਰ ਸਿੰਘ ਆਦਿ ਹਨ॥ ੧੩੯੮॥

ਸੋਰਠਾ॥ ਛਲ ਬਲ ਸਿੰਘ ਜਿਹ ਨਾਮ ਮਹਾਬੀਰ ਬਲਬੀਰ ਕੋ॥
ਲਦੇ ਖੜਗ ਕਰ ਚਾਮ ਖੜਗ ਸਿੰਘ ਪਰ ਸੋ ਚਲਯੋ॥ ੧੩੯੯॥

ਅਰਥ - ਜਿਸ ਬਲਬੀਰ ਮਹਾਂਰੱਥੀ ਦਾ ਨਾਮ 'ਛਲ ਬਲ' ਸਿੰਘ ਹੈ। ਉਹ ਹੱਥ ਵਿਚ ਢਾਲ ਤੇ ਤਲਵਾਰ ਲੈ ਕੇ ਖੜਗ ਸਿੰਘ ਉਤੇ ਚੜ੍ਹਕੇ ਚੱਲਿਆ ਹੈ ॥੧੩੯੯॥

ਚੌਪਈ॥ ਜਬ ਹੀ ਪਾਂਚ ਬੀਰ ਮਿਲਿ ਧਾਏ॥ ਖੜਗ ਸਿੰਘ ਕੇ ਊਪਰ ਆਏ॥
ਖੜਗ ਸਿੰਘ ਤਬ ਸ਼ਸਤ੍ਰ ਸੰਭਾਰੇ॥ ਸਭ ਹੀ ਪ੍ਰਾਨ ਬਿਨਾ ਕਰਿ ਡਾਰੇ॥ ੧੪੦੦॥

ਅਰਥ - ਜਦੋਂ ਹੀ ਪੰਜਾਂ ਬਲਵਾਨਾਂ, ਸੂਰਬੀਰਾਂ ਨੇ ਕੱਠੇ ਹੋ ਕੇ ਹੱਲਾ ਕੀਤਾ ਤੇ ਖੜਗ ਸਿੰਘ ਤੇ ਚੜ੍ਹਕੇ ਆ ਗਏ ਤਾਂ ਖੜਗ ਸਿੰਘ ਨੇ ਆਪਣੇ ਸ਼ਸਤ੍ਰ ਸੰਭਾਲ ਕੇ ਸਾਰਿਆਂ ਨੂੰ ਹੀ ਪ੍ਰਾਣ-ਹੀਣ ਕਰਕੇ ਸੁੱਟ ਦਿੱਤਾ॥ ੧੪੦੦॥

ਦੋਹਰਾ॥ ਦੁਆਦਸ ਜੋਧੇ ਕ੍ਰਿਸ਼ਨ ਕੇ ਅਤਿ ਬਲਬੰਡ ਅਖੰਡ॥

ਜੀਤ ਲਯੋ ਹੈ ਜਗਤ ਜਿਨ ਬਲ ਕਰਿ ਭੁਜਾ ਪ੍ਰਚੰਡ।। ੧੪੦੧।।

ਅਰਥ - ਕ੍ਰਿਸ਼ਨ ਜੀ ਦੇ ਹੋਰ ਬਾਰਾਂ ਮਹਾਂ ਸੂਰਬੀਰ ਜੋਧੇ ਜੋ ਅਖੰਡ ਬਲ ਵਾਲੇ ਹਨ। ਜਿਨ੍ਹਾਂ ਨੇ ਆਪਣੀਆਂ ਬਾਹਾਂ ਦੇ ਪ੍ਰਚੰਡ ਬਲ ਕਰਕੇ ਜਗਤ ਨੂੰ ਜਿੱਤ ਲਿਆ ਹੈ।। ੧੪੦੧।।

ਸਵੈਯਾ।। ਬਾਲਮ ਸਿੰਘ ਮਹਾਂ ਮਤਿ ਸਿੰਘ ਜਗਾਜਤ ਸਿੰਘ ਲਏ ਅਸ ਧਾਯੋ।।
ਸਿੰਘ ਧਨੇਸ਼ ਕ੍ਰਿਪਾਵਤ ਸਿੰਘ ਸੁ ਜੋਬਨ ਸਿੰਘ ਮਹਾਂ ਬਰ ਪਾਯੋ।।
ਜੀਵਨ ਸਿੰਘ ਚਲਯੋ ਜਗ ਸਿੰਘ ਸਦਾ ਸਿੰਘ ਲੈ ਜਸ ਸਿੰਘ ਰਸਾਯੋ।।
ਬੀਰਮ ਸਿੰਘ ਲਏ ਸ਼ਕਤੀ ਕਰ ਮੈ ਖੜਗੇਸ਼ ਸੋ ਜੁੱਧੁ ਮਚਾਯੋ।। ੧੪੦੨।।

ਅਰਥ - ਬਾਲਮ ਸਿੰਘ, ਮਹਾਂਮਤਿ ਸਿੰਘ ਤੇ ਜਗਾਜੜ ਸਿੰਘ ਤਲਵਾਰ ਲੈ ਕੇ ਭੱਜਿਆ ਹੈ। ਧਨਪਤੀ ਸਿੰਘ, ਕ੍ਰਿਪਾਵਤ ਸਿੰਘ ਤੇ ਜੋਬਨ ਸਿੰਘ ਜਿਨ੍ਹਾਂ ਨੂੰ ਬੜਾ ਬਲ ਮਿਲਿਆ ਹੋਇਆ ਤੇ ਜੀਵਨ ਸਿੰਘ, ਜਗ ਸਿੰਘ, ਸਦਾ ਸਿੰਘ ਤੇ ਜਸ ਸਿੰਘ ਬੀਰ-ਰਸ ਭਰਕੇ ਯੁੱਧ ਕਰਨ ਚਲੇ ਹਨ। ਬੀਰਮ ਸਿੰਘ ਹੱਥ ਵਿਚ ਬਰਛੀ ਲੈ ਕੇ ਖੜਗ ਸਿੰਘ ਨਾਲ ਜੁੱਧ ਮਚਾਉਣ ਲਈ ਤੁਰਿਆ ਹੈ।। ੧੪੦੨।।

ਦੋਹਰਾ।। ਮੋਹਨ ਸਿੰਘ ਜਿਹ ਨਾਮ ਭਟ ਸੋਊ ਭਯੋ ਤਿਨ ਸੰਗਿ।।
ਸ਼ਸਤ੍ਰ ਧਾਰ ਕਰਿ ਮੈ ਲੀਏ ਸਾਜਯੋ ਕਵਚ ਨਿਖੰਗ।। ੧੪੦੩।।

ਅਰਥ - ਜਿਸ ਸੂਰਮੇ ਦਾ ਨਾਮ ਮੋਹਨ ਸਿੰਘ ਹੈ, ਉਹ ਭੀ ਉਨ੍ਹਾਂ ਦਾ ਸੰਗੀ ਹੋਇਆ ਹੈ। ਉਹਨੇ ਸ਼ਸਤ੍ਰ ਹੱਥ ਵਿਚ ਫੜ ਲਏ ਹਨ ਅਤੇ ਸਰੀਰ ਉਤੇ ਸੰਜੋਅ ਤੇ ਭੱਥਾ ਸਜਾ ਲਿਆ ਹੈ।। ੧੪੦੩।।

ਸਵੈਯਾ।। ਖੜਗੇਸ਼ ਬਲੀ ਕਹੁ ਸਜਾਮ ਭਨੈ ਸਭ ਭੂਪਨ ਬਾਨ ਪ੍ਰਹਾਰ ਕਰਯੋ ਹੈ।।
ਠਾਢੋ ਰਹਯੋ ਦ੍ਰਿੜ ਭੂਪ ਰੇ ਮੇਰ ਸੋ ਆਹਵ ਤੇ ਨਹੀ ਨੈਕੁ ਡਰਯੋ ਹੈ।।
ਕੋਪ ਬਢੀ ਤਿਹ ਆਨਨ ਊਪਰ ਤਾ ਛਬਿ ਕੋ ਕਬਿ ਭਾਉ ਧਰਯੋ ਹੈ।।
ਰੋਸਿ ਕੀ ਆਗ ਪ੍ਰਚੰਡ ਭਈ ਸਰ ਪੁੰਜ ਛੁਟੇ ਮਾਨੋ ਘੀਉ ਪਰਯੋ ਹੈ।।੧੪੦੪।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਖੜਗ ਸਿੰਘ ਨੂੰ ਸਾਰਿਆਂ ਰਾਜਿਆਂ ਨੇ ਤੀਰਾਂ ਦੀ ਮਾਰ ਕੀਤੀ ਹੈ। ਪਰ ਉਹ ਧਰਤੀ ਉਤੇ ਸੁਮੇਰ ਵਾਂਗੂੰ ਖੜਾ ਹੋ ਰਿਹਾ ਹੈ, ਜੁੱਧ ਤੋਂ ਰੱਤੀ ਜਿੰਨਾਂ ਭੀ ਡਰਿਆ ਨਹੀਂ ਹੈ। ਗੁੱਸੇ ਦੇ ਨਾਲ ਉਸਦੇ ਮੂੰਹ ਦੀ ਸੋਭਾ ਵਧ ਗਈ ਹੈ, ਉਸ ਦੀ ਸੁੰਦਰਤਾ ਨੂੰ ਵੇਖ ਕੇ ਕਵੀ ਜਨਾਂ ਨੇ ਮਨ ਵਿਚ ਇਹ ਭਾਉ ਧਰਿਆ ਹੈ। ਕਿ ਉਸਦੇ ਹਿਰਦੇ ਵਿਚ ਕ੍ਰੋਧ ਦੀ ਅੱਗ ਭੜਕ ਪਈ ਹੈ, ਪਰ ਉਸਦੇ ਵੱਲ ਜੋ ਤੀਰਾਂ ਦੇ ਝੁੰਡ ਚੱਲੇ ਹਨ, ਏਹੋ ਹੀ ਮਾਨੋਂ ਉਸ ਅੱਗ ਉੱਤੇ ਘਿਉ ਪੈ ਗਿਆ ਹੈ।। ੧੪੦੪।।

ਸਵੈਯਾ।। ਜੋ ਦਲ ਹੋ ਹਰਿ ਬੀਰਨਿ ਕੇ ਸੰਗ ਸੋ ਤੋ ਕਛੂ ਅਰਿ ਮਾਰਿ ਲਯੋ ਹੈ।।
ਫੇਰ ਅਯੋਧਨ ਮੈ ਰੁਪ ਕੈ ਅਸ ਲੈ ਜਿਯ ਮੈ ਪੁਨ ਕੋਪ ਭਯੋ ਹੈ।।
ਮਾਰ ਬਿਦਾਰ ਦਯੋ ਘਟ ਗਜੋ ਦਲ ਸੋ ਕਬਿ ਕੇ ਮਨ ਭਾਉ ਨਯੋ ਹੈ।।
ਮਾਨਹੁ ਸੂਰ ਪ੍ਰਲੈ ਕੋ ਚੜਜੋ ਜਲ ਸਾਗਰ ਕੋ ਸਭ ਸੂਕ ਗਯੋ ਹੈ।। ੧੪੦੫।।

ਪਦ ਅਰਥ - ਨਯੋ ਹੈ=ਨਵਾਂ। ੨ ਪੈਦਾ ਹੋਯਾ ਹੈ।।

ਅਰਥ - ਕ੍ਰਿਸ਼ਨ ਦੇ ਸੂਰਮਿਆਂ ਦੀ ਫ਼ੌਜ ਕੁਝ ਤਾਂ ਉਸਨੇ ਪਹਿਲਾਂ ਹੀ ਮਾਰ ਦਿੱਤੀ ਸੀ। ਫਿਰ ਤਲਵਾਰ ਲੈ ਕੇ ਯੁੱਧ ਵਿਚ ਡਟ ਗਿਆ ਹੈ ਤੇ ਕ੍ਰੋਧ ਵਿਚ ਭਰਕੇ ਮਾਰ-ਮਾਰ ਕੇ ਫ਼ੌਜ ਤਬਾਹ ਕਰ ਦਿੱਤੀ ਹੈ ਤੇ ਬਹੁਤ ਘਟ ਫ਼ੌਜ ਰਹਿ ਗਈ ਹੈ, ਕਵਿ ਜਨਾਂ ਦੇ ਮਨ ਵਿਚ ਇਸ ਤਰ੍ਹਾਂ ਦਾ ਨਵਾਂ ਖਿਆਲ ਪੈਦਾ ਹੋ ਗਿਆ ਹੈ। ਮਾਨੋਂ ਪ੍ਰਲੈ ਕਾਲ ਦਾ ਸੂਰਜ ਚੜ੍ਹਿਆ ਹੈ, ਜਿਸ ਨਾਲ ਸਮੁੰਦਰ ਦਾ ਸਾਰਾ ਪਾਣੀ ਸੁੱਕ ਗਿਆ ਹੈ ਇਥੇ ਖੜਗ ਸਿੰਘ ਪ੍ਰਲੈ ਕਾਲ ਦਾ ਸੂਰਜ, ਰਣਭੂਮੀ ਸਮੁੰਦਰ ਅਤੇ ਫ਼ੌਜ ਦਾ ਘਟ ਜਾਣਾ ਹੀ ਪਾਣੀ ਦਾ ਸੁੱਕ ਜਾਣਾ ਵਰਨਣ ਕੀਤਾ ਹੈ।। ੧੪੦੫।।

ਪ੍ਰਿਥਮੇ ਤਿਨ ਕੀ ਭੁਜ ਕਾਟਿ ਦਈ ਫਿਰ ਕੇ ਤਿਨ ਕੇ ਸਿਰ ਕਾਟਿ ਦਏ।।
ਰਥ ਬਾਜਨ ਸੂਤ ਸਮੇਤ ਸਭੈ ਕਬਿ ਸਜਾਮ ਕਹੈ ਰਨ ਬੀਚ ਛਏ।।
ਜਿਨ ਕੀ ਸੁਖ ਕੇ ਸੰਗ ਆਯੁ ਕਟੀ ਤਿਨ ਕੀ ਲੁਥ ਜੰਬੁਕ ਗੀਧ ਖਏ।।
ਜਿਨ ਸ਼ੱਤ੍ਰੂ ਘਨੇ ਰਨ ਮਾਂਝਿ ਹਨੇ ਸੋਊ ਸੰਘਰ ਮੈ ਬਿਨ ਪ੍ਰਾਨ ਭਏ।। ੧੪੦੬।।

ਅਰਥ - ਪਹਿਲੇ ਉਨ੍ਹਾਂ ਦੀਆਂ ਬਾਹਾਂ ਵੱਢੀਆਂ ਹਨ, ਅਤੇ ਫਿਰ ਉਨ੍ਹਾਂ ਦੇ ਸਿਰ ਵੱਢ ਸੁੱਟੇ ਹਨ। ਘੋੜਿਆਂ ਸਮੇਤ ਰੱਥ ਤੇ ਰੱਥਵਾਹੀ, ਸਿਆਮ ਕਵਿ ਜੀ ਕਹਿੰਦੇ ਹਨ, ਰਣ ਵਿਚ ਸਭ ਕੁਝ ਨਾਸ ਹੋ ਗਿਆ ਹੈ। ਜਿਨ੍ਹਾਂ ਦੀ ਉਮਰ ਸੁਖ ਨਾਲ ਗੁਜਰ ਗਈ ਹੈ, ਉਨ੍ਹਾਂ ਦੀਆਂ ਲੋਥਾਂ ਨੂੰ ਗਿੱਦੜ ਤੇ ਗਿੱਰਝਾਂ ਖਾਂਦੀਆਂ ਹਨ। ਜਿਨ੍ਹਾਂ ਨੇ ਰਣਭੂਮੀ ਵਿਚ ਬਹੁਤ ਸਾਰੇ ਸ਼ਤਰੂ ਮਾਰੇ ਹਨ, ਓਹੋ ਹੀ ਇਸ ਜੰਗ ਵਿਚ ਪ੍ਰਾਣਾਂ ਤੋਂ ਬਿਨਾਂ ਹੋ ਗਏ ਹਨ।। ੧੪੦੬।।

ਸਵੈਯਾ।। ਦ੍ਵਾਦਸ ਭੂਪਨ ਕੋ ਹਨਿਕੈ ਕਬਿ ਸਜਾਮ ਕਹੈ ਰਨ ਮੈ ਨ੍ਰਿਪ ਛਾਜਜੋ।।
ਮਾਨਹੁ ਦੂਰ ਘਨੋ ਤਮ ਕੈ ਦਿਨ ਆਧਿਕ ਮੈ ਦਿਵਰਾਜ ਬਿਰਾਜਜੋ।।
ਗਾਜਤ ਹੈ ਖੜਗੇਸ਼ ਬਲੀ ਧੁਨਿ ਜਾ ਸੁਨਿ ਕੈ ਘਨ ਸਾਵਨ ਲਾਜਜੋ।।
ਕਾਲ ਪ੍ਰਲੈ ਜਿਉ ਕਿਰਾਰਨ ਤੇ ਬਢ ਮਾਨਹੁ ਨੀਰਧ ਕੋਪ ਕੈ ਗਾਜਜੋ।। ੧੪੦੭।।

ਪਦ ਅਰਥ - ਦਿਵਰਾਜ=ਸੂਰਜ।। ਕਿਰਾਰਨ=ਕੰਢਿਆਂ।।

**ਅਰਥ** – ਸਿਆਮ ਕਵਿ ਜੀ ਕਹਿੰਦੇ ਹਨ, ਬਾਰਾਂ ਰਾਜਿਆਂ ਨੂੰ ਮਾਰ ਕੇ, ਰਾਜਾ ਖੜਗ ਸਿੰਘ ਰਣਭੂਮੀ ਵਿਚ ਇਸ ਤਰ੍ਹਾਂ ਦੀ ਸੋਭਾ ਪਾ ਰਿਹਾ ਹੈ। ਮਾਨੋਂ, ਹਨੇਰੇ ਨੂੰ ਦੂਰ ਕਰਕੇ, ਬਹੁਤ ਵੱਡੇ ਚੜ੍ਹੇ ਹੋਏ ਦਿਨ ਵਿਚ ਸੂਰਜ ਸੋਭਾ ਪਾ ਰਿਹਾ ਹੈ। ਖੜਗ ਸਿੰਘ ਜੋਧਾ ਰਣਭੂਮੀ ਵਿਚ ਲਲਕਾਰੇ ਮਾਰ ਰਿਹਾ ਹੈ, ਜਿਸਦੀ ਅਵਾਜ਼ ਨੂੰ ਸੁਣ ਕੇ ਸਾਵਣ ਦੇ ਬੱਦਲ ਵੀ ਸ਼ਰਮਸਾਰ ਹੁੰਦੇ ਹਨ। ਜਾਂ ਇਉਂ ਆਖੋ ਮਾਨੋਂ, ਜਿਵੇਂ ਪਰਲੋ ਦੇ ਸਮੇਂ, ਸਮੁੰਦਰ ਕ੍ਰੋਧ ਕਰਕੇ ਕਿਨਾਰਿਆਂ ਤੋਂ ਉੱਛਲ ਕੇ ਗਰਜਦਾ ਹੈ ਇਸੇ ਤਰ੍ਹਾਂ ਹੀ ਖੜਗ ਸਿੰਘ ਲਲਕਾਰਦਾ ਹੋਇਆ ਸ਼ੋਭਾ ਪਾ ਰਿਹਾ ਹੈ।। ੧੪੦੭।।

**ਸਵੈਯਾ।। ਅਉਰ ਕਿਤੀ ਜਦੁਬੀਰ ਚਮੂੰ ਨ੍ਰਿਪ ਇਉ ਪੁਰਖਤਿ ਦਿਖਾਇ ਭਜਾਈ।।**
**ਅਉਰ ਜਿਤੇ ਭਟਿ ਆਇ ਭਿਰੇ ਤਿਨ ਪ੍ਰਾਨਨ ਕੀ ਸਭ ਆਸ ਚੁਕਾਈ।।**
**ਲੈ ਕਰਿ ਮੈ ਅਸਿ ਸਜਾਮ ਭਨੈ ਜਿਨ ਧਾਇ ਕੈ ਆਇ ਕੈ ਕੀਨੀ ਲਰਾਈ।।**
**ਅੰਤ ਕੋ ਅੰਤ ਕੇ ਧਾਮ ਗਏ ਤਿਨ ਨਾਹਕ ਆਪਨੀ ਦੇਹ ਗਵਾਈ।। ੧੪੦੮।।**

**ਅਰਥ** – ਕ੍ਰਿਸ਼ਨ ਜੀ ਦੀ ਹੋਰ ਕਿੰਨੀ ਹੀ ਫ਼ੌਜ ਰਾਜੇ ਖੜਗ ਸਿੰਘ ਨੇ ਬਹਾਦਰੀ ਵਿਖਾ ਕੇ ਇਸ ਤਰ੍ਹਾਂ ਭੱਜਾ ਦਿੱਤੀ ਹੈ, ਜਿਵੇਂ ਸ਼ੇਰ ਹਰਨਾਂ ਦੀ ਡਾਰ ਭੱਜਾ ਦੇਂਦਾ ਹੈ। ਹੋਰ ਜੋ ਭੀ ਸੂਰਮੇ ਖੜਗ ਸਿੰਘ ਨਾਲ ਯੁੱਧ ਕਰਨ ਲਈ ਆਉਂਦੇ ਹਨ ਉਹ ਜੀਉਣ ਦੀ ਆਸ ਲਾਹ ਕੇ ਹੀ ਆਉਂਦੇ ਹਨ ਭਾਵ ਉਨ੍ਹਾਂ ਨੂੰ ਜੀਉਂਦੇ ਬਚਣ ਦੀ ਉਮੀਦ ਹੀ ਨਹੀਂ ਹੁੰਦੀ। ਸਿਆਮ ਕਵਿ ਜੀ ਕਹਿੰਦੇ ਹਨ, ਜਿਨ੍ਹਾਂ ਨੇ ਹੱਥ ਵਿਚ ਤਲਵਾਰ ਲੈ ਕੇ ਤੇ ਧਾਵਾ ਕਰਕੇ ਖੜਗ ਸਿੰਘ ਨਾਲ ਲੜਾਈ ਕੀਤੀ ਹੈ। ਉਹ ਅੰਤ ਨੂੰ ਜਮਰਾਜਾ ਦੇ ਘਰ ਚਲੇ ਗਏ ਹਨ ਅਤੇ ਉਨ੍ਹਾਂ ਨੇ ਬੇਅਰਥ ਹੀ ਆਪਣੀ ਜਾਨ ਗਵਾ ਲਈ ਹੈ।। ੧੪੦੮।।

**ਸਵੈਯਾ।। ਬਹੁਰੋ ਰਨ ਮੈ ਰਿਸ ਕੈ ਦਸ ਸੈ ਗਜ ਐਤ ਤੁਰੰਗ ਚਮੂੰ ਹਨਿ ਡਾਰੀ।।**
**ਦੁਇ ਸਤਿ ਸਿਜੰਦਨ ਕਾਟਿ ਦਏ ਬਹੁ ਬੀਰ ਹਨੇ ਬਲੁ ਕੈ ਅਸਿ ਧਾਰੀ।।**
**ਬੀਸ ਹਜ਼ਾਰ ਪਦਾਂਤ ਹਨੇ ਦ੍ਰੁਮ ਸੇ ਗਿਰ ਹੈ ਰਨ ਭੂਮ ਮੰਝਾਰੀ ।।**
**ਮਾਨੋ ਹਨੂੰ ਰਿਸਿ ਰਾਵਨ ਬਾਗ ਕੀ ਮੂਲਹੂ ਤੇ ਜਰ ਮੇਖ ਉਖਾਰੀ।। ੧੪੦੯।।**

**ਪਦ ਅਰਥ** – ਐਤ=ਦਸ ਹਜ਼ਾਰ।।

**ਅਰਥ** – ਫਿਰ ਰਣਭੂਮੀ ਵਿਚ ਕ੍ਰੋਧ ਕਰਕੇ ਖੜਗ ਸਿੰਘ ਨੇ ਇਕ ਹਜ਼ਾਰ ਹਾਥੀ ਤੇ ਦਸ ਹਜ਼ਾਰ ਘੋੜ ਚੜ੍ਹੀ ਫ਼ੌਜ ਮਾਰ ਸੁੱਟੀ ਹੈ। ਦੋ ਸੌ ਰੱਥ ਤੋੜ ਸੁੱਟੇ ਹਨ ਅਤੇ ਜ਼ੋਰ ਕਰਕੇ ਬਹੁਤੇ ਸੂਰਮਿਆਂ ਨੂੰ ਤਲਵਾਰ ਦੀ ਧਾਰ ਤੋਂ ਪਾਰ ਕੀਤਾ ਹੈ। ਵੀਹ ਹਜ਼ਾਰ ਪੈਦਲ ਫ਼ੌਜ ਮਾਰੀ ਹੈ, ਰਣਭੂਮੀ ਵਿਚ ਸੂਰਮੇ ਦਰੱਖਤਾਂ ਵਾਂਗੂੰ ਇਸ ਤਰ੍ਹਾਂ ਡਿੱਗਦੇ ਹਨ। ਮਾਨੋਂ, ਹਨੂੰਮਾਨ ਨੇ ਕ੍ਰੋਧ ਕਰ ਕੇ ਰਾਵਣ ਦੇ ਬਾਗ ਦੀ ਮੁੱਢ ਤੋਂ ਹੀ ਜੜ੍ਹ-ਮੇਖ ਪੁੱਟ ਸੁੱਟੀ ਹੈ।। ੧੪੦੯।।

********************************************************

ਸਵੈਯਾ।। ਰਾਛਸ ਅਭ੍ਰ ਹੁਤੋ ਹਰਿ ਕੀ ਦਿਸ ਸੋ ਬਲ ਕੈ ਨ੍ਰਿਪ ਊਪਰ ਧਾਯੋ।।
ਸ਼ਸਤ੍ਰ ਸੰਭਾਰ ਸਭੈ ਅਪਨੇ ਚਪਲਾ ਸਮ ਲੈ ਅਸ ਕੋਪ ਬਢਾਯੋ।।
ਗਾਜਤ ਹੀ ਬਰਖਯੋ ਬਰਖਾ ਸਰ ਸਯਾਮ ਕਬੀਸ਼ਰ ਯੌ ਗੁਨ ਗਾਯੋ।।
ਮਾਨਹੁ ਗੋਪਨ ਕੇ ਗਨ ਪੈ ਅਤਿ ਕੋਪ ਕੀਏ ਮਘਵਾ ਚਢ ਆਯੋ।। ੧੪੧੦।।

ਅਰਥ – ਕ੍ਰਿਸ਼ਨ ਦੀ ਫ਼ੌਜ ਵਿਚ ਇਕ 'ਅਭ੍ਰ' ਨਾਮ ਵਾਲਾ ਰਾਖਸ਼ ਸੀ, ਉਹ ਰਾਜੇ ਖੜਗ ਸਿੰਘ ਉਤੇ ਚੜ੍ਹ ਆਇਆ ਹੈ। ਉਸ ਨੇ ਆਪਣੇ ਸਾਰੇ ਹੀ ਸ਼ਸਤ੍ਰ ਸੰਭਾਲ ਕੇ, ਬਿਜਲੀ ਦੇ ਸਮਾਨ ਚਮਕਦੀ ਹੋਈ ਤਲਵਾਰ ਲੈ ਕੇ ਕ੍ਰੋਧ ਨੂੰ ਵਧਾਇਆ ਹੈ। ਪਹਿਲਾਂ ਗਜਦਿਆਂ ਹੀ ਤੀਰਾਂ ਦਾ ਮੀਂਹ ਵਸਾਉਣ ਲੱਗ ਪਿਆ ਹੈ, ਸਿਆਮ ਕਵੀ ਜੀ ਨੇ ਇਸ ਤਰ੍ਹਾਂ ਦੀ ਉਪਮਾ ਆਖੀ ਹੈ। ਕਿ ਮਾਨੋ, ਗੁਆਲਿਆਂ ਦੇ ਝੁੰਡ ਉਤੇ ਬੜਾ ਭਾਰਾ ਕ੍ਰੋਧ ਕਰਕੇ ਇੰਦ੍ਰ ਬ੍ਰਿਜ ਭੂਮੀ ਨੂੰ ਤਬਾਹ ਕਰਨ ਵਾਸਤੇ ਚੜ੍ਹ ਆਇਆ ਹੈ।। ੧੪੧੦।।

ਦੈਤ ਚਮੂੰ ਘਨਿ ਜਿਉ ਉਮਡੀ ਮਨ ਮੈ ਨ ਕਛੂ ਨ੍ਰਿਪ ਹੂੰ ਡਰੁ ਕੀਨੋ।।
ਕੋਪ ਬਢਾਇ ਘਨੋ ਚਿਤ ਮੈ ਧਨੁ ਬਾਨ ਸੰਭਾਰ ਭਲੇ ਕਰਿ ਲੀਨੋ।।
ਖੈਚ ਕੈ ਕਾਨ ਪ੍ਰਮਾਨ ਕਮਾਨ ਸੁ ਛੇਦ ਹ੍ਰਿਦਾ ਸਰ ਸੋਂ ਅਰਿ ਦੀਨੋ।।
ਮਾਨਹੁ ਬਾਂਬੀ ਮੈ ਸਾਪ ਧਸਿਓ ਕਬਿ ਨੇ ਜਸੁ ਤਾ ਛਬਿ ਕੋ ਇਮ ਚੀਨੋ।। ੧੪੧੧।।

ਅਰਥ – ਦੈਂਤਾਂ ਦੀ ਫ਼ੌਜ ਬੱਦਲਾਂ ਵਾਂਗੂੰ ਉਮਡ ਕੇ ਆਈ ਹੈ, ਉਸਨੇ ਰਾਜੇ ਖੜਗ ਸਿੰਘ ਦਾ ਡਰ ਮਨ ਵਿਚ ਰੱਤੀ ਜਿੰਨਾਂ ਭੀ ਨਹੀਂ ਜਾਣਿਆ। ਚਿੱਤ ਵਿਚ ਬਹੁਤ ਕ੍ਰੋਧ ਵਧਾ ਕੇ, ਤੀਰ ਨਾਲ ਦੁਸ਼ਮਨ ਦੀ ਛਾਤੀ ਨੂੰ ਪਾੜ ਦਿੱਤਾ ਹੈ। ਗ੍ਰੰਥ ਕਰਤਾ ਨੇ ਉਸ ਤੀਰ ਦੀ ਛਬੀ ਦੇ ਜੱਸ ਨੂੰ ਇਸ ਤਰ੍ਹਾਂ ਦਾ ਪਛਾਣਿਆ ਹੈ, ਕਿ 'ਮਾਨੋਂ ਖੁੱਡ ਵਿਚ ਸੱਪ ਵੜ ਗਿਆ ਹੈ' ਅਰਥਾਤ ਤੀਰ ਸੱਪ ਤੇ ਸੂਰਮੇ ਦੀ ਛਾਤੀ ਹੀ ਸੱਪ ਦੀ ਖੁੱਡ ਹੈ।। ੧੪੧੧।।

ਸਵੈਯਾ।। ਬਾਨਨ ਸੰਗਿ ਸੁ ਮਾਰਿ ਕੈ ਸ਼ੱਤ੍ਰਨ ਰਾਮ ਭਨੇ ਅਸ ਸੋ ਪੁਨ ਮਾਰਯੋ।।
ਸ੍ਰਉਨ ਸਮੂਹ ਪਰਯੋ ਤਿਹ ਤੇ ਧਰ ਪ੍ਰਾਨ ਬਿਨਾ ਕਰ ਭੂ ਪਰ ਡਾਰਯੋ।।
ਤਾ ਛਬਿ ਕੀ ਉਪਮਾ ਲਖਿ ਕੈ ਕਬਿ ਨੇ ਮੁਖਿ ਤੇ ਇਹ ਭਾਂਤਿ ਉਚਾਰਯੋ।।
ਖੱਗ ਲਗਯੋ ਤਿਹ ਕੋ ਨਹੀ ਮਾਨਹੁ ਲੈ ਕਰ ਮੈ ਜਮਦੰਡ ਪ੍ਰਹਾਰਯੋ।। ੧੪੧੨।।

ਅਰਥ – ਪਹਿਲਾਂ ਤੀਰਾਂ ਨਾਲ ਵੈਰੀਆਂ ਨੂੰ ਮਾਰਿਆ ਹੈ ਫਿਰ ਤਲਵਾਰ ਨਾਲ ਮਾਰਿਆ ਹੈ ਜੋ ਰਾਮ ਕਵੀ ਜੀ ਕਹਿੰਦੇ ਹਨ। ਜੋ ਧੜ ਪ੍ਰਾਣ-ਹੀਨ ਹੋਏ ਧਰਤੀ ਤੇ ਪਏ ਹਨ ਉਨ੍ਹਾਂ ਦੇ ਸਰੀਰਾਂ ਵਿਚੋਂ ਲਹੂ ਨਿਕਲ

ਕੇ ਧਰਤੀ ਤੇ ਪੈ ਰਿਹਾ ਹੈ ਉਸ ਸਮੇਂ ਦੀ ਉਪਮਾਂ ਨੂੰ ਗ੍ਰੰਥ ਕਰਤਾ ਇੰਜ ਮਹਿਸੂਸ ਕਰਦਾ ਹੈ ਮਾਨੋਂ ਉਸ ਨੂੰ ਖੜਗ ਨਹੀਂ ਲੱਗਾ ਜਮ ਨੇ ਹੱਥ ਵਿਚ ਦੰਡ ਲੈ ਕੇ ਉਸਨੂੰ ਮਾਰਿਆ ਹੈ। ਉਸਦੀ ਸੁੰਦਰਤਾ ਦੀ ਉਪਮਾ ਨੂੰ ਜਾਣ ਕਰਕੇ, ਗ੍ਰੰਥ ਕਰਤਾ ਜੀ ਨੇ ਮੂੰਹ ਤੋਂ ਇਸ ਤਰ੍ਹਾਂ ਨਾਲ ਆਖਿਆ ਹੈ। ਮਾਨੋਂ ਉਸਨੂੰ ਖੜਗ ਨਹੀਂ ਲੱਗਾ ਹੈ, 'ਜਮ' ਨੇ ਹੱਥ ਵਿਚ 'ਦੰਡ' ਲੈ ਕੇ ਉਸਨੂੰ ਮਾਰਿਆ ਹੈ।। ੧੪੧੨।।

**ਸਵੈਯਾ।। ਰਾਛਸ ਮਾਰ ਲਯੋ ਜਬ ਹੀ ਤਬ ਰਾਛਸ ਕੋ ਰਿਸ ਕੈ ਦਲੁ ਧਾਯੋ।।**
**ਆਵਤ ਹੀ ਕਬਿ ਸਜਾਮ ਕਹੈ ਬਿਬਧਾਯੁਧ ਲੈ ਅਤਿ ਜੁੱਧੁ ਮਚਾਯੋ।।**
**ਦੈਤ ਘਨੇ ਤਹ ਘਾਇਲ ਹ੍ਵੈ ਬਹੁ ਘਾਇਨ ਸੋ ਖੜਗੇਸ਼ਹਿ ਘਾਯੋ।।**
**ਸੋ ਸਹਿ ਕੈ ਅਸ ਕੋ ਗਹਿ ਕੈ ਨ੍ਰਿਪ ਜੁੱਧ ਕੀਯੋ ਨਹੀ ਘਾਉ ਜਤਾਯੋ।। ੧੪੧੩।।**

ਅਰਥ – ਜਦ ਰਾਖਸ਼ ਨੂੰ ਮਾਰ ਲਿਆ, ਤਦ ਫਿਰ ਰਾਖਸ਼ ਦੀ ਫੌਜ ਕ੍ਰੋਧ ਕਰਕੇ ਆ ਗਈ ਹੈ। ਸਿਆਮ ਕਵਿ ਜੀ ਕਹਿੰਦੇ ਹਨ, ਆਉਂਦਿਆਂ ਹੀ ਉਨ੍ਹਾਂ ਨੇ ਅਨੇਕ ਤਰ੍ਹਾਂ ਦੇ ਸ਼ਸਤ੍ਰ ਹੱਥਾਂ ਵਿਚ ਲੈਕੇ ਬੜਾ ਭਾਰੀ ਜੁੱਧ ਮਚਾਇਆ ਹੈ। ਬਹੁਤ ਸਾਰੇ ਦੈਂਤ ਉਥੇ ਜ਼ਖਮੀ ਹੋ ਗਏ ਹਨ, ਪਰ ਉਨ੍ਹਾਂ ਨੇ ਬਹੁਤੀ ਮਾਰ ਕਰ ਕੇ ਖੜਗ ਸਿੰਘ ਨੂੰ ਭੀ ਜ਼ਖਮੀ ਕਰ ਦਿੱਤਾ ਹੈ। ਉਨ੍ਹਾਂ ਦੇ ਸ਼ਸਤ੍ਰਾਂ ਨੂੰ ਸਹਾਰ ਕੇ ਤੇ ਤਲਵਾਰ ਨੂੰ ਫੜ ਕੇ ਰਾਜੇ ਖੜਗ ਸਿੰਘ ਨੇ ਜੁੱਧ ਕੀਤਾ ਹੈ, ਅਤੇ ਜ਼ਖਮਾਂ ਨੂੰ ਜਤਾਇਆ ਭੀ ਨਹੀਂ ਹੈ।। ੧੪੧੩।।

**ਧਾਇ ਪਰੇ ਸਭ ਰਾਛਸਿ ਯਾ ਪਰ ਹੈ ਤਿਨ ਕੈ ਮਨ ਕੋਪ ਬਢਜੋ।।**
**ਗਹਿ ਬਾਨ ਕਮਾਨ ਗਦਾ ਬਰਛੀ ਤਿਨ ਮਿਆਨਹੁ ਤੇ ਕਰਵਾਰ ਕਢਜੋ।।**
**ਸਭ ਦਾਨਵ ਤੇਜ ਪ੍ਰਚੰਡ ਕੀਯੋ ਰਿਸ ਪਾਵਕ ਮੈ ਤਿਨ ਅੰਗ ਡਢਜੋ।।**
**ਇਹ ਭਾਂਤ ਪ੍ਰਹਾਰਤ ਹੈ ਨ੍ਰਿਪ ਕਉ ਤਨ ਕੰਚਨ ਮਾਨੋ ਸੁਨਾਰ ਗਢਜੋ।। ੧੪੧੪।।**

ਅਰਥ – ਸਾਰੇ ਰਾਖਸ਼ ਧਾਵਾ ਕਰਕੇ ਇਸਦੇ ਉਤੇ ਆ ਪਏ ਹਨ, ਅਤੇ ਉਨ੍ਹਾਂ ਦੇ ਮਨ ਵਿਚ ਕ੍ਰੋਧ ਬਹੁਤ ਵਧਿਆ ਹੋਇਆ ਹੈ। ਬਾਨ, ਕਮਾਨ, ਗਦਾ ਤੇ ਬਰਛੀ ਨੂੰ ਫੜਕੇ, ਉਨ੍ਹਾਂ ਨੇ ਮਿਆਨਾਂ ਵਿਚੋਂ ਤਲਵਾਰਾਂ ਨੂੰ ਬਾਹਰ ਕੱਢਿਆ ਹੋਇਆ ਹੈ। ਸਾਰੇ ਦੈਂਤਾਂ ਨੇ ਪ੍ਰਚੰਡ ਤੇਜ ਧਾਰਨ ਕੀਤਾ ਹੋਇਆ ਹੈ ਅਤੇ ਕ੍ਰੋਧ ਦੀ ਅੱਗ ਵਿਚ ਉਨ੍ਹਾਂ ਦੇ ਸਰੀਰ ਝੁਲਸੇ ਗਏ ਹਨ। ਇਸ ਤਰ੍ਹਾਂ ਨਾਲ ਰਾਜੇ ਖੜਗ ਸਿੰਘ ਦੇ ਸਰੀਰ ਨੂੰ ਮਾਰਦੇ ਹਨ, ਮਾਨੋਂ ਸੁਨਿਆਰਾ ਸੋਨੇ ਨੂੰ ਘੜ ਰਿਹਾ ਹੈ।। ੧੪੧੪।।

**ਸਵੈਯਾ।। ਜਿਨਹੂੰ ਨ੍ਰਿਪ ਕੇ ਸੰਗਿ ਜੁੱਧੁ ਕੀਯੋ ਸੁ ਸਭੈ ਇਨਹੂ ਹਤਿ ਕੈ ਤਬ ਦੀਨੇ।।**
**ਅਉਰ ਜਿਤੇ ਅਰਿ ਜੀਤ ਬਚੈ ਤਿਨ ਕੇ ਬਧ ਕਉ ਕਰਿ ਆਯੁਧ ਲੀਨੇ।।**
**ਤਉ ਇਨ ਭੂਪ ਸਰਾਸਨ ਲੈ ਕੀਏ ਸ਼ੱਤ੍ਰਨ ਕੇ ਤਨ ਮੁੰਡਨ ਹੀਨੇ।।**

ਜੋ ਨ ਡਰੇ ਸੁ ਲਰੇ ਪੁਨ ਧਾਇ ਨਿਦਾਨ ਵਹੀ ਨ੍ਰਿਪ ਖੰਡਨ ਕੀਨੇ।।੧੪੧੫।।

ਅਰਥ - ਜਿਸਨੇ ਭੀ ਰਾਜੇ ਨਾਲ ਯੁੱਧ ਕੀਤਾ ਹੈ ਉਸਨੂੰ ਹੀ ਉਸਨੇ ਨਾਸ ਕਰ ਦਿੱਤਾ ਹੈ ਤੇ ਜੀਉਂਦੇ ਬਚੇ ਵੈਰੀਆਂ ਦੇ ਖਾਤਮੇ ਲਈ ਉਸਨੇ ਸ਼ਸਤ੍ਰ ਸੰਭਾਲ ਲਏ ਹਨ। ਤਦ ਇਸ ਰਾਜੇ ਨੇ ਹੱਥ ਧਨੁੱਖ ਲੈ ਕੇ, ਤੀਰਾਂ ਦੇ ਨਾਲ ਵੈਰੀਆਂ ਦੇ ਸਰੀਰਾਂ ਨੂੰ ਸਿਰਾਂ ਤੋਂ ਹੀਣੇ ਕਰ ਦਿੱਤਾ ਹੈ। ਜੋ ਇਸ ਤੋਂ ਡਰੇ ਨਹੀਂ ਹਨ, ਉਹੀ ਫਿਰ ਧਾਵਾ ਕਰਕੇ ਇਸ ਨਾਲ ਲੜੇ ਹਨ, ਅੰਤ ਵਿਚ ਉਨ੍ਹਾਂ ਨੂੰ ਰਾਜੇ ਨੇ ਟੁਕੜੇ-ਟੁਕੜੇ ਕਰ ਦਿੱਤਾ ਹੈ।। ੧੪੧੫।।

ਸਵੈਯਾ।। ਬੀਰ ਬਡੋ ਇਕ ਦੈਤ ਹੁਤੋ ਤਿਨ ਕੋਪ ਕੀਯੋ ਅਤਿ ਹੀ ਮਨ ਮੈ।।
ਇਹ ਭਾਂਤਿ ਸੋ ਭੂਪ ਕਉ ਬਾਨ ਹਨੇ ਸਭ ਫੋਕਨ ਲਉ ਗਡ ਗੇ ਤਨ ਮੈ।।
ਤਬ ਭੂਪਤ ਸਾਂਗ ਹਨੀ ਰਿਪ ਕੋ ਧਸ ਗੀ ਉਰ ਜਿਉ ਚਪਲਾ ਘਨ ਮੈ।।
ਸੁ ਮਨੋ ਉਰਗੇਸ਼ ਖਗੇਸ਼ ਕੇ ਤ੍ਰਾਸ ਤੇ ਧਾਇਕੈ ਜਾਇ ਦੁਰਯੋ ਬਨ ਮੈ।।੧੪੧੬।।

ਅਰਥ - ਇਕ ਦੈਂਤ ਬੜਾ ਵੱਡਾ ਜੋਧਾ ਸੀ, ਉਸਨੇ ਮਨ ਵਿਚ ਬਹੁਤ ਭਾਰਾ ਕ੍ਰੋਧ ਕੀਤਾ ਹੈ, ਉਸ ਨੇ ਇਸ ਤਰੀਕੇ ਨਾਲ ਰਾਜੇ ਨੂੰ ਤੀਰ ਮਾਰੇ ਹਨ ਕਿ ਸਾਰੇ ਤੀਰ ਫੋਕਾਂ ਤੱਕ ਰਾਜੇ ਦੇ ਸਰੀਰ ਵਿਚ ਗੱਡੇ ਹੋਏ ਹਨ। ਤਦ ਰਾਜੇ ਨੇ ਦੁਸ਼ਮਨ ਨੂੰ ਸਾਂਗ ਮਾਰ ਦਿੱਤੀ, ਉਹ ਉਸਦੀ ਛਾਤੀ ਵਿਚ ਇਸ ਤਰ੍ਹਾਂ ਧੱਸ ਗਈ ਜਿਵੇਂ ਬਿਜਲੀ ਬੱਦਲਾਂ ਵਿਚ ਲੁਕ ਜਾਂਦੀ ਹੈ। ਉਸਦੀ ਉਪਮਾ ਇਉਂ ਕਹਿੰਦੇ ਹਨ ਮਾਨੋਂ ਗਰੜ ਦੇ ਡਰ ਕਰਕੇ, ਸ਼ੇਸ਼ਨਾਗ ਭੱਜਦਾ ਹੋਇਆ ਜਾ ਕੇ ਬਨ ਵਿਚ ਲੁਕ ਗਿਆ ਹੈ।। ੧੪੧੬।।

ਸਵੈਯਾ।। ਲਾਗਤ ਸਾਂਗ ਕੈ ਪ੍ਰਾਨ ਤਜੇ ਤਿਹ ਅਉਰ ਹੁਤੇ ਤਿਹ ਕੋ ਅਸ ਝਾਰਜੋ।।
ਕੋਪ ਅਯੋਧਨ ਮੈ ਖੜਗੇਸ਼ ਕਹੈ ਕਬਿ ਰਾਮ ਮਹਾ ਬਲ ਧਾਰਜੋ।।
ਰਾਛਸ ਤੀਸ ਰਹੇ ਤਿਹ ਠਾਂ ਤਿਹ ਕੋ ਤਬ ਹੀ ਤਿਹ ਠਉਰ ਸੰਘਾਰਜੋ।।
ਪ੍ਰਾਨ ਬਿਨਾ ਇਹ ਭਾਂਤਿ ਪਰਜੋ ਮਘਵਾ ਮਨੋ ਬਜ੍ਰ ਭਏ ਨਗੁ ਮਾਰਜੋ।।੧੪੧੭।।

ਅਰਥ - ਬਰਛੀ ਦੇ ਲਗਦਿਆਂ ਹੀ ਉਸ ਨੇ ਆਪਣੇ ਪ੍ਰਾਣ ਤਿਆਗ ਦਿੱਤੇ ਹਨ, ਇਕ ਹੋਰ ਰਾਖਸ਼ ਵੀ ਤਲਵਾਰ ਦੇ ਇਕ ਹੀ ਵਾਰ ਨਾਲ ਝਾੜ ਦਿੱਤਾ ਹੈ। ਗ੍ਰੰਥ ਕਰਤਾ ਜੀ ਕਹਿੰਦੇ ਹਨ, ਖੜਗ ਸਿੰਘ ਨੇ ਰਣਭੂਮੀ ਵਿਚ ਕ੍ਰੋਧ ਕਰਕੇ ਆਪਣੇ ਬਲ ਨੂੰ ਸੰਭਾਲਿਆ ਹੈ। ਉਥੇ ਤੀਹ ਰਾਖਸ਼ ਖੜ੍ਹੇ ਸਨ, ਉਨ੍ਹਾਂ ਨੂੰ ਉਸੇ ਥਾਂ ਉਤੇ ਹੀ, ਉਸੇ ਵੇਲੇ ਹੀ ਉਸ ਨੇ ਮਾਰ ਸੁੱਟਿਆ ਹੈ। ਪ੍ਰਾਣਾਂ ਤੋਂ ਹੀਣੇ ਹੋ ਕੇ ਉਹ ਇਸ ਤਰ੍ਹਾਂ ਪਏ ਹੋਏ ਹਨ, ਜਿਵੇਂ ਇੰਦ੍ਰ ਨੇ ਬੱਜਰ ਮਾਰਿਆ ਹੈ, ਜਿਸ ਨਾਲ ਮੂਰਛਿਤ ਹੋ ਕੇ ਪਹਾੜ ਡਿੱਗੇ ਪਏ ਹਨ।। ੧੪੧੭।।

ਕਬਿੱਤੁ।। ਕੇਤੇ ਰਾਛਸਨ ਹੂੰ ਕੀ ਭੁਜਨ ਕਉ ਕਾਟਿ ਦੀਯੋ
ਕੇਤੇ ਸਿਰ ਸ਼ੱਤ੍ਰਨ ਕੇ ਖੰਡਨ ਕਰਤ ਹੈ।।
ਕੇਤੇ ਭਾਜਿ ਗਏ ਅਰਿ ਕੇਤੇ ਮਾਰਿ ਲਏ ਬੀਰ
ਰਨ ਹੂੰ ਕੀ ਭੂਮਿ ਹੁਤੇ ਪੈਗੁ ਨਾ ਟਰਤ ਹੈ।।
ਸੈਥੀ ਜਮਦਾਰ ਲੈ ਸਰਾਸਨ ਗਦਾ ਤ੍ਰਿਸੂਲ
ਦੁੱਜਨ ਕੀ ਸੈਨਾ ਬੀਚ ਐਸੇ ਬਿਚਰਤ ਹੈ।।
ਆਗੇ ਹੁਇ ਲਰਤ ਪਗ ਪਾਛੇ ਨ ਕਰਤ ਡਗ
ਕਬੂੰ ਦੇਖੀਯਤ ਕਬੂੰ ਦੇਖਿਓ ਨ ਪਰਤ ਹੈ।। ੧੪੧੮।।

ਅਰਥ - ਕਿੰਨੇ ਹੀ ਰਾਖਸ਼ਾਂ ਦੀਆਂ ਬਾਹੀਆਂ ਨੂੰ ਵੱਢ ਸੁੱਟਿਆ ਹੈ ਅਤੇ ਕਿੰਨੇ ਹੀ ਵੈਰੀਆਂ ਦੇ ਸਿਰਾਂ ਨੂੰ ਲਾਹ ਸੁੱਟਿਆ ਹੈ। ਕਿੰਨੇ ਹੀ ਭੱਜ ਗਏ ਹਨ, ਕਿੰਨੇ ਹੀ ਸੂਰਮੇ ਮਾਰ ਲਏ ਹਨ, ਰਣਭੂਮੀ ਵਿਚੋਂ ਇਕ ਕਦਮ ਭੀ ਪਿੱਛੇ ਹਟਦੇ ਨਹੀਂ ਹਨ। ਸੈਹਥੀ, ਜਮਦਾੜ, ਧਨੁੱਖ, ਗਦਾ ਤੇ ਤ੍ਰਿਸੂਲ ਲੈ ਕੇ ਵੈਰੀਆਂ ਦੀ ਸੈਨਾਂ ਵਿਚ ਇਸ ਤਰ੍ਹਾਂ ਨਿਰਭੈ ਫਿਰਦੇ ਹਨ, ਜਿਵੇਂ ਹਰਨਾਂ ਵਿਚ ਸ਼ੇਰ ਹੁੰਦਾ ਹੈ। ਅੱਗੇ ਹੋ ਕੇ ਲੜਦੇ ਹਨ, ਕਦਮ ਨੂੰ ਪਿੱਛੇ ਨਹੀਂ ਕਰਦੇ ਹਨ, ਕਦੇ ਦਿੱਸ ਪੈਂਦਾ ਹੈ ਅਤੇ ਕਦੇ ਦਿੱਸਦਾ ਹੀ ਨਹੀਂ ਹੈ ਅਰਥਾਤ ਕਦੇ ਦੁਸ਼ਮਨਾਂ ਦੇ ਘੇਰੇ ਵਿਚ ਲੁਕ ਜਾਂਦਾ ਹੈ ਤੇ ਕਦੇ ਘੇਰੇ ਤੋਂ ਬਾਹਰ ਹੋ ਜਾਂਦਾ ਹੈ।। ੧੪੧੮।।

ਅੜਿਲ।। ਕਬਿਯੋ ਬਾਚ।।

ਖੜਗ ਸਿੰਘ ਬਹੁ ਰਾਛਸ ਮਾਰੇ ਕੋਪ ਹੁਇ।।
ਰਹੇ ਮਨੋ ਮਤਵਾਰੇ ਰਨ ਕੀ ਭੂਮਿ ਸੁਇ।।
ਜੀਅਤ ਬਚੇ ਤੇ ਭਾਜੇ ਤ੍ਰਾਸ ਬਢਾਇਕੈ।।
ਹੋ ਜਦੁਪਤਿ ਤੀਰ ਪੁਕਾਰੇ ਸਭ ਹੀ ਆਇਕੈ।। ੧੪੧੯।।

ਅਰਥ - ਖੜਗ ਸਿੰਘ ਨੇ ਕ੍ਰੋਧਵਾਨ ਹੋ ਕੇ ਬਹੁਤੇ ਰਾਖਸ਼ ਮਾਰੇ ਹਨ ਜੋ ਇਸ ਤਰ੍ਹਾਂ ਮਲੂੰਮ ਹੁੰਦੇ ਹਨ, ਮਾਨੋਂ ਮਤਵਾਲੇ ਹੋ ਕੇ ਰਣਭੂਮੀ ਵਿਚ ਸੌਂ ਰਹੇ ਹਨ। ਜੋ ਜੀਊਂਦੇ ਬਚੇ ਹਨ, ਉਹ ਡਰਦੇ ਮਾਰੇ ਭੱਜ ਗਏ ਹਨ ਤੇ ਜਾ ਕੇ ਕ੍ਰਿਸ਼ਨ ਕੋਲ ਫਰਿਆਦੀ ਹੋਏ ਹਨ।। ੧੪੧੯।।

*************************************************************

ਕਾਨ੍ਹਜੂ ਬਾਚ॥

ਦੋਹਰਾ॥ ਤਬ ਬ੍ਰਿਜਪਤਿ ਸਭ ਸੈਨ ਕਉ ਐਸੇ ਕਹਯੋ ਸੁਨਾਇ॥
ਕੋ ਲਾਇਕ ਭਟ ਕਟਕ ਮੈ ਲਰੈ ਜੁ ਯਾ ਸੰਗ ਜਾਇ॥ ੧੪੨੦॥

*ਅਰਥ* - ਤਦ ਕ੍ਰਿਸ਼ਨ ਜੀ ਨੇ ਸਾਰੀ ਫ਼ੌਜ ਨੂੰ ਸੁਣਾ ਕੇ ਇਸ ਤਰ੍ਹਾਂ ਆਖਿਆ—ਫ਼ੌਜ ਵਿਚ ਕਿਹੜਾ ਸੂਰਮਾ ਲਾਇਕ ਹੈ, ਜੋ ਜਾ ਕੇ ਇਸ ਨਾਲ ਲੜੇਗਾ ?॥ ੧੪੨੦॥

ਸੋਰਠਾ॥ ਸ੍ਰੀ ਜਦੁਪਤਿ ਕੇ ਬੀਰ ਦੁਇ ਨਿਕਸੇ ਅਤਿ ਕੋਪ ਹੁਇ॥
ਮਹਾਰਥੀ ਰਨਧੀਰ ਇੰਦ੍ਰ ਤੁਲਿ ਬਿਕ੍ਰਮ ਜਿਨੈ॥ ੧੪੨੧॥

*ਅਰਥ* - ਸ੍ਰੀ ਕ੍ਰਿਸ਼ਨ ਜੀ ਦੀ ਫ਼ੌਜ ਦੇ ਦੋ ਸੂਰਮੇ ਵੱਡੇ ਕ੍ਰੋਧਵਾਨ ਹੋ ਕੇ ਬਾਹਰ ਨਿਕਲੇ ਹਨ। ਜੋ ਰਣਧੀਰ ਮਹਾਰਥੀ ਹਨ, ਅਤੇ ਇੰਦ੍ਰ ਦੇ ਸਮਾਨ ਜਿਨ੍ਹਾਂ ਦਾ ਬਲ ਤੇ ਤੇਜ ਹੈ॥ ੧੪੨੧॥

ਸਵੈਯਾ॥ ਸਿੰਘ ਝੜਾਝੜ ਜੂਝਨ ਸਿੰਘ ਗਏ ਤਿਹ ਸਾਮੁਹਿ ਲੈ ਸੁ ਘਨੋ ਦਲੁ॥
ਘੋਰਨ ਕੀ ਖੁਰ ਬਾਜ ਬਜੈ ਭੂਅ ਕੰਪਉਠੀ ਅਰੁ ਸੱਤਿ ਰਿਸਾਤਲੁ॥
ਯੌਂ ਖੜਗੇਸ਼ ਰਹਯੋ ਥਿਰ ਹ੍ਵੈ ਜਿਮ ਪਉਨ ਲਗੈ ਨ ਹਲੈ ਕਨਕਾਚਲੁ॥
ਤਾ ਪੈ ਬਸਾਵਤ ਹੈ ਨ ਕਛੂ ਸਭ ਹੀ ਜਦੁਬੀਰਨ ਕੋ ਘਟ ਗਯੋ ਬਲੁ॥ ੧੪੨੨॥

*ਪਦ ਅਰਥ* - ਕਨਕਾਚਲੁ=ਸੁਮੇਰ ਪਰਬਤ॥

*ਅਰਥ* - ਝੜਾਝੜ ਸਿੰਘ ਤੇ ਜੂਝਨ ਸਿੰਘ ਆਪਣੀ ਬਹੁਤ ਸਾਰੀ ਫੌਜ ਲੈ ਕੇ ਉਸ ਦੇ ਸਾਹਮਣੇ ਗਏ ਹਨ। ਘੋੜਿਆਂ ਦੀ ਖੁਰ ਦੀ ਜੋ ਆਵਾਜ਼ ਵੱਜਦੀ ਹੈ, ਉਸ ਨਾਲ ਧਰਤੀ ਕੰਬ ਗਈ ਹੈ ਅਤੇ ਸੱਤ ਪਤਾਲ ਹਿੱਲ ਗਏ ਹਨ। ਪਰ ਖੜਗ ਸਿੰਘ ਇਸ ਤਰ੍ਹਾਂ ਅਚੱਲ ਹੋ ਰਿਹਾ ਹੈ, ਜਿਸ ਤਰ੍ਹਾਂ ਭਾਵੇਂ ਕਿੰਨੇ ਜ਼ੋਰ ਦੀ ਹਵਾ ਲੱਗੇ ਤਾਂ ਭੀ ਸੁਮੇਰ ਨਹੀਂ ਹਿੱਲਦਾ ਹੈ। ਉਸ ਦੇ ਉਤੇ ਕਿਸੇ ਦਾ ਭੀ ਕੁਝ ਵੱਸ ਨਹੀਂ ਚਲਦਾ ਹੈ, ਸਾਰੇ ਹੀ ਯਾਦਵਾਂ ਦਾ ਬਲ ਘਟ ਗਿਆ ਹੈ॥ ੧੪੨੨॥

ਸਵੈਯਾ॥ ਕੋਪ ਕੀਯੋ ਧਨੁ ਲੈ ਕਰ ਮੈ ਜੁਗ ਭੂਪਨ ਕੀ ਬਹੁ ਸੈਨ ਹਨੀ ਹੈ॥
ਬਾਜ ਘਨੇ ਰਥ ਪਤਿ ਕਰੀ ਅਨੀ ਜੋ ਬਿਧਿ ਤੇ ਨਹੀ ਜਾਤ ਗਨੀ ਹੈ॥
ਤਾ ਛਬਿ ਕੀ ਉਪਮਾ ਮਨ ਮੈ ਲਖ ਕੇ ਮੁਖ ਤੇ ਕਬਿ ਸਜਾਮ ਭਨੀ ਹੈ॥
ਜੁੱਧ ਕੀ ਠਉਰ ਨ ਹੋਇ ਮਨੋ ਰਸ ਰੁੱਦ੍ਰ ਕੇ ਖੇਲ ਕੋ ਠਉਰ ਬਨੀ ਹੈ॥ ੧੪੨੩॥

*ਅਰਥ* - ਖੜਗ ਸਿੰਘ ਨੇ ਮਨ ਵਿਚ ਕ੍ਰੋਧ ਕੀਤਾ ਹੈ ਅਤੇ ਹੱਥ ਵਿਚ ਧਨੁੱਖ ਲੈ ਕੇ ਦੋਹਾਂ ਰਾਜਿਆਂ

ਦੀ ਬਹੁਤ ਸਾਰੀ ਫੌਜ ਮਾਰ ਦਿੱਤੀ ਹੈ। ਬਹੁੰਤ ਸਾਰੇ ਘੋੜੇ, ਰੱਥ, ਪੈਦਲ ਤੇ ਹਾਥੀ ਆਦਿਕ ਫੌਜ ਮਾਰੀ ਹੈ ਜੋ ਬ੍ਰਹਮਾਂ ਪਾਸੋਂ ਭੀ ਗਿਣੀ ਨਹੀਂ ਜਾਂਦੀ। ਉਸ ਦੀ ਸੁੰਦਰਤਾ ਦੀ ਉਪਮਾ ਮਨ ਵਿਚ ਜਾਣ ਕੇ ਸਿਆਮ ਕਵਿ ਜੀ ਨੇ ਮੂੰਹ ਤੋਂ ਇਸ ਤਰ੍ਹਾਂ ਆਖੀ ਹੈ। ਇਉਂ ਮਲੂੰਮ ਹੁੰਦਾ ਹੈ, ਜੋ ਇਹ ਜੁੱਧ-ਭੂਮੀ ਜਗ੍ਹਾ ਨਹੀਂ ਹੈ, ਮਾਨੋਂ ਰੁਦ੍ਰ ਰਸ ਦੇ ਖੇਡਣ ਦੀ ਜਗ੍ਹਾ ਭਾਵ ਰੰਗ-ਭੂਮੀ ਬਣੀ ਹੋਈ ਹੈ।। ੧੪੨੩।।

**ਲੈ ਧਨ ਬਾਨ ਧਸ੍ਯੋ ਰਨ ਮੈ ਤਿਹ ਕੇ ਮਨ ਮੈ ਅਤਿ ਕੋਪ ਬਢਿਓ।।**
**ਜੁ ਹੁਤੋ ਦਲ ਬੈਰਨ ਕੋ ਸਭਹੀ ਰਿਸ ਤੇਜ ਕੇ ਸੰਗ ਪ੍ਰਤੱਛ ਡਢਿਓ।।**
**ਅਰਿ ਸੈਨ ਕੋ ਨਾਸ ਕੀਓ ਛਿਨ ਮੈ ਜਸੁ ਤਾ ਛਬਿ ਕੋ ਕਬਿ ਸ੍ਯਾਮ ਪਢਿਓ।।**
**ਤਮ ਜਿਉ ਡਰ ਕੇ ਅਰਿ ਭਾਜਿ ਗਏ ਇਹ ਸੂਰ ਨਹੀ ਮਾਨੋ ਸੂਰ ਚੜਿਓ।।੧੪੨੪।।**

ਅਰਥ - ਧਨੁੱਖ ਬਾਨ ਲੈ ਕੇ ਜੰਗ ਵਿਚ ਧਸ ਗਿਆ ਹੈ, ਕਿਉਂਕਿ ਉਸ ਦੇ ਮਨ ਵਿਚ ਬੜਾ ਭਾਰਾ ਕ੍ਰੋਧ ਵਧ ਗਿਆ ਹੈ। ਜੋ ਸਾਰਾ ਵੈਰੀ ਦਲ ਹੈ ਗੁੱਸੇ ਵਿਚ ਆ ਕੇ ਉਸ ਨੂੰ ਭਸਮ ਕਰ ਦਿੱਤਾ ਹੈ। ਦੁਸ਼ਮਨ ਦੀ ਫ਼ੌਜ ਨੂੰ ਇਕ ਛਿਨ ਵਿਚ ਨਾਸ ਕਰ ਦਿੱਤਾ ਹੈ, ਉਸ ਦੀ ਛਬਿ ਨੂੰ ਸਿਆਮ ਕਵੀ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ ਮਾਨੋਂ ਖੜਗ ਸਿੰਘ ਸੂਰਮਾ ਨਹੀਂ ਹੈ, ਇਹ ਸੂਰਜ ਚੜ੍ਹ ਪਿਆ ਹੈ ਜਿਸ ਨੂੰ ਦੇਖਦੇ ਹੀ ਹਨ੍ਹੇਰੇ ਵਾਂਗ ਡਰ ਕੇ ਵੈਰੀ ਭਜ ਗਏ ਹਨ।। ੧੪੨੪।।

**ਸਵੈਯਾ।। ਕੋਪ ਝੜਾਝੜ ਸਿੰਘ ਤਬੈ ਅਸ ਤੀਛਨ ਲੈ ਕਰਿ ਤਾਹਿ ਪ੍ਰਹਾਰ੍ਯੋ।।**
**ਭੂਪ ਛਿਨਾਇ ਲੀਯੋ ਕਰ ਤੇ ਬਰ ਕੈ ਅਰਿ ਕੇ ਤਨ ਊਪਰਿ ਝਾਰ੍ਯੋ।।**
**ਲਾਗਤ ਹੀ ਕਟਿ ਮੂੰਡ ਗਿਰ੍ਯੋ ਧਰ ਤਾ ਛਬਿ ਕੋ ਕਬਿ ਭਾਉ ਨਿਹਾਰ੍ਯੋ।।**
**ਮਾਨਹੁ ਈਸ਼੍ਰ ਕੋਪ ਭਯੋ ਸਿਰ ਪੂਤ ਕੋ ਕਾਟਿ ਜੁਦਾ ਕਰਿ ਡਾਰ੍ਯੋ।।੧੪੨੫।।**

ਅਰਥ - ਉਸ ਵੇਲੇ ਝੜਾਂਝੜ ਸਿੰਘ ਨੇ ਤਿੱਖੀ ਤਲਵਾਰ ਹੱਥ ਵਿਚ ਲੈ ਕੇ ਕ੍ਰੋਧ ਨਾਲ ਉਸ ਦੇ ਉਤੇ ਵਾਰ ਕਰ ਦਿੱਤਾ। ਰਾਜੇ ਖੜਗ ਸਿੰਘ ਨੇ ਜ਼ੋਰ ਨਾਲ ਉਸ ਦੇ ਹੱਥ ਵਿਚੋਂ ਤਲਵਾਰ ਨੂੰ ਖੋਹ ਲਿਆ ਹੈ ਅਤੇ ਵੈਰੀ ਦੇ ਸਰੀਰ ਉਤੇ ਝਾੜ ਦਿੱਤੀ ਹੈ। ਜਿਸ ਦੇ ਲਗਦਿਆਂ ਹੀ ਸਿਰ ਕੱਟਿਆ ਗਿਆ ਤੇ ਜਾਕੇ ਧਰਤੀ ਉਤੇ ਡਿੱਗ ਪਿਆ ਹੈ, ਉਸ ਦੀ ਸੁੰਦਰਤਾ ਦੇ ਭਾਉ ਨੂੰ ਕਵੀ ਜਨਾਂ ਨੇ ਇਸ ਤਰ੍ਹਾਂ ਵੇਖਿਆ ਹੈ। ਮਾਨੋਂ, ਸ਼ਿਵਜੀ ਨੇ ਕ੍ਰੋਧਵਾਨ ਹੋ ਕੇ, ਪੁੱਤ੍ਰ ਗਣੇਸ਼ ਦੇ ਸਿਰ ਨੂੰ ਕੱਟ ਕੇ ਧੜ ਨਾਲੋਂ ਵੱਖਰਾ ਕਰਕੇ ਸੁੱਟ ਦਿੱਤਾ ਹੈ।। ੧੪੨੫।।

**ਸਵੈਯਾ।। ਬੀਰ ਹਨ੍ਯੋ ਜਬ ਹੀ ਰਨ ਮੈ ਤਬ ਦੂਸਰ ਕੇ ਮਨ ਕੋਪ ਛਯੋ।।**
**ਸੁ ਧਵਾਇ ਕੈ ਸ੍ਯੰਦਨ ਤਾਹੀ ਕੀ ਓਰ ਗਯੋ ਅਸ ਤੀਛਨ ਪਾਨ ਲਯੋ।।**
**ਤਬ ਭੂਪ ਸਰਾਸਨ ਬਾਨ ਲਯੋ ਅਰਿ ਕੋ ਅਸ ਮੂਡ ਤੇ ਕਾਟ ਦਯੋ।।**

***********************************************************
ਮਾਨੋ ਜੀਹ ਨਿਕਾਰਿ ਕੈ ਧਾਇਓ ਹੁਤੋ ਜਮੁ ਜੀਭ ਕਟੀ ਬਿਨ ਆਸੰ ਭਯੋ।। ੧੪੨੬।।

ਅਰਥ - ਜਦੋਂ ਇਕ ਭਰਾ ਨੂੰ ਜੰਗ ਵਿਚ ਮਰਿਆ ਵੇਖਿਆ ਹੈ ਤਦ ਦੂਸਰੇ ਦਾ ਮਨ ਕ੍ਰੋਧ ਨਾਲ ਭਰ ਗਿਆ ਹੈ। ਉਹ ਹੱਥ ਵਿਚ ਤਿਖੀ ਤਲਵਾਰ ਲੈ ਰੱਥ ਨੂੰ ਭਜਾ ਕੇ ਵੈਰੀ ਵੱਲ ਲੈ ਗਿਆ ਹੈ। ਰਾਜੇ ਖੜਗ ਸਿੰਘ ਨੇ ਉਸ ਵੇਲੇ ਹੱਥ ਵਿਚ ਧਨੁੱਖ ਬਾਨ ਲੈ ਕੇ, ਵੈਰੀ ਦੇ ਹੱਥ ਵਾਲੀ ਤਲਵਾਰ ਨੂੰ ਮੁਠ ਤੋਂ ਕੱਟ ਕੇ ਹੇਠਾਂ ਸੁੱਟ ਦਿੱਤਾ ਹੈ। ਮਾਨੋਂ, ਜਮ ਜੀਭ ਕੱਢ ਕੇ ਭੱਜਾ ਫਿਰਦਾ ਸੀ, ਉਸ ਦੀ ਜੀਭ ਕੱਟੀ ਗਈ ਹੈ ਅਤੇ ਹੁਣ ਮੂੰਹ ਤੋਂ ਬਿਨਾਂ ਹੋ ਗਿਆ ਹੈ।। ੧੪੨੬।।

## ਕਬਿਯੋ ਬਾਚ।।

ਸਵੈਯਾ।। ਜਬ ਹੀ ਕਰਿ ਕੋ ਅਸ ਕਾਟਿ ਦਯੋ ਭਟ ਜੇਊ ਭਜੇ ਹੁਤੇ ਤੇ ਸਭ ਧਾਏ।।
ਆਯੁਧ ਲੈ ਅਪਨੇ ਅਪਨੇ ਕਰਿ ਚਿੱਤ ਬਿਖੈ ਅਤਿ ਕੋਪ ਬਢਾਏ।।
ਬੀਰ ਬਨੈਤ ਬਨੇ ਸਿਗਰੇ ਤਿਨ ਕੇ ਗੁਨ ਸਜਾਮ ਕਬੀਸ਼ਰ ਗਾਏ।।
ਮਾਨਹੁ ਭੂਪ ਸੁਅੰਬਰ ਜੁੱਧੁ ਰਚਜੋ ਭਟ ਏਨ ਬਡੇ ਨ੍ਰਿਪ ਆਏ।। ੧੪੨੭।।

ਅਰਥ - ਜਦੋਂ ਹੱਥ ਵਿਚਲੀ ਤਲਵਾਰ ਨੂੰ ਕੱਟ ਦਿੱਤਾ, ਤਦ ਜਿਹੜੇ ਸੂਰਮੇ ਭੱਜੇ ਹੋਏ ਸਨ, ਉਹ ਸਾਰੇ ਹੀ ਮੁੜ ਕੇ ਪਿੱਛੇ ਆ ਗਏ। ਆਪਣੇ ਆਪਣੇ ਹੱਥਾਂ ਵਿਚ ਸ਼ਸਤ੍ਰ ਲੈ ਕੇ, ਮਨ ਵਿਚ ਬੜਾ ਭਾਰਾ ਕ੍ਰੋਧ ਉਨ੍ਹਾਂ ਨੇ ਵਧਾਇਆ ਹੋਇਆ ਹੈ। ਜੋ ਸ਼ਸਤ੍ਰਾਂ ਦੇ ਨਾਲ ਸੱਜ-ਧੱਜ ਕੇ ਸੂਰਮੇ ਬਣੇ ਹੋਏ ਸਨ, ਉਨ੍ਹਾਂ ਸਭਨਾਂ ਦੇ ਗੁਣਾਂ ਨੂੰ ਸਿਆਮ ਕਵੀ ਗਾਉਂਦਾ ਹੈ। ਮਾਨੋਂ, ਰਾਜੇ ਨੇ ਸੂਰਮਿਆਂ ਦਾ ਸੁਅੰਬਰ ਰਚਿਆ ਹੈ, ਇਸ ਲਈ ਇਥੇ ਏਨੇ ਵੱਡੇ ਸੂਰਮੇ ਰਾਜੇ ਆਏ ਹੋਏ ਹਨ।। ੧੪੨੭।।

ਸਵੈਯਾ।। ਜੇ ਨ੍ਰਿਪ ਸਾਮੁਹਿ ਆਇ ਭਿਰੇ ਅਰਿ ਬਾਨਨ ਸੋ ਸੋਈ ਮਾਰ ਲਏ ਹੈ।।
ਕੇਤਕਿ ਜੋਰਿ ਭਿਰੇ ਹਠਿ ਕੈ ਕਿਤਨੇ ਰਨ ਕੋ ਲਖਿ ਭਾਜਿ ਗਏ ਹੈ।।
ਕੇਤਕਿ ਹੋਇ ਇਕਤ੍ਰ ਰਹੈ ਜਸੁ ਤਾ ਛਬਿ ਕੋ ਕਬਿ ਚੀਨ ਲਏ ਹੈ।।
ਮਾਨਹੁ ਆਗ ਲਗੀ ਬਨ ਮੈ ਮਦ ਮੱਤ ਕਰੀ ਇਕ ਠਉਰ ਭਏ ਹੈ।। ੧੪੨੮।।

ਅਰਥ - ਜੋ ਭੀ ਜੋਧੇ ਰਾਜੇ ਦੇ ਸਾਹਮਣੇ ਆ ਕੇ ਲੜੇ ਹਨ, ਦੁਸ਼ਮਣ ਨੇ ਤੀਰਾਂ ਨਾਲ ਉਹ ਸਾਰੇ ਹੀ ਮਾਰ ਲਏ ਹਨ। ਕਿੰਨੇ ਹੀ ਜ਼ੋਰ ਲਾ ਕੇ ਭਿੜੇ ਹਨ, ਅਤੇ ਕਿੰਨੇ ਹੀ ਰਣਭੂਮੀ ਨੂੰ ਛੱਡ ਕੇ ਭੱਜ ਗਏ ਹਨ। ਕਿੰਨੇ ਹੀ ਇਕ ਜਗ੍ਹਾ ਤੇ ਇਕੱਠੇ ਹੋ ਰਹੇ ਹਨ, ਉਨ੍ਹਾਂ ਦੀ ਸੁੰਦਰਤਾ ਦੀ ਉਪਮਾ ਨੂੰ ਕਵੀ ਜਨਾਂ ਨੇ ਇਸ ਤਰ੍ਹਾਂ ਪਛਾਣ ਲਿਆ ਹੈ। ਕਿ ਮਾਨੋਂ, ਬਨ ਵਿਚ ਅੱਗ ਲੱਗ ਗਈ ਹੈ, ਅਤੇ ਮੱਦ ਨਾਲ ਮੱਤੇ ਹੋਏ ਹਾਥੀ ਇਕ ਜਗ੍ਹਾ ਤੇ ਇਕੱਠੇ ਹੋ ਗਏ ਹਨ।। ੧੪੨੮।।

ਸਵੈਯਾ।। ਬੀਰ ਘਨੇ ਰਨ ਮਾਂਝ ਹਨੇ ਮਨ ਮੈ ਨ੍ਰਿਪ ਰੰਚਕ ਕੋਪ ਭਰਜੋ ਹੈ।।

ਬਾਜ ਕਰੀ ਰਥ ਕਾਟਿ ਦਏ ਜਬ ਹੀ ਕਰਿ ਮੈ ਕਰਵਾਰ ਧਰਜੋ ਹੈ॥
ਪੇਖ ਕੈ ਸ਼ੱਤ੍ਰ ਇਕਤ੍ਰ ਭਏ ਨ੍ਰਿਪ ਮਾਰਬੇ ਕੋ ਤਿਨ ਮੰਤ੍ਰ ਕਰਜੋ ਹੈ॥
ਕੇਹਰਿ ਕੋ ਬਧ ਜਿਉ ਚਿਤਵੈ ਮ੍ਰਿਗ ਸੋ ਤੋ ਬ੍ਰਿਥਾ ਕਬਹੂੰ ਨ ਡਰਜੋ ਹੈ॥੧੪੨੯॥

*ਅਰਥ* – ਰਣ ਵਿਚ ਬਹੁਤ ਸੂਰਮੇ ਮਾਰੇ ਗਏ ਹਨ, ਪਰ ਰਾਜੇ ਦੇ ਮਨ ਵਿਚੋਂ ਰਤੀ ਜਿੰਨਾਂ ਵੀ ਕ੍ਰੋਧ ਘਟਿਆ ਨਹੀਂ ਹੈ ਜਦੋਂ ਦੀ ਉਸ ਨੇ ਹੱਥ ਵਿਚ ਤਲਵਾਰ ਫੜੀ ਹੈ ਘੋੜੇ, ਹਾਥੀ ਤੇ ਰੱਥ ਕੱਟ ਸੁੱਟੇ ਹਨ। ਇਹ ਕੁਝ ਵੇਖ ਕੇ, ਵੈਰੀ ਇਕੱਠੇ ਹੋਏ ਹਨ, ਅਤੇ ਉਨ੍ਹਾਂ ਨੇ ਰਾਜੇ ਨੂੰ ਮਾਰਨ ਦੀ ਸਲਾਹ ਕੀਤੀ ਹੈ। ਜਿਸ ਦੀ ਬਾਬਤ ਕਹਿਣਾ ਚਾਹੀਦਾ ਹੈ ਕਿ ਜਿਵੇਂ ਸ਼ੇਰ ਨੂੰ ਮਾਰ ਦੇਣ ਦੀ ਚਿੱਤਵਨੀ ਹਰਨ ਕਰਦੇ ਹਨ, ਤਾਂ ਉਹ ਬਿਅਰਥ ਹੈ, ਕਿਉਂਕਿ ਸ਼ੇਰ ਤਾਂ ਹਰਨਾਂ ਪਾਸੋਂ ਕਦੇ ਡਰਿਆ ਹੀ ਨਹੀਂ ਹੈ ਤਾਂ ਇਹ ਉਸ ਨੂੰ ਕਿਸ ਤਰ੍ਹਾਂ ਮਾਰ ਸਕਦੇ ਹਨ?॥ ੧੪੨੯॥

ਸਵੈਯਾ॥ ਭੂਪ ਬਲੀ ਬਹੁਰੋ ਰਿਸ ਕੈ ਜਬ ਹਾਥਨ ਮੈ ਹਥਿਯਾਰ ਗਹੇ ਹੈ॥
ਸੂਰ ਹਨੇ ਬਲਬੰਡ ਘਨੇ ਕਬਿ ਰਾਮ ਭਨੈ ਚਿਤ ਮੈ ਜੁ ਚਹੇ ਹੈ॥
ਸੀਸ ਪਰੇ ਕਟਿ ਬੀਰਨ ਕੇ ਧਰਨੀ ਖੜਗੇਸ਼ ਸੁ ਸੀਸ ਛਹੇ ਹੈ॥
ਮਾਨਹੁ ਸ੍ਰਉਨ ਸਰੋਵਰ ਮੈ ਸਿਰ ਸ਼ੱਤ੍ਰਨ ਕੰਜ ਸੇ ਮੂੰਦ ਰਹੇ ਹੈ॥ ੧੪੩੦॥

*ਅਰਥ* – ਫਿਰ ਬਲਵਾਨ ਰਾਜੇ ਨੇ ਕ੍ਰੋਧ ਕਰਕੇ ਹੱਥਾਂ ਵਿਚ ਹਥਿਆਰ ਫੜ ਲਏ ਹਨ। ਗ੍ਰੰਥ ਕਰਤਾ ਜੀ ਕਹਿੰਦੇ ਹਨ ਉਹ ਬਹੁਤ ਸਾਰੇ ਹੀ ਬਲਬੰਡ ਸੂਰਮੇ ਮਾਰ ਦਿੱਤੇ ਹਨ, ਜਿਨ੍ਹਾਂ ਨੂੰ ਮਾਰ ਦੇਣ ਲਈ ਚਿਤ ਨੇ ਚਾਹਿਆ ਸੀ। ਸੂਰਮਿਆਂ ਦੇ ਵੱਢੇ ਹੋਏ ਸਿਰ ਧਰਤੀ ਉਤੇ ਪਏ ਹੋਏ ਹਨ ਖੜਗ ਸਿੰਘ ਨੇ ਹੀ ਉਨ੍ਹਾਂ ਸਿਰਾਂ ਨੂੰ ਨਾਸ ਕੀਤਾ ਹੈ। ਮਾਨੋਂ, ਲਹੂ ਦੇ ਸਮੁੰਦਰ ਵਿਚ ਵੈਰੀਆਂ ਦੇ ਸਿਰ ਮੀਟੇ ਹੋਏ ਕੌਲ ਫੁੱਲਾਂ ਵਾਂਗੂੰ ਪ੍ਰਤੀਤ ਹੋ ਰਹੇ ਹਨ॥ ੧੪੩੦॥

ਦੋਹਰਾ॥ ਤਕਿ ਝੁਝ ਸਿੰਘ ਕੋ ਖੜਗ ਸੀ ਖੜਗ ਲੀਯੋ ਕਰਿ ਕੋਪ॥
ਹਨਜੋ ਤਬੈ ਸਿਰ ਸ਼ੱਤ੍ਰ ਕੋ ਜਨ ਦੀਨੀ ਅਸ ਓਪ॥ ੧੪੩੧॥

*ਅਰਥ* – ਖੜਗ ਸਿੰਘ ਨੇ ਝੁਝ ਸਿੰਘ ਨੂੰ ਵੇਖ ਕੇ, ਕ੍ਰੋਧ ਕਰਕੇ ਤਲਵਾਰ ਨੂੰ ਫੜ ਲਿਆ ਤੇ ਉਸੇ ਵੇਲੇ ਹੀ ਵੈਰੀ ਦੇ ਸਿਰ ਉਤੇ ਮਾਰ ਦਿੱਤੀ, ਮਾਨੋਂ ਤਲਵਾਰ ਦੀ ਉਪਮਾ ਦਿੱਤੀ ਹੈ॥ ੧੪੩੧॥

ਸਵੈਯਾ॥ ਪੁਨਿ ਸਿੰਘ ਜੁਝਾਰ ਮਹਾ ਰਨ ਮੈ ਲਰਿ ਕੈ ਮਰਿ ਕੈ ਸੁਰ ਲੋਕ ਬਿਹਾਰਜੋ॥
ਸੈਨ ਜਿਤੋ ਤਿਹ ਸੰਗ ਹੁਤੋ ਤਬ ਹੀ ਅਸ ਲੈ ਨ੍ਰਿਪ ਮਾਰ ਬਿਦਾਰਜੋ॥
ਜੇਤੇ ਰਹੇ ਸੁ ਭਜੇ ਰਨ ਤੇ ਕਿਨਹੂੰ ਨਹੀ ਲਾਜ ਕੀ ਓਰ ਨਿਹਾਰਜੋ॥

*************************************************************
ਮਾਨਹੁ ਦੰਡ ਲੀਏ ਕਰ ਮੈ ਜਮ ਕੇ ਸਮ ਭੂਪ ਮਹਾ ਅਸ ਧਾਰਯੋ।। ੧੪੩੨।।

*ਅਰਥ* – ਫਿਰ ਜੁਝਾਰ ਸਿੰਘ ਬੜੇ ਭਾਰੇ ਜੁੱਧ ਵਿਚ ਲੜ ਕੇ ਤੇ ਮਰ ਕੇ ਦੇਵ ਲੋਕ ਵਿਚ ਚਲਾ ਗਿਆ ਹੈ। ਉਸ ਦੀ ਜਿੰਨੀ ਭੀ ਫੌਜ ਸੀ, ਉਸੇ ਵੇਲੇ ਰਾਜੇ ਨੇ ਤਲਵਾਰ ਲੈ ਕੇ, ਉਸ ਨੂੰ ਮਾਰ ਮਾਰ ਕੇ ਤਬਾਹ ਕਰ ਦਿੱਤਾ ਹੈ। ਜਿੰਨੇ ਬੱਚ ਰਹੇ ਹਨ, ਉਹ ਜੁੱਧ ਭੂਮੀ ਵਿਚੋਂ ਭੱਜ ਗਏ ਹਨ, ਸੂਰਮਪੁਣੇ ਦੀ ਲੱਜਾ ਵੱਲੋ ਕਿਸੇ ਨੇ ਭੀ ਦੇਖਿਆ ਨਹੀਂ ਹੈ। ਰਾਜਾ ਖੜਗ ਸਿੰਘ ਤਲਵਾਰ ਨੂੰ ਇਸ ਤਰ੍ਹਾਂ ਧਾਰਨ ਕਰਕੇ ਖੜਾ ਰਿਹਾ ਹੈ, ਮਾਨੋਂ ਹੱਥ ਵਿਚ ਦੰਡ ਲੈ ਕੇ, ਜਮ ਦੇ ਸਮਾਨ ਹੀ ਖੜਗ ਸਿੰਘ ਨੇ ਭਿਆਨਕ ਰੂਪ ਧਾਰਿਆ ਹੋਇਆ ਹੈ।। ੧੪੩੨।।

ਦੋਹਰਾ।। ਖੜਗ ਸਿੰਘ ਸਰੁ ਧਨੁ ਗਹਜੋ ਕਿਨਹੂ ਰਹਜੋ ਨ ਧੀਰ।।
ਚਲੇ ਤਿਆਗਕੈ ਰਨ ਰਥੀ ਮਹਾਂਰਥੀ ਬਲਬੀਰ।। ੧੪੩੩।।

*ਅਰਥ* – ਜਦ ਖੜਗ ਸਿੰਘ ਨੇ ਧਨੁੱਖ ਬਾਣ ਫੜ ਲਿਆ ਤਦ ਕਿਸੇ ਦੇ ਮਨ ਵਿਚ ਭੀ ਧੀਰਜ ਨਾ ਰਿਹਾ। ਫਿਰ ਉਸ ਵੇਲੇ ਹੀ ਰੱਥੀ ਤੇ ਮਹਾਂਰੱਥੀ ਬਲਬੀਰ ਸੂਰਮੇ ਰਣ ਨੂੰ ਤਿਆਗ ਕੇ ਤੁਰ ਚਲੇ ਹਨ।। ੧੪੩੩।।

ਜਬ ਭਾਜੀ ਜਾਦਵ ਚਮੂੰ ਕ੍ਰਿਸ਼ਨ ਬਿਲੋਕੀ ਨੈਨ।।
ਸਾਤਕ ਸਿਉ ਹਰਿ ਯੌ ਕਹਿਯੋ ਤੁਮ ਧਾਵਹੁ ਲੈ ਸੈਨ।। ੧੪੩੪।।

*ਅਰਥ* – ਜਦੋਂ ਯਾਦਵ ਸੈਨਾਂ ਨੂੰ ਕ੍ਰਿਸ਼ਨ ਨੇ ਆਪਣੀਆਂ ਅੱਖਾਂ ਨਾਲ ਭੱਜਿਆਂ ਜਾਂਦਿਆਂ ਵੇਖ ਲਿਆ ਤਦ ਆਪ ਨੇ ਸਾਤਕ ਨੂੰ ਸੈਨਾਂ ਲੈ ਕੇ ਯੁੱਧ ਵਿਚ ਜਾਣ ਲਈ ਕਿਹਾ।। ੧੪੩੪।।

ਸਵੈਯਾ।। ਸਾਤਕ ਅਉ ਬਰਮਾ ਕ੍ਰਿਤ ਊਧਵ ਸ੍ਰੀ ਮੁਸਲੀ ਕਰ ਮੈ ਹਲੁ ਲੈ।।
ਬਸੁਦੇਵ ਤੇ ਆਦਿਕ ਬੀਰ ਜਿਤੇ ਤਿਹ ਆਗੇ ਕੀਯੋ ਬਲ ਕਉ ਦਲੁ ਦੈ।।
ਸਭਹੂ ਨ੍ਰਿਪ ਊਪਰਿ ਬਾਨਨ ਬ੍ਰਿਸ਼ਟ ਕਰੀ ਮਨ ਮੈ ਤਕਿ ਕੈ ਖਲੁ ਛੈ।।
ਸੁਰਰਾਜ ਪਠੇ ਗਿਰ ਗੋਧਨ ਪੈ ਰਿਸ ਮੇਘ ਮਨੋ ਬਰਖੈ ਬਲੁ ਕੈ।। ੧੪੩੫।।

*ਅਰਥ* – ਸਾਤਕ ਤੇ ਬਰਮਾਕ੍ਰਿਤ, ਊਧਵ ਤੇ ਬਲਿਰਾਮ ਜੀ ਹੱਥ ਵਿਚ ਹਲ ਲੈ ਕੇ। ਬਸੁਦੇਵ ਆਦਿਕ ਜਿੰਨੇ ਭੀ ਸੂਰਮੇ ਸਨ, ਉਨ੍ਹਾਂ ਨੇ ਬਲਭਦ੍ਰ ਨੂੰ ਫ਼ੌਜ ਦੇ ਕੇ ਅੱਗੇ ਕੀਤਾ ਹੈ। ਸਾਰਿਆਂ ਨੇ ਰਾਜੇ ਉਤੇ ਤੀਰਾਂ ਦੀ ਬਰਖਾ ਕਰਨੀ ਸ਼ੁਰੂ ਕਰ ਦਿੱਤੀ ਹੈ, ਮੂਰਖ ਨੂੰ ਨਾਸ ਕਰ ਦੇਣ ਦਾ ਖਿਆਲ ਹੀ ਮਨ ਵਿਚ ਤੱਕ ਕਰਕੇ ਤੀਰਾਂ ਦੀ ਬਰਖਾ ਕਰ ਰਹੇ ਹਨ। ਮਾਨੋਂ, ਇੰਦ੍ਰ ਰਾਜੇ ਦੇ ਭੇਜੇ ਹੋਏ, ਬੱਦਲ ਗੁਵਰਧਨ ਪਹਾੜ ਉਤੇ ਕ੍ਰੋਧ ਤੇ ਬਲ ਕਰਕੇ ਬਰਖਾ ਕਰ ਰਹੇ ਹਨ।। ੧੪੩੫।।

ਸਵੈਯਾ।।ਸਰ ਜਾਲ ਕਰਾਲ ਸਭੈ ਸਹਿ ਕੈ ਗਹਿ ਕੈ ਬਹੁਰੋ ਧਨ ਬਾਨ ਚਲਾਏ।।

ਬਾਜ ਕਰੇ ਸਬਹੂੰਨ ਕੇ ਘਾਇਲ ਸੂਤ ਸਭੈ ਤਿਨ ਕੇ ਰਨ ਘਾਏ॥
ਪੈਦਲ ਕੇ ਦਲ ਮਾਂਝਿ ਪਰਯੋ ਤੇਈ ਬਾਨਨ ਸੋ ਜਮੁਲੋਕ ਪਠਾਏ॥
ਸਿਜੰਦਨ ਕਾਟਿ ਦਯੋ ਬਹੁਰੋ ਸਭ ਹ੍ਵੈ ਬਿਰਥੀ ਜਦੁਬੰਸ ਪਰਾਏ॥ ੧੪੩੬॥

ਅਰਥ – ਸਾਰੇ ਹੀ ਡਰੌਣੇ ਤੀਰਾਂ ਦੇ ਪੁੰਜ ਨੂੰ ਸਹਾਰ ਕੇ, ਅਤੇ ਫਿਰ ਧਨੁਖ ਬਾਨ ਫੜ ਕੇ ਤੀਰ ਚਲਾਏ ਹਨ। ਸਾਰਿਆਂ ਦੇ ਘੋੜੇ ਜ਼ਖਮੀ ਕਰ ਦਿਤੇ ਹਨ, ਅਤੇ ਉਨ੍ਹਾਂ ਸਾਰਿਆਂ ਦੇ ਰੱਥਵਾਹੀ ਜੰਗ ਵਿਚ ਮਾਰ ਦਿੱਤੇ ਹਨ। ਫਿਰ ਜਦ ਪੈਦਲ ਸੈਨਾਂ ਦੇ ਵਿਚ ਵੜਿਆ ਹੈ, ਤਦ ਤੀਰਾਂ ਨਾਲ ਉਨ੍ਹਾਂ ਨੂੰ ਜਮਲੋਕ ਵਿਚ ਭੇਜ ਦਿੱਤਾ ਹੈ। ਫਿਰ ਸਭਨਾਂ ਦੇ ਰੱਥਾਂ ਨੂੰ ਤੋੜ ਦਿੱਤਾ ਹੈ, ਅਤੇ ਰੱਥਾਂ ਤੋਂ ਹੀਣਿਆਂ ਕਰਕੇ ਯਾਦਵਾਂ ਨੂੰ ਭੱਜਾ ਦਿੱਤਾ ਹੈ॥ ੧੪੩੬॥

ਸਵੈਯਾ॥ ਕਾਹੇ ਕਉ ਭਾਜਤ ਹੋ ਰਨ ਤੇ ਬਲ ਜੁੱਧ ਸਮੋ ਪੁਨ ਐਸੋ ਨ ਪੈ ਹੈ॥
ਸਾਤਕ ਸੋ ਖੜਗੇਸ਼ ਕਹਯੋ ਅਬ ਭਾਜਹੁ ਤੈ ਕਛੁ ਲਾਜ ਰਹੈ ਹੈ॥
ਜਉ ਕਹੂੰ ਅਉਰ ਸਮਾਜ ਮੈ ਜਾਇ ਹੋ ਸੋ ਕਹਿ ਕਾਇਰ ਰਾਜਵਹੈ ਹੈ॥
ਤਾ ਤੇ ਬਿਚਾਰ ਕੈ ਆਨ ਭਿਰੋ ਕਿਨ ਭਾਜ ਕੈ ਕਾ ਮੁਖ ਲੈ ਘਰ ਜੈ ਹੈ॥ ੧੪੩੭॥

ਅਰਥ – ਰਣ ਤੋਂ ਕਿਸ ਵਾਸਤੇ ਭੱਜਦੇ ਹੋ? ਬਲਭੱਦ੍ਰ! ਇਸ ਤਰ੍ਹਾਂ ਜੁੱਧ ਦਾ ਸਮਾਂ ਫਿਰ ਕਦੋਂ ਪਾਵੋਂਗਾ? ਖੜਗ ਸਿੰਘ ਨੇ ਸਾਤਕ ਨੂੰ ਆਖਿਆ—ਜੇ ਹੁਣ ਭੱਜ ਜਾਓਗੇ ਤਾਂ ਕੀ ਤੁਹਾਡੀ ਲੱਜਾ ਰਹਿ ਜਾਏਗੀ? ਕੀ ਤੁਹਾਨੂੰ ਸ਼ਰਮ ਨਾ ਆਵੇਗੀ? ਜੇਕਰ ਕਿਸੇ ਹੋਰ ਸਮਾਜ ਵਿਚ ਜਾਓਗੇ, ਤਾਂ ਕੀ ਉਹ ਕਾਇਰਾਂ ਦਾ ਰਾਜਾ ਤੁਹਾਥੋਂ ਬਿਨਾਂ ਓਹ ਕੋਈ ਹੋਰ ਹੋਵੇਗਾ? ਇਸ ਕਰਕੇ ਵਿਚਾਰ ਕਰੋ ਅਤੇ ਆਕੇ ਜੰਗ ਕਰੋ, ਕਿਉਂਕਿ ਭੱਜ ਕੇ ਜਾਓਗੇ ਤਾਂ ਕਿਹੜਾ ਮੂੰਹ ਲੈਕੇ ਘਰ ਜਾਓ,ਗੇ?॥ ੧੪੩੭॥

ਸਵੈਯਾ॥ ਯੋਂ ਸੁਨਿ ਸੂਰ ਨ ਕੋਊ ਫਿਰਯੋ ਰਿਸ ਕੈ ਅਰਿ ਕੈ ਨ੍ਰਿਪ ਪਾਛੈ ਧਯੋ ਹੈ॥
ਜਾਦਵ ਭਾਜਤ ਜੈਸੇ ਅਜਾ ਖੜਗੇਸ਼ ਮਨੋ ਮ੍ਰਿਗਰਾਜ ਭਯੋ ਹੈ॥
ਧਾਇ ਮਿਲਯੋ ਮੁਸਲੀਧਰਿ ਕੋ ਤਿਨ ਕੰਠ ਬਿਖੈ ਧਨੁ ਡਾਰ ਲਯੋ ਹੈ॥
ਤਉ ਹਸਿ ਕੈ ਅਪਨੇ ਬਸ ਕੈ ਬਲਦੇਵਹ ਕਉ ਤਬ ਛਾਡ ਦਯੋ ਹੈ॥ ੧੪੩੮॥

ਅਰਥ – ਖੜਗ ਸਿੰਘ ਦੇ ਕਹਿਣੇ ਨੂੰ ਸੁਣਕੇ ਕੋਈ ਵੀ ਬਹਾਦਰ ਮੁੜਿਆ ਨਹੀਂ ਹੈ ਇਹ ਵੇਖ ਕੇ ਰਾਜਾ ਕ੍ਰੋਧ ਵਿਚ ਭਰਕੇ ਵੈਰੀਆਂ ਦੇ ਪਿੱਛੇ ਇੰਝ ਭੱਜਿਆ ਹੈ, ਜਿਵੇਂ ਖੜਗ ਸਿੰਘ ਬੱਬਰ ਸ਼ੇਰ ਹੋਵੇ ਤੇ ਯਾਦਵ ਫ਼ੌਜ ਬੱਕਰੀਆਂ ਹੋਣ। ਰਾਜਾ ਬਲਿਰਾਮ ਨੂੰ ਭੱਜ ਕੇ ਮਿਲ ਪਿਆ ਹੈ, ਅਤੇ ਉਸ ਦੇ ਗਲ ਵਿਚ ਧਨੱਖ ਪਾ ਕੇ ਆਪਣੇ ਵੱਲ ਖਿੱਚ ਲਿਆ ਹੈ। ਫਿਰ ਹੱਸ ਕੇ, ਆਪਣੇ ਵੱਸ ਉਸ ਨੂੰ ਕਰਕੇ ਬਲਿਰਾਮ ਨੂੰ ਤਦ ਫਿਰ ਛੱਡ ਦਿੱਤਾ ਹੈ॥ ੧੪੩੮॥

************************************************************
ਦੋਹਰਾ।। ਜਬ ਸਭ ਹੀ ਭਟ ਭਾਜ ਕੈ ਗਏ ਸ਼ਰਨ ਬ੍ਰਿਜਰਾਇ।।
ਤਬ ਜਦੁਪਤਿ ਸਭ ਜਾਦਵਨ ਕੀਨੋ ਏਕ ਉਪਾਇ।। ੧੪੩੯।।

ਅਰਥ – ਸਾਰੇ ਸੂਰਬੀਰ ਯੋਧੇ ਰਣ ਵਿਚੋਂ ਭੱਜ ਕੇ ਕ੍ਰਿਸ਼ਨ ਜੀ ਦੀ ਸ਼ਰਨੀ ਆ ਗਏ ਹਨ ਤਦ ਕ੍ਰਿਸ਼ਨ ਨੇ ਯਾਦਵਾਂ ਨਾਲ ਵਿਚਾਰ ਕਰਕੇ ਇਕ ਉਪਾਓ ਕਰਨ ਦੀ ਸੋਚੀ ਹੈ।। ੧੪੩੯।।

ਸਵੈਯਾ।। ਘੇਰਹਿ ਯਾਹ ਸਭੈ ਮਿਲਿ ਕੈ ਹਮ ਐਸੇ ਬਿਚਾਰ ਸਭੈ ਭਟ ਧਾਏ।।
ਆਗੇ ਕੀਓ ਬ੍ਰਿਜਭੂਖਨ ਕਉ ਸਭ ਪਾਛੇ ਭਏ ਮਨ ਕੋਪ ਬਢਾਏ।।
ਕਾਨ ਪ੍ਰਮਾਨ ਲਉ ਤਾਨ ਕਮਾਨਨ ਯੌਂ ਨ੍ਰਿਪ ਊਪਰਿ ਬਾਨ ਚਲਾਏ।।
ਮਾਨਹੁ ਪਾਵਸ ਕੀ ਰਿਤ ਮੈ ਘਨ ਬੂੰਦਨ ਜਿਉ ਸਰ ਤਿਉ ਬਰਖਾਏ।।੧੪੪੦।।

ਅਰਥ – ਅਸੀਂ ਸਾਰੇ ਇਕੱਠੇ ਮਿਲ ਕੇ ਇਸਨੂੰ ਘੇਰਾ ਪਾ ਲਈਦੇ ਅਜਿਹਾ ਵਿਚਾਰ ਕਰਕੇ ਸਾਰੇ ਸੂਰਮੇ ਧਾਵਾ ਕਰਕੇ ਪਏ ਹਨ। ਸ੍ਰੀ ਕ੍ਰਿਸ਼ਨ ਜੀ ਨੂੰ ਸਭਨਾਂ ਤੋਂ ਅੱਗੇ ਕੀਤਾ ਹੈ, ਅਤੇ ਹੋਰ ਸਾਰੇ ਹੀ ਮਨ ਵਿਚ ਕ੍ਰੋਧ ਵਧਾ ਕੇ ਉਨ੍ਹਾਂ ਦੇ ਪਿੱਛੇ ਤੁਰ ਪਏ ਹਨ। ਕੰਨਾਂ ਤੱਕ ਕਮਾਨਾਂ ਨੂੰ ਖਿੱਚ ਕੇ ਇਸ ਤਰ੍ਹਾਂ ਨਾਲ ਰਾਜੇ ਖੜਗ ਸਿੰਘ ਉਤੇ ਤੀਰ ਚਲਾਉਂਦੇ ਹਨ। ਜਿਵੇਂ ਬਰਸਾਤ ਰੁੱਤ ਵਿਚ ਬੱਦਲਾਂ ਵਿਚੋਂ ਬੂੰਦਾਂ ਦੀ ਬਰਖਾ ਹੁੰਦੀ ਹੈ, ਮਾਨੋਂ ਤਿਵੇਂ ਹੀ ਯਾਦਵਾਂ ਨੇ ਰਾਜੇ ਉਤੇ ਤੀਰ ਬਰਸਾਏ ਹਨ।। ੧੪੪੦।।

ਕਾਟਿ ਕੈ ਬਾਨ ਸਭੈ ਤਿਨ ਕੇ ਅਪਨੇ ਸਰ ਸ੍ਰੀ ਹਰਿ ਕੇ ਤਨ ਘਾਏ।।
ਘਾਇਨ ਤੇ ਬਹੁ ਸ੍ਰਉਨ ਬਹਿਯੋ ਤਬ ਸ੍ਰੀ ਪਤਿ ਕੇ ਪਗ ਨਾ ਠਹਰਾਏ।।
ਅਉਰ ਜਿਤੇ ਬਰਬੀਰ ਹੁਤੇ ਰਨ ਦੇਖਿ ਕੈ ਭੂਪਤਿ ਕੋ ਬਿਸਮਾਏ।।
ਧੀਰ ਨ ਕਾਹੂ ਸਰੀਰ ਰਹਯੋ ਜਦੁਬੀਰ ਤੇ ਆਦਿਕ ਬੀਰ ਪਰਾਏ।।੧੪੪੧।।

ਅਰਥ – ਉਨ੍ਹਾਂ ਦੇ ਸਾਰੇ ਹੀ ਬਾਣ ਤੀਰਾਂ ਨਾਲ ਕੱਟ ਦਿਤੇ ਅਤੇ ਫਿਰ ਆਪਣੇ ਤੀਰ ਕ੍ਰਿਸ਼ਨ ਦੇ ਸਰੀਰ ਵਿਚ ਮਾਰੇ। ਉਸ ਦੇ ਜ਼ਖਮਾਂ ਵਿਚੋਂ ਬਹੁਤ ਸਾਰਾ ਲਹੂ ਵਗ ਰਿਹਾ ਹੈ, ਉਸ ਵੇਲੇ ਕ੍ਰਿਸ਼ਨ ਜੀ ਦੇ ਪੈਰ ਟਿਕ ਨਹੀਂ ਸਕੇ ਹਨ। ਹੋਰ ਜਿੰਨੇ ਭੀ ਮਹਾਨ ਜੋਧੇ ਸਨ, ਉਹ ਖੜਗ ਸਿੰਘ ਦਾ ਯੁੱਧ ਵੇਖ ਕੇ ਹੈਰਾਨ ਹੋ ਰਹੇ ਹਨ। ਕਿਸੇ ਦੇ ਭੀ ਸਰੀਰ ਵਿਚ ਧੀਰਜ ਨਹੀਂ ਰਿਹਾ ਹੈ, ਕ੍ਰਿਸ਼ਨ ਸਮੇਤ ਸਾਰੇ ਹੀ ਸੂਰਮੇ ਭੱਜ ਗਏ ਹਨ।। ੧੪੪੧।।

ਸ੍ਰੀ ਜਦੁਬੀਰ ਕੇ ਭਾਜਤ ਹੀ ਛੁਟ ਧੀਰ ਗਯੋ ਬਰ ਬੀਰਨ ਕੋ।।
ਅਤਿ ਬਿਜਾਕੁਲ ਬੁੱਧ ਨਿਰਾਕੁਲ ਹ੍ਵੈ ਲਖ ਲਾਗੇ ਹੈ ਘਾਇ ਸਰੀਰਨ ਕੋ।।

ਸੁ ਧਵਾਇ ਕੈ ਸਜੰਦਨ ਭਾਜ ਚਲੇ ਡਰ ਮਨ ਘਨੋ ਅਰਿ ਤੀਰਨ ਕੋ।।
ਮਨ ਆਪਨੇ ਕੋ ਸਮਝਾਵਤ ਸਜਾਮ ਤੈ ਕੀਨੋ ਹੈ ਕਾਮ ਅਹੀਰਨ ਕੋ।। ੧੪੪੨।।

ਅਰਥ – ਸ੍ਰੀ ਕ੍ਰਿਸ਼ਨ ਜੀ ਦੇ ਭੱਜਦਿਆਂ ਹੀ ਵੱਡੇ ਵੱਡੇ ਜੋਧਿਆਂ ਦਾ ਧੀਰਜ ਛੁਟ ਗਿਆ ਹੈ। ਬੁਧਿਵਾਨ ਪੁਰਖ ਅਕਲ ਤੋਂ ਹੀਨ ਹੋ ਕੇ, ਬੜੇ ਬਿਆਕੁਲ ਹੋ ਗਏ ਹਨ, ਕਿਉਂਕਿ ਉਨ੍ਹਾਂ ਦੇ ਸਰੀਰਾਂ ਨੂੰ ਲੱਖਾਂ ਹੀ ਘਾਉ ਲੱਗੇ ਹਨ। ਇਸ ਲਈ ਦੁਸ਼ਮਨ ਦੇ ਤੀਰਾਂ ਦਾ ਡਰ ਮੰਨ ਕੇ, ਉਹ ਭੀ ਰੱਥਾਂ ਨੂੰ ਭਜਾ ਕੇ ਰਣ ਵਿਚੋਂ ਭੱਜ ਚਲੇ ਹਨ। ਕ੍ਰਿਸ਼ਨ ਜੀ ਆਪਣੇ ਮਨ ਨੂੰ ਸਮਝਾਂਵਦੇ ਹਨ. ਮਨਾ! ਤੂੰ ਗੁਆਲਿਆਂ ਵਰਗਾ ਹੀ ਕੰਮ ਕੀਤਾ ਹੈ, ਕਿਉਂਕਿ ਛੱੜ੍ਹੀ ਦਾ ਕੰਮ ਰਣ ਤੋਂ ਭੱਜਣਾ ਨਹੀਂ ਹੈ, ਤੈਨੂੰ ਕੁਝ ਆਪਣੇ ਆਪ ਵਿਚ ਸ਼ਰਮ ਕਰਨੀ ਚਾਹੀਦੀ ਹੈ।। ੧੪੪੨।।

ਦੋਹਰਾ।। ਨਿਜ ਮਨ ਕੋ ਸਮਝਾਇਕੈ ਬਹੁਰਿ ਫਿਰੇ ਘਨ ਸਜਾਮ।।
ਜਾਦਵ ਸੈਨਾ ਸੰਗਿ ਲੈ ਪੁਨ ਆਏ ਰਨ ਧਾਮ।। ੧੪੪੩।।

ਅਰਥ – ਬੱਦਲਾਂ ਵਰਗੇ ਸਿਆਮ ਰੰਗ ਵਾਲੇ ਕ੍ਰਿਸ਼ਨ ਜੀ ਆਪਣੇ ਮਨ ਨੂੰ ਸਮਝਾ ਕੇ ਫਿਰ ਮੁੜ ਪਏ ਹਨ। ਯਾਦਵਾਂ ਜੀ ਫ਼ੌਜ ਨੂੰ ਨਾਲ ਲੈ ਕੇ, ਫਿਰ ਜੰਗ ਦੇ ਘਰ ਵਿਚ ਆ ਗਏ ਹਨ।। ੧੪੪੩।।

ਕਾਨ੍ਹਜੂ ਬਾਚ।।

ਦੋਹਰਾ।। ਖੜਗ ਸਿੰਘ ਕੋ ਹਰਿ ਕਹਜੋ ਅਬ ਤੂੰ ਖੜਗ ਸੰਭਾਰ।।
ਜਾਮ ਦਿਵਸ ਕੇ ਰਹਤ ਹੀ ਡਾਰੋਂ ਤੋਹਿ ਸੰਘਾਰ।। ੧੪੪੪।।

ਅਰਥ – ਕ੍ਰਿਸ਼ਨ ਨੇ ਆਉਂਦਿਆਂ ਹੀ ਖੜਗ ਸਿੰਘ ਨੂੰ ਆਖਿਆ ਕਿ ਹੁਣ ਤੂੰ ਤਲਵਾਰ ਸੰਭਾਲ, ਕਿਉਂਕਿ ਦਿਨ ਦਾ ਇਕ ਪਹਿਰ ਰਹਿੰਦਿਆਂ ਹੀ ਮੈਂ ਤੈਨੂੰ ਖਤਮ ਕਰ ਦਿਆਂਗਾ।। ੧੪੪੪।।

ਸਵੈਯਾ।। ਕੋਪ ਕੈ ਬੈਨ ਕਹੈ ਖੜਗੇਸ਼ ਕੋ ਸ੍ਰੀ ਹਰਿ ਜੂ ਧਨ ਬਾਨਨ ਲੈ ਕੈ।।
ਚਾਮ ਕੇ ਦਾਮ ਚਲਾਇ ਲਏ ਤੁਮਹੂ ਰਨ ਮੈ ਮਨ ਕੋ ਨਿਰਭੈ ਕੈ।।
ਮੱਤਿ ਕਰੀ ਗਰਭੈ ਤਬ ਲਉ ਜਬ ਲਉ ਮ੍ਰਿਗਰਾਜ ਗਹਿਓ ਨ ਰਿਸੈ ਕੈ।।
ਕਾਹੇ ਕਉ ਪ੍ਰਾਨਨ ਸੋ ਧਨ ਖੋਵਤ ਜਾਹੁ ਭਲੇ ਹਥਿਯਾਰਨ ਦੈ ਕੈ।। ੧੪੪੫।।

ਅਰਥ – ਕ੍ਰਿਸ਼ਨ ਜੀ ਨੇ ਧਨੁੱਖ ਬਾਨ ਲੈ ਕੇ, ਖੜਗ ਸਿੰਘ ਨੂੰ ਕ੍ਰੋਧ ਦੇ ਬਚਨ ਆਖੇ— "ਤੂੰ ਰਣ ਵਿਚ ਮਨ ਨੂੰ ਡਰ ਤੋਂ ਰਹਿਤ ਕਰਕੇ ਹੁਣ ਤੱਕ ਚੰਮ ਦੇ ਦੰਮ ਚਲਾ ਲਏ ਹਨ, ਹੁਣ ਹੋਰ ਨਹੀਂ ਚਲਣੇ ਹਨ, ਕਿਉਂਕਿ ਮਸਤ ਹਾਥੀ ਬਣ ਵਿਚ ਓਨਾਂ ਚਿਰ ਹੀ ਹੰਕਾਰ ਕਰ ਸਕਦਾ ਹੈ, ਜਿੰਨਾਂ ਚਿਰ ਸ਼ੇਰ ਨੇ ਕ੍ਰੋਧਵਾਨ ਹੋ ਕੇ ਉਸਨੂੰ ਫੜਿਆ ਨਹੀਂ ਹੈ। ਇਸ ਲਈ ਪ੍ਰਾਣਾਂ ਵਰਗੇ ਧਨ ਨੂੰ ਨਾਸ ਕਿਉਂ ਕਰਦਾ ਹੈਂ, ਤਾਂ ਤੇ ਹਥਿਆਰਾਂ ਨੂੰ ਦੇ ਕੇ ਸੁਖ ਨਾਲ ਘਰੁ ਚਲਾ ਜਾਹ।। ੧੪੪੫।।

**********************************************************
ਯੋਂ ਸੁਨਿ ਕੈ ਹਰਿ ਕੀ ਬਤੀਆਂ ਤਬ ਹੀ ਨ੍ਰਿਪ ਉੱਤਰ ਦੇਤ ਭਯੋ ਹੈ।।
ਕਾਹੇ ਕਉ ਸ਼ੋਰ ਕਰੈ ਰਨ ਮੈ ਬਨ ਮੈ ਜਨੁ ਕਾਹੂ ਨੇ ਲੂਟ ਲਯੋ ਹੈ।।
ਬੋਲਤ ਹੇ ਹਠਿ ਕੇ ਸਠਿ ਜਿਉ ਹਮ ਤੇ ਕਈ ਬਾਰ ਨ ਭਾਜ ਗਯੋ ਹੈ।।
ਨਾਮ ਪਰਯੋ ਬ੍ਰਿਜਰਾਜ ਬ੍ਰਿਥਾ ਬਿਨ ਲਾਜ ਸਮਾਜ ਮੈ ਆਜੁ ਖਯੋ ਹੈ।। ੧੪੪੬।।

ਅਰਥ – ਕ੍ਰਿਸ਼ਨ ਜੀ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਰਾਜਾ ਉਸੇ ਵੇਲੇ ਹੀ ਜਵਾਬ ਦੇਣ ਲੱਗਾ — ਰਣਭੂਮੀ ਵਿਚ ਸ਼ੋਰ ਕਿਸ ਵਾਸਤੇ ਕਰਦਾ ਹੈਂ? ਇਸ ਤਰ੍ਹਾਂ ਰੌਲਾ ਪਾਂਦਾ ਹੈਂ ਮਾਨੋਂ, ਕਿਸੇ ਨੇ ਬਨ ਵਿਚ ਤੈਨੂੰ ਲੁੱਟ ਲਿਆ ਹੁੰਦਾ ਹੈ। ਮੂਰਖਾਂ ਵਾਂਗੂੰ ਹੱਠ ਕਰਕੇ ਬੋਲਦਾ ਹੈਂ, ਕੀ ਮੇਰੇ ਪਾਸੋਂ ਅੱਗੇ ਕਈ ਵੇਰੀ ਭੱਜ ਨਹੀਂ ਗਿਆ ਹੈਂ? 'ਬ੍ਰਿਜ ਦਾ ਰਾਜਾ' ਤੇਰਾ ਨਾਮ ਪੈ ਗਿਆ ਹੈ, ਪਰ ਏਹ ਸਭ ਬਿਰਥਾ ਹੈ, ਕਿਉਂਕਿ ਤੂੰ ਲੱਜਾ ਤੋਂ ਬਿਨਾਂ ਹੋ ਕੇ, ਸਾਰੇ ਸਮਾਜ ਦੇ ਵਿਚ ਅੱਜ ਆਪਣੀ ਇੱਜ਼ਤ ਨੂੰ ਭੀ ਨਾਸ ਕਰ ਰਿਹਾ ਹੈਂ।। ੧੪੪੬।।

## ਖੜਗੇਸ਼ ਬਾਚ।।

ਸਵੈਯਾ।। ਕਾਹੇ ਕਉ ਕ੍ਰੋਧ ਸੋ ਜੁੱਧ ਕਰੋ ਹਰਿ ਜਾਹੁ ਭਲੇ ਦਿਨ ਕੋ ਇਕ ਜੀਜੈ।।
ਬੈਸ ਕਿਸ਼ੋਰ ਮਨੋ ਹਰਿ ਮੂਰਤਿ ਆਨਨ ਮੈ ਅਬ ਹੀ ਮਸ ਭੀਜੈ।।
ਜਾਈਐ ਧਾਮ ਸੁਨੋ ਘਨਸਯਾਮ ਬਿਸ੍ਰਾਮ ਕਰੋ ਸੁਖ ਅੰਮ੍ਰਿਤ ਪੀਜੈ।।
ਨਾਹਕ ਪ੍ਰਾਨ ਤਜੋ ਰਨ ਮੈ ਅਪਨੇ ਪਿਤ ਮਾਤ ਅਨਾਥ ਨ ਕੀਜੈ।। ੧੪੪੭।।

ਅਰਥ – ਖੜਗ ਸਿੰਘ ਨੇ ਕਿਹਾ—ਹੇ ਕ੍ਰਿਸ਼ਨ! ਕ੍ਰੋਧ ਨਾਲ ਜੁੱਧ ਕਿਉਂ ਕਰਦਾ ਹੈਂ? ਚੰਗਾ ਹੈ, ਘਰ ਮੁੜ ਜਾਹ ਅਤੇ ਕੋਈ ਦਿਨ ਜੀਉਂਦਾ ਰਹੁ। ਅਜੇ ਤੇਰੀ ਕਿਸ਼ੋਰ ਉਮਰ ਹੈ ਤੇ ਤੇਰੀ ਸੂਰਤ ਮਨ ਨੂੰ ਮਨਮੋਹਣੀ ਲੱਗਦੀ ਹੈ ਤੇ ਤੇਰਾ ਮੂੰਹ ਅਜੇ ਹੁਣ ਹੀ ਮਸ-ਭਿੰਨਾਂ ਹੋਇਆ ਹੈ ਭਾਵ ਅਜੇ ਤੇਰੇ ਮਸ ਫੁੱਟਣ ਲੱਗੀ ਹੈ। ਹੇ ਘਨਸਿਆਮ! ਸੁਣ, ਘਰ ਜਾਹ, ਜਾ ਕੇ ਬਿਸਰਾਮ ਕਰ, ਅਤੇ ਸੁਖ ਰੂਪ ਅੰਮ੍ਰਿਤ ਨੂੰ ਪੀਣਾ ਕਰ। ਐਵੇਂ ਨਾਹੱਕ ਹੀ ਲੜਾਈ ਵਿਚ ਮਾਰਿਆ ਜਾਏਂਗਾ, ਆਪਣੇ ਮਾਤਾ-ਪਿਤਾ ਨੂੰ ਅਨਾਥ ਨਾ ਕਰ।। ੧੪੪੭।।

ਸਵੈਯਾ।। ਕਾਹੇ ਕਉ ਕਾਨ੍ਹ ਅਯੋਧਨ ਮੈ ਹਠ ਕੈ ਹਮ ਸੋ ਰਨ ਦੁੰਦ ਮਚੈ ਹੋ।।
ਜੁੱਧ ਕੀ ਬਾਤ ਬੁਰੀ ਸਭ ਤੇ ਹਰਿ ਕ੍ਰੁਧ ਕੀਏ ਨ ਕਛੂ ਫਲ ਪੈ ਹੋ।।
ਜਾਨਤ ਹੋ ਅਬ ਯਾ ਰਨ ਮੈ ਹਮ ਸੋ ਲਰਿ ਕੈ ਤੁਮ ਜੀਤੋ ਨ ਜੈ ਹੋ।।
ਜਾਹੁ ਤੋ ਭਾਜ ਕੈ ਜਾਹੁ ਅਬੈ ਨਹੀ ਅੰਤ ਕੋ ਅੰਤਕੇ ਧਾਮ ਸਿਧੈ ਹੋ।।੧੪੪੮।।

**************************************************************

**ਅਰਥ** – ਹੇ ਕਾਨ੍ਹ! ਕਿਸ ਵਾਸਤੇ, ਹੱਠ ਕਰਕੇ ਰਣਭੂਮੀ ਵਿਚ ਮੇਰੇ ਨਾਲ ਦ੍ਵੰਦ ਯੁੱਧ ਮਚਾਉਂਦਾ ਹੈਂ? ਜੁੱਧ ਦੀ ਗੱਲ ਸਭ ਨਾਲੋਂ ਬੁਰੀ ਹੈ, ਹੇ ਕ੍ਰਿਸ਼ਨ! ਕ੍ਰੋਧ ਕਰਨ ਦਾ ਕੁਝ ਭੀ ਫਲ ਨਹੀਂ ਪਾਵੇਂਗਾ, ਇਸ ਗੱਲ ਨੂੰ ਭੀ ਜਾਣਦਾ ਹੈਂ, ਕਿ ਇਸ ਰਣ ਵਿਚ ਹੁਣ ਮੇਰੇ ਨਾਲ ਲੜ ਕੇ ਤੂੰ ਜੀਊਂਦਾ ਨਹੀਂ ਜਾਵੇਂਗਾ। ਜਾਣਾ ਹੈ, ਤਾਂ ਹੁਣੇ ਹੀ ਭੱਜ ਕੇ ਚਲਾ ਜਾਹ, ਨਹੀਂ ਤਾਂ ਅੰਤ ਨੂੰ ਜਮ ਦੇ ਘਰ ਵਿਚ ਚਲਾ ਜਾਏਂਗਾ।। ੧੪੪੮।।

**ਸਵੈਯਾ।। ਯੋਂ ਸੁਨਿਕੈ ਹਰਿ ਚਾਂਪ ਲਯੋ ਕਰਿ ਤਾਨ ਕੈ ਬਾਨ ਕਉ ਖੈਂਚ ਚਲਾਯੋ।।**
**ਭੂਪਤ ਕਉ ਹਰਿ ਘਾਇਲ ਕੀਨੋ ਹੈ ਸ੍ਰੀ ਪਤਿ ਕਉ ਨ੍ਰਿਪ ਘਾਇ ਲਗਾਯੋ।।**
**ਬੀਰ ਦੁਹੂ ਤਿਹ ਠਉਰ ਬਿਖੈ ਕਬਿ ਰਾਮ ਭਨੈ ਅਤਿ ਜੁੱਧੁ ਮਚਾਯੋ।।**
**ਬਾਨ ਅਪਾਰ ਚਲੇ ਦੁਹੂ ਓਰ ਤੇ ਅਭ੍ਰਨ ਜਿਉ ਦਿਵ ਮੰਡਲ ਛਾਯੋ।।੧੪੪੯।।**

ਪਦ ਅਰਥ – ਦਿਵ ਮੰਡਲ=ਅਕਾਸ਼।।

**ਅਰਥ** – ਖੜਗ ਸਿੰਘ ਪਾਸੋਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਕ੍ਰਿਸ਼ਨ ਜੀ ਨੇ ਹੱਥ ਵਿਚ ਧਨੁੱਖ ਫੜ ਲਿਆ ਅਤੇ ਤੀਰ ਨੂੰ ਖਿੱਚ ਕੇ ਚਲਾ ਦਿੱਤਾ। ਰਾਜੇ ਖੜਗ ਸਿੰਘ ਨੂੰ ਕ੍ਰਿਸ਼ਨ ਨੇ ਜ਼ਖਮੀ ਕਰ ਦਿੱਤਾ, ਅਤੇ ਕ੍ਰਿਸ਼ਨ ਨੂੰ ਰਾਜੇ ਨੇ ਭੀ ਜ਼ਖਮ ਲਾ ਦਿੱਤਾ। ਦੋਹਾਂ ਸੂਰਮਿਆਂ ਨੇ ਉਸ ਜਗ੍ਹਾ ਵਿਚ, ਰਾਮ ਕਵਿ ਜੀ ਆਖਦੇ ਹਨ, ਬੜਾ ਭਾਰਾ ਜੁੱਧ ਮਚਾਇਆ ਹੈ। ਅਪਾਰ ਹੀ ਤੀਰ ਦੋਹਾਂ ਪਾਸਿਆਂ ਤੋਂ ਚਲਦੇ ਹਨ, ਬੱਦਲਾਂ ਵਾਂਗੂੰ ਤੀਰਾਂ ਨੇ ਸਾਰੇ ਹੀ ਅਕਾਸ਼ ਨੂੰ ਢੱਕ ਲਿਆ ਹੈ।। ੧੪੪੯।।

**ਸਵੈਯਾ।। ਸ੍ਰੀ ਜਦੁਬੀਰ ਸਹਾਇ ਕੇ ਕਾਜ ਜਿਨੋ ਬਰ ਬੀਰਨ ਤੀਰ ਚਲਾਏ।।**
**ਭੂਪਤ ਏਕ ਨ ਬਾਨ ਲਗਯੋ ਲਖਿ ਦੂਰਿ ਤੇ ਬਾਨਨ ਸੌ ਬਹੁ ਘਾਏ।।**
**ਧਾਇ ਪਰੀ ਬਹੁ ਜਾਦਵ ਸੈਨ ਧਵਾਇਕੈ ਸ੍ਯੰਦਨ ਚਾਂਪ ਚਢਾਏ।।**
**ਆਵਤ ਸ੍ਯਾਮ ਭਨੈ ਰਿਸਿ ਕੈ ਨ੍ਰਿਪ ਸੋ ਪਲ ਮੈ ਦਲ ਪੈ ਦਲ ਘਾਏ।।੧੪੫੦।।**

**ਅਰਥ** – ਸ੍ਰੀ ਕ੍ਰਿਸ਼ਨ ਜੀ ਦੀ ਮਦਦ ਕਰਨ ਦੇ ਵਾਸਤੇ ਜਿਨ੍ਹਾਂ ਭੀ ਬਹਾਦਰ ਯੋਧਿਆਂ ਨੇ ਤੀਰ ਚਲਾਏ ਹਨ। ਰਾਜੇ ਖੜਗ ਸਿੰਘ ਨੂੰ ਉਨ੍ਹਾਂ ਵਿਚੋਂ ਇਕ ਤੀਰ ਭੀ ਨਹੀਂ ਵੱਜਾ ਹੈ, ਪਰ ਦੂਰ ਤੋਂ ਹੀ ਨਿਸ਼ਾਨਾ ਕਰਕੇ ਰਾਜੇ ਨੇ ਉਨ੍ਹਾਂ ਨੂੰ ਤੀਰਾਂ ਨਾਲ ਜ਼ਖਮੀ ਕਰ ਦਿੱਤਾ ਹੈ। ਜਾਦਵਾਂ ਦੀ ਬਹੁਤ ਸਾਰੀ ਸੈਨਾਂ ਇਕੋ ਵੈਰੀ ਹੀ ਹੱਲਾ ਕਰਕੇ ਪੈ ਗਈ ਹੈ, ਅਤੇ ਰੱਥਾਂ ਨੂੰ ਭੱਜਾ-ਭੱਜਾ ਕੇ ਧਨੁੱਖਾਂ ਵਿਚ ਤੀਰ ਚੜ੍ਹਾਏ ਹਨ। ਸਿਆਮ ਕਵਿ ਜੀ ਕਹਿੰਦੇ ਹਨ, ਕ੍ਰੋਧ ਕਰਕੇ ਆਉਂਦੀ ਪੈਦਲ ਸੈਨਾਂ ਨੂੰ ਪੱਲ ਵਿਚ ਹੀ ਰਾਜੇ ਖੜਗ ਸਿੰਘ ਨੇ ਮਾਰ ਸੁੱਟਿਆ ਹੈ।। ੧੪੫੦।।

**ਏਕ ਗਿਰੇ ਤਜਿ ਪ੍ਰਾਨਨ ਕੋ ਰਨ ਕੀ ਛਿਤਮੈ ਅਤਿ ਜੁੱਧੁ ਮਚੈ ਕੈ।।**

ਏਕ ਗਏ ਭਜਿਕੈ ਇਕ ਘਾਇਲ ਏਕ ਲਰੇ ਮਨ ਕੋਪ ਬਢੈ ਕੈ।।
ਤਉ ਨ੍ਰਿਪ ਲੈ ਕਰ ਮੈ ਕਰਵਾਰ ਦੀਯੋ ਬਹੁ ਖੰਡਨ ਖੰਡਨ ਕੈ ਕੈ।।
ਭੂਪ ਕੋ ਪਉਰਖ ਹੈ ਮਹਬੂਬ ਨਿਹਾਰ ਰਹੇ ਸਭ ਆਸ਼ਕ ਹ੍ਵੈ ਕੈ।। ੧੪੫੧।।

ਅਰਥ – ਕਈ ਸੂਰਮੇ ਰਣਭੂਮੀ ਵਿਚ ਬੜਾ ਭਿਆਨਕ ਯੁੱਧ ਰਚਾ ਕੇ ਅੰਤ ਪ੍ਰਾਣ ਤਿਆਗ ਗਏ ਹਨ। ਕਈ ਇਕ ਰਾਜੇ ਭੱਜ ਗਏ ਹਨ, ਕਈ ਇਕ ਘਾਇਲ ਹੋ ਗਏ ਹਨ, ਅਤੇ ਕਈ ਇਕ ਮਨ ਵਿਚ ਕ੍ਰੋਧ ਨੂੰ ਵਧਾ ਕੇ ਲੜ ਰਹੇ ਹਨ। ਤਦ ਰਾਜੇ ਨੇ ਹੱਥ ਵਿਚ ਤਲਵਾਰ ਲੈ ਕੇ, ਬਹੁਤ ਸਾਰੇ ਸੂਰਬੀਰਾਂ ਨੂੰ ਟੁਕੜੇ-ਟੁਕੜੇ ਕਰ ਕੇ ਸੁੱਟ ਦਿੱਤਾ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਰਾਜੇ ਦੇ ਬਲ ਰੂਪ ਮਸ਼ੂਕ ਨੂੰ ਸੂਰਮੇ ਆਸ਼ਕ ਰੂਪ ਹੋ ਕੇ ਵੇਖ ਰਹੇ ਹਨ।। ੧੪੫੧।।

ਸਵੈਯਾ।।ਅਉਰ ਕਿਤੇ ਬਲਬੰਡ ਹੁਤੇ ਕਬਿ ਸਜਾਮ ਜਿਤੇ ਨ੍ਰਿਪ ਕੋਪ ਪਛਾਰੇ।।
ਸੁੱਧ ਪ੍ਰਬੀਨ ਸੁ ਬੀਰ ਬਡੇ ਰਿਸਿ ਸਾਥ ਸੋਊ ਛਿਨ ਮਾਹਿ ਸੰਘਾਰੇ।।
ਸਜੰਦਨ ਕਾਟਿ ਦਏ ਤਿਨ ਕੇ ਗਜ ਬਾਜ ਘਨੇ ਸੰਗਿ ਬਾਨਨ ਮਾਰੇ।।
ਰੁਦ੍ਰ ਕੋ ਖੇਲੁ ਕੀਯੋ ਰਨ ਮੈ ਜੋਊ ਜੀਵਤ ਤੇ ਤਜਿ ਜੁੱਧੁ ਪਧਾਰੇ।। ੧੪੫੨।।

ਅਰਥ – ਸਿਆਮ ਕਵਿ ਜੀ ਕਹਿੰਦੇ ਹਨ ਹੋਰ ਜਿੰਨੇ ਭੀ ਬਹਾਦਰ ਯੋਧੇ ਸਨ, ਕ੍ਰੋਧ ਕਰਕੇ ਰਾਜੇ ਨੇ ਉਨ੍ਹਾਂ ਵਿਚੋਂ ਕਿੰਨਿਆਂ ਨੂੰ ਪਛਾੜ ਦਿੱਤਾ ਹੈ। ਜੋ ਵੱਡੇ ਵੱਡੇ ਯੋਧੇ ਵਿਦਿਆ ਵਿਚ ਪ੍ਰਬੀਨ ਸਨ, ਇਕ ਪਲ ਵਿਚ ਹੀ ਕ੍ਰੋਧ ਨਾਲ ਉਨ੍ਹਾਂ ਸਭਨਾਂ ਨੂੰ ਨਾਸ ਕਰ ਦਿੱਤਾ ਹੈ। ਉਨ੍ਹਾਂ ਦੇ ਰੱਥ ਤੋੜ ਸੁੱਟੇ ਹਨ, ਅਤੇ ਤੀਰਾਂ ਦੇ ਨਾਲ ਹੀ ਬਹੁਤ ਸਾਰੇ ਹਾਥੀ-ਘੋੜੇ ਮਾਰ ਦਿੱਤੇ ਹਨ। ਰਣਭੂਮੀ ਵਿਚ 'ਰੁਦ੍ਰ' ਦਾ ਖੇਲ ਹੋਇਆ ਹੈ, ਜੋ ਜੀਊਂਦੇ ਬਚੇ ਹਨ, ਉਹ ਜੁੱਧ ਨੂੰ ਛੱਡ ਕੇ ਭੱਜ ਗਏ ਹਨ।। ੧੪੫੨।।

ਸਵੈਯਾ। ਸੈਨ ਭਜਾਇਕੈ ਧਾਇਕੈ ਆਇਕੈ ਰਾਮ ਅਉ ਸਜਾਮ ਕੇ ਸਾਥ ਅਰਜੋ ਹੈ।।
ਲੈ ਬਰਛਾ ਜਮਧਾਰ ਗਦਾ ਅਸ ਕ੍ਰੁਧ ਹ੍ਵੈ ਜੁੱਧ ਨਿਸ਼ੰਗਿ ਕਰਜੋ ਹੈ।।
ਤਉ ਬਹੁਰੋ ਕਬਿ ਸਜਾਮ ਭਨੈ ਧਨੁ ਬਾਨ ਸੰਭਾਰ ਕੈ ਪਾਨ ਧਰਜੋ ਹੈ।।
ਜਿਉ ਘਨ ਬੂੰਦਨ ਤਿਉ ਸਰ ਸਿਉ ਕਮਲਾਪਤਿ ਕੋ ਤਨ ਤਾਲ ਭਰਜੋ ਹੈ।। ੧੪੫੩।।

ਅਰਥ – ਯਾਦਵਾਂ ਦੀ ਫ਼ੌਜ ਨੂੰ ਭਜਾ ਕੇ, ਅਤੇ ਆਪ ਧਾਵਾ ਕਰਕੇ ਆਕੇ ਬਲਿਰਾਮ ਤੇ ਕ੍ਰਿਸ਼ਨ ਦੇ ਨਾਲ ਅੜ ਖੜੋਤਾ ਹੈ। ਬਰਛਾ, ਜਮਦਾੜ੍ਹ, ਗਦਾ ਤੇ ਤਲਵਾਰ ਲੈ ਕੇ, ਕ੍ਰੋਧਵਾਨ ਹੋ ਕੇ ਨਿਸ਼ੰਗ ਹੀ ਯੁੱਧ ਨੂੰ ਕੀਤਾ ਹੈ। ਸਿਆਮ ਕਵਿ ਕਹਿੰਦਾ ਹੈ ਤਦ ਫਿਰ ਧਨੁੱਖ-ਬਾਨ ਨੂੰ ਸੰਭਾਲ ਕੇ ਹੱਥ ਵਿਚ ਫੜ ਲਿਆ ਹੈ। ਜਿਵੇਂ ਅਕਾਸ਼ ਵਿਚੋਂ ਬੂੰਦਾਂ ਡਿਗਦੀਆਂ ਹਨ, ਉਸੇ ਤਰ੍ਹਾਂ ਹੀ ਤੀਰ ਚਲਦੇ ਹਨ, ਮਾਨੋਂ ਕ੍ਰਿਸ਼ਨ ਦਾ ਸਰੀਰ ਤਲਾਉ ਸਮਾਨ ਹੈ, ਜੋ ਤੀਰਾਂ ਰੂਪ ਬੂੰਦਾਂ ਨਾਲ ਭਰ ਗਿਆ ਹੈ।। ੧੪੫੩।।

**ਦੋਹਰਾ।। ਬੇਧਿਓ ਜਬ ਤਨ ਕ੍ਰਿਸ਼ਨ ਰਿਸ ਇੰਦ੍ਰਾਸਤਰ ਸੰਧਾਨ।।**
**ਮੰਤ੍ਰਨ ਸਿਉ ਅਭਿਮੰਤ੍ਰ ਕਰਿ ਗਹਿ ਧਨੁ ਛਾਡਿਓ ਬਾਨ।। ੧੪੫੪।।**

ਪਦ ਅਰਥ- ਇੰਦ੍ਰਾਸਤਰ=ਇੰਦ੍ਰ ਅਸਤਰ।।

ਅਰਥ - ਜਦ ਤਨ ਵਿੰਨ੍ਹਿਆ ਗਿਆ, ਤਦ ਕ੍ਰਿਸ਼ਨ ਨੇ ਕ੍ਰੋਧ ਨਾਲ ਇੰਦ੍ਰ ਅਸਤਰ ਨੂੰ ਜੋੜ ਲਿਆ। ਫਿਰ ਮੰਤ੍ਰਾਂ ਨਾਲ ਅਭਮੰਤ੍ਰਨ ਕਰਕੇ, ਧਨੁੱਖ ਨੂੰ ਫੜ ਕੇ ਤੀਰ ਨੂੰ ਛੱਡ ਦਿੱਤਾ।। ੧੪੫੪।।

**ਸਵੈਯਾ।। ਇੰਦ੍ਰ ਤੇ ਆਦਿਕ ਬੀਰ ਜਿਤੇ ਤਬ ਹੀ ਸਰ ਛੂਟਤ ਭੂ ਪਰ ਆਏ।।**
**ਰਾਮ ਭਨੈ ਅਗਨਾਯੁਧ ਲੈ ਨ੍ਰਿਪ ਕਉ ਲਖਕੈ ਕਰਿ ਕੋਪ ਚਲਾਏ।।**
**ਭੂਪ ਸਰਾਸਨ ਲੈ ਸੁ ਕਟੇ ਅਪਨੇ ਸਰ ਲੈ ਸੁਰ ਕੇ ਤਨ ਲਾਏ।।**
**ਘਾਇਲ ਸ੍ਰਉਨ ਭਰੇ ਲਖਿਕੈ ਸੁਰਰਾਜ ਡਰੈ ਮਿਲਿਕੈ ਸਭ ਧਾਏ।। ੧੪੫੫।।**

ਅਰਥ - ਇੰਦ੍ਰ ਤੋਂ ਲੈ ਕੇ, ਜਿੰਨੇ ਭੀ ਸੂਰਮੇ ਸਨ, ਤੀਰ ਦੇ ਛੁੱਟਦਿਆਂ ਹੀ ਉਹ ਸਾਰੇ ਹੀ ਧਰਤੀ ਉਤੇ ਆ ਗਏ। 'ਰਾਮ' ਕਵਿ ਜੀ ਕਹਿੰਦੇ ਹਨ, ਉਹ ਹੱਥ ਵਿਚ ਅਗਨ ਸ਼ਸਤ੍ਰ ਲੈ ਕੇ ਤੇ ਰਾਜੇ ਨੂੰ ਨਿਸ਼ਾਨਾ ਕਰਕੇ ਕ੍ਰੋਧ ਨਾਲ ਚਲਾਉਣ ਲੱਗ ਪਏ। ਰਾਜੇ ਖੜਗ ਸਿੰਘ ਨੇ ਧਨੁੱਖ ਬਾਣ ਲੈ ਕੇ, ਉਨ੍ਹਾਂ ਦੇ ਸ਼ਸਤ੍ਰਾਂ ਦੇ ਵਾਰ ਕਰ ਸੁੱਟੇ ਅਤੇ ਆਪਣੇ ਤੀਰ ਦੇਵਤਿਆਂ ਦੇ ਸਰੀਰ ਵਿਚ ਮਾਰੇ। ਜਦ ਜ਼ਖਮੀ ਹੋ ਕੇ, ਲਹੂ ਨਾਲ ਲੇਥੁ-ਪੇਥੂ ਹੋ ਗਏ ਤਾਂ ਆਪਣਾ ਸਰੀਰ ਖੂਨ ਨਾਲ ਭਰਿਆ ਸੋਚਕੇ ਇੰਦ੍ਰ ਰਾਜਾ ਡਰ ਗਿਆ ਅਤੇ ਫਿਰ ਕੱਠੇ ਹੋ ਕੇ ਸਾਰੇ ਹੱਲਾ ਕਰਕੇ ਜਾ ਪਏ ।। ੧੪੫੫।।

**ਸਵੈਯਾ।। ਦੇਵ ਰਵਾਦਿਕ ਬੀਰ ਘਨੇ ਕਬਿ ਸਜਾਮ ਭਨੇ ਅਤਿ ਕੋਪ ਤਏ ਹੈ।।**
**ਲੈ ਬਰਛੀ ਕਰਵਾਰ ਗਦਾ ਸੁ ਸਭੈ ਰਿਸਿ ਭੂਪ ਸੋ ਆਇ ਖਏ ਹੈ।।**
**ਆਨ ਇਕੱਤ੍ਰ ਭਏ ਰਨ ਮੈ ਜਸੁ ਤਾ ਛਬਿ ਕੋ ਕਬਿ ਭਾਖ ਦਏ ਹੈ।।**
**ਭੂਪ ਕੇ ਬਾਨ ਸੁਗੰਧ ਕੇ ਲੈਬੇ ਕਉ ਭਉਰ ਮਨੋ ਇਕ ਠਉਰ ਭਏ ਹੈ।। ੧੪੫੬।।**

ਪਦ ਅਰਥ - ਰਵਾਦਿਕ=ਸੂਰਜ ਵਰਗੇ।। ਕਰਵਾਰ=ਤਲਵਾਰ। ਖਏ=ਜੁੱਟੇ।।

ਅਰਥ - ਸਿਆਮ ਕਵਿ ਜੀ ਆਖਦੇ ਹਨ, ਸੂਰਜ ਵਰਗੇ ਬਹੁਤ ਸਾਰੇ ਸੂਰਮੇ ਬੜੇ ਭਾਰੇ ਕ੍ਰੋਧ ਨਾਲ ਲਾਲ ਹੋ ਗਏ ਹਨ। ਹੱਥਾਂ ਵਿਚ ਤਲਵਾਰਾਂ, ਬਰਛੀਆਂ ਤੇ ਗੁਰਜ ਲੈ ਕੇ, ਸਾਰੇ ਹੀ ਕ੍ਰੋਧ ਕਰਕੇ ਰਾਜੇ ਨਾਲ ਆਣ ਜੁੱਟੇ ਹਨ। ਰਣਭੂਮੀ ਵਿਚ ਆਕੇ ਸਾਰੇ ਇਕੱਠੇ ਹੋ ਗਏ ਹਨ, ਗ੍ਰੰਥ-ਕਰਤਾ ਨੇ ਉਨ੍ਹਾਂ ਦੀ ਉਪਮਾ ਇਸ ਤਰ੍ਹਾਂ ਕੀਤੀ ਹੈ. ਜਿਵੇਂ ਦੇਵਤਿਆਂ ਰੂਪ ਭੌਰੇ ਰਾਜੇ ਤੀਰਾਂ ਰੂਪ ਸੁਗੰਧੀ ਨੂੰ ਲੈਣ ਲਈ ਇਕੱਠੇ ਹੋਏ ਹਨ।। ੧੪੫੬।।

************************************************************

ਦੋਹਰਾ।। ਦੇਵਨ ਮਿਲ ਖੜਗੇਸ਼ ਕਉ ਘੇਰਿ ਚਹੂੰ ਦਿਸ ਲੀਨ।।
ਤਬ ਭੂਪਤ ਧਨੁ ਬਾਨ ਲੈ ਕਹੋ ਜੁ ਪਉਰਖ ਕੀਨ।। ੧੪੫੭।।

*ਪਦ ਅਰਥ* - ਪਉਰਖ=ਬਹਾਦਰੀ।।

*ਅਰਥ* - ਦੇਵਤਿਆਂ ਨੇ ਕੱਠੇ ਹੋ ਕੇ, ਖੜਗ ਸਿੰਘ ਨੂੰ ਚੌਹਾਂ ਪਾਸਿਆਂ ਤੋਂ ਘੇਰ ਲਿਆ। ਉਸ ਵੇਲੇ ਰਾਜੇ ਖੜਗ ਸਿੰਘ ਨੇ ਆਪਣੇ ਹੱਥ ਵਿਚ ਧਨੁੱਖ ਬਾਣ ਲੈ ਕੇ, ਜੋ ਬਹਾਦਰੀ ਕੀਤੀ ਹੈ, ਉਹ ਆਖਦੇ ਹਾਂ।। ੧੪੫੭।।

## ਕਬਿਯੋ ਬਾਚ।।

ਸਵੈਯਾ।।ਸੂਰ ਕੋ ਦ੍ਵਾਦਸ ਬਾਨਨ ਬੇਧਿਕੈ ਅਉ ਸਸ ਕੋ ਦਸ ਬਾਨ ਲਗਾਏ।।
ਔਰ ਸਚੀਪਤਿ ਕਉ ਸਰ ਸਉ ਸੁ ਲਗੈ ਤਨ ਭੇਦਕੈ ਪਾਰ ਪਰਾਏ।।
ਜੱਛ ਜਿਤੇ ਸੁਰ ਕਿੰਨਰ ਗੰਧ੍ਰਬ ਤੇ ਸਭ ਤੀਰਨ ਸੋ ਨ੍ਰਿਪ ਘਾਏ।।
ਕੇਤਕ ਭਾਜਿ ਗਏ ਰਨ ਤੇ ਡਰਿ ਕੇਤਕਿ ਤਉ ਰਨ ਮੈਂ ਠਹਰਾਏ।। ੧੪੫੮।।

*ਅਰਥ* - ਗ੍ਰੰਥ ਕਰਤਾ ਜੀ ਕਹਿੰਦੇ ਹਨ—ਖੜਗ ਸਿੰਘ ਨੇ ਬਾਰਾਂ ਤੀਰਾਂ ਨਾਲ ਸੂਰਜ ਨੂੰ ਜ਼ਖ਼ਮੀ ਕਰ ਦਿੱਤਾ ਅਤੇ ਚੰਦ੍ਰਮਾਂ ਨੂੰ ਦਸ ਤੀਰ ਮਾਰੇ। ਫਿਰ ਇੰਦ੍ਰ ਨੂੰ ਸੌ ਤੀਰ ਮਾਰਿਆ, ਉਹ ਤੀਰ ਇੰਦ੍ਰ ਦੇ ਸਰੀਰ ਵਿਚ ਜਾ ਕੇ ਲੱਗੇ ਤਾਂ ਸਰੀਰ ਨੂੰ ਪਾੜ ਕੇ ਪਰਲੇ ਪਾਸੇ ਨਿਕਲ ਗਏ। ਹੋਰ ਜਿੰਨੇ ਭੀ ਜੱਛ, ਦੇਵਤੇ, ਕਿੰਨਰ ਤੇ ਗੰਧਰਬ ਸਨ, ਉਨ੍ਹਾਂ ਸਾਰਿਆਂ ਨੂੰ ਰਾਜੇ ਨੇ ਤੀਰਾਂ ਨਾਲ ਜ਼ਖ਼ਮੀ ਕਰ ਦਿੱਤਾ। ਰਾਜੇ ਦੀ ਮਾਰ ਤੋਂ ਡਰ ਕੇ, ਕਈ ਤਾਂ ਭੱਜ ਕੇ ਰਣਭੂਮੀ ਵਿਚੋਂ ਹੀ ਚਲੇ ਗਏ ਹਨ ਅਤੇ ਕਿੰਨੇ ਉਥੇ ਖੜੇ ਰਹੇ ਹਨ।। ੧੪੫੮।।

ਸਵੈਯਾ। ਜੁੱਧ ਭਯੋ ਸੁ ਘਨੋ ਜਬ ਹੀ ਤਬ ਇੰਦ੍ਰ ਰਿਸੇ ਕਰਿ ਸਾਂਗ ਲਈ ਹੈ।।
ਸਜਾਮ ਭਨੈ ਬਲ ਕੋ ਕਰਿਕੈ ਤਿਹ ਭੂਪ ਕੇ ਊਪਰਿ ਡਾਰ ਦਈ ਹੈ।।
ਸ੍ਰੀ ਖੜਗੇਸ਼ ਸਰਾਸਨ ਲੈ ਸਰ ਕਾਟ ਦਈ ਉਪਮਾ ਸੁ ਭਈ ਹੈ।।
ਬਾਨ ਭਯੋ ਖਗਰਾਜ ਮਨੋ ਬਰਛੀ ਜਨੋ ਨਾਗਨ ਭੱਛ ਗਈ ਹੈ।। ੧੪੫੯।।

*ਅਰਥ* - ਜਦੋਂ ਬੜਾ ਘਮਸਾਨ ਜੁਧ ਹੋਇਆ, ਤਦੋਂ ਇੰਦ੍ਰ ਨੇ ਕ੍ਰੋਧਵਾਨ ਹੋ ਕੇ ਹੱਥ ਵਿਚ ਬਰਛੀ ਫੜ ਲਈ ਹੈ। ਸਿਆਮ ਕਵਿ ਜੀ ਆਖਦੇ ਹਨ-ਉਸ ਨੇ ਸਰੀਰ ਦਾ ਬਲ ਕਰਕੇ ਉਹ ਬਰਛੀ ਰਾਜੇ ਦੇ ਉਤੇ ਸੁੱਟ ਦਿੱਤੀ ਹੈ। ਅਗੋਂ ਖੜਗ ਸਿੰਘ ਨੇ ਹੱਥ ਵਿਚ ਧਨੁੱਖ ਲੈ ਕੇ, ਤੀਰ ਦੇ ਨਾਲ ਬਰਛੀ ਕੱਟ ਸੁੱਟੀ ਹੈ, ਉਸ ਦੀ ਉਪਮਾ ਇਉਂ ਜਾਣੀ ਜਾ ਸਕਦੀ ਹੈ ਮਾਨੋਂ ਬਰਛੀ-ਰੂਪ ਨਾਗਣੀ

ਉੱਤਰੀ ਆਉਂਦੀ ਨੂੰ ਰਾਜੇ ਦੇ ਤੀਰਾਂ ਰੂਪ ਗਰੜ ਨੇ ਰਾਹ ਵਿਚ ਹੀ ਖਾ ਲਿਆ ਹੈ।। ੧੪੫੯।।

ਸਵੈਯਾ।। ਪੀੜਤ ਹ੍ਵੈ ਸਭ ਬਾਨਨ ਸੋ ਪੁਨਿ ਇੰਦ੍ਰ ਤੇ ਆਦਿਕ ਬੀਰ ਭਜਾਏ।।
ਸੂਰ ਸਸੀ ਰਨ ਤਜਾਗ ਭਜੇ ਅਪਨੇ ਮਨਿ ਮੈ ਅਤਿ ਤ੍ਰਾਸ ਬਢਾਏ।।
ਖਾਇਕੈ ਘਾਇ ਘਨੇ ਤਨ ਮੈ ਭਜ ਗੇ ਸਭ ਹੀ ਨ ਕੋਊ ਠਹਰਾਏ।।
ਜਾਇ ਬਸੇ ਅਪੁਨੇ ਪੁਰ ਮੈ ਸੁਰ ਸ਼ੋਕ ਭਰੇ ਸਭ ਲਾਜ ਲਜਾਏ।। ੧੪੬੦।।

ਅਰਥ - ਸਾਰੇ ਦੇਵਤੇ ਤੀਰਾਂ ਦੇ ਨਾਲ ਦੁਖੀ ਹੋ ਕੇ, ਇੰਦ੍ਰ ਆਦਿਕ ਸਾਰੇ ਹੀ ਸੂਰਮੇ ਭੱਜ ਗਏ ਹਨ। ਸੂਰਜ ਤੇ ਚੰਦ੍ਰਮਾਂ ਰਣਭੂਮੀ ਨੂੰ ਛੱਡ ਕੇ ਭੱਜ ਗਏ ਹਨ ਅਤੇ ਆਪਣੇ ਮਨ ਵਿਚ ਬੜਾ ਹੀ ਡਰ ਮੰਨ ਰਹੇ ਹਨ। ਆਪਣੇ ਸਰੀਰਾਂ ਉਤੇ ਬਹੁਤ ਸਾਰੇ ਜ਼ਖਮ ਖਾ ਕੇ, ਸਾਰੇ ਹੀ ਭੱਜ ਗਏ ਹਨ, ਕੋਈ ਭੀ ਠਹਰਿਆ ਨਹੀਂ ਹੈ। ਜਾ ਕੇ ਆਪੋ ਆਪਣੀਆਂ ਪੁਰੀਆਂ ਵਿਚ ਵੱਸ ਗਏ ਹਨ, ਸਾਰੇ ਦੇਵਤੇ ਸ਼ੋਕ ਦੇ ਭਰੇ ਹੋਏ ਸ਼ਰਮ ਨਾਲ ਸ਼ਰਮਿੰਦੇ ਹੋ ਰਹੇ ਹਨ।। ੧੪੬੦।।

ਦੋਹਰਾ।। ਜਬੈ ਸਕਲ ਸੁਰ ਭਜ ਗਏ ਤਬ ਨ੍ਰਿਪ ਕੀਨੋ ਮਾਨ।।
ਧਨਖ ਤਾਨ ਕਰ ਮੈ ਪ੍ਰਬਲ ਹਰਿ ਪਰ ਮਾਰੇ ਬਾਨ।। ੧੪੬੧।।

ਅਰਥ - ਜਦ ਸਾਰੇ ਦੇਵਤੇ ਭੱਜ ਗਏ ਤਦ ਰਾਜੇ ਖੜਗ ਸਿੰਘ ਨੂੰ ਮਾਣ ਹੋ ਗਿਆ। ਫਿਰ ਉਸਨੇ ਧਨੁੱਖ ਨੂੰ ਖਿੱਚ ਖਿੱਚ ਕੇ, ਬੜੇ ਹੀ ਜ਼ੋਰ ਨਾਲ, ਕ੍ਰਿਸ਼ਨ ਦੇ ਉਤੇ ਤੀਰ ਮਾਰੇ ਹਨ।। ੧੪੬੧।।

ਤਬ ਹਰਿ ਰਿਸਿ ਕੈ ਕਰਿ ਲਯੋ ਰਾਛਸ ਅਸਤ੍ਰ ਸੰਧਾਨ।।
ਮੰਤ੍ਰਨ ਸਿਉ ਅਭਿਮੰਤ੍ਰ ਕਰਿ ਛਾਡਿਓ ਅਦਭੁਤ ਬਾਨ।। ੧੪੬੨।।

ਪਦ ਅਰਥ - ਸੰਧਾਨ=ਸ਼ਿਸਤ ਬੰਨ੍ਹ ਕੇ ਨਿਸ਼ਾਨਾ ਕਰਨਾ।। ਅਭਿਮੰਤ੍ਰ=ਸ਼ਕਤੀਵਾਨ।।

ਅਰਥ - ਤਦ ਫਿਰ ਕ੍ਰਿਸ਼ਨ ਜੀ ਨੇ ਕ੍ਰੋਧਵਾਨ ਹੋ ਕਰਕੇ, ਹੱਥ ਵਿਚ 'ਰਾਛਸ ਅਸਤ੍ਰ' ਫੜਕੇ ਰਾਜੇ ਦਾ ਨਿਸ਼ਾਨਾ ਕੀਤਾ ਅਤੇ ਮੰਤ੍ਰਾਂ ਨਾਲ ਉਸ ਤੀਰ ਨੂੰ ਅਭਿਮੰਤ੍ਰ ਕਰਕੇ ਉਹ ਅਚਰਜ ਤੀਰ ਛੱਡ ਦਿੱਤਾ।। ੧੪੬੨।।

ਸਵੈਯਾ।। ਦੈਤ ਅਨੇਕ ਭਏ ਤਿਹ ਤੇ ਬਲਬੰਡ ਕੁਰੂਪ ਭਯਾਨਕ ਕੀਨੇ।।
ਚੱਕ੍ਰ ਧਰੇ ਜਮਦਾਰ ਛੁਰੀ ਅਸ ਢਾਲ ਗਦਾ ਬਰਛੀ ਕਰ ਲੀਨੇ।।
ਮੂਸਲ ਔਰ ਪ੍ਰਹਾਰ ਉਖਾਰ ਲੀਏ ਕਰਿ ਮੈ ਦ੍ਰੁਮ ਪਾਤਿ ਬਿਹੀਨੇ।।
ਦਾਂਤਿ ਬਢਾਇ ਕੈ ਨੈਨ ਤਚਾਇ ਕੈ ਆਇ ਕੈ ਭੂਪਤਿ ਕੋ ਭਯ ਦੀਨੇ।।੧੪੬੩।।

ਅਰਥ - ਉਸ ਤੀਰ ਤੋਂ ਅਨੇਕਾਂ ਹੀ ਦੈਂਤ ਪੈਦਾ ਹੋ ਗਏ, ਜੋ ਬੜੇ ਹੀ ਬਲਵੰਡ, ਕਰੂਪ

*******************************************************
ਤੇ ਡਰਾਵਣੇ ਬਣੇ ਹੋਏ ਸਨ। ਜਿਨ੍ਹਾਂ ਨੇ ਚਕ੍ਰ ਧਾਰਨ ਕੀਤੇ ਹੋਏ ਹਨ, ਅਤੇ ਕਟਾਰ, ਛੁਰੀ, ਤਲਵਾਰ, ਢਾਲ ਗਦਾ ਤੇ ਬਰਛੀ ਹੱਥਾਂ ਵਿਚ ਫੜੀ ਹੋਈ ਹੈ। ਮੋਹਲੇ ਅਤੇ ਪਹਾੜ ਅਤੇ ਪੱਤ੍ਰਾਂ ਤੋਂ ਹੀਣੇ ਦਰੱਖਤ ਪੁੱਟ ਕਰਕੇ ਹੱਥਾਂ ਵਿਚ ਚੁੱਕੇ ਹੋਏ ਹਨ। ਉਹ ਵੱਡੇ ਵੱਡੇ ਦੰਦਾਂ ਨੂੰ ਕੱਢ ਕੇ ਤੇ ਅੱਖਾਂ ਨੂੰ ਕ੍ਰੋਧ ਨਾਲ ਲਾਲ ਕਰ ਕੇ, ਖੜਗ ਸਿੰਘ ਕੋਲ ਆ ਕੇ ਉਸਨੂੰ ਡਰਾਉਣ ਲਗੇ ਹਨ।। ੧੪੬੩।।

ਸ੍ਵੈਯਾ।। ਕੇਸ ਵਡੇ ਸਿਰ ਬੇਸ ਬੁਰੇ ਅਰ ਦੇਹ ਮੈ ਰੋਮ ਵਡੇ ਜਿਨ ਕੇ।।
ਮੁਖ ਸੋ ਨਰ ਹਾਡਨ ਚਾਬਤ ਹੈਂ ਪੁਨ ਦਾਂਤ ਸੋ ਦਾਂਤ ਬਜੇ ਤਿਨ ਕੇ।।
ਸਰ ਸ੍ਰੋਨਤ ਕੇ ਅਖੀਆਂ ਜਿਨ ਕੀ ਸੰਗ ਕੌਨ ਭਿਰੈ ਬਲ ਕੈ ਇਨ ਕੇ।।
ਸਰਚਾਂਪ ਚਢਾਇ ਕੈ ਰੈਨ ਫਿਰੈਂ ਸਭ ਕਾਮ ਕਰੈਂ ਨਿਤ ਪਾਪਨ ਕੇ।।੧੪੬੪।।

ਅਰਥ - ਜਿਨ੍ਹਾਂ ਦੇ ਸਿਰ ਤੇ ਵੱਡੇ ਵੱਡੇ ਕੇਸ ਹਨ, ਸ਼ਕਲਾਂ ਬੁਰੀਆਂ ਹਨ, ਅਤੇ ਦੇਹਾਂ ਉਤੇ ਵੱਡੇ ਵੱਡੇ ਵਾਲ ਉੱਗੇ ਹੋਏ ਹਨ। ਜੋ ਮੂੰਹ ਨਾਲ ਮਨੁੱਖਾਂ ਦੇ ਹੱਡਾਂ ਨੂੰ ਚੱਬ ਰਹੇ ਹਨ, ਅਤੇ ਉਨ੍ਹਾਂ ਦੇ ਦੰਦਾਂ ਨਾਲ ਦੰਦ ਵੱਜ ਰਹੇ ਹਨ। ਜਿਨ੍ਹਾਂ ਦੀਆਂ ਅੱਖੀਆਂ ਲਹੂ ਦੇ ਸਮਾਨ ਲਾਲ ਹੋ ਰਹੀਆਂ ਹਨ, ਇਨ੍ਹਾਂ ਦੇ ਨਾਲ ਬਲ ਕਰਕੇ ਕੌਣ ਭਿੜ ਸਕਦਾ ਹੈ? ਜੋ ਸਦਾ ਪਾਪਾਂ ਦੇ ਹੀ ਕੰਮ ਕਰਦੇ ਹਨ ਤੇ ਧਨੁੱਖ ਵਿਚ ਬਾਣ ਚੜ੍ਹਾ ਕੇ ਸਾਰੀ ਰਾਤ ਫਿਰਦੇ ਰਹਿੰਦੇ ਹਨ।। ੧੪੬੪।।

ਸ੍ਵੈਯਾ।। ਧਾਇ ਪਰੇ ਮਿਲ ਕੈ ਉਤ ਰਾਛਸ ਭੂਪ ਇਤੇ ਥਿਰ ਠਾਂਢੋ ਰਹਿਯੋ ਹੈ।।
ਡਾਢਸੁ ਕੈ ਅਪਣੇ ਮਨ ਕੋ ਰਿਸ ਸ਼ੱਤ੍ਰਨ ਕੋ ਇਹ ਭਾਂਤ ਕਹਿਯੋ ਹੈ।।
ਆਜ ਸਭੈ ਹਨਿਹੋਂ ਰਨ ਮੈ ਕਹਿ ਯੋ ਬਤੀਯਾ ਧਨ ਬਾਨ ਗਹਿਯੋ ਹੈ।।
ਯੌਨ੍ਰਿਪ ਕੋ ਅਤਿ ਧੀਰਜ ਪੇਖਕੈ ਦਾਨਵ ਕੋ ਦਲ ਰੀਝ ਰਹਿਯੋ ਹੈ।। ੧੪੬੫।।

ਅਰਥ - ਉਧਰੋਂ ਸਾਰੇ ਰਾਖਸ਼ ਕੱਠੇ ਹੋ ਕੇ ਆ ਪਏ ਹਨ, ਅਤੇ ਇਧਰ ਰਾਜਾ ਖੜਗ ਸਿੰਘ ਅਚੱਲ ਹੋ ਕੇ ਖੜੋ ਰਿਹਾ ਹੈ। ਆਪਣੇ ਮਨ ਨੂੰ ਪੱਕਾ ਕਰਕੇ, ਫਿਰ ਰਾਜੇ ਨੇ ਕ੍ਰੋਧ ਕਰਕੇ ਵੈਰੀਆਂ ਨੂੰ ਇਸ ਤਰ੍ਹਾਂ ਆਖਿਆ ਹੈ। ਤੁਸਾਂ ਸਾਰਿਆਂ ਨੂੰ ਅੱਜ ਹੀ ਜੰਗ ਵਿਚ ਮਾਰ ਦੇਂਦਾ ਹਾਂ, ਇਹ ਗੱਲ ਆਖ ਕੇ ਧਨੁਖ ਬਾਣ ਫੜ ਲਿਆ ਹੈ। ਇਸ ਤਰ੍ਹਾਂ ਨਾਲ ਰਾਜੇ ਦਾ ਵੱਡਾ ਭਾਰਾ ਧੀਰਜ ਵੇਖ ਕੇ ਰਾਖਸ਼ਾਂ ਦੀ ਫੌਜ ਪ੍ਰਸੰਨ ਹੋ ਰਹੀ ਹੈ।। ੧੪੬੫।।

ਸ੍ਵੈਯਾ।। ਤਾਨ ਕਮਾਨ ਮਹਾ ਬਲਵਾਨ ਸੁ ਸ਼ੱਤ੍ਰਨ ਕੋ ਬਹੁ ਬਾਨ ਚਲਾਏ।।
ਏਕਨ ਕੀ ਭੁਜ ਕਾਟਿ ਦਈ ਰਿਸ ਏਕਨ ਕੇ ਉਰ ਮੈ ਸਰ ਲਾਏ।।
ਘਾਇਲ ਏਕ ਗਿਰੇ ਰਨ ਮੈ ਲਖ ਕਾਇਰ ਛਾਡ ਕੈ ਖੇਤ ਪਰਾਏ।।
ਏਕ ਮਹਾਂ ਬਲਵੰਤ ਦਯੰਤ ਰਹੈ ਥਿਰ ਹ੍ਵੈ ਤਿਨ ਬੈਨ ਸੁਨਾਏ।। ੧੪੬੬।।

ਅਰਥ – ਮਹਾਂ ਬਲਵਾਨ ਰ਼ਾਜੇ ਨੇ ਧਨੁੱਖ ਖਿੱਚ ਕੇ, ਵੈਰੀਆਂ ਨੂੰ ਬਹੁਤ ਸਾਰੇ ਤੀਰ ਮਾਰੇ। ਇਕਨਾਂ ਦੀ ਬਾਹ ਕੱਟ ਸੁੱਟੀ ਅਤੇ ਕ੍ਰੋਧ ਨਾਲ ਇਕਨਾਂ ਦੀਆਂ ਛਾਤੀਆਂ ਵਿਚ ਤੀਰ ਮਾਰੇ। ਕਈ ਇਕ ਜ਼ਖਮੀ ਹੋ ਕੇ ਰਣਭੂਮੀ ਵਿਚ ਡਿੱਗੇ ਪਏ ਹਨ, ਜਿਨ੍ਹਾਂ ਨੂੰ ਵੇਖ ਕੇ ਕਾਇਰ ਲੋਕ ਰਣਭੂਮੀ ਛੱਡਕੇ ਭੱਜ ਗਏ ਹਨ। ਕਈ ਇਕ ਵੱਡੇ ਭਾਰੇ ਬਲਵਾਨ ਦੈਂਤ ਅਚੱਲ ਹੋ ਕੇ ਖੜੇ ਰਹੇ ਹਨ ਅਤੇ ਉਨ੍ਹਾਂ ਨੇ ਇਸ ਤਰ੍ਹਾਂ ਦੇ ਬਚਨ ਕਹੇ ਹਨ।। ੧੪੬੬।।

**ਸ੍ਵੈਯਾ।। ਕਾਹੇ ਕੋ ਜੂਝ ਕਰੈਂ ਸੁਨ ਰੇ ਨ੍ਰਿਪ ਤੋਹੂ ਕੋ ਜੀਵਤ ਜਾਨ ਨ ਦੈ ਹੈਂ।।**
**ਦੀਰਘ ਦੇਹ ਸਲੋਨੀ ਸੀ ਮੂਰਤਿ ਸੋ ਸਮ ਭੱਛ ਕਹਾਂ ਹਮ ਪੈ ਹੈਂ।।**
**ਤੂ ਨਹੀ ਜਾਨਤ ਹੈਂ ਸੁਨ ਰੇ ਸਠ ਤੋ ਕਹ ਦਾਂਤਨ ਸਾਥ ਚਬੈ ਹੈਂ।।**
**ਤੋਹੀ ਕੇ ਮਾਸ ਕੇ ਖੰਡਨ ਖੰਡ ਕੈ ਪਾਵਕ ਬਾਨ ਮੈ ਭੁੰਜ ਕੈ ਖੈ ਹੈਂ।। ੧੪੬੭।।**

ਅਰਥ – ਹੇ ਰਾਜਨ! ਸੁਣ, ਕਿਸ ਵਾਸਤੇ ਜੰਗ ਕਰਦਾ ਹੈਂ? ਤੈਨੂੰ ਅਸੀਂ ਕਦੇ ਭੀ ਜੀਉਂਦੇ ਨਹੀਂ ਜਾਣ ਦੇਵਾਂਗੇ। ਤੇਰਾ ਲੰਮਾ ਸਰੀਰ ਤੇ ਸੋਹਣੀ ਸੂਰਤ ਹੈ ਇਸ ਵਰਗੀ ਖੁਰਾਕ ਸਾਨੂੰ ਕਿਥੋਂ ਪ੍ਰਾਪਤ ਹੋਣੀ ਹੈ? ਹੇ ਮੂਰਖ! ਸੁਣ, ਤੂੰ ਨਹੀਂ ਜਾਣਦਾ ਹੈਂ, ਕਿ ਅਸੀਂ ਮਨੁੱਖ ਨੂੰ ਖਾਣ ਵਾਲੇ ਰਾਖਸ਼ ਹਾਂ ਤੈਨੂੰ ਦੰਦਾਂ ਨਾਲ ਹੀ ਚੱਬ ਜਾਵਾਂਗੇ। ਤੇਰੇ ਹੀ ਮਾਸ ਦੇ ਟੁਕੜੇ ਕਰਕੇ, ਤੀਰਾਂ ਰੂਪ ਅੱਗ ਦੇ ਨਾਲ ਭੁੰਨ ਕੇ ਖਾਵਾਂਗੇ।। ੧੪੬੭।।

**ਦੋਹਰਾ।। ਯੌ ਸੁਨਕੈ ਤਿਹ ਬੈਨ ਕੋ ਨ੍ਰਿਪ ਬੋਲਿਯੋ ਰਿਸ ਖਾਇ।।**
**ਜੋ ਹਮ ਤੇ ਭਜਿ ਜਾਇ ਤਿਹ ਮਾਤਾ ਦੂਧ ਅਪਾਇ।। ੧੪੬੮।।**

ਪਦ ਅਰਥ – ਅਪਾਇ=ਅਭੋਖ, ਹਰਾਮ।।

ਅਰਥ – ਉਨ੍ਹਾਂ ਦੇ ਇਸ ਤਰ੍ਹਾਂ ਦੇ ਬਚਨ ਸੁਣ ਕੇ ਰਾਜਾ ਖੜਗ ਸਿੰਘ ਗੁੱਸਾ ਖਾਕੇ ਕਹਿਣ ਲੱਗਾ। ਜੋ ਕੋਈ ਮੇਰੇ ਸਾਹਮਣੇ ਤੋਂ ਭੱਜ ਕੇ ਜਾਏਗਾ, ਉਸਦੇ ਲਈ ਮਾਂ ਦਾ ਦੁੱਧ ਹੀ ਹਰਾਮ ਹੈ।। ੧੪੬੮।।

**ਏਕੁ ਬੈਨ ਸੁਨ ਦਾਨਵੀ ਸੈਨ ਪਰੇ ਸਭ ਧਾਇ।।**
**ਚਹੂੰ ਓਰ ਘੇਰਿਯੋ ਨ੍ਰਿਪਤਿ ਖੇਤ ਬਾਰ ਕੀ ਨਜਾਇ।। ੧੪੬੯।।**

ਅਰਥ – ਇਹ ਇਕੋ ਹੀ ਗੱਲ ਸੁਣ ਕੇ ਰਾਖਸ਼ਾਂ ਦੀ ਸਾਰੀ ਹੀ ਫੌਜ ਹੱਲਾ ਕਰਕੇ ਜਾ ਪਈ। ਉਸ ਨੇ ਜਾ ਕੇ ਰਾਜੇ ਨੂੰ ਚੌਹਾਂ ਪਾਸਿਆਂ ਤੋਂ ਇਸ ਤਰ੍ਹਾਂ ਘੇਰਾ ਪਾ ਲਿਆ, ਜਿਸ ਤਰ੍ਹਾਂ ਖੇਤ ਨੂੰ ਵਾੜ ਨੇ ਘੇਰਾ ਪਾਇਆ ਹੁੰਦਾ ਹੈ।। ੧੪੬੯।।

**ਚੌਪਈ।। ਅਸੁਰਨ ਘੇਰ ਖੜਗਸਿੰਘ ਲੀਨੋ।। ਤਬ ਨ੍ਰਿਪ ਕੋਪ ਘਨੋ ਮਨ ਕੀਨੋ।।**
**ਧਨਖ ਬਾਨ ਕਰਿ ਬੀਚ ਸੰਭਾਰੇ।। ਸ਼ਤ੍ਰ ਅਨੇਕ ਮਾਰ ਹੀ ਡਾਰੇ।। ੧੪੭੦।।**

****************************************************************
ਅਰਥ - ਜਦ ਦੈਂਤਾਂ ਨੇ ਖੜਗ ਸਿੰਘ ਨੂੰ ਘੇਰ ਲਿਆ, ਤੱਦੋਂ ਰਾਜੇ ਨੇ ਮਨ ਵਿਚ ਬੜਾ ਭਾਰੀ ਕ੍ਰੋਧ ਕੀਤਾ। ਹੱਥ ਵਿਚ ਧਨੁੱਖ ਬਾਣ ਫੜ ਲਿਆ ਅਤੇ ਅਨੇਕਾਂ ਵੈਰੀਆਂ ਨੂੰ ਮਾਰ ਹੀ ਸੁੱਟਿਆ ।। ੧੪੭੦।।

ਕ੍ਰੂਰ ਕਰਮ ਇਕ ਰਾਛਸ ਨਾਮਾ।। ਜਿਨ ਜੀਤੇ ਆਗੇ ਸੰਗ੍ਰਾਮਾ।।
ਸੋ ਤਬ ਹੀ ਨ੍ਰਿਪ ਸਾਮੁਹਿ ਗਯੋ।। ਅਤ ਹੀ ਜੁਝ ਦੁਹਨ ਕੋ ਭਯੋ।। ੧੪੭੧।।

ਅਰਥ - ਇਕ ਰਾਖਸ਼ ਦਾ ਨਾਮ 'ਕ੍ਰੂਰ ਕਰਮ' ਸੀ, ਜਿਸਨੇ ਅੱਗੇ ਬਹੁਤ ਸਾਰੇ ਜੰਗ ਜਿੱਤੇ ਹੋਏ ਸਨ। ਉਹ ਉਸੇ ਵੇਲੇ ਰਾਜੇ ਦੇ ਸਾਹਮਣੇ ਚਲਾ ਗਿਆ, ਫਿਰ ਦੋਹਾਂ ਜੋਧਿਆਂ ਦਾ ਬੜਾ ਭਾਰਾ ਜੁੱਧ ਹੋਇਆ।। ੧੪੭੧।।

ਸ੍ਵੈਯਾ।। ਆਯੁਧ ਲੈ ਸਭ ਹੀ ਅਪਣੇ ਜਬ ਹੀ ਵਹ ਭੂਪਤਿ ਸੰਗ ਅਰਿਯੋ ਹੈ।।
ਜੁੱਧ ਅਨੇਕ ਪ੍ਰਕਾਰ ਕੀਯੋ ਰਨ ਕੀ ਛਿਤ ਤੇ ਕੋਊ ਨਾਹਿ ਟਰਿਯੋ ਹੈ।।
ਤੌ ਨ੍ਰਿਪ ਲੈ ਕਰ ਮੈ ਅਸਿ ਕੋ ਰਿਪ ਮੂੰਡ ਕਟਿਯੋ ਗਿਰ ਭੂਮ ਪਰਿਯੋ ਹੈ।।
ਦੇਹ ਛੁਟਿਯੋ ਨਹੀ ਕੋਪ ਹਟਿਯੋ ਨਿਜ ਓਠ ਕੋ ਦਾਂਤਨ ਸੌ ਪਕਰਿਯੋ ਹੈ।। ੧੪੭੨।।

ਅਰਥ - ਉਸੇ ਵੇਲੇ ਉਹ ਆਪਣੇ ਸਾਰੇ ਹੀ ਸ਼ਸਤ੍ਰ ਲੈ ਕੇ, ਜੰਗ ਕਰਨ ਲਈ ਰਾਜੇ ਨਾਲ ਅੜ ਖੜੋਤਾ ਹੈ। ਕਈ ਤਰ੍ਹਾਂ ਨਾਲ ਯੁੱਧ ਕੀਤਾ ਕੋਈ ਵੀ ਰਣਭੂਮੀ ਵਿਚੋਂ ਪਿਛਾਂਹ ਨਹੀਂ ਹਟਿਆ। ਤਦ ਫਿਰ ਰਾਜੇ ਨੇ ਹੱਥ ਵਿਚ ਤਲਵਾਰ ਲੈ ਕੇ, ਦੁਸ਼ਮਣ ਦਾ ਸਿਰ ਕੱਟ ਕੇ ਧਰਤੀ ਉਤੇ ਸੁੱਟ ਦਿੱਤਾ। ਉਸ ਦੀ ਦੇਹ ਛੁੱਟ ਗਈ ਹੈ, ਪਰ ਕ੍ਰੋਧ ਨਹੀਂ ਹਟਿਆ ਹੈ, ਇਸ ਕਰਕੇ ਉਸ ਨੇ ਆਪਣੇ ਹੋਠਾਂ ਨੂੰ ਦੰਦਾਂ ਨਾਲ ਪਕੜਿਆ ਹੋਇਆ ਹੈ।। ੧੪੭੨।।

ਦੋਹਰਾ।। ਕ੍ਰੂਰ ਕਰਮ ਕੋ ਖੜਗ ਸਿੰਘ ਜਬ ਮਾਰਿਯੋ ਰਨ ਠਉਰ।।
ਅਸੁਰਨ ਕੀ ਸੈਨਾ ਹੁਤੀ ਦਾਨਵ ਨਿਕਸਿਯੋ ਔਰ।। ੧੪੭੩।।

ਅਰਥ - ਜਦ ਕ੍ਰੂਰ ਕਰਮ ਨੂੰ ਖੜਗ ਸਿੰਘ ਨੇ ਰਣਭੂਮੀ ਵਿਚ ਮਾਰ ਲਿਆ। ਤਦ ਰਾਖਸ਼ਾਂ ਦੀ ਜੋ ਸੈਨਾਂ ਸੀ ਉਸ ਦੇ ਵਿਚੋਂ ਇਕ ਹੋਰ ਦੈਂਤ ਨਿਕਲ ਕੇ ਆ ਗਿਆ।। ੧੪੭੩।।

ਸੋਰਠਾ।। ਕ੍ਰੂਰ ਦੈਂਤ ਜਿਹ ਨਾਮ ਬਡੋ ਦੈਂਤ ਬਲਵੰਡ ਅਤਿ।।
ਆਗੇ ਬਹੁ ਸੰਗ੍ਰਾਮ ਲਰਿਯੋ ਅਰਿਯੋ ਨਾਹਨ ਡਰਿਯੋ।। ੧੪੭੪।।

ਅਰਥ - ਜਿਸਦਾ ਨਾਉਂ 'ਕ੍ਰੂਰ ਦੈਂਤ' ਹੈ, ਉਹ ਦੈਂਤ ਬਹੁਤ ਹੀ ਭਾਰੀ ਬਲਵਾਨ ਹੈ। ਉਹ ਅਗੇ ਭੀ ਬਹੁਤ ਜੰਗ ਲੜਿਆ ਹੈ ਅਤੇ ਵੈਰੀਆਂ ਪਾਸੋਂ ਕਦੇ ਡਰਿਆ ਨਹੀਂ ਹੈ, ਸਦਾ ਹੀ ਡਟਿਆ ਰਿਹਾ ਹੈ।। ੧੪੭੪।।

ਚੌਪਈ।। ਕ੍ਰੂਰ ਕਰਮ ਬਧ ਨੈਨ ਨਿਹਾਰਿਯੋ।। ਤਬ ਹੀ ਅਪਨੋ ਖੜਗ ਸੰਭਾਰਿਯੋ।।
ਕ੍ਰੂਰ ਦੈਂਤ ਰਿਸ ਨ੍ਰਿਪ ਪਰ ਧਾਯੋ।। ਮਾਨੋ ਕਾਲ ਮੇਘ ਉਮਡਾਯੋ।। ੧੪੭੫।।

ਅਰਥ – ਜਦੋਂ ਹੀ ਕ੍ਰੂਰ ਕਰਮ ਨੂੰ ਮਰਦਾ ਹੋਇਆ ਅੱਖਾਂ ਨਾਲ ਵੇਖਿਆ, ਤਦੋਂ ਹੀ ਉਸਨੇ ਆਪਣਾ ਖੜਗ ਸੰਭਾਲ ਲਿਆ। ਕ੍ਰੂਰ ਦੈਂਤ ਕ੍ਰੋਧ ਕਰਕੇ ਰਾਜੇ ਉਤੇ ਧਾਵਾ ਕਰਕੇ ਇਸ ਤਰ੍ਹਾਂ ਆ ਕੇ ਪਿਆ, ਮਾਨੋਂ ਕਾਲ ਰੂਪ ਬਦਲ ਚੜ੍ਹਕੇ ਆਇਆ ਹੈ।। ੧੪੭੫।।

ਆਵਤ ਹੀ ਤਿਹ ਭੂਪ ਪਚਾਰਿਯੋ।। ਜਾਹੁ ਕਹਾਂ ਮੁਝ ਬੰਧ ਪਛਾਰਿਯੋ।।
ਹੌ ਤੁਮ ਸੋ ਅਬ ਜੁੱਧ ਮਚੈ ਹੈਂ।। ਭ੍ਰਾਤ ਗਯੋ ਜਹ ਤੋਹਿ ਪਠੈ ਹੈਂ।। ੧੪੭੬।।

ਅਰਥ – ਉਸ ਨੇ ਆਉਂਦਿਆਂ ਹੀ ਰਾਜੇ ਨੂੰ ਲਲਕਾਰਾ ਮਾਰਿਆ "ਖੜਾ ਰਹੁ, ਹੁਣ ਤੂੰ ਜਾਂਦਾ, ਕਿਥੇ ਹੈਂ? ਤੂੰ ਮੇਰੇ ਭਰਾ ਨੂੰ ਮਾਰ ਸੁੱਟਿਆ ਹੈ। ਮੈਂ ਹੁਣ ਤੇਰੇ ਨਾਲ ਯੁੱਧ ਕਰਕੇ ਤੈਨੂੰ ਆਪਣੇ ਭਰਾ ਦੇ ਕੋਲ ਹੀ ਭੇਜ ਦਿਆਂਗਾ"।। ੧੪੭੬।।

ਯੋ ਕੈਹ ਕੈ ਤਬ ਖੜਗ ਸੰਭਾਰਿਯੋ।। ਅਤਿ ਪ੍ਰਚੰਡ ਬਲ ਕੋਪ ਪ੍ਰਹਾਰਿਯੋ।।
ਭੂਪਤਿ ਲਖਿਯੋ ਕਾਟਿ ਅਸਿ ਦੀਨੋ।। ਸੋਊ ਮਾਰ ਰਨ ਭੀਤਰ ਲੀਨੋ।। ੧੪੭੭।।

ਅਰਥ – ਇਸ ਤਰ੍ਹਾਂ ਆਖ ਕੇ, ਤਦ ਉਸ ਨੇ ਖੰਡਾ ਸੰਭਾਲਿਆ, ਅਤੇ ਵੱਡੇ ਭਾਰੇ ਬਲ ਨਾਲ ਕ੍ਰੋਧ ਕਰਕੇ ਵਾਰ ਕੀਤਾ। ਰਾਜੇ ਖੜਗ ਸਿੰਘ ਨੇ ਖੰਡੇ ਦਾ ਵਾਰ ਹੁੰਦਾ ਜਾਣਿਆ ਤਾਂ ਖੰਡੇ ਨਾਲ ਖੰਡਾ ਤੋੜ ਸੁੱਟਿਆ ਅਤੇ ਉਸਨੂੰ ਭੀ ਜੰਗ ਵਿਚ ਮਾਰ ਲਿਆ।। ੧੪੭੭।।

ਦੋਹਰਾ।। ਕ੍ਰੂਰ ਦੈਂਤ ਔ ਕ੍ਰੂਰ ਕ੍ਰਮ ਦੋਊ ਗਏ ਜਮ ਧਾਮ।।
ਸੈਨਾ ਤਿਨ ਕੀ ਸ਼ਸਤ੍ਰ ਲੈ ਘੇਰਿਯੋ ਨ੍ਰਿਪ ਸੰਗ੍ਰਾਮ।। ੧੪੭੮।।

ਅਰਥ – ਜਦ ਕ੍ਰੂਰ ਕਰਮ ਅਤੇ ਕ੍ਰੂਰ ਦੈਂਤ ਦੋਵੇਂ ਹੀ ਜਮ ਲੋਕ ਨੂੰ ਚਲੇ ਗਏ। ਤਦ ਉਨ੍ਹਾਂ ਦੀ ਫ਼ੌਜ ਨੇ ਸ਼ਸਤ੍ਰ ਲੈ ਕੇ, ਰਾਜੇ ਨੂੰ ਰਣਭੂਮੀ ਵਿਚ ਘੇਰ ਲਿਆ।। ੧੪੭੮।।

ਸ੍ਵੈਯਾ।। ਰੋਸ ਕੀਯੋ ਤਿਨਹੂੰ ਮਨ ਮੈਂ ਜੋਉ ਦੈਂਤ ਬਚੇ ਨ੍ਰਿਪ ਊਪਰ ਧਾਏ।।
ਬਾਨ ਕਮਾਨ ਗਦਾ ਬਰਛੀ ਅਗਨਾਯੁਧ ਲੈ ਕਰ ਕੋਪ ਬਢਾਏ।।
ਤੌ ਨ੍ਰਿਪ ਤੀਰ ਸਰਾਸਨ ਲੈ ਸਭ ਆਵਤ ਬਾਟ ਮੈ ਕਾਟ ਗਿਰਾਏ।।
ਆਪਨੇ ਕਾਢ ਨਿਖੰਗਹੁ ਤੇ ਸਰ ਸ਼ੱਤ੍ਰਨ ਕੇ ਉਰ ਬੀਚ ਲਗਾਏ।। ੧੪੭੯।।

ਅਰਥ – ਜਿਹੜੇ ਦੈਂਤ ਜੀਉਂਦੇ ਬਚੇ ਸਨ, ਉਹ ਕ੍ਰੋਧ ਵਧਾ ਕੇ ਤੇ ਹੱਲਾ ਕਰਕੇ ਰਾਜੇ ਉਤੇ ਜਾ ਪਏ। ਤੀਰ, ਕਮਾਨ, ਗਦਾ, ਬਰਛੀ ਤੇ ਅਗਨ ਸ਼ਸਤ੍ਰ ਹੱਥਾਂ ਵਿਚ ਲੈ ਕੇ ਅਤੇ ਕ੍ਰੋਧ ਵਧਾ ਕੇ

ਚਲਾਉਂਦੇ ਹਨ। ਤਦ ਫਿਰ ਰਾਜਾ ਹੱਥ ਵਿਚ ਤੀਰ ਕਮਾਨ ਲੈ ਕੇ, ਵੈਰੀਆਂ ਵਲੋਂ ਆਉਂਦੇ ਹੋਏ ਸ਼ਸਤ੍ਰਾਂ ਨੂੰ ਕੱਟ ਕੱਟ ਕੇ ਸੁੱਟੀ ਜਾਂਦਾ ਹੈ। ਆਪਣੇ ਭੱਥੇ ਵਿਚੋਂ ਤੀਰ ਕੱਢਕੇ ਚਲਾਉਂਦਾ ਹੈ, ਅਤੇ ਵੈਰੀਆਂ ਦੀ ਛਾਤੀ ਵਿਚ ਮਾਰੀ ਜਾਂਦਾ ਹੈ।। ੧੪੭੯।।

**ਚੌਪਈ।। ਤਬ ਸਭ ਸ਼ੱਤ੍ਰ ਭਾਜ ਕੈ ਗਏ।। ਕੋਊ ਸਨਮੁਖ ਹੋਤ ਨ ਭਏ।।**
**ਅਧਿਕ ਦੈਂਤ ਜਮ ਲੋਕ ਪਠਾਏ।। ਜੀਅਤਿ ਰਹੇ ਰਨ ਤਜਾਗ ਪਰਾਏ।। ੧੪੮੦।।**

*ਅਰਥ* - ਤਦ ਸਾਰੇ ਦੁਸ਼ਮਣ ਭੱਜ ਕੇ ਚਲੇ ਗਏ ਅਤੇ ਕੋਈ ਭੀ ਸਾਹਮਣੇ ਨਾ ਹੋ ਸਕਿਆ। ਬਹੁਤੇ ਦੈਂਤ ਮਾਰ ਕੇ ਜਮਪੁਰੀ ਘੱਲ ਦਿੱਤੇ, ਜਿਹੜੇ ਜੀਉਂਦੇ ਰਹੇ, ਉਹ ਭੀ ਰਣਭੂਮੀ ਛੱਡ ਕੇ ਭੱਜ ਗਏ ।। ੧੪੮੦।।

**ਸ੍ਵੈਯਾ।। ਭਾਜ ਗਏ ਸਭ ਦੈਂਤ ਜਬੈ ਤਬ ਭੂਪ ਰਿਸਿਓ ਹਰਿ ਕੋ ਸਰ ਮਾਰੇ।।**
**ਲਾਗਤ ਹੀ ਕਬਿ ਸਜਾਮ ਕਹੈ ਤਨ ਸ੍ਰੀ ਜਦੁਬੀਰ ਕੋ ਚੀਰ ਪਧਾਰੇ।।**
**ਬੇਧਿ ਕੈ ਔਰਨ ਕੇ ਤਨ ਕੋ ਪੁਨ ਔਰਨ ਜਾਇ ਲਗੇ ਸੁ ਸੰਘਾਰੇ।।**
**ਦੇਖਹੁ ਪੌਰਖ ਭੂਪਤਿ ਕੌ ਅਬ ਏਕ ਹੈ ਆਪ ਅਨੇਕ ਬਿਦਾਰੇ।। ੧੪੮੧।।**

*ਅਰਥ* - ਜਦ ਸਾਰੇ ਦੈਂਤ ਭੱਜ ਗਏ ਤਦ ਰਾਜੇ ਨੇ ਕ੍ਰੋਧ ਕਰਕੇ ਕ੍ਰਿਸ਼ਨ ਨੂੰ ਤੀਰ ਮਾਰੇ। ਗ੍ਰੰਥ ਕਰਤਾ ਜੀ ਆਖਦੇ ਹਨ, ਤੀਰ ਵੱਜਦਿਆਂ ਹੀ ਸ੍ਰੀ ਕ੍ਰਿਸ਼ਨ ਜੀ ਦੇ ਸਰੀਰ ਨੂੰ ਚੀਰਕੇ ਪਾਰ ਲੰਘਦੇ ਜਾ ਰਹੇ ਹਨ ਕਈਆਂ ਦੇ ਸਰੀਰਾਂ ਵਿਚੋਂ ਪਾਰ ਹੋ ਕੇ ਹੋਰਨਾਂ ਨੂੰ ਜਾਕੇ ਮਾਰ ਸੁੱਟਦੇ ਹਨ। ਰਾਜੇ ਦਾ ਬਲ ਵੇਖੋ, ਜੋ ਆੱਪ ਇਕੱਲਾ ਹੋ ਕੇ ਭੀ, ਅਨੇਕਾਂ ਨੂੰ ਮਾਰ ਰਿਹਾ ਹੈ।। ੧੪੮੧।।

**ਚੌਪਈ।। ਸ੍ਰੀ ਹਰਿ ਜਲ ਕੋ ਅਸਤ੍ਰ ਚਲਾਯੋ।। ਸੋ ਛੂਟ ਕੈ ਨ੍ਰਿਪ ਊਪਰ ਆਯੋ।।**
**ਬਰਨ ਸਿੰਘ ਮੂਰਤਿ ਧਰਿ ਆਏ।। ਸਰਤਨ ਕੀ ਸੈਨਾ ਸੰਗ ਲਿਆਏ।। ੧੪੮੨।।**

*ਪਦ ਅਰਥ* - ਸਿੰਘ=ਸੂਰਮਾ।। ਸਰਤਨ=ਨਦੀਆਂ।।

*ਅਰਥ* - ਸ੍ਰੀ ਕ੍ਰਿਸ਼ਨ ਜੀ ਨੇ ਜਲ ਦਾ ਅਸਤ੍ਰ ਚਲਾਇਆ, ਉਹ ਛੁੱਟਦਿਆਂ ਹੀ ਰਾਜੇ ਖੜਗ ਸਿੰਘ ਦੇ ਉਤੇ ਆ ਗਿਆ। 'ਬਰਨ' ਦੇਵਤਾ ਸੂਰਮੇ ਦਾ ਸਰੂਪ ਧਾਰ ਕਰਕੇ ਆਇਆ, ਅਤੇ ਨਦੀਆਂ ਦੀ ਫ਼ੌਜ ਨਾਲ ਲੈ ਕੇ ਆਇਆ ਹੈ।। ੧੪੮੨।।

**ਆਵਤ ਸਿੰਘਨ ਸ਼ਬਦਿ ਸੁਨਾਯੋ।। ਬਾਰਰਾਜ ਅਤਿ ਰਿਸ ਕਰਿ ਧਾਯੋ।।**
**ਸੁਨਤ ਸ਼ਬਦ ਕਾਂਪੇ ਪੁਰ ਤੀਨੋ।। ਇਨ ਨ੍ਰਿਪ ਮਨ ਮੈ ਤ੍ਰਾਸ ਨ ਕੀਨੋ।। ੧੪੮੩।।**

*ਪਦ ਅਰਥ* - ਬਾਰਰਾਜ=ਜਲ ਦਾ ਰਾਜਾ, ਵਰਨ ਦੇਵਤਾ।।

ਅਰਥ - ਆਉਂਦਿਆਂ ਹੀ ਸੂਰਮਿਆਂ ਨੇ ਸ਼ਬਦ ਸੁਣਾਇਆ - ਹੇ ਰਾਜਨ! 'ਵਰਨ ਦੇਵਤਾ' ਵੱਡਾ ਭਾਰਾ ਕ੍ਰੋਧ ਕਰਕੇ ਤੇਰੇ ਉਤੇ ਹੱਲਾ ਕਰਕੇ ਆਇਆ ਹੈ। ਉਨ੍ਹਾਂ ਦੀ ਅਵਾਜ਼ ਨੂੰ ਸੁਣਦਿਆਂ ਹੀ ਤਿੰਨੇ ਲੋਕ ਕੰਬ ਗਏ। ਪਰ ਇਸ ਰਾਜੇ ਨੇ ਮਨ ਵਿਚ ਭੋਰਾ ਜਿੰਨਾਂ ਭੀ ਡਰ ਨਾ ਮੰਨਿਆ ॥ ੧੪੮੩॥

ਸ੍ਵੈਯਾ॥ ਬਾਨਨ ਸਾਂਗ ਜਲਾਧਿਪ ਕੋ ਕਵਿ ਸ੍ਯਾਮ ਭਨੈ ਤਨ ਤਾੜਨ ਕੀਨੋ॥
ਸਾਤਹੁ ਸਿੰਧਨ ਕੋ ਰਿਸਕੈ ਸਰ ਜਾਲਨ ਸਿਉ ਉਰ ਛੇਦ ਕੈ ਦੀਨੋ॥
ਘਾਇਲ ਕੈ ਸਰਤਾ ਸਗਰੀ ਬਹੁ ਸ੍ਰੋਨਤ ਸੋ ਤਿਹ ਕੋ ਅੰਗ ਭੀਨੋ॥
ਨੈਕੁ ਨ ਠਾਢ ਰਹਿਓ ਰਣ ਮੈਂ ਜਲਿ ਰਾਜ ਭਜਿਓ ਗ੍ਰਿਹਿ ਕੋ ਮਗ ਲੀਨੋ॥ ੧੪੮੪॥

ਪਦ ਅਰਥ–ਜਲਾਧਿਪ=ਵਰਨ ਦੇਵਤਾ॥ਜਾਲਨ=ਝੁੰਡ॥ਸਰਤਾ=ਨਦੀਆਂ॥ਜਲਿਰਾਜ=ਜਲਾਂ ਦਾ ਰਾਜਾ ਵਰਨ ਦੇਵਤਾ॥

ਅਰਥ - ਸਿਆਮ ਕਵਿ ਜੀ ਆਖਦੇ ਹਨ, ਰਾਜੇ ਖੜਗ ਸਿੰਘ ਨੇ ਤੀਰਾਂ ਦੇ ਨਾਲ ਵਰਨ ਦੇਵਤੇ ਦੇ ਸਰੀਰ ਨੂੰ ਚੰਗੀ ਤਰ੍ਹਾਂ ਵਿੰਨ੍ਹ ਦਿੱਤਾ। ਕ੍ਰੋਧ ਕਰਕੇ ਤੀਰਾਂ ਦੇ ਝੁੰਡ ਨਾਲ ਸੱਤਾਂ ਸਮੁੰਦਰਾਂ ਦੀ ਛਾਤੀ ਨੂੰ ਛੇਕ ਛੇਕ ਕਰ ਦਿੱਤਾ। ਸਾਰੀਆਂ ਨਦੀਆਂ ਨੂੰ ਫੱਟੜ ਕਰਕੇ ਉਨ੍ਹਾਂ ਦੇ ਸਰੀਰ ਲਹੂ ਲੁਹਾਨ ਕਰ ਦਿੱਤੇ। ਵਰਨ ਦੇਵਤਾ ਪਲ ਭਰ ਵੀ ਯੁੱਧ-ਭੂਮੀ ਵਿਚ ਅੜ ਨਾ ਸਕਿਆ ਤੇ ਆਪਣੇ ਘਰ ਨੂੰ ਦੌੜ ਗਿਆ॥ ੧੪੮੪॥

ਚੌਪਈ॥ ਜਬੈ ਜਲਾਧਿਪ ਧਾਮ ਸਿਧਾਰੇ॥ ਤਬ ਹਰਿ ਕੋ ਨ੍ਰਿਪ ਪੁਨ ਸਰ ਮਾਰੇ॥
ਤਬ ਜਮ ਕੋ ਹਰਿ ਅਸਤ੍ਰ ਚਲਾਯੋ॥ ਹ੍ਵੈ ਪ੍ਰੱਤਛ ਜਮ ਨ੍ਰਿਪ ਪਰ ਧਾਯੋ॥ ੧੪੮੫॥

ਅਰਥ - ਜਦੋਂ ਜਲਾਂ ਦਾ ਮਾਲਕ ਵਰਨ ਦੇਵਤਾ ਘਰ ਨੂੰ ਚਲਾ ਗਿਆ। ਤਦੋਂ ਫਿਰ ਰਾਜੇ ਨੇ ਕ੍ਰਿਸ਼ਨ ਜੀ ਨੂੰ ਤੀਰ ਮਾਰੇ। ਤਦ ਕ੍ਰਿਸ਼ਨ ਜੀ ਨੇ 'ਜਮ' ਦਾ ਅਵਾਹਨ ਕਰਕੇ ਤੀਰ ਚਲਾ ਦਿੱਤਾ। ਜਿਸ ਕਰਕੇ ਜਮ ਰਾਜਾ ਪ੍ਰਤੱਖ ਹੋ ਕੇ ਰਾਜੇ ਉਤੇ ਚੜ੍ਹ ਆਇਆ॥ ੧੪੮੫॥

ਸ੍ਵੈਯਾ॥ ਬੀਰ ਬਡੋ ਬਿਕ੍ਰ ਦੈਂਤ ਸੁ ਨਾਮਹਿ ਕੋਪ ਹ੍ਵੈ ਸ੍ਰੀ ਖੜਗੇਸ਼ ਪੈ ਧਾਯੋ॥
ਬਾਨ ਕਮਾਨ ਕ੍ਰਿਪਾਨ ਗਦਾ ਬਰਛੀ ਕਰ ਲੈ ਅਤਿ ਜੁੱਧ ਮਚਾਯੋ॥
ਤੀਰ ਚਲਾਵਤ ਭਜੋ ਬਹੁਰੋ ਤਬ ਤਾ ਛਬਿ ਕੋ ਕਵਿ ਭਾਖ ਸੁਨਾਯੋ॥
ਭੂਪ ਕੋ ਬਾਨ ਮਨੋ ਖਗਰਾਜ ਕਟਿਯੋ ਅਰਿ ਕੋ ਸਰ ਨਾਗ ਗਿਰਾਯੋ॥ ੧੪੮੬॥

ਅਰਥ - 'ਬਿਕ੍ਰਤ' ਨਾਮ ਵਾਲਾ ਇਕ ਦੈਂਤ ਵੱਡਾ ਭਾਰਾ ਸੂਰਮਾ ਸੀ, ਜੋ ਕ੍ਰੋਧਵਾਨ ਹੋ ਕੇ ਰਾਜੇ ਖੜਗ ਸਿੰਘ ਉਤੇ ਚੜ੍ਹਕੇ ਆ ਗਿਆ। ਉਸਨੇ ਤੀਰ, ਕਮਾਨ, ਤਲਵਾਰ, ਗਦਾ ਤੇ ਬਰਛੀ ਨੂੰ ਆਪਣੇ ਹੱਥ ਵਿਚ ਲੈ ਕੇ ਬੜਾ ਭਾਰਾ ਯੁੱਧ ਸ਼ੁਰੂ ਕਰ ਦਿੱਤਾ। ਜਦ ਫਿਰ ਉਹ ਤੀਰ ਚਲਾਉਣ ਲੱਗ ਪਿਆ, ਤਦ ਉਸਦੀ ਉਪਮਾ

**************************************************************
ਨੂੰ ਕਵੀ ਜਨਾਂ ਨੇ ਇਸ ਤਰ੍ਹਾਂ ਆਖ ਕੇ ਸੁਣਾਇਆ ਹੈ। ਮਾਨੋਂ ਰਾਜੇ ਖੜਗ ਸਿੰਘ ਦੇ ਗਰੜ ਰੂਪ ਤੀਰ ਵੈਰੀ ਦੇ ਨਾਗ ਰੂਪੀ ਤੀਰਾਂ ਨੂੰ ਰਾਹ ਵਿਚ ਹੀ ਸੁੱਟੀ ਜਾਂਦੇ ਹਨ।। ੧੪੮੬।।

**ਸ੍ਵੈਯਾ।। ਬਿੱਕ੍ਰਤ ਕੋ ਨ੍ਰਿਪ ਮਾਰ ਲਯੋ ਜਮ ਕੋ ਰਿਸ ਕੈ ਪੁਨ ਉੱਤਰ ਦੀਨੋ।।**
**ਕਾ ਭਯੋ ਜੋ ਜਿਯ ਮਾਰ ਘਨੇ ਅਰੁ ਦੰਡ ਵਡੋ ਕਰ ਮੈ ਤੁਮ ਲੀਨੋ।।**
**ਤੋਹਿ ਨ ਜੀਅਤ ਛਾਡਤ ਹੋ ਸੁਨ ਰੇ ਅਬ ਮੋਹਿ ਇਹੈ ਪ੍ਰਨ ਕੀਨੋ।।**
**ਮਾਰਤ ਹੋਂ ਕਰ ਲੈ ਕਰਨੋ ਕਛੁ ਮੋ ਬਲ ਜਾਨਤ ਹੈ ਪੁਰ ਤੀਨੋ।। ੧੪੮੭।।**

ਅਰਥ - ਰਾਜੇ ਖੜਗ ਸਿੰਘ ਨੇ ਬਿਕ੍ਰਤ ਦੈਂਤ ਨੂੰ ਮਾਰ ਲਿਆ ਤਾਂ ਫਿਰ ਕ੍ਰੋਧ ਕਰਕੇ ਜਮ ਨੂੰ ਇਹ ਉੱਤਰ ਦਿੱਤਾ —ਕੀ ਹੋ ਗਿਆ ਜੇਕਰ ਤੂੰ ਹੱਥ ਵਿਚ ਬਹੁਤ ਵੱਡਾ ਡੰਡਾ ਫੜਿਆ ਹੈ ਤੇ ਸਾਰੇ ਜੀਵਾਂ ਨੂੰ ਮਾਰਨ ਵਾਲਾ ਹੈਂ?' ਤੈਨੂੰ ਜੀਊਂਦਾ ਨਹੀਂ ਛੱਡਾਂਗਾ, ਹੇ ਜਮ! ਸੁਣ, ਮੈਂ ਇਹ ਪ੍ਰਣ ਕਰ ਲਿਆ ਹੈ। ਜੋ ਕੁਝ ਤੂੰ ਕਰਨਾ ਚਾਹੁੰਦਾ ਹੈਂ, ਕਰ ਲੈ, ਮੈਂ ਤੈਨੂੰ ਮਾਰਨ ਲੱਗਾ ਹਾਂ, ਕਿਉਂਕਿ ਮੇਰੇ ਬਲ ਨੂੰ ਤਿੰਨੇ ਲੋਕ ਜਾਣਦੇ ਹਨ।। ੧੪੮੭।।

**ਸ੍ਵੈਯਾ।। ਯੌਂ ਕਹਿ ਕੈ ਬਤੀਯਾ ਜਮ ਕੋ ਕਵਿ ਰਾਮ ਕਹੈ ਪੁਨ ਜੁੱਧ ਕੀਓ ਹੈ।।**
**ਭੂਤ ਸ੍ਰਿੰਗਾਲਨ ਕਾਕਨ ਝਾਕਨ ਡਾਕਨ ਸ੍ਰੋਨ ਅਘਾਇ ਪੀਓ ਹੈ।।**
**ਮਾਰਿਯੋ ਮਰੈ ਨ ਕਹੂੰ ਜਮ ਤੇ ਨ੍ਰਿਪ ਮਾਨਹੁ ਅੰਮ੍ਰਿਤ ਪਾਨ ਕੀਓ ਹੈ।।**
**ਪਾਨ ਲੀਓ ਧਨ ਬਾਨ ਜਬੈ ਤਿਨ ਅੰਤਕ ਅੰਤ ਭਜਾਇ ਦੀਓ ਹੈ।। ੧੪੮੮।।**

ਅਰਥ - ਗ੍ਰੰਥ ਕਰਤਾ ਜੀ ਕਹਿੰਦੇ ਹਨ, ਜਮ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਕਹਿ ਕੇ, ਰਾਜੇ ਨੇ ਫਿਰ ਜੁੱਧ ਕੀਤਾ। ਭੂਤਾਂ, ਗਿੱਦੜਾਂ, ਕਾਂਵਾਂ, ਡੈਣਾਂ ਤੇ ਡਾਕਨੀਆਂ ਨੇ ਰੱਜ ਰੱਜ ਕੇ ਸੂਰਮਿਆਂ ਦਾ ਲਹੂ ਪੀਤਾ ਹੈ। ਰਾਜਾ ਜਮ ਤੋਂ ਭੀ ਮਾਰਿਆਂ ਮਰਿਆ ਨਹੀਂ ਹੈ, ਮਾਨੋਂ ਉਸਨੇ ਅੰਮ੍ਰਿਤ ਪੀਤਾ ਹੋਇਆ ਹੈ। ਜਦ ਉਸਨੇ ਹੱਥ ਵਿਚ ਧਨੁੱਖ ਬਾਣ ਲੈ ਲਿਆ, ਤਾਂ ਅੰਤ ਵਿਚ ਜਮ ਨੂੰ ਰਣਭੂਮੀ ਵਿਚੋਂ ਭੱਜਾ ਦਿੱਤਾ ਹੈ।। ੧੪੮੮।।

**ਸੋਰਠਾ।। ਜਬ ਜਮਦੀਓ ਭਜਾਇ ਕ੍ਰਿਸ਼ਨ ਹੇਰਿ ਨ੍ਰਿਪ ਯੌਂ ਕਹਯੋ।।**
**ਲਰਤੇ ਕਿਉਂ ਨਹੀ ਆਇ ਮਹਾਂਰਥੀ ਰਨ ਧੀਰ ਤੁਮ।। ੧੪੮੯।।**

ਅਰਥ - ਜਦੋਂ 'ਜਮਰਾਜ' ਨੂੰ ਰਣ ਵਿਚੋਂ ਭਜਾ ਦਿੱਤਾ, ਤਦ ਕ੍ਰਿਸ਼ਨ ਜੀ ਵੱਲ ਵੇਖ ਕੇ ਰਾਜੇ ਖੜਗ ਸਿੰਘ ਨੇ ਇਸ ਤਰ੍ਹਾਂ ਆਖਿਆ—ਤੁਸੀਂ ਮਹਾਂਰੱਥੀ ਤੇ ਰਣਧੀਰ ਕਹੇ ਜਾਂਦੇ ਹੋ, ਆਪ ਆ ਕੇ ਮੇਰੇ ਨਾਲ ਜੁੱਧ ਕਿਉਂ ਨਹੀਂ ਕਰਦੇ?।। ੧੪੮੯।।

ਸ੍ਵੈਯਾ।। ਜੋ ਹਰਿ ਮੰਤ੍ਰ ਅਰਾਧਤ ਹੈਂ ਤਪ ਸਾਧਤ ਹੈਂ ਮਨ ਮੈਂ ਨਹੀ ਆਯੋ।।
ਜੱਗਜ ਕੀਏ ਬਹੁ ਦਾਨ ਦੀਏ ਸਭ ਖੋਜਤ ਹੈਂ ਕਿਨਹੂੰ ਨਹੀ ਪਾਯੋ।।
ਬ੍ਰਹਮ ਸਚੀ ਪਤਿ ਨਾਰਦ ਸਾਰਦ ਬ੍ਯਾਸ ਪਰਾਸਰ ਸ੍ਰੀ ਸੁਕ ਗਾਯੋ।।
ਸੋ ਬ੍ਰਿਜਰਾਜ ਸਮਾਜ ਮੈ ਆਜ ਹਕਾਰ ਕੈ ਜੁੱਧ ਕੇ ਕਾਜ ਬੁਲਾਯੋ।। ੧੪੯੦।।

ਅਰਥ - ਅਨੇਕਾਂ ਹੀ ਮੰਤ੍ਰਾਂ ਨੂੰ ਅਰਾਧਦੇ ਹਨ, ਅਨੇਕਾਂ ਹੀ ਤਪਾਂ ਨੂੰ ਸਾਧ ਰਹੇ ਹਨ, ਪਰ ਜੋ ਹਰੀ ਇਨ੍ਹਾਂ ਕਰਮਾਂ ਦੇ ਕਰਨ ਵਾਲਿਆਂ ਦੇ ਮਨ ਵਿਚ ਪ੍ਰਗਟ ਨਹੀਂ ਹੋਇਆ ਹੈ। ਕਿੰਨਿਆਂ ਨੇ ਹੀ ਜੱਗ ਕੀਤੇ ਹਨ, ਅਨੇਕਾਂ ਨੇ ਹੀ ਬਹੁਤ ਤਰ੍ਹਾਂ ਦੇ ਦਾਨ ਦਿਤੇ ਹਨ, ਸਾਰੇ ਹੀ ਖੋਜ ਰਹੇ ਹਨ, ਪਰ ਜਿਸ ਹਰੀ ਨੂੰ ਕਿਸੇ ਨੇ ਭੀ ਨਹੀਂ ਪਾਇਆ ਹੈ। ਬ੍ਰਹਮਾ, ਇੰਦ੍ਰ, ਨਾਰਦ, ਸਾਰਦਾ, ਬਿਆਸ, ਪਰਾਸਰ ਤੇ ਸ੍ਰੀ ਸੁਕਦੇਵ ਜੀ ਨੇ ਜਿਸ ਹਰੀ ਦੇ ਗੁਣਾਂ ਨੂੰ ਗਾਵਿਆਂ ਹੈ। ਉਸ ਪ੍ਰਭੂ ਬ੍ਰਿਜ ਦੇ ਰਾਜੇ ਨੂੰ ਰਾਜੇ ਖੜਗ ਸਿੰਘ ਨੇ ਅੱਜ ਸਭਾ ਦੇ ਵਿਚ ਵੰਗਾਰ ਕੇ ਯੁੱਧ ਕਰਨ ਦੇ ਵਾਸਤੇ ਬੁਲਾਇਆ ਹੈ।। ੧੪੯੦।।

ਚੌਪਈ।। ਤਬ ਹਰਿ ਜੱਛ ਅਸਤ੍ਰ ਕਰਿ ਲੀਨੋ।। ਐਂਚ ਕਮਾਨ ਛਾਡ ਸਰ ਦੀਨੋ।।
ਨਲ ਕੂਬਰ ਮਨਗ੍ਰੀਵ ਸੁ ਧਾਏ।। ਸੁਤ ਕੁਬੇਰ ਕੇ ਦ੍ਵੈ ਇਹ ਆਏ।। ੧੪੯੧।।

ਪਦ ਅਰਥ - ਅਸਤ੍ਰ=ਤੀਰ।। ਨਲਕੂਬਰ, ਮਨਗ੍ਰੀਵ=ਕੁਬੇਰ ਦੇ ਪੁੱਤ੍ਰਾਂ ਦੇ ਨਾਮ ।।

ਅਰਥ - ਉਸ ਵੇਲੇ ਕ੍ਰਿਸ਼ਨ ਜੀ ਨੇ 'ਜੱਛ ਅਸਤ੍ਰ' ਹੱਥ ਵਿਚ ਫੜ ਲਿਆ ਅਤੇ ਧਨੁੱਖ ਨੂੰ ਖਿੱਚ ਕੇ ਤੀਰ ਛੱਡ ਦਿੱਤਾ। ਨਲਕੂਬਰ ਤੇ ਮਨਗ੍ਰੀਵ ਧਾਵਾ ਕਰਕੇ ਪਏ ਹਨ। ਇਹ ਦੋਵੇਂ ਕੁਬੇਰ ਦੇ ਪੁਤ੍ਰ ਆਏ ਹਨ।। ੧੪੯੧।।

ਧਨਦ ਜੱਛ ਕਿੰਨਰ ਸੰਗ ਲੀਨੇ।। ਏ ਆਏ ਮਨ ਮੈ ਰਿਸ ਕੀਨੇ।।
ਸਕਲ ਸੈਨ ਤਿਨ ਕੈ ਸੰਗ ਆਈ।। ਧਾਇ ਭੂਪ ਸੋਂ ਕਰੀ ਲਰਾਈ।। ੧੪੯੨।।

ਪਦ ਅਰਥ - ਧਨਦ=ਕੁਬੇਰ।।

ਅਰਥ - ਕੁਬੇਰ ਜੱਛ ਤੇ ਕਿੰਨਰਾਂ ਨੂੰ ਨਾਲ ਲੈ ਕੇ, ਮਨ ਵਿਚ ਕ੍ਰੋਧ ਕਰਕੇ ਇਥੇ ਆਇਆ ਹੈ। ਸਾਰੀ ਫ਼ੌਜ ਉਸ ਦੇ ਨਾਲ ਆਈ ਹੈ, ਹੱਲਾ ਕਰਕੇ ਉਸ ਨੇ ਰਾਜੇ ਨਾਲ ਜੁੱਧ ਕੀਤਾ ਹੈ।। ੧੪੯੨।।

ਸ੍ਵੈਯਾ।। ਕੋਪ ਕੀਏ ਸਭ ਸ਼ਸਤ੍ਰ ਲੀਏ ਕਰ ਮੈ ਮਿਲ ਕੈ ਤਿਹ ਪੈ ਤਬ ਆਏ।।
ਭੂਪ ਨਿਖੰਗ ਤੇ ਕਾਢ ਕੈ ਬਾਨ ਕਮਾਨ ਕੋ ਤਾਨ ਸੁ ਖੈਂਚ ਚਲਾਏ।।
ਹੋਤ ਭਏ ਬਿਰਥੀ ਬਿਨ ਸੂਤ ਘਨੇ ਤਬ ਹੀ ਜਮ ਲੋਕ ਪਠਾਏ।।
ਠਾਢੋ ਨ ਕੋਊ ਰਹਿਯੋ ਤਿਹ ਠੌਰ ਸਭੈ ਗਨ ਕਿੰਨਰ ਜੱਛ ਪਰਾਏ।। ੧੪੯੩।।

************************************************************

ਅਰਥ - ਸਾਰੇ ਇਕੱਠੇ ਹੋ ਕੇ ਸ਼ਸਤ੍ਰ ਲੈ ਕੇ ਕ੍ਰੋਧ ਨਾਲ ਧਾਵਾ ਕਰਕੇ ਪੈ ਗਏ ਹਨ। ਰਾਜਾ ਭੱਥੇ ਵਿਚੋਂ ਤੀਰ ਕੱਢ ਕੇ, ਕਮਾਨ ਵਿਚ ਨਿਸ਼ਾਨਾ ਬੰਨ੍ਹਕੇ ਤੇ ਖਿੱਚ ਖਿੱਚ ਕੇ ਚਲਾਉਂਦਾ ਹੈ। ਸੂਰਮੇ ਰੱਥਾਂ ਅਤੇ ਸਾਰਥੀਆਂ ਤੋਂ ਹੀਣੇ ਹੋ ਗਏ, ਅਤੇ ਬਹੁਤ ਸਾਰਿਆਂ ਨੂੰ ਜਮ ਲੋਕ ਵਿਚ ਭੇਜ ਦਿੱਤਾ ਹੈ। ਉਸ ਜਗ੍ਹਾ ਵਿਚ ਕੋਈ ਭੀ ਖਲੋਤਾ ਨਾ ਰਿਹਾ, ਸਾਰੇ ਹੀ ਗਨ, ਕਿੰਨਰ ਤੇ ਜੱਛ ਰਣਭੂਮੀ ਵਿੱਚੋਂ ਭੱਜ ਗਏ ਹਨ।। ੧੪੯੩।।

**ਸ੍ਵੈਯਾ।। ਰੋਸ ਘਨੋ ਨਲਕੂਬਰ ਕੈ ਸੁ ਫਿਰਿਜੋ ਲਰਬੇ ਕਹੁ ਬੀਰ ਬੁਲਾਏ।।**
**ਸੌਂਹੈਂ ਕੁਬੇਰ ਭਯੋ ਧਨ ਲੈ ਸਰ ਜੱਛ ਜਿਤੇ ਮਿਲ ਕੈ ਪੁਨ ਆਏ।।**
**ਮਾਰ ਹੀ ਮਾਰ ਪੁਕਾਰ ਪਰੈ ਸਭ ਹੀ ਕਰ ਮੈ ਅਸਿ ਲੈ ਚਮਕਾਏ।।**
**ਮਾਨਹੁ ਸ੍ਰੀ ਖੜਗੇਸ਼ ਕੇ ਊਪਰ ਦੰਡ ਲੀਏ ਜਮ ਕੇ ਗਨ ਧਾਏ।। ੧੪੯੪।।**

ਅਰਥ - ਨਲਕੂਬਰ ਨੇ ਬਹੁਤਾ ਗੁੱਸਾ ਕੀਤਾ, ਅਤੇ ਮੁੜ ਫਿਰ ਜੁੱਧ ਕਰਨ ਦੇ ਵਾਸਤੇ ਸੂਰਮੇ ਬੁਲਾ ਲਏ। ਕੁਬੇਰ ਧਨੁਖ ਬਾਣ ਲੈਕੇ ਸਾਹਮਣੇ ਹੋਇਆ ਅਤੇ ਹੋਰ ਜਿੰਨੇ ਭੀ ਜੱਛ ਸਨ, ਸਾਰੇ ਹੀ ਫਿਰ ਕੱਠੇ ਹੋ ਕੇ ਆ ਗਏ। "ਮਾਰ ਲੌ, ਮਾਰ ਲੌ" ਦਾ ਰੌਲਾ ਪੈ ਰਿਹਾ ਸੀ, ਅਤੇ ਸਾਰੇ ਹੀ ਹੱਥਾਂ ਵਿਚ ਤਲਵਾਰਾਂ ਲੈ ਕੇ ਚਮਕਾਉਂਦੇ ਹਨ। ਇਉਂ ਮਲੂਮ ਹੁੰਦਾ ਹੈ ਮਾਨੋ ਸ੍ਰੀ ਖੜਗ ਸਿੰਘ ਦੇ ਉਤੇ ਜਮ ਦੇ ਦੂਤ ਡੰਡੇ ਲੈਕੇ ਤੇ ਹੱਲਾ ਬੋਲ ਕੇ ਆ ਪਏ ਹਨ।। ੧੪੯੪।।

**ਚੌਪਈ।। ਜਬ ਕੁਬੇਰ ਕੋ ਸਭ ਦਲੁ ਆਯੋ।। ਤਬ ਨ੍ਰਿਪ ਮਨ ਮੈ ਕੋਪ ਬਢਾਯੋ।।**
**ਨਿਜ ਕਰ ਮੈ ਧਨ ਬਾਨ ਸੰਭਾਰਿਯੋ।।ਅਗਨਤ ਦਲ ਇਕ ਪਲ ਮੈ ਮਾਰਿਯੋ।।੧੪੯੫।।**

ਅਰਥ - ਜਦ ਕੁਬੇਰ ਦਾ ਸਾਰਾ ਦਲ ਆ ਗਿਆ, ਤਦ ਰਾਜੇ ਦੇ ਮਨ ਵਿਚ ਕ੍ਰੋਧ ਵਧ ਗਿਆ। ਉਸ ਨੇ ਆਪਣੇ ਹੱਥ ਵਿਚ ਧਨੁਖ-ਬਾਣ ਨੂੰ ਸੰਭਾਲਿਆ ਅਤੇ ਇਕ ਪਲ ਵਿਚ ਅਣਗਿਣਤ ਫ਼ੌਜ ਨੂੰ ਮਾਰ ਦਿੱਤਾ।। ੧੪੯੫।।

**ਦੋਹਰਾ।। ਜੱਛ ਸੈਨ ਬਲਬੰਡ ਨ੍ਰਿਪ ਜਮਪੁਰ ਦਈ ਪਠਾਇ।।**
**ਨਲਕੂਬਰ ਘਾਇਲ ਕੀਓ ਅਤਿ ਜੀਯ ਕੋਪ ਬਢਾਇ।। ੧੪੯੬।।**

ਅਰਥ - ਬਲਵੰਡ ਰਾਜੇ ਨੇ ਜੱਛਾਂ ਦੀ ਫ਼ੌਜ ਜਮਪੁਰੀ ਨੂੰ ਭੇਜ ਦਿੱਤੀ। ਫਿਰ ਮਨ ਵਿਚ ਬੜਾ ਗੁੱਸਾ ਖਾਕੇ 'ਨਲਕੂਬਰ' ਨੂੰ ਜ਼ਖਮੀ ਕਰ ਦਿੱਤਾ।। ੧੪੯੬।।

**ਤਬ ਕੁਬੇਰ ਕੇ ਉਰ ਵਿਖੈ ਮਾਰਿਯੋ ਤੀਛਨ ਬਾਨ।।**
**ਲਾਗਤ ਸਰ ਕੇ ਸਟਕਿਓ ਛੂਟ ਗਯੋ ਸਭ ਮਾਨ।। ੧੪੯੭।।**

ਅਰਥ - ਤਦ ਫਿਰ ਰਾਜੇ ਨੇ ਕੁਬੇਰ ਦੀ ਛਾਤੀ ਦੇ ਵਿਚ ਤਿੱਖਾ ਤੀਰ ਮਾਰਿਆ। ਤੀਰ

**************************************************************
ਵਜਦਿਆਂ ਹੀ ਉਸ ਦਾ ਮਾਣ ਟੁੱਟ ਗਿਆ ਤੇ ਪੈਰ ਪਿਛਾਂਹ ਹੱਟ ਗਏ॥ ੧੪੯੭॥

**ਚੌਪਈ॥ ਸੈਨਾ ਸਹਿਤ ਸਭੈ ਭਜ ਗਯੋ॥ ਠਾਢੋ ਨ ਕੋ ਰਨ ਭੀਤਰ ਭਯੋ॥**
**ਮਨ ਕੁਬੇਰ ਅਤਿ ਤ੍ਰਾਸ ਬਢਾਯੋ॥ ਜੁੱਧ ਕਰਨ ਚਿਤ ਬਹੁਰ ਨ ਭਾਯੋ॥ ੧੪੯੮॥**

*ਅਰਥ* - ਸਾਰੀ ਫੌਜ ਦੇ ਸਮੇਤ ਕੁਬੇਰ ਭੱਜ ਗਿਆ, ਰਣਭੂਮੀ ਵਿਚ ਕੋਈ ਖੜਾ ਨਾ ਹੋਇਆ। ਕੁਬੇਰ ਦੇ ਮਨ ਵਿਚ ਬਹੁਤ ਡਰ ਛਾ ਗਿਆ, ਫਿਰ ਉਸ ਦਾ ਚਿੱਤ ਜੁੱਧ ਕਰਨ ਲਈ ਤਿਆਰ ਹੀ ਨਾ ਹੋਇਆ॥ ੧੪੯੮॥

**ਅੜਿੱਲ॥ ਭਾਜ ਜੱਛ ਸਭ ਗਏ ਤਬਹਿ ਹਰਿ ਮਹਾ ਬਲ॥**
**ਰੁਦ੍ਰਾ ਅਸਤ੍ਰ ਦਿਯ ਛਾਡ ਸੁ ਕੰਪਜੋ ਤਲ ਬਿਤਲ॥**
**ਤਬ ਸ਼ਿਵਜੂ ਉਠ ਧਾਏ ਸੂਲ ਸੰਭਾਰ ਕੈ॥**
**ਹੋ ਕਿਉ ਹਰਿ ਸਿਮਰਿਜੋ ਹਮੈ ਇਹੈ ਜੀਅ ਧਾਰ ਕੈ॥ ੧੪੯੯॥**

*ਅਰਥ* - ਜਦ ਸਾਰੇ ਜੱਛ ਭੱਜ ਗਏ, ਤਦ ਮਹਾਂਬਲੀ ਕ੍ਰਿਸ਼ਨ ਜੀ ਨੇ 'ਰੁਦ੍ਰ ਅਸਤ੍ਰ' ਛੱਡ ਦਿੱਤਾ, ਜਿਸ ਨਾਲ ਤਲ ਤੇ ਬਿਤਲ ਕੰਬ ਗਿਆ। ਉਸ ਵੇਲੇ ਸ਼ਿਵਜੀ ਤ੍ਰਿਸੂਲ ਨੂੰ ਹੱਥ ਵਿਚ ਫੜਕੇ ਉੱਠ ਦੌੜਿਆ। ਕਿਉਂਕਿ ਉਸ ਨੇ ਦਿਲ ਵਿਚ ਇਹ ਖਿਆਲ ਧਾਰ ਲਿਆ ਕਿ ਮੈਨੂੰ ਕ੍ਰਿਸ਼ਨ ਜੀ ਨੇ ਯਾਦ ਕੀਤਾ ਹੈ॥ ੧੪੯੯॥

**ਸੰਗ ਰੁੱਦ੍ਰ ਕੈ ਰੁੱਦ੍ਰ ਚਲੇ ਭਟ ਉਠ ਤਬੈ॥**
**ਏਕ ਰਦਨ ਜੂ ਚਲੇ ਸੰਗ ਲੈ ਦਲ ਸਬੈ॥**
**ਔਰ ਸਕਲ ਗਨ ਚਲੇ ਸੁ ਸ਼ਸਤ੍ਰ ਸੰਭਾਰ ਕੈ॥**
**ਹੋ ਕੌਨ ਅਜਿਤ ਪ੍ਰਗਟਜੋ ਭਵ ਕਹੈਂ ਬਿਚਾਰ ਕੈ॥ ੧੫੦੦॥**

*ਅਰਥ* - ਸ਼ਿਵਜੀ ਦੇ ਨਾਲ ਸ਼ਿਵਜੀ ਦੇ ਸੂਰਮੇ ਉੱਠਕੇ ਤੁਰ ਪਏ ਹਨ। ਇਕ ਦੰਦ ਵਾਲੇ ਗਣੇਸ਼ ਜੀ ਭੀ ਸਾਰੀ ਫ਼ੌਜ ਲੈ ਕੇ ਨਾਲ ਤੁਰ ਪਏ ਹਨ। ਹੋਰ ਸਾਰੇ ਗਨ ਭੀ ਆਪੋ ਆਪਣੇ ਸ਼ਸਤ੍ਰ ਲੈ ਕੇ ਤੁਰ ਪਏ ਹਨ ਅਤੇ ਵਿਚਾਰ ਕਰਦੇ ਹੋਏ ਕਹਿੰਦੇ ਹਨ ਕਿ ਜਗਤ ਵਿਚ ਨਾ ਜਿੱਤੇ ਜਾਣ ਵਾਲਾ ਕਿਹੜਾ ਸੂਰਮਾ ਪ੍ਰਗਟ ਹੋ ਗਿਆ ਹੈ?॥ ੧੫੦੦॥

**ਕੋ ਭਟ ਉਪਜਿਯੋ ਜਗਤ ਮੈਂ ਸਭ ਯੌਂ ਕਰਤ ਬਿਚਾਰ॥**
**ਸ਼ਿਵ ਸਿਖਿ ਬਾਹਨ ਗਨ ਸਹਿਤ ਆਏ ਰਨ ਰਿਸਿ ਧਾਰ॥ ੧੫੦੧॥**

*ਅਰਥ* - 'ਜਗਤ ਵਿਚ ਕਿਹੜਾ ਸੂਰਮਾ ਪ੍ਰਗਟ ਹੋਇਆ ਹੈ?' ਸਾਰੇ ਹੀ ਮਨ ਵਿਚ ਇਸ

**************************************************************
ਤਰ੍ਹਾਂ ਦੀ ਵਿਚਾਰ ਕਰਦੇ ਹਨ। ਸਿੱਖਾਂ, ਸੇਵਕਾਂ, ਬਾਹਨਾਂ ਤੇ ਗਨਾਂ ਸਮੇਤ ਸ਼ਿਵਜੀ ਕ੍ਰੋਧ ਨਾਲ ਭਰਕੇ ਰਣਭੂਮੀ ਵਿਚ ਆ ਗਿਆ ਹੈ।। ੧੫੦੧।।

**ਪ੍ਰਲੈ ਕਾਲ ਕਰਤਾ ਜਹੀਂ ਆਏ ਤਿਹ ਜਾ ਦੌਰ।।**
**ਰਨ ਨਿਹਾਰ ਮਨ ਮੈ ਕਹਿਯੋ ਇਹ ਚਿੰਤਾ ਕੀ ਠੌਰ।। ੧੫੦੨।।**

ਅਰਥ - ਜਿੱਥੇ ਪ੍ਰਲੈ ਕਾਲ ਦੇ ਕਰਨ ਵਾਲਾ ਹੈ, ਉਸ ਥਾਂ ਤੇ ਉਹ ਆ ਗਿਆ। ਰਣਭੂਮੀ ਨੂੰ ਵੇਖ ਕੇ, ਉਸਨੇ ਮਨ ਵਿਚ ਆਖਿਆ, 'ਇਹ ਜਗ੍ਹਾ ਚਿੰਤਾ ਦੇ ਪੈਦਾ ਕਰਨ ਵਾਲੀ ਹੈ'।। ੧੫੦੨।।

**ਦੋਹਰਾ।। ਗਨ ਗਨੇਸ਼ ਸ਼ਿਵ ਖਟਬਦਨ ਦੇਖੈ ਨੈਨ ਨਿਹਾਰ।।**
**ਸੋ ਰਿਸ ਭੂਪਤਿ ਜੁੱਧ ਹਿਤ ਲੀਨੇ ਆਪ ਹਕਾਰ।। ੧੫੦੩।।**

ਪਦ ਅਰਥ - ਖਟਬਦਨ=ਛੇ ਮੂੰਹਾਂ ਵਾਲਾ ਸ੍ਵਾਮਿ ਕਾਰਤਿਕ।।

ਅਰਥ - ਨੰਦੀ, ਭ੍ਰਿੰਗੀ, ਟੰਨਾ, ਛੰਨਾ ਆਦਿਕ ਸ਼ਿਵਜੀ ਦੇ ਗਨ, ਗਣਾਂ ਦਾ ਸ੍ਵਾਮੀ ਗਣੇਸ, ਸ਼ਿਵਜੀ ਤੇ ਛੇ ਮੂੰਹਾਂ ਵਾਲਾ ਸ੍ਵਾਮਿ ਕਾਰਤਿਕ* ਅੱਖਾਂ ਫਾੜ-ਫਾੜ ਕੇ ਵੇਖਦੇ ਹਨ। ਰਾਜੇ ਖੜਗ ਸਿੰਘ ਨੇ ਕ੍ਰੋਧ ਕਰਕੇ ਉਨ੍ਹਾਂ ਨੂੰ ਆਪ ਹੀ ਜੁੱਧ ਕਰਨ ਦੇ ਵਾਸਤੇ ਬੁਲਾ ਲਿਆ ਹੈ।। ੧੫੦੩।।

**ਸ੍ਵੈਯਾ।। ਰੇ ਸ਼ਿਵ ਆਜ ਅਯੋਧਨ ਮੈ ਲਰਿ ਕੈ ਹਮ ਸੋ ਕਰ ਲੈ ਬਲ ਜੇਤੋ।।**
**ਐ ਰੇ ਗਨੇਸ਼ ਲਰੈਂ ਹਮਰੇ ਸੰਗ ਹੈ ਤੁਮਰੇ ਤਨ ਮੈ ਬਲ ਏਤੋ।।**
**ਕਿਉ ਰੇ ਖੜਾਨਨ ਤੂੰ ਗਰਬੈ ਮਰ ਹੈ ਅਬ ਹੀ ਇਕ ਬਾਨ ਲਗੈ ਤੋ।।**
**ਕਾਹੇ ਕਉ ਜੂਝ ਮਰੋ ਰਨ ਮੈ ਅਬ ਲਉ ਨ ਗਯੋ ਕਛੁ ਜੀਅ ਮਹਿ ਚੇਤੋ।।੧੫੦੪।।**

ਅਰਥ - ਹੇ ਸ਼ਿਵਜੀ! ਅੱਜ ਰਣਭੂਮੀ ਵਿਚ ਮੇਰੇ ਨਾਲ ਜੁੱਧ ਕਰ ਲੈ, ਜਿੰਨਾਂ ਤੇਰੇ ਵਿਚ ਜ਼ੋਰ ਹੈ, ਉਹ ਲਾ ਲੈ। ਓਇ ਗਨੇਸ਼! ਮੇਰੇ ਨਾਲ ਜੰਗ ਕਰੇਂਗਾ? ਤੇਰੇ ਸਰੀਰ ਵਿਚ ਏਨੀ ਤਾਕਤ ਹੈ? ਹੇ ਛੇ ਮੂੰਹਾਂ ਵਾਲੇ! ਤੂੰ ਹੰਕਾਰ ਕਿਉਂ ਕਰਦਾ ਹੈਂ? ਇਕੋ ਤੀਰ ਦੇ ਵਜਦਿਆਂ ਹੀ ਹੁਣੇ ਮਰ ਜਾਏਂਗਾ। ਕਿਸ ਵਾਸਤੇ ਜੰਗ ਵਿਚ ਲੜਾਈ ਕਰਕੇ ਮਰਦੇ ਹੋ? ਅਜੇ ਤੱਕ ਤੁਹਾਡਾ ਕੁਝ ਨਹੀਂ ਗਿਆ, ਆਪਣੇ ਦਿਲ ਵਿਚ ਵਿਚਾਰ ਕਰੋ।। ੧੫੦੪।।

---

*ਕਾਰਤਿਕੇਯ ਸ਼ਿਵਜੀ ਦੇ ਇਕ ਪੁੱਤਰ ਦਾ ਨਾਂ ਹੈ। ਬ੍ਰਹਮ ਵੈਵਰਤ ਅਨੁਸਾਰ ਪਾਰਬਤੀ ਨਾਲ ਕਾਮ ਕੇਲ ਕਰਦੇ ਸਮੇਂ ਸ਼ਿਵਜੀ ਦੀ ਧਾਤੂ ਪ੍ਰਿਥਵੀ ਤੇ ਡਿੱਗੀ, ਪ੍ਰਿਥਵੀ ਨੇ ਅੱਗ ਵਿਚ ਅਤੇ ਅੱਗ ਨੇ ਸਰਕੜੇ ਦੇ ਬੂਝੇ ਵਿਚ ਟਿਕਾਇਆ ਜਿਸ ਤੋਂ ਛੇ ਮੂੰਹਾਂ ਵਾਲਾ ਪੁੱਤਰ ਜਨਮਿਆ। ਇਸ ਦੀ ਪਾਲਣਾ ਚੰਦ੍ਰਮਾ ਦੀ ਇਸਤ੍ਰੀ ਕ੍ਰਿਤਿਕਾ ਨੇ ਆਪਣਾ ਦੁੱਧ ਪਿਲਾ ਕੇ ਕੀਤੀ। ਇਸ ਦਾ ਜਨਮ ਤਾਰਕ ਦੈਂਤ ਨੂੰ ਮਾਰਨ ਲਈ ਹੋਇਆ ਇਹ ਦੇਵਤਿਆਂ ਦਾ ਸੈਨਾਪਤੀ ਹੈ। ਇਸਨੂੰ "ਤਾਰਕਰਾਰਿ" ਵੀ ਆਖਦੇ ਹਨ।

## ਸ਼ਿਵਜੂ ਵਾਚ ਖੜਗੇਸ਼ ਸੋ।।

ਸ੍ਵੈਯਾ।। ਬੋਲਿ ਉਠਯੋ ਰਿਸਿ ਕੈ ਸ਼ਿਵਜੂ ਅਰੇ ਕਿਉ ਸੁਨ ਤੂੰ ਗਰਬਾਤੁ ਹੈ ਏਤੋ।।
ਏਤਨ ਸਿਉ ਜਿਨ ਰਾਰ ਮੰਡੋ ਅਬਿ ਹੀ ਲਖਿ ਹੈ ਹਮ ਮੈ ਬਲੁ ਜੇਤੋ।।
ਜੋ ਤੁਮ ਮੈ ਅਤਿ ਪਉਰਖ ਹੈ ਅਬ ਢੀਲ ਕਹਾ ਧਨ ਬਾਨਹ ਲੇਤੋ।।
ਜੇਤੋ ਹੈ ਦੀਰਘ ਗਾਤ ਤਿਹਾਰੋ ਸੁ ਬਾਨਨ ਸੋ ਕਰਿ ਹੋ ਲਹੁ ਤੇਤੋ।।੧੫੦੫।।

ਅਰਥ – ਖੜਗ ਸਿੰਘ ਨੂੰ ਸ਼ਿਵਜੀ ਦਾ ਕਹਿਣਾ-ਸ਼ਿਵਜੀ ਝੱਟ ਹੀ ਕ੍ਰੋਧ ਕਰਕੇ ਕਹਿਣ ਲੱਗਾ- "ਓਇ! ਸੁਣ, ਤੂੰ ਏਨਾਂ ਮਾਣ ਕਿਉਂ ਕਰਦਾ ਹੈਂ? ਏਨਿਆਂ ਨਾਲ ਲੜਾਈ ਸ਼ੁਰੂ ਤਾਂ ਕਰ ਲਈ ਹੈ. ਹੁਣੇ ਹੀ ਜਾਣ ਲਵੇਂਗਾ, ਕਿ ਸਾਡੇ ਵਿਚ ਜਿੰਨਾਂ ਕੁ ਬਲ ਹੈ ? ਜੇਕਰ ਤੇਰੇ ਵਿਚ ਬਹੁਤ ਭਾਰੀ ਤਾਕਤ ਹੈ, ਤਾਂ ਹੁਣ ਢਿਲ ਕਿਉਂ ਕਰਦਾ ਹੈਂ, ਧਨੁੱਖ-ਬਾਣ ਚਲਾ। ਮੈਂ ਤੇਰਾ ਏਨਾ ਵੱਡਾ ਸਰੀਰ ਤੀਰਾਂ ਨਾਲ ਛੋਟਾ ਕਰ ਦਿਆਂਗਾ।। ੧੫੦੫।।

## ਖੜਗੇਸ਼ ਬਾਚ ਸ਼ਿਵ ਸੋ।।

ਸਵੈਯਾ।। ਕਿਉ ਸ਼ਿਵ ਮਾਨ ਕਰੈ ਇਤਨੋ ਭਜਿ ਹੈ ਤਬ ਹੀ ਜਬ ਮਾਰ ਮਚੈਗੀ।।
ਏਕ ਹੀ ਬਾਨ ਲਗੈ ਕਪ ਜਿਉ ਸਿਗਰੀ ਤੁਮਰੀ ਅਬ ਸੈਨ ਨਚੈਗੀ।।
ਭੂਤ ਪਿਸਾਚਨ ਕੀ ਧੁਜਨੀ ਮਰਿ ਹੈ ਰਨ ਮੈ ਨਹੀ ਨੈਕੁ ਬਚੈਗੀ।।
ਤੇਰੇ ਹੀ ਸ੍ਰਉਨਤ ਸੋ ਸੁਨਿ ਆਜੁ ਧਰਾ ਇਹ ਆਰਨ ਬੇਖ ਰਚੈਗੀ।।੧੫੦੬।।

ਅਰਥ – ਖੜਗ ਸਿੰਘ ਨੇ ਸ਼ਿਵਜੀ ਨੂੰ ਆਖਿਆ—ਹੇ ਸ਼ਿਵਜੀ! ਤੂੰ ਏਨਾਂ ਮਾਣ ਕਿਉਂ ਕਰਦਾ ਹੈਂ? ਜਦੋਂ ਰਣਭੂਮੀ ਵਿਚ ਮਾਰ ਮੱਚੇਗੀ, ਉਸੇ ਵੇਲੇ ਹੀ ਭੱਜ ਜਾਏਂਗਾ। ਇਕ ਤੀਰ ਵਜਦਿਆਂ ਹੀ ਤੇਰੀ ਸਾਰੀ ਫ਼ੌਜ, ਹੁਣੇ ਹੀ ਬਾਂਦਰਾਂ ਵਾਂਗੂੰ ਨੱਚਣ ਲੱਗ ਪਏਗੀ। ਭੂਤਾਂ, ਪਿਸਾਚਾਂ ਦੀ ਫ਼ੌਜ ਜੰਗ ਵਿਚ ਮਾਰੀ ਜਾਏਗੀ, ਰਤਾ ਜਿੰਨੀ ਭੀ ਜਿਊਂਦੀ ਨਹੀਂ ਬਚੇਗੀ। ਕੰਨ ਦੇ ਕੇ ਸੁਣ, ਅੱਜ ਏਹ ਧਰਤੀ ਤੇਰੇ ਹੀ ਲਹੂ ਨਾਲ ਸੂਹਾ ਵੇਸ ਪਹਿਣ ਲਵੇਗੀ।। ੧੫੦੬।।

## ਤੋਟਕ ਛੰਦ।।

ਸ਼ਿਵ ਯੌਂ ਸੁਨਿ ਕੈ ਧਨੁ ਬਾਨੁ ਲੀਯੋ।। ਕਸ ਕਾਨ ਪ੍ਰਮਾਨ ਲਉ ਛਾਡ ਦੀਯੋ।।
ਨ੍ਰਿਪ ਕੇ ਮੁਖ ਲਾਗ ਬਿਰਾਜ ਰਹਯੋ।। ਖਗਰਾਜ ਮਨੋ ਅਹਿਰਾਜ ਗਹਯੋ।।੧੫੦੭।।

**********************************************************

ਅਰਥ – ਸ਼ਿਵਜੀ ਨੇ ਇਸ ਤਰ੍ਹਾਂ ਸੁਣ ਕੇ ਧਨੁੱਖ ਬਾਣ ਫੜ ਲਿਆ। ਕੰਨਾਂ ਤੱਕ ਖਿੱਚ ਕੇ ਤੀਰ ਛੱਡ ਦਿੱਤਾ। ਉਹ ਤੀਰ ਰਾਜੇ ਦੇ ਮੂੰਹ ਵਿਚ ਵੱਜਕੇ ਉਥੇ ਹੀ ਖੁੱਭ ਕੇ ਟਿਕ ਗਿਆ। ਮਾਨੋਂ ਗਰੜ ਨੇ ਸ਼ੇਸ਼ਨਾਗ ਨੂੰ ਫੜ ਰਖਿਆ ਹੈ ਅਰਥਾਤ ਰਾਜੇ ਦਾ ਮੂੰਹ ਗਰੜ ਹੈ, ਜਿਸ ਨੇ ਤੀਰ ਰੂਪ ਸੱਪ ਫੜ ਛਡਿਆ ਹੈ।। ੧੫੦੭।।

**ਬਰਛੀ ਤਬ ਭੂਪ ਚਲਾਇ ਦਈ।। ਸ਼ਿਵ ਕੇ ਉਰ ਮੈ ਲਗ ਕ੍ਰਾਂਤ ਭਈ।।**
**ਉਪਮਾ ਕਬਿ ਨੇ ਇਹ ਭਾਂਤ ਕਹੀ।। ਰਵਿ ਕੀ ਕ੍ਰਿਨ ਕੰਜ ਪੈ ਮੰਡ ਰਹੀ।।੧੫੦੮।।**

ਅਰਥ – ਰਾਜੇ ਨੇ ਉਸੇ ਵੇਲੇ ਬਰਛੀ ਚਲਾ ਦਿੱਤੀ ਹੈ, ਜੋ ਸ਼ਿਵਜੀ ਦੀ ਛਾਤੀ ਵਿਚ ਵੱਜ ਕੇ ਚਮਕ ਰਹੀ ਹੈ। ਉਸ ਦੀ ਉਪਮਾਂ ਗ੍ਰੰਥ ਕਰਤਾ ਨੇ ਇਸ ਤਰ੍ਹਾਂ ਆਖੀ ਹੈ, ਮਾਨੋਂ ਸੂਰਜ ਦੀ ਕਿਰਨ ਕੌਲ ਫੁੱਲ ਉਤੇ ਟਿਕ ਰਹੀ ਹੈ।। ੧੫੦੮।।

**ਤਬ ਹੀ ਹਰਿ ਦ੍ਵੈ ਕਰਿ ਖੈਂਚ ਨਿਕਾਰੀ।।**
**ਗਹਿ ਡਾਰ ਦਈ ਮਨੋ ਨਾਗਨ ਕਾਰੀ।।**
**ਬਹੁਰੋ ਨ੍ਰਿਪ ਮਜਾਨ ਤੇ ਖਗੁ ਨਿਕਾਰਜੋ।।**
**ਕਰਿ ਕੈ ਬਲੁ ਕੌ ਸ਼ਿਵ ਊਪਰ ਡਾਰਜੋ।। ੧੫੦੯।।**

ਅਰਥ – ਉਸੇ ਵੇਲੇ ਹੀ ਸ਼ਿਵਜੀ ਨੇ ਦੋਹਾਂ ਹੱਥਾਂ ਨਾਲ ਖਿੱਚ ਕੇ ਕੱਢ ਲਈ ਅਤੇ ਫੜ ਕੇ ਇਸ ਤਰ੍ਹਾਂ ਸੁੱਟ ਦਿਤੀ, ਮਾਨੋਂ ਕਾਲੀ ਨਾਗਨੀ ਤਨ ਨਾਲੋਂ ਤੋੜ ਕੇ ਸੁੱਟੀ ਹੈ। ਫੇਰ ਰਾਜੇ ਨੇ ਮਿਆਨ ਵਿਚੋਂ ਖੰਡਾ ਕੱਢ ਲਿਆ ਅਤੇ ਹੱਥਾਂ ਦਾ ਜ਼ੋਰ ਕਰਕੇ ਸ਼ਿਵਜੀ ਉਤੇ ਛੱਡ ਦਿੱਤਾ।। ੧੫੦੯।।

**ਹਰਿ ਮੋਹਿ ਰਹਿਓ ਗਿਰ ਭੂਮ ਪਰਜੋ।। ਮਨੋ ਬੱਜ੍ਰ ਪਰਜੋ ਗਿਰ ਸ੍ਰਿੰਗ ਝਰਜੋ।।**
**ਇਹ ਰੁੱਦ੍ਰ ਦਸ਼ਾ ਸਭ ਸੈਨ ਨਿਹਾਰੀ।। ਬਰਛੀ ਤਬ ਹੀ ਸ਼ਿਵ ਪੂਤ ਸੰਭਾਰੀ।।੧੫੧੦।।**

ਅਰਥ – ਸ਼ਿਵਜੀ ਬੇਹੋਸ਼ ਹੋ ਕੇ ਜ਼ਮੀਨ ਤੇ ਡਿੱਗ ਪਿਆ, ਮਾਨੋਂ ਬਿਜਲੀ ਪੈਣ ਨਾਲ ਪਹਾੜ ਦੀ ਚੋਟੀ ਟੁੱਟ ਗਈ ਹੋਵੇ। ਜਦ ਸ਼ਿਵਜੀ ਦੀ ਏਹ ਹਾਲਤ ਸਾਰੀ ਫ਼ੌਜ ਨੇ ਵੇਖੀ ਹੈ ਤਦ ਹੀ ਸ਼ਿਵਜੀ ਦੇ ਪੁੱਤ੍ਰ ਸ੍ਵਾਮਿ ਕਾਰਤਿਕ ਨੇ ਬਰਛੀ ਹੱਥ ਵਿਚ ਫੜ ਲਈ ਹੈ।। ੧੫੧੦।

**ਜਬ ਕਰ ਬੀਚ ਸ਼ਕਤ ਕੋ ਲਇਓ।। ਤਬ ਆਇ ਨ੍ਰਿਪਤ ਕੋ ਸਾਮੁਹਿ ਭਇਓ।।**
**ਕਰ ਕੋ ਬਲੁ ਕੈ ਨ੍ਰਿਪ ਓਰ ਚਲਾਈ।। ਬਰਛੀ ਨਹੀ ਮਾਨੋ ਮ੍ਰਿਤ ਪਠਾਈ।। ੧੫੧੧।।**

ਅਰਥ – ਜਦੋਂ ਬਰਛੀ ਹੱਥ ਵਿਚ ਲੈ ਰਾਜੇ ਦੇ ਸਾਹਮਣੇ ਆ ਖਲੋਤਾ ਹੱਥ ਦਾ ਜ਼ੋਰ ਕਰਕੇ ਬਰਛੀ ਰਾਜੇ ਦੇ ਵੱਲੇ ਚਲਾ ਦਿੱਤੀ, ਉਹ ਬਰਛੀ ਨਹੀਂ ਸੀ, ਮਾਨੋਂ ਮੌਤ ਭੇਜ ਦਿੱਤੀ ਹੈ।। ੧੫੧੧।।

ਸਵੈਯਾ।। ਨ੍ਰਿਪ ਆਵਤ ਕਾਟਿਦਈ ਬਰਛੀ ਸਰ ਤੀਛਨ ਸੋ ਅਰ ਕੇ ਉਰ ਮਾਰਜੋ।।
ਸੋ ਸਰ ਸੋ ਕਬਿ ਸਜਾਮ ਕਹੈ ਤਿਹ ਬਾਹਨ ਕਉ ਪ੍ਰਤਅੰਗੁ ਪ੍ਰਹਾਰਜੋ।।
ਏਕ ਗਨੇਸ਼ ਲਿਲਾਟ ਬਿਖੈ ਸਰ ਲਾਗ ਰਹਿਓ ਤਿਰਛੋ ਛਬਿ ਧਾਰਜੋ।।
ਮਾਨ ਬਢਜੋ ਗਜਆਨਨ ਦੀਹ ਮਨੋ ਸਰ ਅੰਕੁਸ ਸਾਥ ਉਤਾਰਜੋ।। ੧੫੧੨।।

ਅਰਥ – ਰਾਜੇ ਨੇ ਆਉਂਦੀ ਹੋਈ ਬਰਛੀ ਤਿੱਖੇ ਤੀਰ ਨਾਲ ਰਾਹ ਵਿਚ ਹੀ ਸੁੱਟ ਦਿੱਤੀ ਹੈ ਅਤੇ ਉਹੋ ਤੀਰ ਵੈਰੀ ਦੀ ਛਾਤੀ ਵਿਚ ਮਾਰਿਆ ਹੈ। 'ਸਿਆਮ' ਕਵਿ ਜੀ ਕਹਿੰਦੇ ਹਨ, ਉਸ ਤੀਰ ਦੇ ਨਾਲ ਉਸਨੇ ਵੈਰੀ ਦੇ ਘੋੜੇ ਦੇ ਪ੍ਰਤਯੰਗ ਭਾਵ ਕੰਨ ਨੂੰ ਕੱਟ ਸੁਟਿਆ ਹੈ। ਇਕ ਤੀਰ ਗਨੇਸ਼ ਦੇ ਮੱਥੇ ਵਿਚ ਮਾਰਿਆ ਹੈ, ਜੋ ਟੇਢਾ ਹੋ ਕੇ ਉਥੇ ਹੀ ਖੁੱਭ ਕੇ ਇਸ ਤਰ੍ਹਾਂ ਦੀ ਸ਼ੋਭਾ ਨੂੰ ਧਾਰ ਰਿਹਾ ਹੈ। ਹਾਥੀ ਦੇ ਮੂੰਹ ਵਾਲੇ ਗਣੇਸ਼ ਦੇ ਮਨ ਵਿਚ ਜੋ ਮਾਣ ਵਧਿਆ ਹੋਇਆ ਸੀ, ਮਾਨੋਂ ਇਸ ਤੀਰ ਰੂਪ 'ਅੰਕੁਸ' ਨਾਲ ਇਸ ਹਾਥੀ ਦਾ ਹੰਕਾਰ ਦੂਰ ਕੀਤਾ ਹੈ।। ੧੫੧੨।।

ਚੇਤ ਭਯੋ ਚਢਿ ਬਾਹਨਿ ਪੈ ਸ਼ਿਵ ਲੈ ਧਨੁ ਬਾਨ ਚਲਾਇ ਦਯੋ ਹੈ।।
ਸੋ ਸਰ ਤੀਛਨ ਹੈ ਅਤਿ ਹੀ ਇਹ ਭੂਪਤਿ ਕੇ ਉਰ ਲਾਗ ਗਯੋ ਹੈ।।
ਫੂਲ ਗਯੋ ਜੀਅ ਜਾਨ ਨਰੇਸ਼ ਹਨਜੋ ਨਹੀ ਰੰਚਕ ਤ੍ਰਾਸ ਭਯੋ ਹੈ।।
ਚਾਪ ਤਨਾਇ ਲੀਯੋ ਕਰਿ ਮੈ ਸੁਨਿ ਖੰਗ ਤੇ ਬਾਨ ਨਿਕਾਸ ਲਯੋ ਹੈ।। ੧੫੧੩।।

ਅਰਥ – ਇਧਰ ਸ਼ਿਵਜੀ ਦੀ ਮੂਰਛਾ ਖੁਲ੍ਹੀ ਤੇ ਉਹ ਸੁਚੇਤ ਹੋਇਆ ਤਾਂ ਆਪਣੇ ਬਲਦ ਉਤੇ ਚੜ੍ਹ ਕੇ ਧਨੁੱਖ ਬਾਣ ਲੈ ਕੇ, ਉਸ ਨੇ ਤੀਰ ਛੱਡ ਦਿੱਤਾ ਹੈ। ਉਹ ਤੀਰ ਬਹੁਤ ਹੀ ਤਿੱਖਾ ਹੈ ਅਤੇ ਇਹ ਜਾ ਕੇ ਰਾਜੇ ਦੀ ਛਾਤੀ ਵਿਚ ਵੱਜ ਗਿਆ ਹੈ। ਛਾਤੀ ਵਿਚ ਤੀਰ ਵੱਜਣ ਨਾਲ ਰਾਜਾ ਫੁੱਲਿਆ ਨਹੀਂ ਸਮਾਇਆ, ਰਾਜਾ ਮੋਇਆ ਨਹੀਂ ਹੈ, ਅਤੇ ਉਸ ਨੂੰ ਰੱਤਾ ਜਿੰਨਾ ਡਰ ਭੀ ਨਹੀਂ ਹੋਇਆ ਹੈ। ਰਾਜੇ ਨੇ ਧਨੁਖ ਨੂੰ ਹੱਥ ਵਿਚ ਖਿਚ ਲਿਆ ਹੈ, ਅਤੇ ਭੱਥੇ ਵਿਚੋਂ ਤੀਰ ਕੱਢ ਲਿਆ ਹੈ।। ੧੫੧੩।।

ਦੋਹਰਾ।। ਤਬ ਤਿਨ ਭੂਪਤਿ ਬਾਨ ਇਕ ਕਾਨ ਪ੍ਰਮਾਨ ਸੁ ਤਾਨ।।
ਲਖਿ ਮਾਰਿਓ ਸ਼ਿਵ ਉਰ ਬਿਖੈ ਅਰਿ ਬਧ ਹਿਤ ਹਿਯ ਜਾਨ।। ੧੫੧੪।।

ਅਰਥ – ਤਦ ਉਸ ਰਾਜੇ ਨੇ ਧਨੁੱਖ ਨੂੰ ਕੰਨਾਂ ਤਕ ਖਿਚ ਕੇ, ਇਕ ਤੀਰ ਸ਼ਿਵਜੀ ਦੀ ਛਾਤੀ ਦਾ ਨਿਸ਼ਾਨਾ ਤੱਕ ਕੇ ਮਾਰ ਦਿੱਤਾ ਹੈ, ਅਤੇ ਚਿੱਤ ਵਿਚ ਜਾਣਿਆ ਹੈ, ਕਿ ਵੈਰੀ ਮਰ ਜਾਏਗਾ।। ੧੫੧੪।।

ਚੌਪਈ।। ਜਬ ਹਰਿ ਕੇ ਉਰ ਤਿਨ ਸਰ ਮਾਰਜੋ।। ਇਹ ਬਿਕ੍ਰਮ ਸ਼ਿਵ ਸੈਨ ਨਿਹਾਰਜੋ।।

**********************************************************
ਕਾਰਤਕੇਯ ਨਿਜ ਦਲੁ ਲੈ ਧਾਯੋ।। ਗਨ ਗਨੇਸ਼ ਮਨ ਕੋਪ ਬਢਾਯੋ।। ੧੫੧੫।।

ਅਰਥ - ਜਦੋਂ ਉਸਨੇ ਸ਼ਿਵਜੀ ਦੀ ਛਾਤੀ ਵਿਚ ਤੀਰ ਮਾਰਿਆ ਅਤੇ ਇਸ 'ਬਲ ਸ਼ਕਤੀ' ਨੂੰ ਸ਼ਿਵਜੀ ਦੀ ਫ਼ੌਜ ਨੇ ਅੱਖੀਂ ਵੇਖਿਆ। ਤਦ ਸ੍ਵਾਮਿ ਕਾਰਤਿਕ ਆਪਣੀ ਫ਼ੌਜ ਲੈ ਕੇ ਚੜ੍ਹ ਪਿਆ ਅਤੇ ਗਨਾਂ ਤੇ ਗਣੇਸ਼ ਦੇ ਮਨ ਵਿਚ ਭੀ ਕ੍ਰੋਧ ਵੱਧ ਗਿਆ।। ੧੫੧੫।।

ਸ੍ਵੈਯਾ।। ਆਵਤ ਹੀ ਦੁਹ ਕੋ ਲਖ ਭੂਪਤ ਜੀ ਅਪਨੇ ਅਤਿ ਕ੍ਰੋਧ ਬਢਾਯੋ।।
ਪਉਰਖ ਕੈ ਭੁਜਦੰਡਨ ਕੋ ਸਿਖਿ ਬਾਹਨ ਕੋ ਇਕੁ ਬਾਨ ਲਗਾਯੋ।।
ਅਉਰ ਜਿਤੋ ਗਨ ਕੋ ਦਲੁ ਆਵਤ ਸੋ ਛਿਨ ਮੈ ਜਮ ਧਾਮ ਪਠਾਯੋ।।
ਆਇ ਖੜਾਨਨ ਕੋ ਜਬ ਹੀ ਗਜ ਆਨਨ ਛਾਡਿਕੈ ਖੇਤ ਪਰਾਯੋ।। ੧੫੧੬।।

ਪਦ ਅਰਥ - ਸਿਖਿ ਬਾਹਨ=ਮੋਰ ਦਾ ਸਵਾਰ, ਸ੍ਵਾਮਿ ਕਾਰਤਿਕ।। ਭੁਜਦੰਡਨ=ਬਾਹਾਂ।।

ਅਰਥ - ਦੋਹਾਂ ਨੂੰ ਆਉਂਦਿਆਂ ਵੇਖ ਕੇ ਰਾਜੇ ਖੜਗ ਸਿੰਘ ਨੇ ਮਨ ਵਿਚ ਕ੍ਰੋਧ ਵਧਾ ਲਿਆ ਹੈ। ਬਾਹਾਂ ਦਾ ਬਲ ਕਰਕੇ, ਰਾਜੇ ਨੇ ਸ੍ਵਾਮਿ ਕਾਰਤਿਕ ਨੂੰ ਇਕ ਤੀਰ ਮਾਰ ਦਿੱਤਾ ਹੈ। ਹੋਰ ਜਿੰਨੀ ਭੀ ਗਨਾਂ ਦੀ ਫ਼ੌਜ ਆ ਰਹੀ ਸੀ, ਇਕ ਛਿਨ ਵਿਚ ਹੀ ਉਸ ਸਾਰੀ ਨੂੰ ਜਮਪੁਰੀ ਵਿਚ ਭੇਜ ਦਿੱਤਾ ਹੈ। ਜਦੋਂ ਹੀ ਤੀਰ ਆ ਕੇ ਸ੍ਵਾਮਿ ਕਾਰਤਿਕ ਨੂੰ ਵੱਜਾ ਹੈ, ਉਸ ਦੀ ਹਾਲਤ ਵੇਖ ਕੇ ਗਣੇਸ਼ ਰਣਭੂਮੀ ਨੂੰ ਛੱਡ ਕੇ ਭੱਜ ਗਿਆ ਹੈ।। ੧੫੧੬।।

ਮੋਦ ਭਯੋ ਨ੍ਰਿਪ ਕੇ ਮਨ ਮੈ ਜਬ ਹੀ ਸ਼ਿਵ ਕੋ ਦਲੁ ਮਾਰਿ ਭਜਾਯੋ।।
ਕਾਹੇ ਕਉ ਭਾਜਤ ਰੇ ਡਰਿ ਕੈ ਜਿਨ ਭਾਜਹੁ ਇਉ ਤਿਹ ਟੇਰ ਸੁਨਾਯੋ।।
ਸਜਾਮ ਭਨੈ ਖੜਗੇਸ਼ ਤਬੈ ਅਪਨੇ ਕਰਿ ਲੈ ਬਰ ਸੰਖ ਬਜਾਯੋ।।
ਸ਼ਸਤ੍ਰ ਸੰਭਾਰ ਸਭੈ ਤਬ ਹੀ ਮਨੋ ਅੰਤਕ ਰੂਪ ਕੀਏ ਰਨ ਆਯੋ।। ੧੫੧੭।।

ਅਰਥ - ਜਦੋਂ ਹੀ ਸ਼ਿਵਜੀ ਦੀ ਫ਼ੌਜ ਨੂੰ ਮਾਰ ਕੇ ਭੱਜਾ ਦਿੱਤਾ ਹੈ, ਤਦੋਂ ਹੀ ਰਾਜੇ ਦੇ ਮਨ ਵਿਚ ਖੁਸ਼ੀ ਹੋਈ ਹੈ। ਉਸ ਨੇ ਸ਼ਿਵ ਸੈਨਕਾਂ ਨੂੰ ਸੁਣਾ ਕੇ ਕਿਹਾ ਹੁਣ ਕਿਉਂ ਡਰਕੇ ਭੱਜਦੇ ਹੋ, ਭੱਜੋ ਨਾ। ਸਿਆਮ ਕਵਿ ਜੀ ਆਖਦੇ ਹਨ, ਉਸ ਵੇਲੇ ਖੜਗ ਸਿੰਘ ਨੇ ਆਪਣੇ ਹੱਥ ਵਿਚ ਲੈ ਕੇ ਸੰਖ ਵਜਾਇਆ ਹੈ। ਫਿਰ ਸਾਰੇ ਹੀ ਸ਼ਸਤ੍ਰਾਂ ਨੂੰ ਸੰਭਾਲ ਕੇ ਜਮਰਾਜ ਵਰਗਾ ਰੂਪ ਧਾਰਨ ਕਰਕੇ ਰਣ ਭੂਮੀ ਵਿਚ ਆਇਆ ਹੈ।। ੧੫੧੭।।

ਸ੍ਵੈਯਾ।। ਟੇਰ ਸੁਨੇ ਸਭ ਫੇਰ ਫਿਰੈ ਕਰਿ ਲੈ ਕਰਵਾਰਨ ਕੋਪ ਹੁਇ ਧਾਏ।।
ਲਾਜ ਭਰੇ ਸੁ ਟਰੇ ਨ ਡਰੇ ਤਿਨਹੂੰ ਮਿਲਿ ਕੈ ਸਭ ਸੰਖ ਬਜਾਏ।।

ਮਾਰ ਹੀ ਮਾਰ ਪੁਕਾਰ ਪਰੈ ਲਲਕਾਰ ਕਹੈ ਅਰਿ ਤੈ ਬਹੁ ਘਾਏ॥
ਮਾਰਤ ਹੈ ਅਬ ਤੋਹਿ ਨ ਛਾਡਤ ਯੌਂ ਕਹਿ ਕੈ ਸਰ ਓਘ ਚਲਾਏ॥੧੫੧੮॥

ਅਰਥ – ਲਲਕਾਰੇ ਨੂੰ ਸੁਣ ਕੇ, ਸਾਰੇ ਹੀ ਫੇਰ ਪਿਛਾਂਹ ਮੁੜ ਆਏ ਅਤੇ ਹੱਥ ਵਿਚ ਤਲਵਾਰਾਂ ਲੈ ਕੇ, ਕ੍ਰੋਧ ਵਧਾਕੇ ਹੱਲਾ ਕਰਕੇ ਪਏ ਹਨ। ਸ਼ਰਮ ਦੇ ਭਰੇ ਹੋਏ ਹਨ, ਡਰ ਨੂੰ ਮੰਨਕੇ ਪਿਛਾਂਹ ਨਹੀਂ ਹਟਦੇ ਹਨ, ਉਨ੍ਹਾਂ ਸਭਨਾਂ ਨੇ ਕੱਠਿਆਂ ਹੋ ਕੇ ਸੰਖ ਵਜਾਏ ਹਨ। 'ਮਾਰ ਲੌ, ਮਾਰ ਲੌਂ' ਹੀ ਰੌਲਾ ਪੈ ਰਿਹਾ ਹੈ, ਵੰਗਾਰ ਵੰਗਾਰ ਕੇ ਆਖਦੇ ਹਨ, ਹੇ ਖੜਗ ਸਿੰਘ! ਸਾਡੇ ਸੂਰਮੇ ਤੂੰ ਬਹੁਤ ਸਾਰੇ ਮਾਰ ਦਿੱਤੇ ਹਨ। ਅਸੀਂ ਤੈਨੂੰ ਹੁਣੇ ਮਾਰਦੇ ਹਾਂ, ਤੈਨੂੰ ਹੁਣ ਜੀਉਂਦਾ ਨਹੀਂ ਛੱਡਾਂਗੇ। ਇਸ ਤਰ੍ਹਾਂ ਕਹਿ ਕੇ ਉਨ੍ਹਾਂ ਨੇ ਬਹੁਤ ਸਾਰੇ ਤੀਰ ਚਲਾ ਦਿੱਤੇ ਹਨ॥ ੧੫੧੮॥

ਸਵੈਯਾ॥ ਜਬ ਆਨ ਨਿਦਾਨ ਕੀ ਮਾਰ ਮਚੀ ਤਬ ਹੀ ਨ੍ਰਿਪ ਆਪਨੇ ਸ਼ਸਤ੍ਰ ਸੰਭਾਰੇ॥
ਖੱਗ ਗਦਾ ਬਰਛੀ ਜਮਧਾਰ ਸੁ ਲੈ ਕਰਵਾਰ ਹੀ ਸ਼ੱਤ੍ਰ ਪਚਾਰੇ॥
ਪਾਨ ਲੀਓ ਧਨੁ ਬਾਨੁ ਸੰਭਾਰ ਨਿਹਾਰ ਕਈ ਅਰਿ ਕੋਟ ਸੰਘਾਰੇ॥
ਭੂਪਤ ਮੋ ਰਤਿ ਸੰਗ ਰਤੇ ਮੁਖ ਅੰਤ ਕੋ ਅੰਤਕ ਸੇ ਭਟ ਹਾਰੇ॥੧੫੧੯॥

ਅਰਥ – ਜਦੋਂ ਆਣਕੇ ਓੜਕ ਦੀ ਮਾਰ ਮੱਚੀ, ਤਦੋਂ ਹੀ ਰਾਜੇ ਨੇ ਆਪਣੇ ਸ਼ਸਤ੍ਰ ਫੜ ਲਏ ਹਨ। ਖੰਡਾ, ਗਦਾ, ਬਰਛੀ, ਕਟਾਰ ਤੇ ਤਲਵਾਰ ਲੈਕੇ ਵੈਰੀ ਨੂੰ ਲਲਕਾਰਦਾ ਹੈ। ਹੱਥ ਵਿਚ ਧਨੁਖ ਬਾਣ ਸੰਭਾਲ ਲਿਆ ਹੈ ਅਤੇ ਵੇਖ ਵੇਖ ਕੇ ਕਿੰਨੇ ਹੀ ਕ੍ਰੋੜਾਂ ਵੈਰੀ ਮਾਰ ਸੁੱਟੇ ਹਨ। ਰਾਜਾ ਰਣਭੂਮੀ ਤੋਂ ਮੂੰਹ ਨਹੀਂ ਮੋੜਦਾ ਹੈ, ਉਸ ਪਾਸੋਂ ਜਮਰਾਜੇ ਵਰਗੇ ਸੂਰਮੇ ਅੰਤ ਨੂੰ ਹਾਰ ਗਏ ਹਨ॥ ੧੫੧੯॥

ਸਵੈਯਾ॥ ਲੈ ਅਪੁਨੇ ਸ਼ਿਵ ਪਾਨ ਸਰਾਸਨ ਜੀ ਅਪੁਨੇ ਅਤਿ ਕੋਪ ਬਢਾਯੋ॥
ਭੂਪਤ ਕੋ ਚਿਤਯੋ ਚਿਤ ਮੈ ਬਧ ਬਾਹਨ ਆਪਨ ਕੋ ਸੁ ਧਵਾਯੋ॥
ਮਾਰਤ ਹੋ ਅਬ ਯਾ ਰਨ ਮੈ ਕਹਿ ਕੈ ਨ੍ਰਿਪ ਕਉ ਇਹ ਭਾਂਤ ਸੁਨਾਯੋ॥
ਜੌਂ ਕਹਿ ਨਾਦ ਬਜਾਵਤ ਭਜੋ ਮਨੋ ਅੰਤ ਭਜੋ ਪਰਲੈ ਘਨ ਆਯੋ॥੧੫੨੦॥

ਅਰਥ – ਸ਼ਿਵਜੀ ਨੇ ਆਪਣੇ ਹੱਥ ਵਿੱਚ ਧਨੁੱਖ ਬਾਣ ਲੈ ਕੇ, ਆਪਣੇ ਦਿਲ ਵਿਚ ਬੜਾ ਭਾਰੀ ਕ੍ਰੋਧ ਵਧਾ ਲਿਆ ਹੈ। ਰਾਜੇ ਨੂੰ ਮਾਰ ਸੁੱਟਣ ਦਾ ਮਨ ਬਣਾ ਕੇ ਬਲਦ ਨੂੰ ਭੱਜਾ ਕੇ ਯੁੱਧ ਭੂਮੀ ਵਿਚ ਲੈ ਆਇਆ ਹੈ। ਮੈਂ ਉਸ ਨੂੰ ਹੁਣੇ ਹੀ ਰਣਭੂਮੀ ਵਿਚ ਮਾਰ ਸੁੱਟਦਾ ਹਾਂ, ਰਾਜੇ ਨੂੰ ਸੁਣਾ ਕੇ ਉਸਨੇ ਇਹ ਗੱਲ ਆਖੀ ਹੈ। ਇ ਸ ਤਰ੍ਹਾਂ ਆਖ ਕੇ ਉਸਨੇ ਸੰਖ ਵਜਾਇਆ ਹੈ, ਜੋ ਮਾਨੋਂ ਅੰਤ ਸਮਾਂ ਹੋ ਗਿਆ ਹੈ ਤੇ ਪਰਲੋ ਦਾ ਬੱਦਲ ਆ ਗਿਆ ਹੈ॥ ੧੫੨੦॥

ਸਵੈਯਾ॥ ਨਾਦ ਸੁ ਨਾਦ ਰਹਿਓ ਭਰਪੂਰ ਸੁਨਜੋ ਪੁਰਹੂਤ ਮਹਾ ਬਿਸਮਾਯੋ॥

**********************************************************

ਸਾਤ ਸਮੁਦ੍ਰ ਨਦੀ ਨਦ ਅਉ ਸਰ ਬਿੰਬ ਸੁਮੇਰ ਮਹਾ ਗਰਜਾਯੋ॥
ਕਾਂਪ ਉਠਿਓ ਸੁਨ ਯੌਂ ਸਹਸਾਨਨ ਚਉਦਹ ਲੋਕਨ ਚਾਲੁ ਜਨਾਯੋ॥
ਸ਼ੰਕਤ ਹ੍ਵੈ ਸੁਨ ਕੈ ਜਗ ਕੇ ਜਨ ਭੂਪ ਨਹੀ ਮਨ ਮੈ ਡਰ ਪਾਯੋ॥ ੧੫੨੧॥

ਪਦ ਅਰਥ - ਸੁਨਾਦ=ਗੂੰਜ, ਧੁਨਿ॥ ਪੁਰਹੂਤ=ਇੰਦ੍ਰ॥ ਬਿੰਬ=ਪਾਣੀ॥ ਨਦ=ਝੀਲ ਜਿਨ੍ਹਾਂ ਤੋਂ ਦਰਿਆ ਨਿਕਲਦੇ ਹਨ॥ ਸਹਸਾਨਨ=ਹਜ਼ਾਰ ਮੂੰਹ ਵਾਲਾ, ਸ਼ੇਸ਼ਨਾਗ॥

ਅਰਥ - ਸੰਖ ਦੀ ਗੂੰਜ ਸਭ ਥਾਂ ਪੂਰਨ ਹੋ ਰਹੀ ਹੈ, ਜਿਸਨੂੰ ਇੰਦ੍ਰ ਨੇ ਸੁਣਿਆਂ ਤਾਂ ਉਹ ਬੜਾ ਹੀ ਹੈਰਾਨ ਹੋ ਰਿਹਾ ਹੈ। ਸੱਤ ਸਮੁੰਦਰ, ਸਾਰੀਆਂ ਨਦੀਆਂ, ਝੀਲ ਅਤੇ ਤਲਾਵਾਂ ਦਾ ਪਾਣੀ ਤੇ ਸੁਮੇਰ ਬਹੁਤ ਗਰਜਿਆ ਹੈ। ਉਸਦੀ ਅਵਾਜ਼ ਨੂੰ ਸੁਣ ਕਰਕੇ ਸ਼ੇਸ਼ਨਾਗ ਕੰਬ ਉਠਿਆ ਅਤੇ ਚੌਦਾਂ ਲੋਕਾਂ ਵਿਚ ਭੂਚਾਲ ਮਲੂੰਮ ਹੋਣ ਲੱਗ ਪਿਆ। ਦੁਨੀਆਂ ਦੇ ਲੋਕ ਉਸ ਗੂੰਜ ਨੂੰ ਸੁਣ ਕੇ, ਸ਼ੰਕਾਵਾਨ ਹੋ ਗਏ ਹਨ, ਪਰ ਰਾਜੇ ਨੇ ਮਨ ਵਿਚ ਰਤੀ ਜਿੰਨਾਂ ਭੀ ਡਰ ਨਹੀਂ ਮੰਨਿਆ ਹੈ॥ ੧੫੨੧॥

ਖੜਗੇਸ਼ ਬਾਚ ਸ਼ਿਵ ਸੋ॥

ਸ੍ਵੈਯਾ॥ ਰੁਦ੍ਰ ਕੇ ਆਨਨ ਕੋ ਅਵਿਲੋਕ ਕੈ ਯੌਂ ਕਹਿਕੈ ਨ੍ਰਿਪ ਬਾਤ ਸੁਨਾਈ॥
ਕਾ ਭਯੋ ਜੋ ਜੁਗੀਯਾ ਕਰ ਲੈਕਰ ਡਿੰਭ ਕੇ ਕਾਰਨ ਨਾਦ ਬਜਾਈ॥
ਤੰਦੁਲ ਮਾਂਗਨ ਹੈ ਤੁਯ ਕਾਰਜ ਮੈ ਨ ਡਰੋ ਤੁਹਿ ਚਾਂਪ ਚਢਾਈ॥
ਜੂਝਬੋ ਕਾਮ ਹੈ ਛੱਤ੍ਰਨ ਕੋ ਕਛੁ ਜੋਗਨ ਕੋ ਨਹੀ ਕਾਮ ਲਰਾਈ॥ ੧੫੨੨॥

ਅਰਥ - ਖੜਗ ਸਿੰਘ ਦਾ ਸ਼ਿਵਜੀ ਨੂੰ ਕਹਿਣਾ—ਸ਼ਿਵਜੀ ਦੇ ਮੂੰਹ ਵੱਲ ਵੇਖ ਕੇ ਰਾਜੇ ਖੜਗ ਸਿੰਘ ਨੇ ਇਹ ਗੱਲ ਆਖਕੇ ਉਸ ਨੂੰ ਸੁਣਾਈ। ਜੇਕਰ ਜੋਗੀ ਨੇ ਪਖੰਡ ਵਿਖਾਉਣ ਦੇ ਵਾਸਤੇ ਹੱਥ ਵਿਚ ਲੈ ਕੇ ਸੰਖ ਵਜਾ ਲਿਆ ਤਾਂ ਕੀ ਹੋਇਆ? ਘਰੋਂ ਘਰੀਂ ਚਾਵਲ ਮੰਗ ਕੇ ਖਾਣ ਵਾਲਾ ਜੇ ਅੱਜ ਤੂੰ ਧਨੁੱਖ ਫੜ ਲਿਆ ਹੈ ਤਾਂ ਮੈਨੂੰ ਇਸ ਦਾ ਕੋਈ ਡਰ ਨਹੀਂ। ਕਿਉਂਕਿ ਜੰਗ ਕਰਨਾ ਛੱਤ੍ਰੀਆਂ ਦਾ ਕੰਮ ਹੈ, ਲੜਾਈ ਕਰਨਾ ਜੋਗੀਆਂ ਦਾ ਕੁਝ ਭੀ ਕੰਮ ਨਹੀਂ ਹੈ॥ ੧੫੨੨॥

ਸਵੈਯਾ॥ ਯੌਂ ਕਹਿ ਕੈ ਬਤੀਯਾ ਸ਼ਿਵ ਸੌਂ ਨ੍ਰਿਪ ਤਾਨ ਬਿਖੈ ਰਿਸ ਖੜਗ ਬਡੋ ਲੈ॥
ਮਾਰਤ ਭੇ ਹਰਿ ਕੇ ਤਨ ਮੈ ਕਬਿ ਸਜਾਮ ਕਹੈ ਜੀਯ ਕੋਪ ਮਹਾਂ ਕੈ॥
ਘਾਉ ਕੈ ਸੁੰਭ ਕੈ ਗਾਤ ਬਿਖੈ ਇਮ ਬੋਲਿ ਉਠਿਓ ਹਸਿ ਸਿੰਧ ਜਰਾ ਜੈ॥
ਰੁਦ੍ਰ ਗਿਰਿਓ ਸਿਰ ਮਾਲ ਕਹੂੰ ਕਹੂੰ ਬੈਲ ਗਿਰਿਓ ਗਿਰਿਓ ਸੂਲ ਕਹੂੰ ਹ੍ਵੈ॥੧੫੨੩॥

ਅਰਥ - ਸ਼ਿਵਜੀ ਨਾਲ ਇਸ ਤਰ੍ਹਾਂ ਦੀਆਂ ਗੱਲਾਂ ਕਹਿ ਕੇ, ਰਾਜੇ ਨੇ ਹੱਥ ਵਿਚ ਵੱਡਾ ਖੰਡਾ

****************************************************************

ਲੈਕੇ, ਉਸਨੂੰ ਕ੍ਰੋਧ ਦੇ ਨਾਲ ਕੰਬਾਇਆ। ਸਿਆਮ ਕਵਿ ਜੀ ਆਖਦੇ ਹਨ, ਫਿਰ ਮਨ ਵਿਚ ਮਹਾਂ ਕ੍ਰੋਧ ਕਰਕੇ ਸ਼ਿਵਜੀ ਦੇ ਸਰੀਰ ਉਤੇ ਖੰਡਾ ਮਾਰ ਦਿੱਤਾ। ਸ਼ਿਵਜੀ ਦੇ ਸਰੀਰ ਉਤੇ ਜ਼ਖਮ ਲੱਗ ਗਿਆ ਤਾਂ ਰਾਜਾ ਖੜਗ ਸਿੰਘ ਹੱਸ ਕੇ ਬੋਲ ਉਠਿਆ—"ਰਾਜੇ ਜਰਾਸੰਧ ਦੀ ਜੈ।" ਸ਼ਿਵਜੀ ਡਿੱਗ ਪਿਆ, ਉਸਦੀ ਰੁੰਡਮਾਲ ਕਿਤੇ ਜਾ ਪਈ, ਬਲਦ ਕਿਧਰੇ ਡਿੱਗ ਪਿਆ ਅਤੇ ਤ੍ਰਿਸੂਲ ਕਿਧਰੇ ਜਾਕੇ ਡਿੱਗ ਪਿਆ ਹੈ।। ੧੫੨੩।।

**ਸਵੈਯਾ।। ਘੇਰ ਲੀਯੋ ਮਿਲ ਕੈ ਨ੍ਰਿਪ ਕਉ ਜਬ ਹੀ ਸ਼ਿਵ ਕੇ ਦਲ ਕੋਪ ਕਰਿਓ ਹੈ।।**
**ਆਗੇ ਹ੍ਵੈ ਭੂਪ ਅਯੋਧਨ ਮੈ ਦਿੜ ਠਾਢੋ ਰਹਿਓ ਨਹੀ ਪੈਗ ਟਰਿਓ ਹੈ।।**
**ਤਾਲ ਜਹਾਂ ਰਥ ਰੂਖ ਧੁਜਾ ਭਟ ਪੰਛਨ ਸਿਉ ਰਨ ਬਾਗ ਭਰਿਓ ਹੈ।।**
**ਭਾਗ ਗਏ ਗਨ ਜੈਸੇ ਬਿਹੰਗ ਮਨੋ ਨ੍ਰਿਪ ਟੂਟ ਕੈ ਬਾਜ ਪਰਿਓ ਹੈ।।੧੫੨੪।।**

*ਅਰਥ* – ਜਦੋਂ ਹੀ ਸ਼ਿਵਜੀ ਦੀ ਫੌਜ ਨੇ ਕ੍ਰੋਧ ਕੀਤਾ, ਤਾਂ ਉਨ੍ਹਾਂ ਨੇ ਕੱਠਿਆਂ ਹੋਕੇ ਰਾਜੇ ਨੂੰ ਘੇਰ ਲਿਆ। ਰਾਜਾ ਖੜਗ ਸਿੰਘ ਉਨ੍ਹਾਂ ਦੇ ਸਾਹਮਣੇ ਹੋਕੇ, ਰਣਭੂਮੀ ਵਿਚ ਅਚੱਲ ਹੋਕੇ ਖੜੋ ਰਿਹਾ , ਇਕ ਕਦਮ ਭੀ ਪਿੱਛੇ ਨਹੀਂ ਹਟਿਆ। ਜਿਸ ਤਰ੍ਹਾਂ ਤਲਾਅ ਵਿਚ ਪਾਣੀ ਭਰਿਆ ਹੁੰਦਾ ਹੈ, ਤਿਵੇਂ ਉਥੇ ਲਹੂ ਹੈ, ਅਤੇ ਰੱਥਾਂ ਦੇ ਝੰਡੇ ਹੀ ਮਾਨੋਂ ਰੁੱਖਾਂ ਦਾ ਝੁੰਡ ਹੈ, ਅਤੇ ਸੂਰਮਿਆਂ ਰੂਪ ਪੰਛੀਆਂ ਨਾਲ ਰਣਭੂਮੀ ਰੂਪ ਬਾਗ ਭਰਿਆ ਹੋਯਾ ਹੈ। ਸ਼ਿਵਜੀ ਦੇ ਗਨ ਰਣਭੂਮੀ ਵਿਚੋਂ ਇਸ ਤਰ੍ਹਾਂ ਭੱਜ ਗਏ ਹਨ, ਜਿਸ ਤਰ੍ਹਾਂ ਪੰਛੀ ਬਾਜ ਨੂੰ ਵੇਖਕੇ ਉੱਡ ਜਾਂਦੇ ਹਨ, ਕਿਉਂਕਿ ਰਾਜਾ ਖੜਗ ਸਿੰਘ ਮਾਨੋਂ ਇਨ੍ਹਾਂ ਉਤੇ ਬਾਜ ਟੁੱਟਕੇ ਆਣ ਪਿਆ ਹੈ।। ੧੫੨੪।।

**ਦੋਹਰਾ।। ਏ ਸ਼ਿਵ ਕੇ ਗਨ ਥਿਰੁ ਰਹੇ ਅਤਿ ਮਨ ਕੋਪ ਬਢਾਇ।।**
**ਗਨਛਉਨਾ ਗਨ ਰਾਜ ਸ੍ਰੀ ਮਹਾਂਬੀਰ ਮਨਰਾਇ।। ੧੫੨੫।।**

*ਅਰਥ* – ਸ਼ਿਵਜੀ ਦੇ ਗਨਾਂ ਵਿਚੋਂ ਕੇਵਲ ਏਹੋ ਹੀ ਗਨ ਰਣਭੂਮੀ ਵਿਚ ਅਚੱਲ ਖੜੇ ਰਹੇ ਹਨ, ਅਤੇ ਉਨ੍ਹਾਂ ਨੇ ਮਨ ਵਿਚ ਬੜਾ ਕ੍ਰੋਧ ਵਧਾਇਆ ਹੋਇਆ ਹੈ। 'ਛੌਨਾ' ਗਨ, 'ਰਾਜ ਸ੍ਰੀ' ਗਨ, 'ਮਹਾਂਬੀਰ' ਤੇ 'ਮਨਰਾਇ' ਜਿਨ੍ਹਾਂ ਦੇ ਨਾਮ ਹਨ।। ੧੫੨੫।।

**ਸਵੈਯਾ।। ਬੀਰਨ ਕੋ ਮਨ ਸ੍ਰੀ ਗਨ ਰਾਇ ਮਹਾਂ ਬਰਬੀਰ ਫਿਰਿਓ ਗਨਛਉਨਾ।।**
**ਲੋਹਤ ਨੈਨ ਚਲਿਓ ਸਿਸ ਹੋਤ ਕੀਓ ਗਹਿ ਜਾਂ ਜਮਰਾਜ ਖਿਲਉਨਾ।।**
**ਆਵਤ ਭੂਪ ਬਿਲੋਕ ਕੈ ਸ਼ੱਤ੍ਰਨ ਆਪ ਕੀਯੋ ਮਨ ਰੰਚਕ ਭਉਨਾ।।**
**ਮਾਰ ਲਏ ਰਨ ਮੈ ਗਨ ਕੋ ਗਨ ਜੁੱਧ ਕੀਓ ਕਿ ਕੀਓ ਕਛੁ ਟਉਨਾ।।੧੫੨੬।।**

ਪਦ ਅਰਥ – ਸ੍ਰੀ=ਸੋਭਾ।। ਸਿਸ=ਦੋ ਬਰਸਾਂ ਦਾ ਬਾਲਕ।।

***********************************************************

*ਅਰਥ* - ਸੂਰਬੀਰਾਂ ਦੀ ਸੋਭਾ ਮਨਰਾਇ ਗਨ ਤੇ ਛੋਨਾ ਗਨ ਯੁੱਧ ਭੂਮੀ ਵਿਚ ਮੁੜ ਆਏ ਹਨ। 'ਲੋਹਤ ਨੈਨ' ਨਾਮ ਵਾਲਾ, ਉਹ ਗਨ ਚਲਿਆ ਹੈ, ਜਿਸ ਨੇ ਬਾਲਕ ਹੁੰਦੇ ਹੋਇਆਂ ਜਮਰਾਜਾ ਨੂੰ ਖਿਡੌਣਾ ਸਮਝਕੇ ਫੜ ਛਡਿਆ ਸੀ ਅਰਥਾਤ ਲੋਹਤ ਨੈਨ ਨਾਮ ਵਾਲੇ ਗਨ ਨੇ ਆਪਣੀ ਦੋ ਢਾਈ ਵਰ੍ਹੇ ਦੀ ਉਮਰਾ ਵਿਚ ਜਮਰਾਜਾ ਨੂੰ ਖਿਡੌਣਾ ਸਮਝਕੇ ਹੱਥ ਵਿਚ ਫੜੇ ਰਖਿਆ ਸੀ, ਉਹ ਹੁਣ ਜੁਆਨ ਸੂਰਮਾ ਹੈ, ਉਹ ਭੀ ਜੰਗ ਲਈ ਚਲਿਆ ਹੈ। ਵੈਰੀਆਂ ਨੂੰ ਸਾਹਮਣੇ ਆਉਂਦਿਆਂ ਵੇਖ ਕੇ ਰਾਜੇ ਨੇ ਆਪਣੇ ਮਨ ਵਿਚ ਕੁਝ ਰੱਤੀ ਜਿੰਨਾ ਭੀ ਡਰ ਨਹੀਂ ਮੰਨਿਆ ਹੈ। ਸਾਰੇ ਗਨਾਂ ਦੇ ਝੁੰਡ ਰਾਜੇ ਨੇ ਯੁੱਧ ਕਰ ਕੇ ਮਾਰ ਲਏ ਹਨ, ਇਹ ਪਤਾ ਨਹੀਂ ਲੱਗਦਾ ਕਿ ਰਾਜੇ ਨੇ ਜੰਗ ਕੀਤਾ ਹੈ ਜਾਂ ਕੁਝ ਜਾਦੂ ਕੀਤਾ ਹੈ?॥ ੧੫੨੬॥

## ਚੌਪਈ॥

**ਤਬ ਅਰਿ ਲਖਿ ਕੈ ਸਰ ਸੇ ਮਾਰਿਓ॥ ਜਿਹ ਕੁਦ੍ਰਿਸ਼ਟਿ ਨ੍ਰਿਪ ਓਰ ਨਿਹਾਰਿਓ॥**
**ਪੁਨ ਗਨੇਸ਼ ਕੋ ਨ੍ਰਿਪ ਲਲਕਾਰਿਓ॥ ਤ੍ਰਸਤ ਭਯੋ ਤਜ ਜੁੱਧ ਪਧਾਰਿਓ॥੧੫੨੭॥**

*ਅਰਥ* - ਤਦ ਫਿਰ ਰਾਜੇ ਨੇ ਜਿਸ ਨੂੰ ਦੁਸ਼ਮਣ ਜਾਣ ਲਿਆ, ਉਸੇ ਨੂੰ ਤੀਰ ਨਾਲ ਮਾਰ ਦਿੱਤਾ। ਜਿਸ ਨੇ ਰਾਜੇ ਵੱਲੇ ਬੁਰੀ ਨਿਗਾਹ ਨਾਲ ਤੱਕਿਆ ਉਸੇ ਨੂੰ ਦੁਸ਼ਮਣ ਸਮਝ ਲਿਆ। ਫੇਰ ਰਾਜੇ ਨੇ ਗਨੇਸ਼ ਨੂੰ ਵੰਗਾਰਿਆ, ਪਰ ਉਹ ਡਰਦਾ ਹੋਇਆ ਰਣਭੂਮੀ ਨੂੰ ਛੱਡਕੇ ਹੀ ਭੱਜ ਗਿਆ॥ ੧੫੨੭॥

**ਜਬ ਸ਼ਿਵਜੂ ਕਛੁ ਸੰਗਿਆ ਪਾਈ॥ ਭਾਜਿ ਗਯੋ ਤਜ ਦਈ ਲਰਾਈ॥**
**ਅਉਰ ਸਗਲ ਡਰ ਕੈ ਗਨ ਭਾਗੈ॥ ਐਸੋ ਕੋ ਭਟ ਆਵੈ ਆਗੈ॥ ੧੫੨੮॥**

*ਪਦ ਅਰਥ* - ਸੰਗਿਆ=ਸੁਰਤ॥

*ਅਰਥ* - ਜਦ ਸ਼ਿਵਜੀ ਦੀ ਬੇਹੋਸ਼ੀ ਦੂਰ ਹੋਈ ਤੇ ਉਸਨੇ ਕੁਝ ਸੁਰਤ ਪਾ ਲਈ, ਤਾਂ ਉਸਨੇ ਲੜਾਈ ਛੱਡ ਦਿੱਤੀ ਅਤੇ ਭੱਜਕੇ ਚਲਾ ਗਿਆ। ਹੋਰ ਸਾਰੇ ਗਨ ਭੀ ਡਰਕੇ ਭੱਜ ਗਏ, ਅਜੇਹਾ ਕੌਣ ਸੂਰਮਾ ਹੈ, ਜੋ ਰਾਜੇ ਦੇ ਸਾਹਮਣੇ ਆਵੇਗਾ ?॥ ੧੫੨੮॥

**ਚੌਪਈ॥ ਜਬਹਿ ਕ੍ਰਿਸ਼ਨ ਸ਼ਿਵ ਭਜਤ ਨਿਹਾਰਿਓ॥ ਇਹੈ ਆਪਨੇ ਹ੍ਰਿਦੈ ਬਿਚਾਰਿਓ॥**
**ਅਬ ਹਉ ਆਪਨ ਇਹ ਸੰਗ ਲਰੋ॥ ਕੈ ਅਰਿ ਮਾਰੋ ਕੈ ਲਰਿ ਮਰੋ॥ ੧੫੨੯॥**

*ਅਰਥ* - ਜਦੋਂ ਕ੍ਰਿਸ਼ਨ ਜੀ ਨੇ ਸ਼ਿਵਜੀ ਨੂੰ ਭਜਦਿਆਂ ਵੇਖਿਆ ਤਾਂ ਉਨ੍ਹਾਂ ਨੇ ਆਪਣੇ ਮਨ ਵਿੱਚ ਇਹ ਵੀਚਾਰ ਕੀਤਾ। ਹੁਣ ਮੈਂ ਆਪ ਇਸ ਨਾਲ ਯੁੱਧ ਕਰਕੇ ਮਰਾਂਗਾ ਜਾਂ ਮਾਰ ਦੇਵਾਂਗਾ॥ ੧੫੨੯॥

**ਤਬ ਤਿਹ ਸਉਹੈ ਹਰਿ ਜੂ ਗਯੋ॥ ਰਾਮ ਭਨੈ ਅਤਿ ਜੁੱਧ ਮਚਯੋ॥**
**ਤਬ ਤਿਨ ਤਕਿ ਤਿਹ ਬਾਨ ਲਗਾਯੋ॥ ਸਜੰਦਨ ਤੇ ਹਰਿ ਭੂਮ ਗਿਰਾਯੋ॥੧੫੩੦॥**

ਅਰਥ – ਤਦ ਫਿਰ ਕ੍ਰਿਸ਼ਨ ਜੀ ਉਸ ਦੇ ਸਾਹਮਣੇ ਚਲੇ ਗਏ, ਗ੍ਰੰਥ ਕਰਤਾ ਆਖਦਾ ਹੈ, ਦੋਹਾਂ ਨੇ ਬੜਾ ਭਾਰੀ ਜੁੱਧ ਮਚਾਇਆ। ਤਦ ਉਸ ਨੇ ਤੱਕ ਕੇ ਉਨ੍ਹਾਂ ਨੂੰ ਤੀਰ ਮਾਰ ਦਿੱਤਾ ਅਤੇ ਕ੍ਰਿਸ਼ਨ ਜੀ ਨੂੰ ਰੱਥ ਉਤੋਂ ਧਰਤੀ ਉਤੇ ਡੇਗ ਦਿੱਤਾ।। ੧੫੩੦।।

## ਕਬਿਯੋ ਬਾਚ।। ਸਵੈਯਾ।।

ਜਾ ਪ੍ਰਭ ਕਉ ਨਿਤ ਬ੍ਰਹਮ ਸਚੀਪਤਿ ਸ੍ਰੀ ਸਨਕਾਦਿਕ ਹੂ ਜਪੁ ਕੀਨੋ।।
ਸੂਰ ਸਸੀ ਸੁਰ ਨਾਰਦ ਸਾਰਦ ਤਾਹੀ ਕੈ ਧਿਆਨ ਬਿਖੈ ਮਨੁ ਦੀਨੋ।।
ਖੋਜਤ ਹੈ ਜਿਹ ਸਿੱਧ ਮਹਾਮੁਨ ਬਿਆਸ ਪਰਾਸੁਰ ਭੇਦ ਨ ਚੀਨੋ।।
ਸੋ ਖੜਗੇਸ਼ ਅਯੋਧਨ ਮੈ ਕਰ ਮੋ ਹਿਤ ਕੇਸਨ ਤੇ ਗਹਿ ਲੀਨੋ।। ੧੫੩੧।।

ਅਰਥ – ਜਿਸ ਪ੍ਰਭੂ ਨੂੰ ਬ੍ਰਹਮਾ, ਇੰਦ੍ਰ, ਲੱਛਮੀ ਤੇ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਵਰਗੇ ਸਦਾ ਹੀ ਜਪਦੇ ਹਨ। ਸੂਰਜ, ਚੰਦ੍ਰਮਾ, ਦੇਵਤੇ, ਨਾਰਦ ਤੇ ਸਾਰਦਾ ਨੇ ਉਸੇ ਦੇ ਧਿਆਨ ਵਿਚ ਮਨ ਨੂੰ ਜੋੜਿਆ ਹੋਇਆ ਹੈ। ਸਿੱਧ ਤੇ ਮਹਾਂ ਮੁਨੀ ਜਿਸਨੂੰ ਖੋਜ ਰਹੇ ਹਨ, ਬਿਆਸ ਤੇ ਪਰਾਸਰ ਨੇ ਜਿਸਦੇ ਭੇਦ ਨੂੰ ਜਾਣਿਆ ਨਹੀਂ ਹੈ। ਉਸ ਪ੍ਰਭੂ ਨੂੰ ਖੜਗ ਸਿੰਘ ਨੇ ਰਣਭੂਮੀ ਦੇ ਵਿਚ ਬੇਸੁਧ ਕਰਕੇ ਕੇਸਾਂ ਤੋਂ ਫੜ ਲਿਆ ਹੈ।। ੧੫੩੧।।

ਸਵੈਯਾ।। ਮਾਰ ਬਕੀ ਬਰ ਅਉਰ ਅਘਾਸੁਰ ਧੇਨਕ ਕੋ ਪਲ ਮੈ ਬਧ ਕੀਨੋ।।
ਕੇਸੀ ਬਛਾਸੁਰ ਮੁਸਟ ਚੰਡੂਰ ਕੀਏ ਚਕਚੂਰ ਸੁਨਜੋ ਪੁਰ ਤੀਨੋ।।
ਸ੍ਰੀ ਹਰਿ ਸ਼ੱਤ੍ਰ ਅਨੇਕ ਹਨੇ ਤਿਹ ਕਉਨ ਗਨੇ ਕਬਿ ਸਜਾਮ ਪ੍ਰਬੀਨੋ।।
ਕੰਸ ਕਉ ਕੇਸਨ ਤੇ ਗਹਿ ਕੇਸਵ ਭੂਪ ਮਨੋ ਬਦਲੋ ਵਹ ਲੀਨੋ।। ੧੫੩੨।।

ਪਦ ਅਰਥ – ਬਕੀ=ਪੂਤਨਾ।। ਕੇਸਵ=ਕ੍ਰਿਸ਼ਨ।।

ਅਰਥ – ਜਿਸਨੇ ਪੂਤਨਾ ਮਾਰੀ, ਜਿਸਨੇ ਬਕਾਸੁਰ, ਅਘਾਸੁਰ ਤੇ ਧੇਨਕ ਦੈਂਤ ਨੂੰ ਪਲ ਵਿਚ ਮਾਰ ਦਿੱਤਾ ਸੀ। ਜਿਸਨੇ ਕੇਸੀ ਦੈਂਤ ਤੇ ਬਛਾਸੁਰ ਨੂੰ ਮਾਰ ਦਿੱਤਾ ਸੀ, ਅਤੇ ਮੁਸਟ ਤੇ ਚੰਡੂਰ ਨਾਮ ਵਾਲੇ ਪਹਿਲਵਾਨਾਂ ਨੂੰ ਚਕਨਾਚੂਰ ਕਰ ਦਿੱਤਾ ਸੀ, ਤਿੰਨਾਂ ਲੋਕਾਂ ਵਿਚ ਜਿਸਦਾ ਬਲ ਸੁਣਿਆ ਗਿਆ ਸੀ। ਜਿਸ ਕ੍ਰਿਸ਼ਨ ਨੇ ਅਣਗਿਣਤ ਵੈਰੀਆਂ ਨੂੰ ਮਾਰਿਆ ਸੀ। ਸ਼ਿਆਮ ਕਵਿ ਜੀ ਕਹਿੰਦੇ ਹਨ ਉਹ ਕੌਣ ਚਤੁਰ ਹੈ ਜੋ ਉਸਦੇ ਕੌਤਕਾਂ ਨੂੰ ਗਿਣ ਸਕੇ। ਅੱਜ ਰਾਜੇ ਨੇ ਉਸ ਨੂੰ ਕੇਸਾਂ ਤੇ ਫੜਕੇ ਕੰਸ ਦਾ ਬਦਲਾ ਲਿਆ ਹੈ।। ੧੫੩੨।।

ਸਵੈਯਾ।। ਚਿੰਤ ਕਰੀ ਚਿਤ ਮੈ ਤਿਹ ਭੂਪਤ ਜੋ ਇਹ ਕਉ ਅਬ ਹਉ ਬਧ ਕੈ ਹਉ।।
ਸੈਨ ਸਭੈ ਭਜ ਹੈ ਜਬ ਹੀ ਤਬ ਕਾ ਸੰਗ ਜਾਇ ਕੈ ਜੁੱਧੁ ਮਚੈ ਹਉ।।

ਹਉ ਕਿਹ ਪੈ ਕਰਿ ਹੋ ਬਹੁ ਘਾਇਨ ਕਾ ਕੇ ਹਉ ਘਾਇ ਸਨੰਮੁਖ ਖੈ ਹਉ॥
ਛਾਡ ਦਯੋ ਕਹਿਓ ਜਾਹੁ ਚਲੋ ਹਰਿ ਤੋ ਸਮ ਸੂਰ ਕਹੂ ਨਹੀ ਪੈ ਹਉ॥੧੫੩੩॥

ਅਰਥ - ਉਸ ਵੇਲੇ ਰਾਜੇ ਖੜਗ ਸਿੰਘ ਨੇ ਚਿੱਤ ਵਿਚ ਇਹ ਵਿਚਾਰ ਕੀਤੀ, ਕਿ ਜੇਕਰ ਇਸਨੂੰ ਹੁਣ ਮੈਂ ਕਤਲ ਕਰ ਦੇਵਾਂ। ਤਾਂ ਜਦੋਂ ਹੀ ਸਾਰੀ ਫ਼ੌਜ ਭੱਜ ਜਾਵੇਗੀ, ਤਦ ਫਿਰ ਮੈਂ ਕਿਸਦੇ ਨਾਲ ਜਾਕੇ ਜੁੱਧ ਮਚਾਵਾਂਗਾ? ਮੈਂ ਕਿਸਦੇ ਉਤੇ ਬਹੁਤੀਆਂ ਚੋਟਾਂ ਕਰਾਂਗਾ ਅਤੇ ਸਾਹਮਣੇ ਹੋ ਕੇ ਮੈਂ ਕਿਸਦੇ ਜ਼ਖਮ ਖਾਵਾਂਗਾ? ਇਹ ਵਿਚਾਰ ਕਰਕੇ ਰਾਜੇ ਨੇ ਕ੍ਰਿਸ਼ਨ ਜੀ ਨੂੰ ਛੱਡ ਦਿੱਤਾ ਅਤੇ ਕਿਹਾ--ਹੇ ਕ੍ਰਿਸ਼ਨ! ਚਲਾ ਜਾਹ, ਤੇਰੇ ਜੇਹਾ ਸੂਰਮਾ ਮੈਨੂੰ ਕਿਤੇ ਨਹੀਂ ਲੱਭਣਾ॥ ੧੫੩੩॥

ਸ੍ਵੈਯਾ॥ ਪਉਰਖ ਜੈਸੋ ਬਡੋਕੀਯੋ ਭੂਪ ਨ ਆਗੇ ਕਿਸੀ ਨ੍ਰਿਪ ਐਸੋ ਕੀਯੋ॥
ਭਟ ਪੇਖਿ ਕੈ ਭਾਜਿ ਗਏ ਸਿਗਰੇ ਕਿਨਹੂ ਧਨੁ ਬਾਨ ਨ ਪਾਨ ਲੀਯੋ॥
ਹਥੀਯਾਰ ਉਤਾਰ ਚਲੇ ਬਿਸੰਭਾਰ ਰਥੀ ਰਥ ਟਾਰ ਡਰਾਤ ਹੀਯੋ॥
ਰਨ ਮੈ ਖੜਗੇਸ਼ ਬਲੀ ਬਲੁ ਕੈ ਅਪਨੋ ਕਰ ਕੈ ਹਰਿ ਛਾਡ ਦੀਯੋ॥੧੫੩੪॥

ਅਰਥ - ਜਿਸ ਤਰ੍ਹਾਂ ਦੀ ਬੜੀ ਭਾਰੀ ਸੂਰਮਗਤੀ ਰਾਜੇ ਨੇ ਕੀਤੀ ਹੈ, ਇਸ ਤਰ੍ਹਾਂ ਪਹਿਲਾਂ ਕਿਸੇ ਰਾਜੇ ਨੇ ਨਹੀਂ ਕੀਤੀ। ਸਾਰੇ ਹੀ ਸੂਰਮੇ ਇਸ ਬਹਾਦਰੀ ਨੂੰ ਵੇਖ ਕੇ ਰਣ ਭੂਮੀ ਵਿਚੋਂ ਭੱਜ ਗਏ ਹਨ, ਕਿਸੇ ਨੇ ਭੀ ਧਨੁੱਖ ਬਾਣ ਹੱਥ ਵਿਚ ਨਹੀਂ ਲਿਆ ਹੈ। ਸ਼ਸਤ੍ਰਾਂ ਨੂੰ ਉਤਾਰ ਕੇ ਤੇ ਆਪਣੀ ਸੁੱਧ-ਬੁੱਧ ਭੁਲਾ ਕੇ ਅਤੇ ਰੱਥਾਂ ਵਾਲੇ ਰੱਥਾਂ ਨੂੰ ਛੱਡ ਕੇ ਮਨ ਵਿਚ ਡਰਦੇ ਹੋਏ ਭੱਜ ਕੇ ਚਲੇ ਜਾ ਰਹੇ ਹਨ। ਖੜਗ ਸਿੰਘ ਜੋਧੇ ਨੇ ਰਣ ਭੂਮੀ ਵਿਚ ਬਲ ਕਰਕੇ, ਕ੍ਰਿਸ਼ਨ ਨੂੰ ਫੜ ਲਿਆ ਹੈ, ਅਤੇ ਫਿਰ ਆਪਣਾ ਬਣਾ ਕੇ ਛੱਡ ਦਿੱਤਾ ਹੈ॥ ੧੫੩੪॥

ਚੌਪਈ॥ ਛਾਡ ਕੇਸ ਤੇ ਜਬ ਹਰਿ ਦਯੋ॥ ਲੱਜਤ ਭਯੋ ਬਿਸਰ ਬਲ ਗਯੋ॥
ਤਬ ਬ੍ਰਹਮਾ ਪ੍ਰਤੱਛ ਹੁਇ ਆਯੋ॥ ਕ੍ਰਿਸ਼ਨ ਤਾਪ ਤਿਨ ਸਕਲ ਮਿਟਾਯੋ॥੧੫੩੫॥

ਅਰਥ - ਜਦੋਂ ਕ੍ਰਿਸ਼ਨ ਨੂੰ ਕੇਸਾਂ ਤੋਂ ਛੱਡ ਦਿੱਤਾ ਤਦ ਸ਼ਰਮਿੰਦਾ ਹੁੰਦੇ ਹੋਏ ਦਾ ਸਾਰਾ ਬਲ ਭੁੱਲ ਗਿਆ। ਤਦ ਬ੍ਰਹਮਾਂ ਪ੍ਰਤੱਖ ਹੋ ਕੇ ਉਥੇ ਆਇਆ ਅਤੇ ਉਸਨੇ ਕ੍ਰਿਸ਼ਨ ਜੀ ਦਾ ਸਾਰਾ ਦੁਖ ਦੂਰ ਕਰ ਦਿੱਤਾ॥ ੧੫੩੫॥

ਚੌਪਈ॥ ਕਹੈ ਕ੍ਰਿਸ਼ਨ ਸਿਉ ਇਹ ਬਿਧ ਬੈਨਾ॥ ਲਾਜ ਕਰੋ ਨਹੀ ਪੰਕਜ ਨੈਨਾ॥
ਇਹ ਪਉਰਖ ਹਉ ਤੋਹਿ ਸੁਨਾਊ॥ ਤਿਹ ਤੇ ਤੋਕਹੁ ਅਬਹਿ ਰਿਝਾਊ॥੧੫੩੬॥

ਅਰਥ - ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਦੇ ਬਚਨ ਆਖੇ—ਹੇ ਕਮਲ ਨੈਣ! ਆਪ ਕਿਸੇ ਤਰ੍ਹਾਂ ਦੀ ਸ਼ਰਮ ਨਾ ਕਰੋ। ਇਸ ਦੇ ਪੁਰਖੱਤ ਦੀ ਗੱਲ ਮੈਂ ਤੁਹਾਨੂੰ ਸੁਣਾਉਂਦਾ ਹਾਂ, ਉਸ ਕਰਕੇ ਤੁਹਾਨੂੰ

ਹੁਣੇ ਹੀ ਪ੍ਰਸੰਨ ਕਰਦਾ ਹਾਂ।। ੧੫੩੬।।

## ਬ੍ਰਹਮਾ ਬਾਚ।। ਤੋਟਕ।।

**ਜਬ ਹੀ ਇਹ ਭੂਪਤ ਜਨਮ ਲੀਯੋ।। ਤਜਿ ਧਾਮ ਤਬੈ ਬਨਬਾਸ ਕੀਯੋ।।**
**ਤਪਸਾ ਕਰਿ ਕੈ ਜਗ ਮਾਤ ਰਿਝਾਯੋ।। ਤਹ ਤੈ ਅਰਿ ਜੀਤਨ ਕੋ ਬਰੁ ਪਾਯੋ।।੧੫੩੭।।**

*ਅਰਥ* - ਬ੍ਰਹਮਾਂ ਨੇ ਕਿਹਾ—ਜਦੋਂ ਹੀ ਇਸ ਰਾਜੇ ਨੇ ਜਨਮ ਲਿਆ ਸੀ, ਤਦੋਂ ਹੀ ਘਰ ਨੂੰ ਛੱਡ ਕੇ ਇਸਨੇ ਬਨ ਵਿਚ ਵਾਸਾ ਕੀਤਾ ਸੀ। ਭਾਰੀ ਤਪੱਸਿਆ ਕਰਕੇ ਇਸਨੇ ਜਗਤ ਮਾਤਾ ਚੰਡੀ ਨੂੰ ਪ੍ਰਸੰਨ ਕਰ ਲਿਆ, ਅਤੇ ਉਸ ਪਾਸੋਂ ਵੈਰੀ ਨੂੰ ਜਿੱਤਣ ਦਾ ਵਰ ਪਾਇਆ ਸੀ।। ੧੫੩੭।।

**ਚੌਪਈ।। ਇਹਕੇ ਬਧ ਕੋ ਏਕ ਉਪਾਈ।। ਸੋ ਪ੍ਰਭ ਤੋਕਹੁ ਕਹਤ ਸੁਨਾਈ।।**
**ਬਿਸ਼ਨ ਆਇ ਜੋ ਯਾ ਸੰਗਿ ਲਰੈ।। ਤਾਹਿ ਭਜਾਵੈ ਬਿਲਮੁ ਨ ਕਰੈ।।੧੫੩੮।।**

*ਅਰਥ* - ਹੇ ਪ੍ਰਭੂ! ਇਸਨੂੰ ਮਾਰਣ ਦਾ ਇਕੋ ਹੀ ਸਾਧਨ ਹੈ ਜੋ ਮੈਂ ਆਪ ਨੂੰ ਦੱਸਦਾ ਹਾਂ। ਜੇਕਰ ਵਿਸ਼ਨੂੰ ਭੀ ਆਕੇ ਇਸਦੇ ਨਾਲ ਜੁੱਧ ਕਰੇ, ਤਾਂ ਉਸਨੂੰ ਭੀ ਭਜਾ ਦੇਵੇਗਾ, ਦੇਰੀ ਨਹੀਂ ਕਰੇਗਾ।। ੧੫੩੮।।

**ਚੌਪਈ।। ਇੰਦ੍ਰ ਦ੍ਵਾਦਸਿ ਭਾਨ ਬੁਲਾਵਹੁ।। ਰੁਦ੍ਰ ਗਿਆਰਹ ਮਿਲ ਕਰ ਧਾਵਹੁ।।**
**ਸੋਮ ਸੁ ਜਮ ਆਠੋ ਬਸ ਜੋਧੇ।। ਐਸੀ ਬਿਧਿ ਬਿਧਿ ਹਰਹਿ ਪ੍ਰਬੋਧੇ।।੧੫੩੯।।**

*ਪਦ ਅਰਥ* - ਹਰਹਿ=ਕ੍ਰਿਸ਼ਨ।। ਸੋਮ=ਚੰਦ੍ਰਮਾ।। ਪ੍ਰਬੋਧੇ=ਸਮਝਾ ਦਿੱਤਾ।।

*ਅਰਥ* - ਇੰਦ੍ਰ ਤੇ ਬਾਰਾਂ ਸੂਰਜਾਂ ਨੂੰ ਬੁਲਾ ਲਵੇ, ਯਾਰਾਂ ਰੁਦ੍ਰਾਂ ਦੇ ਨਾਲ ਮਿਲ ਕਰਕੇ ਹੱਲਾ ਕਰੋ। ਚੰਦ੍ਰਮਾਂ, ਜਮ ਤੇ ਅੱਠ ਬਸੂ ਜੋਧੇ ਭੀ ਨਾਲ ਲੈ ਲਵੇ, ਇਸ ਤਰ੍ਹਾਂ ਦਾ ਢੰਗ ਬ੍ਰਹਮਾਂ ਨੇ ਕ੍ਰਿਸ਼ਨ ਜੀ ਨੂੰ ਸਮਝਾ ਦਿੱਤਾ।। ੧੫੩੯।।

**ਸੋਰਠਾ।। ਏ ਸਭ ਸੁਭਟ ਬੁਲਾਇ ਜੁੱਧ ਕਾਜ ਰਨ ਪ੍ਰਗਟਹੀ।।**
**ਅਪਨੇ ਦਲਹਿ ਜਗਾਇ ਕਹੋ ਜੂਝ ਏਊ ਕਰਹਿ।। ੧੫੪੦।।**

*ਅਰਥ* - ਏਹ ਸਾਰੇ ਹੀ ਸੂਰਬੀਰ ਜੁੱਧ ਕਰਨ ਦੇ ਵਾਸਤੇ ਰਣ ਭੂਮੀ ਵਿਚ ਪ੍ਰਗਟ ਹੀ ਬੁਲਾ ਲਵੋ। ਆਪਣੀ ਫ਼ੌਜ ਨੂੰ ਮਿਲਾ ਕੇ ਆਖੋ ਏਹ ਸਾਰੇ ਜੁੱਧ ਕਰਨ।। ੧੫੪੦।।

**ਚੌਪਈ।। ਪੁਨਿ ਅੱਛਰਾ ਸਕਲ ਬੁਲਾਵਹੁ।। ਇਹ ਕੀ ਅਗ੍ਰਜ ਦ੍ਰਿਸ਼ਟਿ ਨਚਾਵਹੁ।।**
**ਕਾਮਦੇਵ ਕਉ ਆਇਸ ਦੀਜੈ।। ਯਾ ਕੋ ਚਿੱਤ ਮੋਹਿ ਕਰਿ ਲੀਜੈ।। ੧੫੪੧।।**

*ਅਰਥ* - ਫੇਰ ਸਾਰੀਆਂ ਅਪੱਛਰਾਂ ਨੂੰ ਬੁਲਾ ਲਵੇ, ਇਸਦੀ ਨਿਗਾਹ ਦੇ ਸਾਹਮਣੇ ਉਨ੍ਹਾਂ ਦਾ ਨਾਚ ਕਰਾਵੇ। ਕਾਮਦੇਵ ਨੂੰ ਆਗਿਆ ਦੇਵੋ ਕਿ ਇਸਦੇ ਚਿੱਤ ਨੂੰ ਮੋਹਤ ਕਰ ਲਵੇ।। ੧੫੪੧।।

**********************************************************
ਦੋਹਰਾ।। ਤਬਹਿ ਕ੍ਰਿਸ਼ਨਿ ਸੋਊ ਕੀਓ ਜੋ ਬ੍ਰਹਮਾ ਸਿਖ ਦੀਨ।।
ਇੰਦ੍ਰ ਸੂਰ ਸਭ ਰੁਦ੍ਰ ਬਸ ਜਮਹਿ ਬੋਲ ਕਰਿ ਲੀਨ।। ੧੫੪੨।।

ਅਰਥ – ਉਸ ਵੇਲੇ ਕ੍ਰਿਸ਼ਨ ਨੇ ਓਹੀ ਕੀਤਾ, ਜੋ ਬ੍ਰਹਮਾ ਨੇ ਸਿਖਿਆ ਦਿੱਤੀ ਸੀ। ਇੰਦ੍ਰ, ਸੂਰਜ, ਰੁਦ੍ਰ, ਬਸੂ ਤੇ ਜਮ ਆਦਿਕ ਸਭਨਾਂ ਨੂੰ ਬੁਲਾ ਕੇ ਇਕੱਠੇ ਕਰ ਲਿਆ।। ੧੫੪੨।।

ਚੌਪਈ।। ਨਿਕਟਿ ਸਜਾਮ ਕੇ ਤਬ ਸਭ ਆਏ।। ਕ੍ਰੋਧ ਹੋਇ ਮਨ ਜੁੱਧਹਿ ਧਾਏ।।
ਇਤ ਸਭ ਮਿਲ ਕੈ ਜੁੱਧ ਮਚਾਯੋ।। ਉਤ ਅਪੱਛਰਾ ਨਭ ਝਰ ਲਾਯੋ।। ੧੫੪੩।।

ਅਰਥ – ਉਸ ਵੇਲੇ ਸਾਰੇ ਹੀ ਕ੍ਰਿਸ਼ਨ ਜੀ ਕੋਲ ਆ ਗਏ, ਅਤੇ ਮਨ ਵਿਚ ਕ੍ਰੋਧਵਾਨ ਹੋਕੇ ਜੁੱਧ ਕਰਨ ਲਈ ਹੱਲਾ ਕਰਕੇ ਪੈ ਗਏ। ਇਧਰ ਸਾਰਿਆਂ ਨੇ ਇਕੱਠੇ ਮਿਲ ਕੇ ਜੁੱਧ ਮਚਾ ਦਿੱਤਾ ਅਤੇ ਉਧਰ ਅਪੱਛਰਾਂ ਨੇ ਅਕਾਸ਼ ਨ੍ਰਿਤ ਕਰਨਾ ਅਰੰਭ ਕਰ ਦਿੱਤਾ।। ੧੫੪੩।।

ਸ੍ਵੈਯਾ।। ਕੈਕੈ ਕਟਾਛ ਨਚੈ ਤੇਊ ਭਾਮਨ ਗੀਤ ਸਭੈ ਮਿਲਕੈ ਸੁਰ ਗਾਵੈ।।
ਬੀਨ ਪਖਾਵਜ ਤਾਲ ਬਜੈ ਡਫ ਭਾਂਤਿ ਅਨੇਕਨ ਭਾਉ ਦਿਖਾਵੈ।।
ਸਾਰੰਗ ਸੋਰਠ ਮਾਲਸਿਰੀ ਅਰੁ ਰਾਮਕਲੀ ਨਟ ਸੰਗਿ ਮਿਲਾਵੈ।।
ਭੋਗਨ ਮੋਹ ਕੀ ਬਾਤ ਕਿਤੀ ਸੁਨਿਕੈ ਮਨ ਜੋਗਨ ਕੇ ਦ੍ਰਵ ਜਾਵੈ।। ੧੫੪੪।।

ਪਦ ਅਰਥ – ਕਟਾਛ=ਅੱਖਾਂ ਦੇ ਇਸ਼ਾਰੇ।। ਭਾਮਨ=ਇਸਤ੍ਰੀਆਂ।।

ਅਰਥ – ਅੱਖਾਂ ਦੇ ਇਸ਼ਾਰੇ ਕਰ ਕਰ ਕੇ ਉਹ ਇਸਤ੍ਰੀਆਂ ਨਾਚ ਕਰਦੀਆਂ ਹਨ, ਅਤੇ ਸਾਰੇ ਦੇਵਤੇ ਇਕੱਠੇ ਹੋਕੇ ਗੀਤ ਗਾਉਂਦੇ ਹਨ। ਬੀਨ, ਪਖਾਵਜ, ਛੈਣੇ ਤੇ ਡੱਫ ਵੱਜਦੀ ਹੈ, ਨੱਚਣ ਵਾਲੀਆਂ ਅਨੇਕ ਤਰ੍ਹਾਂ ਦੇ ਹਾਵ ਭਾਵ ਕਰਕੇ ਵਿਖਾਉਂਦੀਆਂ ਹਨ। ਸਾਰੰਗ, ਸੋਰਠ, ਮਾਲਸਿਰੀ, ਰਾਮਕਲੀ ਤੇ ਨਟ ਦੀ ਸੁਰ ਨੂੰ ਭੀ ਨਾਲ ਮਿਲਾਉਂਦੀਆਂ ਹਨ। ਭੋਗੀ ਪੁਰਸ਼ਾਂ ਦੇ ਮਨ ਨੂੰ ਭਰਮਾਉਣਾ ਤਾਂ ਬਹੁਤ ਸੌਖਾ ਹੈ ਉਨ੍ਹਾਂ ਦੇ ਗੀਤਾਂ ਨੂੰ ਸੁਣਕੇ ਜੋਗੀ ਵੀ ਮੋਮ ਹੋ ਜਾਂਦੇ ਹਨ।। ੧੫੪੪।।

ਸਵੈਯਾ।। ਉਤ ਸੁੰਦਰ ਨਿਰਤ ਕਰੈ ਨਭ ਮੈ ਇਤ ਬੀਰ ਸਭੈ ਮਿਲਿ ਜੁੱਧੁ ਕਰੈ।।
ਬਰਛੀ ਕਰਵਾਰ ਕਟਾਰਨ ਸਿਉ ਜਬ ਹੀ ਮਨ ਮੈ ਅਤਿ ਕ੍ਰੁੱਧ ਭਰੈ।।
ਕਬਿ ਸਜਾਮ ਅਯੋਧਨ ਮੈ ਰਦ ਨੰਛਦ ਪੀਸਕੈ ਆਨ ਪਰੈ ਨ ਡਰੈ।।
ਲਰਿਕੈ ਮਰਿਕੈ ਜੁ ਕਬੰਧ ਉਠੈ ਅਰਿ ਕੈ ਸੁ ਅਪੱਛਰ ਤਾਹਿ ਬਰੈ।। ੧੫੪੫।।

ਪਦ ਅਰਥ – ਰਦਨ ਛੱਦ=ਦੰਦਾਂ ਦੇ ਪੜਦੇ, ਬੁੱਲ੍ਹ, ਹੋਠ।। ਕਬੰਧ=ਧੜ।।

ਅਰਥ – ਉਧਰ ਅਕਾਸ਼ ਵਿਚ ਸੁੰਦਰੀਆਂ ਨਾਚ ਕਰਦੀਆਂ ਹਨ, ਅਤੇ ਇਧਰ ਸਾਰੇ ਸੂਰਮੇ ਮਿਲ ਕੇ ਜੁੱਧ ਕਰਦੇ ਹਨ। ਜਦੋਂ ਮਨਾਂ ਵਿਚ ਕ੍ਰੋਧ ਭਰ ਜਾਂਦਾ ਹੈ ਤਾਂ ਬਰਛੀ, ਤਲਵਾਰ ਤੇ ਕਟਾਰਾਂ ਨਾਲ ਯੁੱਧ ਕਰਦੇ ਹਨ। ਸਿਆਮ ਕਵਿ ਜੀ ਕਹਿੰਦੇ ਹਨ, ਤਦੋਂ ਦੰਦਾਂ ਨਾਲ ਬੁੱਲਾਂ ਨੂੰ ਪੀਸ ਪੀਸ ਕੇ ਰਣਭੂਮੀ ਵਿਚ ਆਕੇ ਪੈਂਦੇ ਹਨ, ਅਤੇ ਡਰਦੇ ਨਹੀਂ ਹਨ। ਲੜ ਕੇ ਮਰਦੇ ਹਨ, ਅਤੇ ਉਨ੍ਹਾਂ ਵਿਚੋਂ ਜੋ ਧੜ ਉੱਠਕੇ ਵੈਰੀ ਦੇ ਨਾਲ ਫਿਰ ਜੁੱਧ ਕਰਦੇ ਹਨ, ਅਪੱਛਰਾਂ ਉਨ੍ਹਾਂ ਨੂੰ ਵਰ ਲੈਂਦੀਆਂ ਹਨ।। ੧੫੪੫।।

**ਦੋਹਰਾ।। ਬਡੋ ਜੁੱਧੁ ਭੂਪਤ ਕੀਓ ਮਨ ਮੈ ਕੋਪ ਬਢਾਇ।।**
**ਸਭ ਦੇਵਨ ਕੋ ਦਿਨ ਪਰੈ ਸੋ ਕਬਿ ਕਹਤ ਸੁਨਾਇ।। ੧੫੪੬।।**

ਅਰਥ – ਰਾਜੇ ਨੇ ਮਨ ਵਿਚ ਕ੍ਰੋਧ ਵਧਾ ਕੇ, ਬੜਾ ਭਾਰਾ ਯੁੱਧ ਕੀਤਾ ਹੈ। ਸਾਰੇ ਦੇਵਤਿਆਂ ਨੂੰ ਬਿਪਤਾ ਦੇ ਦਿਨ ਪੈ ਗਏ, ਗ੍ਰੰਥ ਕਰਤਾ ਉਹ ਸੁਣਾਉਂਦਾ ਹੈ।। ੧੫੪੬।।

**ਸ੍ਵੈਯਾ।। ਗਿਆਰਹ ਰੁਦ੍ਰਨ ਕੋ ਸਰ ਬਾਇਸ ਦ੍ਵਾਦਸ ਭਾਨਨ ਚਉਬਿਸਿ ਮਾਰੇ।।**
**ਇੰਦ੍ਰ ਸਹੰਸ੍ਰ ਖੜਾਨਨ ਕੋ ਖਟ ਪਾਚਸਿ ਕਾਨ੍ਹਕੋ ਕੋਪ ਪ੍ਰਹਾਰੇ।।**
**ਸੋਮ ਕੋ ਸਾਠ ਗਨੇਸ਼ ਕੋ ਸੱਤਰ ਆਠ ਬਸੁਨ ਕੋ ਚਉਸਠ ਡਾਰੇ।।**
**ਸਾਤ ਕੁਬੇਰ ਕੋ ਨਉ ਜਮਰਾਜਹਿ ਏਕ ਹੀ ਏਕ ਸੋ ਅਉਰ ਸੰਘਾਰੇ।।੧੫੪੭।।**

ਅਰਥ – ਯਾਰਾਂ ਰੁੱਦ੍ਰਾਂ ਨੂੰ ਬਾਈ ਤੀਰ ਅਤੇ ਬਾਰਾਂ ਸੂਰਜਾਂ ਨੂੰ ਚਵੀ ਤੀਰ ਮਾਰੇ ਹਨ। ਇੰਦ੍ਰ ਨੂੰ ਸੌ, ਛੇ ਮੂੰਹਾਂ ਵਾਲੇ ਸ੍ਵਾਮਿਕਾਰਤਿਕ ਨੂੰ ਛੇ, ਅਤੇ ਕ੍ਰਿਸ਼ਨ ਨੂੰ ਪੰਝੀ ਤੀਰ ਕ੍ਰੋਧ ਨਾਲ ਮਾਰੇ ਹਨ। ਚੰਦ੍ਰਮਾਂ ਨੂੰ ਸੱਠ, ਗਣੇਸ਼ ਨੂੰ ਸੱਤਰ ਅਤੇ ਅੱਠਾਂ ਬਸੂਆਂ ਨੂੰ ਚੌਂਹਠ ਮਾਰੇ ਹਨ। ਕੁਬੇਰ ਨੂੰ ਸੱਤ, ਜਮਰਾਜੇ ਨੂੰ ਨੌਂ ਅਤੇ ਹੋਰ ਸਾਰੇ ਇਕੋ ਹੀ ਇਕ ਤੀਰ ਨਾਲ ਮਾਰ ਦਿੱਤੇ ਹਨ।। ੧੫੪੭।।

**ਸਵੈਯਾ।। ਬਾਨਨ ਬੇਧਿ ਜਲਾਧਿਪਿ ਕਉ ਨਲਕੂਬਰ ਅਉ ਜਮਕੇ ਉਰ ਮਾਰਜੋ।।**
**ਅਉਰ ਕਹਾ ਲਗਿ ਸਜਾਮ ਗਨੈ ਜੁ ਹੁਤੇ ਰਨ ਮੈ ਸਭਹੂਨ ਪ੍ਰਹਾਰਜੋ।।**
**ਸੰਕਤਮਾਨ ਭਏ ਸਭ ਹੀ ਕਿਨਹੂੰ ਨਹੀ ਭੂਪ ਕੀ ਓਰ ਨਿਹਾਰਜੋ।।**
**ਮਾਨੋ ਜੁਗੰਤ ਕੇ ਅੰਤ ਸਮੈ ਪ੍ਰਗਟਿਓ ਕਲ ਕਾਲ ਤਿਨੋ ਸੁ ਬਿਚਾਰਜੋ।।੧੫੪੮।।**

ਅਰਥ – ਜਲਾਂ ਦੇ ਰਾਜੇ ਵਰਨ ਦੇਵਤੇ ਨੂੰ ਤੀਰਾਂ ਨਾਲ ਵਿੰਨ੍ਹ ਦਿੱਤਾ ਹੈ, ਅਤੇ ਨਲਕੂਬਰ ਤੇ ਜਮ ਦੀ ਛਾਤੀ ਵਿਚ ਤੀਰ ਮਾਰਿਆ ਹੈ। ਸਿਆਮ ਕਵਿ ਹੋਰ ਕਿੱਥੋਂ ਤੱਕ ਗਿਣਤੀ ਕਰੇ? ਜੋ ਭੀ ਰਣਭੂਮੀ ਵਿਚ ਸੀ, ਸਭਨਾਂ ਨੂੰ ਮਾਰ ਸੁੱਟਿਆ ਹੈ। ਸਾਰੇ ਹੀ ਸੰਕਤਮਾਨ ਹੋ ਗਏ ਹਨ, ਕੋਈ ਵੀ ਰਾਜੇ ਵੱਲ ਵੇਖਣ ਦਾ ਹੌਸਲਾ ਨਹੀਂ ਕਰਦਾ, ਕਿਉਂਕਿ ਸਭ ਨੂੰ ਆਪਣੀ ਜਾਨ ਦਾ ਖਤਰਾ ਪੈ ਗਿਆ ਹੈ। ਇਹੋ ਮਲੂੰਮ ਹੁੰਦਾ

ਹੈ ਮਾਨੋਂ, ਜੁੱਗਾਂ ਦੇ ਅੰਤ ਸਮੇਂ ਵਿਚ ਮਹਾਂ ਕਾਲ ਪ੍ਰਗਟ ਹੋ ਗਿਆ ਹੈ, ਉਨ੍ਹਾਂ ਨੇ ਉਸ ਨੂੰ ਏਹੋ ਹੀ ਵਿਚਾਰਿਆ ਹੈ ਕਿ ਅੱਜ ਸਭਨਾਂ ਦਾ ਹੀ ਖਾਤਮਾ ਕਰ ਦੇਵੇਗਾ।। ੧੫੪੮।।

**ਚੌਪਈ।। ਤਿਆਗ ਦਯੋ ਰਨ ਤ੍ਰਾਸ ਬਢਾਯੋ।। ਕਿਨਹੂੰ ਨ ਤਿਹ ਜੋ ਜੁੱਧੁ ਮਚਾਯੋ।।**
**ਚਿਤ ਸਭਹੂੰ ਇਹ ਭਾਂਤਿ ਬਿਚਾਰਜੋ।। ਇਹ ਨਹੀ ਮਰੈ ਕਿਸੂ ਤੇ ਮਾਰਜੋ।।੧੫੪੯।।**

*ਅਰਥ* - ਰਣਭੂਮੀ ਨੂੰ ਛੱਡ ਦਿੱਤਾ ਹੈ, ਸਭਨਾਂ ਦੇ ਮਨ ਵਿਚ ਡਰ ਵੱਧ ਰਿਹਾ ਹੈ, ਕਿਸੇ ਨੇ ਭੀ ਉਸਦੇ ਨਾਲ ਯੁੱਧ ਨਹੀਂ ਮਚਾਇਆ ਹੈ। ਸਾਰਿਆਂ ਨੇ ਚਿੱਤ ਵਿਚ ਇਹ ਵਿਚਾਰਿਆ ਹੈ, ਕਿ ਕਿਸੇ ਦਾ ਮਾਰਿਆ ਹੋਯਾ ਇਹ ਨਹੀਂ ਮਰੇਗਾ।। ੧੫੪੯।।

**ਤਬ ਬ੍ਰਹਮੇ ਹਰਿ ਨਿਕਟਿ ਉਚਾਰਜੋ।। ਜਬ ਸਗਲੋ ਦਲ ਨ੍ਰਿਪਤ ਸੰਘਾਰਜੋ।।**
**ਜਬ ਲਗਿ ਇਹ ਤੇ ਤਾ ਕਰ ਮੋ ਹੈ।। ਤਬ ਲਗ ਬੱਜ੍ਰ ਸੂਲਧਰ ਕੋ ਹੈ।।੧੫੫੦।।**

*ਪਦ ਅਰਥ* - ਤੇਤਾ=ਰਖਯਾ, ੨ ਜੰਤ੍ਰ, ਤਵੀਤ।।ਬੱਜ੍ਰ=ਬੱਜ੍ਰਧਰ ਭਾਵ ਇੰਦ੍ਰ।।ਸੂਲਧਰ=ਤ੍ਰਿਸੂਲਧਰ ਭਾਵ ਸ਼ਿਵਜੀ।।

*ਅਰਥ* - ਤਦ ਬ੍ਰਹਮਾ ਨੇ ਕ੍ਰਿਸ਼ਨ ਦੇ ਕੋਲ ਜਾ ਕੇ ਕਿਹਾ—ਜਦ ਰਾਜੇ ਨੇ ਸਾਰੀ ਫ਼ੌਜ ਨੂੰ ਮਾਰ ਸੁੱਟਿਆ। ਜਿੰਨਾਂ ਚਿਰ ਇਸ ਦੇ ਹੱਥ ਵਿਚ 'ਤੇਤਾ' ਹੈ, ਤਦ ਤੱਕ ਇਸ ਦੇ ਸਾਹਮਣੇ ਇੰਦ੍ਰ ਤੇ ਸ਼ਿਵਜੀ ਭੀ ਕੌਣ ਹੈ ? ਅਰਥਾਤ ਇੰਦ੍ਰ ਤੇ ਸ਼ਿਵਜੀ ਭੀ ਇਸਦੇ ਸਾਹਮਣੇ ਖੜੇ ਨਹੀਂ ਹੋ ਸਕਦੇ।। ੧੫੫੦।।

**ਤਾਤੇ ਇਹੈ ਕਾਜ ਅਬ ਕੀਜੈ।। ਭਿੱਛਕਿ ਹੋਇ ਮਾਂਗ ਸੋ ਲੀਜੈ।।**
**ਮੁਕਟ ਰਾਮ ਤੇ ਜੋ ਇਹ ਪਾਯੋ।। ਸੋ ਇੰਦ੍ਰਾਦਿਕ ਹਾਥ ਨ ਆਯੋ।। ੧੫੫੧।।**

*ਪਦ ਅਰਥ* - ਰਾਮ=ਪਰਸਰਾਮ।।

*ਅਰਥ* - ਇਸ ਵਾਸਤੇ ਹੁਣ ਏਹੋ ਕੰਮ ਕਰੋ, ਕਿ ਮੰਗਤਾ ਬਣਕੇ ਉਹ 'ਤੇਤਾ' ਇਸ ਪਾਸੋਂ ਮੰਗ ਲਵੋ। ਜੋ ਮੁਕਟ ਇਸਨੇ ਪਰਸਰਾਮ ਪਾਸੋਂ ਪਾਇਆ ਹੈ, ਉਸ ਕਰ ਕੇ ਇਹ ਇੰਦ੍ਰ ਵਰਗਿਆਂ ਦੇ ਹੱਥ ਵਿਚ ਨਹੀਂ ਆਉਂਦਾ ਹੈ।। ੧੫੫੧।।

**ਜਬ ਤੇ ਤਾ ਇਹ ਕਰ ਤੇ ਲੀਜੈ।। ਤਬ ਯਾ ਕੋ ਬਧ ਛਿਨ ਮਹਿ ਕੀਜੈ।।**
**ਜਿਹ ਉਪਾਇ ਕਰ ਤੇ ਪਰਹਰੈ।। ਤਉ ਕਦਾਂਚ ਨ੍ਰਿਪ ਮਰੈ ਤੁ ਮਰੈ।।੧੫੫੨।।**

*ਅਰਥ* - ਜਦ ਇਸਦੇ ਹੱਥ ਵਿਚੋਂ 'ਤੇਤਾ' ਲੈ ਲਿਆ ਜਾਵੇ, ਤਦ ਇਸ ਨੂੰ ਇਕ ਛਿਨ ਵਿਚ ਮਾਰਿਆ ਜਾ ਸਕੇਗਾ। ਜਿਸ ਯੱਤਨ ਕਰ ਕੇ ਉਹ ਤੇਤਾ ਇਸਦੇ ਹੱਥ ਵਿਚੋਂ ਦੂਰ ਕੀਤਾ ਜਾਵੇ ਭਾਵ ਜਿਵੇਂ ਵੀ ਹੋਵੇ ਤੇਤਾ ਇਸ ਕੋਲੋਂ ਲੈ ਲਿਆ ਜਾਵੇ ਤਾਂ ਹੋ ਸਕਦਾ ਹੈ ਰਾਜਾ ਮਾਰਿਆ ਜਾ ਸਕੇ।। ੧੫੫੨।।

ਚੌਪਈ।। ਯੌ ਸੁਨਿ ਹਰਿ ਦਿਜ ਬੇਖ ਬਨਾਯੋ।। ਮਾਂਗਨ ਤਿਹ ਪੈ ਹਰਿ ਬਿਧਿ ਆਯੋ।।
ਤਬ ਤਿਨ ਸਯਾਮ ਬ੍ਰਹਮ ਲਖਿ ਲੀਨੋ।। ਸਯਾਮ ਕਹੈ ਇਸ ਉਤਰ ਦੀਨੋ।। ੧੫੫੩।।

ਅਰਥ – ਇਸ ਤਰ੍ਹਾਂ ਸੁਣ ਕੇ, ਕ੍ਰਿਸ਼ਨ ਨੇ ਬ੍ਰਾਹਮਣ ਦਾ ਭੇਸ ਬਣਾ ਲਿਆ, ਕ੍ਰਿਸ਼ਨ ਤੇ ਬ੍ਰਹਮਾਂ ਬ੍ਰਾਹਮਣ-ਰੂਪ ਧਾਰਕੇ ਉਸਦੇ ਪਾਸੋਂ ਮੰਗਣ ਲਈ ਆ ਗਏ। ਤਦ ਉਸ ਨੇ ਕ੍ਰਿਸ਼ਨ ਤੇ ਬ੍ਰਹਮਾਂ ਨੂੰ ਪਛਾਣ ਲਿਆ. ਸਿਆਮ ਕਵਿ ਜੀ ਆਖਦੇ ਹਨ, ਫਿਰ ਉਸਨੇ ਉਨ੍ਹਾਂ ਨੂੰ ਇਸ ਤਰ੍ਹਾਂ ਦਾ ਉੱਤਰ ਦਿੱਤਾ।। ੧੫੫੩।।

ਖੜਗੇਸ਼ ਬਾਚ।। ਸਵੈਯਾ।।

ਬੇਖ ਕੀਓ ਹਰਿ ਬਾਮਨ ਕੋ ਬਲ ਬਾਵਨ ਜਿਉ ਛਲਬੇ ਕਹੁ ਆਯੋ।।
ਰੇ ਚਤੁਰਾਨਨ ਤੂ ਬਸਿ ਕਾਨਨ ਕਾ ਕੇ ਕਹੇ ਤਪਿਸਾ ਤਜਿ ਧਾਯੋ।।
ਧੂਮ ਤੇ ਆਗਰ ਹੈ ਨ ਦੁਰੀ ਜਿਮ ਤਿਉ ਛਲ ਤੇ ਤੁਮ ਕੋ ਲਖਿ ਪਾਯੋ।।
ਮਾਂਗਹੁ ਜੋ ਤੁਮਰੇ ਮਨ ਮੈ ਅਬ ਮਾਂਗਨਹਾਰੇ ਕੋ ਰੂਪ ਬਨਾਯੋ।। ੧੫੫੪।।

ਅਰਥ – ਖੜਗ ਸਿੰਘ ਨੇ ਕਿਹਾ – ਹੇ ਕ੍ਰਿਸ਼ਨ! ਤੂੰ ਬ੍ਰਾਹਮਣ ਦਾ ਰੂਪ ਧਾਰਨ ਕੀਤਾ ਹੈ, ਬਲ ਰਾਜੇ ਨੂੰ ਛਲਣ ਦੇ ਵਾਸਤੇ ਜਿਵੇਂ ਬਾਵਨ ਰੂਪਧਾਰੀ ਵਿਸ਼ਨੂੰ ਆਇਆ ਸੀ, ਉਸੇ ਤਰ੍ਹਾਂ ਹੀ ਮੈਨੂੰ ਛਲਣ ਲਈ ਤੂੰ ਬ੍ਰਾਹਮਣ ਰੂਪ ਧਾਰਨ ਕਰ ਕੇ ਆਇਆ ਹੈਂ। ਹੇ ਚਹੁੰ ਮੂੰਹਾਂ ਵਾਲੇ ਬ੍ਰਹਮਾਂ! ਤੂੰ ਜਾਕੇ ਜੰਗਲ ਵਿਚ ਵਾਸਾ ਕਰ, ਕਿਸਦੇ ਕਹੇ ਲੱਗ ਕੇ ਤੂੰ ਤਪੱਸਿਆ ਛੱਡਕੇ ਇਥੇ ਭੱਜਾ ਆਇਆ ਹੈਂ? ਜਿਵੇਂ ਧੂੰਏਂ ਨਾਲ ਅੱਗ ਲੁਕੀ ਨਹੀਂ ਰਹਿੰਦੀ ਇਸੇ ਤਰ੍ਹਾਂ ਛਲ ਕਰ ਕੇ ਤੁਹਾਡਾ ਆਪਾ ਲੁਕਿਆ ਨਹੀਂ ਰਿਹਾ ਮੈਂ ਪਛਾਣ ਲਿਆ ਹੈ। ਕਿਉਂਕਿ ਹੁਣ ਤੁਸਾਂ ਮੰਗਤਿਆਂ ਵਾਲਾ ਰੂਪ ਬਣਾਇਆ ਹੈ, ਇਸ ਲਈ ਤੁਹਾਡੇ ਮਨ ਵਿਚ ਜੋ ਕੁਝ ਮੰਗਣ ਦੀ ਚਾਹਣਾ ਹੈ, ਉਹ ਮੰਗ ਲਵੋ।। ੧੫੫੪।।

ਦੋਹਰਾ।। ਜਬ ਇਹ ਬਿਧਿ ਸੋ ਨ੍ਰਿਪ ਕਹਜੋ ਕਹੀ ਬ੍ਰਹਮ ਜਸੁ ਲੇਹੁ।।
ਜੱਗ ਅਨਲ ਤੇ ਜੋ ਮੁਕਟਿ ਉਪਜਿਓ ਸੋ ਮੁਹਿ ਦੇਹੁ।। ੧੫੫੫।।

ਅਰਥ – ਜਦ ਇਸ ਤਰ੍ਹਾਂ ਨਾਲ ਰਾਜੇ ਨੇ ਆਖਿਆ, ਤਦ ਬ੍ਰਹਮਾਂ ਨੇ ਇਹ ਗੱਲ ਆਖੀ-ਰਾਜਨ ! ਦਾਨ ਦੇ ਕੇ, ਜਗਤ ਵਿਚ ਜੱਸ ਖਟ ਲੈ। ਜੇਹੜਾ ਮੁਕਟ ਯੱਗਯ ਦੀ ਅੱਗਨ ਤੋਂ ਪ੍ਰਗਟ ਹੋਇਆ ਸੀ, ਉਹ ਮੈਨੂੰ ਦਾਨ ਕਰ ਦੇਹੋਂ।। ੧੫੫੫।।

ਜਬ ਚਤੁਰਾਨਨ ਯੌਂ ਕਹੀ ਪੁਨਿ ਬੋਲਿਓ ਜਦੁਬੀਰ।।
ਗਉਰਾਂ ਤੇ ਤਾ ਤੁਹਿ ਦਯੋ ਸੋ ਮੁਹਿ ਦੈ ਨ੍ਰਿਪ ਧੀਰ।। ੧੫੫੬।।

ਪਦ ਅਰਥ – ਗਉਰਾਂ=ਪਾਰਬਤੀ।। ਤੇਤਾ=ਤਵੀਤ।।

ਅਰਥ – ਜਦ ਬ੍ਰਹਮਾਂ ਨੇ ਇਹ ਗੱਲ ਆਖੀ, ਤਦ ਫਿਰ ਕ੍ਰਿਸ਼ਨ ਜੀ ਕਹਿਣ ਲੱਗੇ, ਪਾਰਬਤੀ ਅਥਵਾ ਚੰਡੀ ਨੇ ਜੇਹੜਾ ਤਵੀਤ ਤੈਨੂੰ ਦਿੱਤਾ ਹੈ ਹੇ ਧੀਰਜਧਾਰੀ ਰਾਜੇ! ਉਹ ਮੈਨੂੰ ਦੇ ਦੇਹ।। ੧੫੫੬।।

**ਚੌਪਈ।। ਤਬ ਨ੍ਰਿਪ ਮਨ ਕੋ ਇਹ ਬਿਧਿ ਕਹੈ।। ਰੇ ਜੀਅ ਜੀਯਤ ਨ ਚਹੁ ਜੁਗਰਹੈ।।**
**ਤਾਂ ਤੇ ਸੁ ਧਰਮ ਢੀਲ ਨਹਿ ਕੀਜੈ।। ਜੋ ਹਰਿ ਮਾਂਗਤ ਸੋ ਇਹ ਦੀਜੈ।। ੧੫੫੭।।**

ਅਰਥ – ਤਦ ਰਾਜੇ ਨੇ ਆਪਣੇ ਮਨ ਨੂੰ ਇਸ ਤਰ੍ਹਾਂ ਨਾਲ ਆਖਿਆ – 'ਹੇ ਮਨ ! ਤੂੰ ਕਦੇ ਚਾਰ ਜੁੱਗਾਂ ਤੱਕ ਜੀਊਂਦਾ ਤਾਂ ਨਹੀਂ ਰਹੇਂਗਾ। ਇਸ ਵਾਸਤੇ ਪਵਿੱਤ੍ਰ ਧਰਮ ਵਿਚ ਦੇਰੀ ਨਾ ਕਰ, ਅਤੇ ਜੋ ਕੁਝ ਕ੍ਰਿਸ਼ਨ ਜਾਂ ਬ੍ਰਹਮਾਂ ਮੰਗਦਾ ਹੈ, ਉਹ ਇਨ੍ਹਾਂ ਨੂੰ ਦੇ ਦੇਹ'।। ੧੫੫੭।।

**ਸਵੈਯਾ।। ਕਿਉ ਤਨ ਕੀ ਮਨ ਸ਼ੰਕ ਕਰੈ ਥਿਰ ਤੋ ਜਗ ਮੈ ਅਬ ਤੂੰ ਨ ਰਹੈ ਹੈ।।**
**ਯਾ ਤੇ ਭਲੇ ਨ ਕਛੂ ਇਹ ਤੇ ਜਸੁ ਲੈ ਰਨ ਅੰਤਹਿ ਮੋ ਤਜਿ ਜੈ ਹੈ।।**
**ਰੇ ਮਨ ਢੀਲ ਰਹਜੋ ਗਹਿ ਕਾਹੇ ਤੇ ਅਉਸਰ ਬੀਤ ਗਏ ਪਛੁਤੈ ਹੈ।।**
**ਸ਼ੋਕ ਨਿਵਾਰ ਨਿਸ਼ੰਕ ਹੁਇ ਦੈ ਭਗਵਾਨ ਸੋ ਭਿੱਛਕ ਹਾਥਿ ਨ ਐ ਹੈ।। ੧੫੫੮।।**

ਅਰਥ – ਹੇ ਮਨ ! ਸਰੀਰ ਦੀ ਚਿੰਤਾ ਕਿਉਂ ਕਰਦਾ ਹੈਂ, ਹੁਣ ਤੂੰ ਜਗਤ ਵਿਚ ਅਚੱਲ ਤਾਂ ਰਹਿਣਾ ਹੀ ਨਹੀਂ ਹੈ। ਇਸ ਤੋਂ ਚੰਗਾ ਹੋਰ ਕੁਝ ਭੀ ਨਹੀਂ ਹੈ, ਕਿਉਂਕਿ ਇਸ ਕੰਮ ਦੇ ਕਰਨ ਤੋਂ ਜਗਤ ਵਿਚ ਜੱਸ ਲਵੇਂਗਾ ਅਤੇ ਜੁੱਧ ਦੇ ਅੰਤ ਵਿਚ ਦੇਹ ਨੂੰ ਤਿਆਗ ਕੇ ਸੁਰਗ ਵਿਚ ਜਾਵੇਂਗਾ। ਹੇ ਮਨ! ਆਲਸ ਦਾ ਤਿਆਗ ਕਰ ਦੇਹ ਨਹੀਂ ਤਾਂ ਵੇਲਾ ਲੰਘ ਜਾਣ ਤੇ ਪਛਤਾਵੇਂਗਾ। ਤਾਂ ਤੇ ਸ਼ੋਕ ਨੂੰ ਦੂਰ ਕਰ ਕੇ, ਨਿਸੰਗ ਹੋ ਕੇ ਦਾਨ ਕਰ ਦੇਹ, ਭਗਵਾਨ ਵਰਗਾ ਮੰਗਤਾ ਫਿਰ ਕਦੇ ਭੀ ਤੇਰੇ ਹੱਥ ਨਹੀਂ ਆਵੇਗਾ।। ੧੫੫੮।।

**ਮਾਂਗਤ ਜੋ ਬਿਧਿ ਸਜਾਮ ਅਰੇ ਮਨ ਸੋ ਤਜਿ ਸ਼ੰਕ ਨਿਸ਼ੰਕ ਹੁਇ ਦੀਜੈ।।**
**ਜਾਚਤ ਹੈ ਜਿਹ ਤੇ ਸਗਰੋ ਜਗ ਸੋ ਤੁਹਿ ਮਾਂਗਤ ਢੀਲ ਨ ਕੀਜੈ।।**
**ਅਉਰ ਬਿਚਾਰ ਕਰੋ ਨ ਕਛੂ ਅਬ ਯਾ ਮਹਿ ਤੋ ਨ ਰਤੀ ਸੁਖ ਛੀਜੈ।।**
**ਦਾਨਨ ਦੇਤ ਨ ਮਾਨ ਕਰੋ ਬਸੁ ਦੈ ਅਸੁ ਦੈ ਜਗ ਮੈ ਜਸੁ ਲੀਜੈ।। ੧੫੫੯।।**

ਪਦ ਅਰਥ – ਬਸੁ=ਬਸੁਧਾ ਧਰਤੀ।। ਅਸੁ=ਧਨ।।

ਅਰਥ – ਹੇ ਮਨ! ਬ੍ਰਹਮਾਂ ਤੇ ਕ੍ਰਿਸ਼ਨ ਜੋ ਮੰਗਦਾ ਹੈ, ਉਹ ਸ਼ੰਕੇ ਨੂੰ ਛੱਡ ਕੇ ਤੇ ਨਿਸੰਗ ਹੋ ਕੇ ਦੇ ਦੇਹ। ਜਿਸ ਦੇ ਪਾਸੋਂ ਸਾਰਾ ਜਗਤ ਝੋਲੀ ਅੱਡ ਕੇ ਮੰਗਦਾ ਹੈ, ਉਹ ਤੇਰੇ ਪਾਸੋਂ ਦਾਨ ਮੰਗਦਾ ਹੈ, ਇਸ ਵਾਸਤੇ ਦੇਰੀ ਨਾ ਕਰ। ਹੋਰ ਕੁਝ ਸੋਚ ਵਿਚਾਰ ਨਾ ਕਰ, ਹੁਣ ਇਸਦੇ ਵਿਚ ਤਾਂ ਰੱਤੀ ਜਿੰਨਾਂ ਭੀ ਸੁਖ ਨਾਸ ਨਹੀਂ ਹੁੰਦਾ। ਦਾਨ ਦੇਂਦਿਆਂ ਮਾਣ ਨਾ ਕਰ ਤੇ ਧਰਤੀ ਦੇਹ, ਧਨ ਦੇਹ

ਅਤੇ ਜਗਤ ਦੇ ਵਿਚ ਜਸ ਖੱਟ ਲੈ।। ੧੫੫੯।।

**ਸਵੈਯਾ।। ਬਾਮਨ ਬੇਖ ਕੈ ਸਜਾਮ ਜੁ ਚਾਹਤ ਸ੍ਰੀ ਹਰਿਕੋ ਤਿਹ ਭੂਪਤਿ ਦੀਨੋ।।**
**ਜੋ ਚਤੁਰਾਨਨ ਕੇ ਚਿਤ ਮੈ ਕਬਿ ਰਾਮ ਕਹੈ ਸੁ ਵਹੈ ਨ੍ਰਿਪ ਕੀਨੋ।।**
**ਜੋ ਵਹ ਮਾਂਗਤਿ ਸੋਊ ਦਯੋ ਤਬ ਦੇਤ ਸਮੈ ਰਸ ਮੈ ਮਨ ਭੀਨੋ।।**
**ਦਾਨ ਕ੍ਰਿਪਾਨ ਦੁਹੂੰ ਬਿਧਿਕੈ ਤਿਹੁ ਲੋਕਨ ਮੈ ਅਤਿ ਹੀ ਜਸੁ ਲੀਨੋ।। ੧੫੬੦।।**

ਅਰਥ - ਬ੍ਰਹਮਣ ਭੇਸ ਨੂੰ ਧਾਰਨ ਕਰ ਕੇ ਕ੍ਰਿਸ਼ਨ ਜੋ ਕੁਝ ਚਾਹੁੰਦਾ ਸੀ, ਸ੍ਰੀ ਕ੍ਰਿਸ਼ਨ ਜੀ ਨੂੰ ਓਹੋ ਕੁਝ ਰਾਜੇ ਨੇ ਦਿੱਤਾ ਹੈ। ਜੋ ਕੁਝ ਇੱਛਾ ਬ੍ਰਹਮਾ ਦੇ ਚਿੱਤ ਵਿਚ ਸੀ, ਗ੍ਰੰਥ ਕਰਤਾ ਜੀ ਆਖਦੇ ਹਨ, ਉਸਦੀ ਓਹੋ ਹੀ ਰਾਜੇ ਨੇ ਪੂਰੀ ਕਰ ਦਿੱਤੀ ਹੈ। ਜੋ ਕੁਝ ਉਹ ਮੰਗਦਾ ਸੀ, ਉਸਨੂੰ ਓਹੋ ਹੀ ਦਿੱਤਾਂ ਹੈ, ਅਤੇ ਦੇਣ ਵੇਲੇ ਰਾਜੇ ਦਾ ਮਨ ਪ੍ਰੇਮ ਰਸ ਵਿਚ ਭਿੱਜਾ ਹੋਇਆ ਹੈ। ਦਾਨ ਤੇ ਤਲਵਾਰ ਦੋਹਾਂ ਹੀ ਤਰੀਕਿਆਂ ਦੀ ਹੱਦ ਕਰ ਕੇ ਰਾਜੇ ਨੇ ਤਿੰਨਾਂ ਲੋਕਾਂ ਵਿਚ ਬੜਾ ਭਾਰਾ ਜੱਸ ਖੱਟ ਲਿਆ ਹੈ।। ੧੫੬੦।।

**ਸਵੈਯਾ।। ਬ੍ਰਹਮ ਕਿਰੀਟ ਤਵੀਤ ਲਯੋ ਹਰਿ ਗਾਜਿ ਉਠੇ ਤਬ ਹੀ ਸਭ ਸੂਰੇ।।**
**ਧਾਇ ਪਰੇ ਨ੍ਰਿਪ ਪੈ ਮਿਲਿਕੈ ਚਿਤਿ ਮੈ ਚਪ ਰੋਸਿਕੈ ਮਾਰ ਮਰੂਰੇ।।**
**ਭੂਪ ਹਨੇ ਬਰਬੀਰ ਘਨੇ ਸੁ ਪਰੇ ਧਰ ਊਪਰਿ ਲਾਗਤਿ ਰੂਰੇ।।**
**ਛਾਰ ਲਗਾਇਕੈ ਅੰਗ ਮਲੰਗ ਰਹੇ ਮਨੋ ਸੋਇਕੈ ਖਾਇ ਧਤੂਰੇ।। ੧੫੬੧।।**

ਪਦ ਅਰਥ - ਕਿਰੀਟ=ਮੁਕਟ।। ਮਰੂਰੇ=ਮਰੋੜੇ।।

ਅਰਥ - ਜਦ ਬ੍ਰਹਮਾਂ ਨੇ ਮੁਕਟ ਤੇ ਕ੍ਰਿਸ਼ਨ ਜੀ ਨੇ ਤਵੀਤ ਰਾਜੇ ਪਾਸੋਂ ਲੈ ਲਿਆ, ਤਦ ਫਿਰ ਸਾਰੇ ਹੀ ਸੂਰਮੇ ਇਕੋ ਵਾਰ ਹੀ ਬੱਦਲ ਵਾਂਗੂੰ ਗੱਜ ਉੱਠੇ। ਸਾਰਿਆਂ ਨੇ ਇਕੱਠੇ ਹੋਕੇ ਰਾਜੇ ਤੇ ਹੱਲਾ ਕਰ ਦਿੱਤਾ, ਜਿਨ੍ਹਾਂ ਦੇ ਚਿਤ ਵਿਚ ਕ੍ਰੋਧ ਤੇ ਖੁਸ਼ੀ ਦੀ ਮਾਰ ਦੇ ਮਰੋੜੇ ਪਏ ਹਨ। ਰਾਜੇ ਨੇ ਭੀ ਬਹੁਤ ਸਾਰੇ ਬਲਵਾਨ ਸੂਰਮੇ ਮਾਰ ਸੁੱਟੇ ਹਨ, ਜੋ ਧਰਤੀ ਉੱਤੇ ਲੰਮੇ ਪਏ ਬਹੁਤ ਹੀ ਸੁੰਦਰ ਲੱਗਦੇ ਹੋਏ ਇਉਂ ਮਲੂਮ ਹੁੰਦੇ ਹਨ। ਮਾਨੋਂ, ਮਲੰਗ ਲੋਕ ਸਰੀਰਾਂ ਉੱਤੇ ਸਵਾਹ ਮਲ ਕੇ ਤੇ ਧਤੂਰੇ ਖਾ ਕੇ ਬੇ-ਸੁੱਧ ਹੋ ਕੇ ਸੌਂ ਰਹੇ ਹਨ।। ੧੫੬੧।।

**ਹੇਰ ਸਭੈ ਮਿਲਿ ਘੇਰਿ ਲਯੋ ਸੁ ਭਯੋ ਮਨ ਭੂਪਤ ਕੋਪ ਮਈ ਹੈ।।**
**ਰਾਮ ਅਯੋਧਨ ਮੈ ਫਿਰ ਕੈ ਕਰਰੀ ਕਰ ਬੀਚ ਕਮਾਨ ਲਈ ਹੈ।।**
**ਸੂਰਜ ਕੀ ਸਸ ਕੀ ਜਮ ਕੀ ਹਰਿ ਕੀ ਬਹੁ ਸੈਨ ਗਿਰਾਇ ਦਈ ਹੈ।।**

*****************************************************************
ਮਾਨਹੁ ਫਾਗਨ ਮਾਸ ਕੇ ਭੀਤਰ ਪਉਨ ਬਹਿਓ ਪਤਿ ਝਾਰ ਭਈ ਹੈ।। ੧੫੬੨।।

ਅਰਥ – ਵੇਖ! ਸਭਨਾਂ ਨੇ ਕੱਠੇ ਹੋ ਕੇ ਘੇਰਾ ਪਾ ਲਿਆ ਹੈ, ਉਸ ਵੇਲੇ ਰਾਜੇ ਦਾ ਮਨ ਕ੍ਰੋਧ ਰੂਪ ਹੋ ਗਿਆ ਹੈ। 'ਰਾਮ' ਕਵੀ ਜੀ ਕਹਿੰਦੇ ਹਨ, ਜੁੱਧ ਭੂਮੀ ਵਿਚ ਫਿਰ ਕੇ, ਹੱਥ ਵਿਚ ਕਰੜੀ ਕਮਾਨ ਫੜ ਲਈ ਹੈ। ਸੂਰਜ ਦੀ, ਚੰਦ੍ਰਮਾਂ ਦੀ, ਜਮਰਾਜੇ ਦੀ ਤੇ ਕ੍ਰਿਸ਼ਨ ਜੀ ਦੀ ਬਹੁਤ ਸਾਰੀ ਫ਼ੌਜ ਮਾਰਕੇ ਸੁੱਟ ਦਿੱਤੀ ਹੈ, ਜੋ ਇਉਂ ਜਾਪਦੀ ਹੈ, ਮਾਨੋਂ ਫੱਗਣ ਦੀ ਹਵਾ ਨੇ ਦਰਖਤਾਂ ਦੇ ਪੱਤ੍ਰ ਝਾੜ ਸੁੱਟੇ ਹਨ।। ੧੫੬੨।।

ਸਵੈਯਾ।। ਪਾਨ ਸੰਭਾਰ ਬਡੋ ਧਨੁ ਭੂਪਤ ਰੁਦ੍ਰ ਲਿਲਾਟ ਪੈ ਬਾਨ ਲਗਾਯੋ।।
ਏਕ ਕੁਬੇਰ ਕੇ ਮਾਰਿਓ ਰਿਦੇ ਸਰ ਲਾਗਤਿ ਡਾਰ ਹਥਿਆਰ ਪਰਾਯੋ।।
ਦੇਖਿ ਜਲਾਧਿਪ ਤਾਹਿ ਦਸ਼ਾ ਰਨ ਛਾਡ ਭਜਯੋ ਮਨ ਮੈ ਡਰਪਾਯੋ।।
ਧਾਇ ਪਰਯੋ ਰਿਸ ਕੈ ਜਮੁ ਯਾ ਪਰ ਸੋ ਨ੍ਰਿਪ ਬਾਨ ਸੋ ਭੂਮ ਗਿਰਾਯੋ।।੧੫੬੩।।

ਅਰਥ – ਰਾਜੇ ਨੇ ਹੱਥ ਵਿਚ ਬੜਾ ਭਾਰਾ ਧਨੁੱਖ ਫੜ ਲਿਆ ਤੇ ਸ਼ਿਵਜੀ ਦੇ ਮੱਥੇ ਵਿਚ ਉਸਨੇ ਤੀਰ ਮਾਰ ਦਿੱਤਾ ਹੈ। ਕੁਬੇਰ ਦੀ ਛਾਤੀ ਵਿਚ ਇਕ ਤੀਰ ਮਾਰਿਆ ਹੈ, ਤੀਰ ਦੇ ਵਜਦਿਆਂ ਹੀ ਉਹ ਹਥਿਆਰ ਛੱਡ ਕੇ ਭੱਜ ਗਿਆ ਹੈ। ਵਰਨ ਦੇਵਤਾ ਭੀ ਉਸਦੀ ਹਾਲਤ ਵੇਖ ਕੇ, ਜੰਗ ਭੂਮੀ ਨੂੰ ਛੱਡ ਕੇ ਭੱਜ ਗਿਆ ਹੈ ਅਤੇ ਮਨ ਵਿਚ ਬਹੁਤ ਡਰ ਰਿਹਾ ਹੈ। ਜਮਰਾਜਾ ਕ੍ਰੋਧ ਕਰ ਕੇ ਇਸਦੇ ਉਤੇ ਆ ਪਿਆ ਹੈ, ਉਸਨੂੰ ਭੀ ਰਾਜੇ ਨੇ ਤੀਰ ਦੇ ਨਾਲ ਧਰਤੀ ਉਤੇ ਡੇਗ ਲਿਆ ਹੈ।। ੧੫੬੩।।

ਸਵੈਯਾ।। ਯੋਂ ਜਮਰਾਜ ਗਿਰਾਇ ਦਯੋ ਤਬਹੀ ਰਿਸਿ ਕੈ ਹਰਿ ਕੋ ਦਲ ਧਾਯੋ।।
ਆਇ ਹੈ ਕੋਪ ਭਰੇ ਭਟ ਦੁਇ ਬਿਬਿਧਾਯੁਧ ਲੈ ਤਿਨ ਜੁੱਧੁ ਮਚਾਯੋ।।
ਸਿੰਘ ਹੁਤੋ ਬਲਵੰਡ ਸੋ ਜਾਦਵ ਸੋ ਰਿਸਿ ਸੋ ਨ੍ਰਿਪ ਮਾਰ ਗਿਰਾਯੋ।।
ਬਾਹੁ ਬਲੀ ਬਰਮਾਕ੍ਰਿਤ ਬੰਧੁ ਸੋਊ ਰਨ ਤੇ ਜਮਲੋਕ ਪਠਾਯੋ।। ੧੫੬੪।।

ਅਰਥ – ਇਸ ਤਰ੍ਹਾਂ ਜਦ ਜਮਰਾਜੇ ਨੂੰ ਡੇਗ ਦਿੱਤਾ, ਤਦੋਂ ਹੀ ਕ੍ਰਿਸ਼ਨ ਜੀ ਦੀ ਫ਼ੌਜ ਗੁੱਸਾ ਖਾ ਕੇ ਆ ਗਈ ਹੈ। ਕ੍ਰੋਧ ਦੇ ਭਰੇ ਹੋਏ ਦੋ ਸੂਰਮੇ ਆਏ ਹਨ, ਉਨ੍ਹਾਂ ਨੇ ਅਨੇਕਾਂ ਤਰ੍ਹਾਂ ਦੇ ਸ਼ਸਤ੍ਰ ਲੈ ਕੇ ਭਿਆਨਕ ਜੁੱਧ ਮਚਾਇਆ ਹੈ। ਇਕ 'ਬਲਵੰਡ ਸਿੰਘ' ਨਾਮ ਵਾਲਾ ਯਾਦਵ ਸੀ, ਉਸਨੂੰ ਕ੍ਰੋਧ ਦੇ ਨਾਲ ਰਾਜੇ ਨੇ ਮਾਰ ਸੁੱਟਿਆ ਹੈ। ਦੂਜਾ ਬਰਮਾਕ੍ਰਿਤ ਦਾ ਭਰਾ 'ਬਾਹੁ ਬਲੀ' ਸੀ, ਉਸਨੂੰ ਰਣ ਭੂਮੀ ਵਿਚੋਂ ਜਮਲੋਕ ਭੇਜ ਦਿੱਤਾ ਹੈ।। ੧੫੬੪।।

ਸਵੈਯਾ।। ਅਉਰ ਮਹਾਬਲੀ ਸਿੰਘ ਹੁਤੋ ਸੰਗ ਤੇ ਜਸ ਸਿੰਘ ਕੋ ਮਾਰ ਲਯੋ।।
ਪੁਨ ਬੀਰ ਮਹਾਜਸ ਸਿੰਘ ਹੁਤੋ ਰਿਸਿ ਕੈ ਇਹ ਸਾਮੁਹਿ ਆਇ ਗਯੋ।।

****************************************************************

ਸੋਊ ਖੱਗ ਸੰਭਾਰਕੈ ਕੋਪ ਭਰੇ ਤਿਹ ਕੌ ਨ੍ਰਿਪ ਨੈ ਲਲਕਾਰ ਲਯੋ।।
ਕੀਯੋ ਏਕ ਹੀ ਬਾਰ ਪ੍ਰਹਾਰ ਕ੍ਰਿਪਾਨ ਕੋ ਅੰਤਕੇ ਧਾਮ ਪਠਾਇ ਦਯੋ।। ੧੪੬੫।।

ਅਰਥ – ਇਕ ਹੋਰ ਮਹਾਂ ਬਲੀ ਸੂਰਮਾ ਸੀ, ਉਸ ਨੇ ਜਸ ਸਿੰਘ ਨੂੰ ਸਾਂਗ ਦੇ ਨਾਲ ਮਾਰ ਲਿਆ ਹੈ। ਫਿਰ ਬਹਾਦਰ ਜੋਧਾ 'ਮਹਾ ਜਸ ਸਿੰਘ' ਸੀ, ਕ੍ਰੋਧ ਕਰ ਕੇ ਇਹ ਸਾਹਮਣੇ ਆ ਗਿਆ ਹੈ। ਉਹ ਖੜਗ ਨੂੰ ਫੜ ਕੇ ਕ੍ਰੋਧ ਦਾ ਭਰਿਆ ਹੋਇਆ ਹੈ, ਰਾਜੇ ਨੇ ਉਸਨੂੰ ਵੰਗਾਰ ਕੇ ਯੁੱਧ ਲਈ ਸਾਹਮਣੇ ਲੈ ਆਂਦਾ। ਇਕੋ ਵੇਰੀ ਤਲਵਾਰ ਦਾ ਅਜੇਹਾ ਤੁੱਲਵਾਂ ਵਾਰ ਕੀਤਾ ਹੈ ਜਿਸ ਨਾਲ ਉਸਨੂੰ ਜਮਪੁਰੀ ਵਿਚ ਭੇਜ ਦਿੱਤਾ ਹੈ।। ੧੫੬੬।।

ਚੌਪਈ।। ਉਤਮ ਸਿੰਘ ਪ੍ਰਲੈ ਸਿੰਘ ਧਾਏ।। ਪਰਮ ਸਿੰਘ ਅਸ ਲੈਕਰਿ ਆਏ।।
ਅਤਿ ਪਵਿਤ੍ਰ ਸਿੰਘ ਸ੍ਰੀ ਸਿੰਘ ਗਏ।। ਪਾਂਚੋ ਭੂਪ ਮਾਰ ਤਿਹ ਲਏ।। ੧੫੬੬।।

ਅਰਥ – ਉਤਮ ਸਿੰਘ ਤੇ ਪਰਲੈ ਸਿੰਘ ਹੱਲਾ ਕਰ ਕੇ ਆਯਾ, ਪਰਮ ਸਿੰਘ ਭੀ ਹੱਥ ਵਿਚ ਤਲਵਾਰ ਲੈ ਕੇ ਆ ਗਿਆ। ਅਤਿ ਪਵਿਤ੍ਰ ਸਿੰਘ ਤੇ ਸ੍ਰੀ ਸਿੰਘ ਜੰਗ ਵਿਚ ਆ ਗਿਆ, ਇਹ ਪੰਜੇ ਰਾਜੇ ਉਸਨੇ ਮਾਰ ਲਏ ਹਨ।। ੧੫੬੬।।

ਦੋਹਰਾ।। ਫਤੇ ਸਿੰਘ ਅਰੁ ਫਉਜ ਸਿੰਘ ਚਿਤ ਅਤਿ ਕੋਪ ਬਢਾਇ।।
ਏ ਦੋਊ ਭਟ ਆਵਤ ਹੁਤੇ ਭੂਪਤਿ ਹਨੇ ਬਜਾਇ।। ੧੫੬੭।।

ਅਰਥ – ਫਤੇ ਸਿੰਘ ਅਤੇ ਫ਼ੌਜ ਸਿੰਘ, ਚਿੱਤ ਵਿਚ ਬੜਾ ਭਾਰਾ ਕ੍ਰੋਧ ਵਧਾ ਕੇ, ਇਹ ਦੋਵੇਂ ਰਾਜੇ ਤੁਰੇ ਆਉਂਦੇ ਸਨ, ਰਾਜੇ ਨੇ ਧੌਸਾ ਵਜਾਕੇ ਮਾਰ ਸੁੱਟੇ ਹਨ।। ੧੫੬੭।।

ਅੜਿੱਲ।। ਭੀਮ ਸਿੰਘ ਭੁਜ ਸਿੰਘ ਸੁ ਕੋਪ ਬਢਾਇਯੋ।।
ਮਹਾ ਸਿੰਘ ਸਿੰਘ ਮਾਨ ਮਦਨ ਸਿੰਘ ਧਾਇਯੋ।।
ਅਉਰ ਮਹਾ ਭਟ ਧਾਏ ਸ਼ਸਤ੍ਰ ਸੰਭਾਰਕੈ।।
ਹੋ ਤੇ ਛਿਨ ਮੈ ਤਿਹ ਭੂਪਤ ਦਏ ਸੰਘਾਰ ਕੈ।। ੧੫੬੮।।

ਅਰਥ – ਭੀਮ ਸਿੰਘ ਤੇ ਭੁਜ ਸਿੰਘ ਨੇ ਮਨ ਵਿਚ ਬੜਾ ਭਾਰਾ ਕ੍ਰੋਧ ਵਧਾਇਆ ਹੋਇਆ ਹੈ। ਮਹਾਂ ਸਿੰਘ, ਮਾਨ ਸਿੰਘ ਤੇ ਮਦਨ ਸਿੰਘ ਧਾਵਾ ਕਰ ਕੇ ਆ ਪਏ ਹਨ। ਹੋਰ ਭੀ ਬਹੁਤ ਸਾਰੇ ਜੋਧੇ ਸ਼ਸਤ੍ਰ ਫੜ ਫੜ ਕੇ ਹੱਲਾ ਬੋਲਕੇ ਆਏ ਹਨ। ਉਸੇ ਹੀ ਪੱਲ ਵਿਚ, ਰਾਜੇ ਨੇ ਉਨ੍ਹਾਂ ਸਭਨਾਂ ਨੂੰ ਮਾਰ ਕੇ ਨਾਸ ਕਰ ਸੁੱਟਿਆ ਹੈ।। ੧੫੬੮।।

ਸੋਰਠਾ।। ਬਿਕਟਿ ਸਿੰਘ ਜਿਹ ਨਾਮ ਬਿਕਟਿ ਬੀਰ ਜਦੁਬੀਰ ਕੋ।।

************************************************************

## ਅਪਨੇ ਪ੍ਰਭੁ ਕੇ ਕਾਮ ਧਾਇ ਪਰਜੋ ਅਰਿ ਬਧ ਨਮਿਤਿ।। ੧੫੬੯।।

ਅਰਥ - ਜਿਸਦਾ ਨਾਮ ਬਿਕਟ ਸਿੰਘ ਹੈ, ਅਤੇ ਉਹ ਕ੍ਰਿਸ਼ਨ ਜੀ ਦਾ ਬਿ-ਕੱਟ ਸੂਰਮਾ ਹੈ। ਉਹ ਆਪਣੇ ਸੁਾਮੀ ਦੇ ਕੰਮ ਨੂੰ ਪੂਰਾ ਕਰਨ ਲਈ ਦੁਸ਼ਮਣ ਨੂੰ ਮਾਰਣ ਦੇ ਵਾਸਤੇ ਹੱਲਾ ਕਰ ਕੇ ਆ ਪਿਆ ਹੈ।। ੧੫੬੯।।

## ਦੋਹਰਾ।। ਬਿਕਟ ਸਿੰਘ ਆਵਤ ਲਖਜੋ ਖੜਗ ਸਿੰਘ ਧਨੁ ਤਾਨ।।
## ਮਾਰਿਓ ਸਰ ਉਰ ਸ਼ੱਤ੍ਰ ਕੇ ਲਾਗਤ ਤਜੇ ਪ੍ਰਾਨ।। ੧੫੭੦।।

ਅਰਥ - ਬਿਕਟ ਸਿੰਘ ਨੂੰ ਆਉਂਦਿਆਂ ਜਾਣ ਕੇ ਖੜਗ ਸਿੰਘ ਨੇ ਤੀਰ ਉਸਦੀ ਛਾਤੀ ਵਿਚ ਮਾਰ ਦਿੱਤਾ ਤੇ ਉਹ ਪ੍ਰਾਣ ਹੀਣ ਹੋ ਗਿਆ।। ੧੫੭੦।।

## ਸੋਰਠਾ।। ਰੁਦ੍ਰ ਸਿੰਘ ਇਕ ਬੀਰ ਠਾਢ ਹੁਤੋ ਜਦੁਬੀਰ ਢਿਗ।।
## ਮਹਾਰਥੀ ਰਣਧੀਰ ਰਿਸਿ ਕਰਿ ਨ੍ਰਿਪ ਸਉਹੈ ਭਯੋ।। ੧੫੭੧।।

ਅਰਥ - ਰੁਦ੍ਰ ਸਿੰਘ ਨਾਮ ਵਾਲਾ ਇਕ ਸੂਰਮਾ ਕ੍ਰਿਸ਼ਨ ਦੇ ਕੋਲ ਖੜਾ ਹੋਇਆ ਸੀ। ਜੋ ਮਹਾਂਰਥੀ ਤੇ ਰਣ ਦਾ ਧੀਰਜੀ ਸੀ, ਉਹ ਕ੍ਰੋਧ ਕਰ ਕੇ ਜੁੱਧ ਕਰਨ ਲਈ ਰਾਜੇ ਦੇ ਸਾਹਮਣੇ ਆ ਗਿਆ ਹੈ।। ੧੫੭੧।।

## ਚੌਪਈ।। ਖੜਗ ਸਿੰਘ ਤਬ ਧਨਖ ਸੰਭਾਰਜੋ।। ਰੁਦ੍ਰ ਸਿੰਘ ਜਬ ਨੈਨ ਨਿਹਾਰਜੋ।।
## ਛਾਡਿ ਬਾਨ ਅਸ ਬਲ ਸੋ ਦਯੋ।। ਆਵਤ ਸ਼ੱਤ੍ਰ ਮਾਰ ਤਿਹ ਲਯੋ।। ੧੫੭੨।।

ਅਰਥ - ਖੜਗ ਸਿੰਘ ਨੇ ਤਦ ਧਨੁੱਖ ਫੜ ਲਿਆ, ਜਦ ਉਸਨੇ ਰੁਦ੍ਰ ਸਿੰਘ ਨੂੰ ਅੱਖੀਂ ਵੇਖਿਆ। ਤਦ ਅਜਿਹੇ ਜ਼ੋਰ ਨਾਲ ਤੀਰ ਛੱਡ ਦਿੱਤਾ, ਕਿ ਉਸਨੇ ਆਉਂਦੇ ਹੋਏ ਵੈਰੀ ਨੂੰ ਰਾਹ ਵਿਚ ਹੀ ਮਾਰ ਲਿਆ।। ੧੫੭੨।।

## ਸਵੈਯਾ।। ਹਿੰਮਤ ਸਿੰਘ ਮਹਾ ਰਿਸ ਸਿਉ ਇਹ ਭੂਪਤਿ ਪੈ ਤਰਵਾਰ ਚਲਾਈ।।
## ਹਾਥ ਸੰਭਾਲ ਕੈ ਢਾਲ ਦਈ ਤਬ ਹੀ ਸੋਊ ਆਵਤ ਹੀ ਸੁ ਬਚਾਈ।।
## ਫੂਲਹੁ ਪੈ ਕਰਵਾਰ ਲਗੀ ਚਿਨਗਾਰ ਜਗੀ ਉਪਮਾ ਕਬਿ ਗਾਈ।।
## ਬਾਸਵ ਪੈ ਸ਼ਿਵ ਕੋਪ ਕੀਓ ਮਾਨੋ ਤੀਸਰੇ ਨੈਨ ਕੀ ਜ੍ਵਾਲ ਦਿਖਾਈ।। ੧੫੭੩।।

ਪਦ ਅਰਥ - ਬਾਸਵ=ਇੰਦ੍ਰ।। ੨ ਕਾਮਦੇਵ।।

ਅਰਥ - ਹਿੰਮਤ ਸਿੰਘ ਨੇ ਕ੍ਰੋਧ ਕਰ ਕੇ ਰਾਜੇ ਉਤੇ ਤਲਵਾਰ ਦਾ ਵਾਰ ਕੀਤਾ। ਰਾਜੇ ਨੇ ਉਸੇ ਵੇਲੇ ਹੀ ਸਮਾਂ ਸੰਭਾਲ ਕੇ ਹੱਥ ਵਿਚ ਢਾਲ ਫੜ ਲਈ ਹੈ ਅਤੇ ਉਹ ਆਉਂਦੀ ਹੋਈ ਤਲਵਾਰ

ਰੋਕ ਲਈ ਹੈ। ਢਾਲ ਦੇ ਫੁੱਲਾਂ ਉਤੇ ਤਲਵਾਰ ਵੱਜੀ ਹੈ, ਜਿਸ ਕਰ ਕੇ ਫੁੱਲਾਂ ਵਿਚੋਂ ਚਿਣਗਾਂ ਨਿਕਲੀਆਂ ਹਨ, ਜਿਨ੍ਹਾਂ ਦੀ ਉਪਮਾ ਕਵੀ ਜਨਾਂ ਨੇ ਇਸ ਤਰ੍ਹਾਂ ਆਖੀ ਹੈ। ਮਾਨੋਂ ਇੰਦ੍ਰ ਉੱਤੇ ਸ਼ਿਵਜੀ ਨੇ ਕ੍ਰੋਧ ਕੀਤਾ ਹੈ, ਅਤੇ ਤੀਜੀ ਅੱਖ ਵਿਚੋਂ ਕ੍ਰੋਧ ਅਗਨੀ ਦੀ ਲਾਟ ਕੱਢਕੇ ਵਿਖਾਈ ਹੈ।। ੧੫੭੩।।

ਸਵੈਯਾ।। ਪੁਨ ਹਿੰਮਤ ਸਿੰਘ ਮਹਾਂ ਬਲੁ ਕੈ ਇਹ ਭੂਪ ਕੇ ਊਪਰਿ ਘਾਉ ਕੀਯੋ।।
ਕਰ ਵਾਰ ਫਿਰਿਓ ਅਪੁਨੇ ਦਲੁ ਕੋ ਨ੍ਰਿਪ ਤਉ ਲਲਕਾਰ ਹਕਾਰ ਲੀਯੋ।।
ਸਿਰ ਮਾਂਝ ਕ੍ਰਿਪਾਨ ਕੀ ਤਾਨ ਦਈ ਬਿਬਿਖੰਡ ਹੁਇ ਭੂਮਿ ਗਿਰਿਓ ਨ ਜੀਯੋ।।
ਸਿਰ ਤੇਗ ਬਹੀ ਚਪਲਾਸੀ ਮਨੋ ਅਧ ਬੀਚ ਤੇ ਭੂਧਰ ਚੀਰ ਦੀਯੋ।। ੧੫੭੪।।

ਅਰਥ - ਫਿਰ ਹਿੰਮਤ ਸਿੰਘ ਨੇ ਬੜਾ ਜ਼ੋਰ ਕਰ ਕੇ ਰਾਜੇ ਦੇ ਉਤੇ ਘਾਉ ਲਾਇਆ ਹੈ। ਵਾਰ ਕਰ ਕੇ ਜਦ ਉਹ ਆਪਣੇ ਦਲ ਨੂੰ ਮੁੜਿਆ ਤਾਂ ਰਾਜੇ ਨੇ ਲਲਕਾਰ ਕੇ ਬੁਲਾ ਲਿਆ ਹੈ। ਕ੍ਰਿਪਾਨ ਸੂਤ ਕੇ ਸਿਰ ਵਿਚ ਮਾਰ ਦਿੱਤੀ ਹੈ, ਜਿਸ ਨਾਲ ਦੋ ਟੋਟੇ ਹੋਕੇ ਧਰਤੀ ਉਤੇ ਡਿੱਗ ਪਿਆ ਹੈ, ਜੀਉਂਦਾ ਨਹੀਂ ਰਿਹਾ ਹੈ। ਮਾਨੋਂ ਤਲਵਾਰ ਬਿਜਲੀ ਸਮਾਨ ਸਿਰ ਉਤੇ ਚੱਲੀ ਹੈ, ਜਿਸਨੇ ਪਹਾੜ ਨੂੰ ਅੱਧ ਵਿਚਾਲਿਓਂ ਚੀਰ ਦਿੱਤਾ ਹੈ।। ੧੫੭੪।।

ਸਵੈਯਾ।। ਹਿੰਮਤ ਸਿੰਘ ਹਨਜੋ ਜਬ ਹੀ ਤਬ ਹੀ ਸਭ ਹੀ ਭਟ ਕੋਪ ਭਰੇ।।
ਮਹਾ ਰੁਦ੍ਰ ਤੇ ਆਦਿਕ ਬੀਰ ਜਿਤੇ ਇਹ ਪੈ ਇਕ ਬਾਰ ਹੀ ਟੂਟ ਪਰੇ।।
ਧਨੁ ਬਾਨ ਕ੍ਰਿਪਾਨ ਗਦਾ ਬਰਛੀਨ ਕੇ ਸਜਾਮ ਭਨੈ ਬਹੁ ਵਾਰ ਕਰੇ।।
ਨ੍ਰਿਪ ਘਾਇ ਬਚਾਇ ਸਭੈ ਤਿਨ ਕੈ ਇਹ ਪਉਰਖ ਦੇਖ ਕੈ ਸ਼ੱਤ੍ਰ ਡਰੇ।। ੧੫੭੫।।

ਅਰਥ - ਜਦੋਂ ਹਿੰਮਤ ਸਿੰਹ ਮਾਰਿਆ ਗਿਆ, ਤਦੋਂ ਹੀ ਉਸਦੇ ਸਾਰੇ ਸੂਰਮੇ ਕ੍ਰੋਧ ਨਾਲ ਭਰ ਗਏ। ਮਹਾ ਰੁਦ੍ਰ ਸਿੰਘ ਤੇ ਹੋਰ ਜਿੰਨੇ ਵੀ ਸੂਰਮੇ ਸਨ ਇਕੋ ਵਾਰ ਕ੍ਰੋਧ ਕਰ ਕੇ ਟੁੱਟ ਪਏ ਹਨ। ਸਿਆਮ ਕਵਿ ਆਖਦਾ ਹੈ ਉਨ੍ਹਾਂ ਨੇ ਧਨੁੱਖ ਬਾਣ, ਤਲਵਾਰਾਂ, ਗਦਾਂ ਤੇ ਬਰਛੀਆਂ ਦੇ ਬਹੁਤ ਸਾਰੇ ਵਾਰ ਕੀਤੇ ਹਨ। ਰਾਜਾ ਖੜਗ ਸਿੰਘ ਉਨ੍ਹਾਂ ਸਭਨਾਂ ਦੀ ਮਾਰ ਤੋਂ ਆਪਣੇ ਆਪ ਨੂੰ ਬਚਾਉਂਦਾ ਹੋਇਆ, ਇਨ੍ਹਾਂ ਨੂੰ ਮਾਰ ਰਿਹਾ ਹੈ, ਉਸਦੀ ਇਸ ਬਹਾਦਰੀ ਨੂੰ ਵੇਖਕੇ ਵੈਰੀ ਡਰ ਗਏ ਹਨ।। ੧੫੭੫।।

ਸਵੈਯਾ।। ਰੁਦ੍ਰ ਤੇ ਆਦਿ ਜਿਤੇ ਗਨ ਦੇਵ ਤਿਤੇ ਮਿਲਕੈ ਨ੍ਰਿਪ ਊਪਰਿ ਧਾਏ।।
ਤੇ ਸਭ ਆਵਤ ਦੇਖ ਬਲੀ ਧਨੁ ਤਾਨ ਹਕਾਰ ਕੇ ਬਾਨ ਲਗਾਏ।।
ਏਕ ਗਿਰੇ ਤਹ ਘਾਇਲ ਹੁਇ ਇਕ ਤ੍ਰਾਸ ਭਰੇ ਤਜਿ ਜੁੱਧ ਪਰਾਏ।।
ਏਕ ਲਰੈ ਨ ਡਰੈ ਬਲਵਾਨ ਨਿਦਾਨ ਸੋਊ ਨ੍ਰਿਪ ਮਾਰ ਗਿਰਾਏ।। ੧੫੭੬।।

************************************************************

ਅਰਥ - ਰੁਦ੍ਰ ਤੋਂ ਆਦਿ ਲੈ ਕੇ ਦੇਵਤਿਆਂ ਦੇ ਜਿੰਨੇ ਭੀ ਝੁੰਡ ਸਨ, ਉਹ ਸਾਰੇ ਹੀ ਕੱਠੇ ਹੋ ਕੇ ਰਾਜੇ ਉੱਤੇ ਹੱਲਾ ਕਰ ਕੇ ਪੈ ਗਏ ਹਨ। ਸਭਨਾਂ ਨੂੰ ਆਉਂਦਿਆਂ ਤੱਕ ਕੇ ਰਾਜੇ ਨੇ ਲਲਕਾਰ ਕੇ ਧਨੁੱਖ ਖਿੱਚ ਖਿੱਚ ਕੇ ਤੀਰ ਮਾਰੇ ਹਨ। ਇਕ ਤਾਂ ਉਥੇ ਹੀ ਜ਼ਖਮੀ ਹੋ ਕੇ ਡਿੱਗ ਪਏ ਹਨ, ਅਤੇ ਇਕ ਡਰਦੇ ਹੋਏ ਜੁੱਧ ਨੂੰ ਛੱਡਕੇ ਭੱਜ ਗਏ ਹਨ। ਇਕ ਲੜਦੇ ਹਨ, ਡਰਦੇ ਨਹੀਂ ਹਨ, ਪਰ ਉਨ੍ਹਾਂ ਬਲਵਾਨਾਂ ਨੂੰ ਰਾਜੇ ਨੇ ਅੰਤ ਨੂੰ ਮਾਰ ਕੇ ਡੇਗ ਲਿਆ ਹੈ।। ੧੫੭੬।।

**ਸਵੈਯਾ।। ਸ਼ਿਵ ਕੇ ਦਸ ਸੈ ਗਨ ਜੀਤ ਲਏ ਰਿਸਿ ਸੋ ਪੁਨਿ ਲੱਛਕ ਜੱਛ ਸੰਘਾਰੇ।।**
**ਰਾਛਸ ਤੇਈਸ ਲਾਖ ਹਨੇ ਕਬਿ ਸਜਾਮ ਭਨੇ ਜਮ ਧਾਮ ਸਿਧਾਰੇ।।**
**ਸ੍ਰੀ ਬ੍ਰਿਜਨਾਥ ਕੀਓ ਬਿਰਥੀ ਬਹੁ ਦਾਰਕ ਕੇ ਤਨ ਘਾਉ ਪ੍ਰਹਾਰੇ।।**
**ਦ੍ਵਾਦਸ ਸੂਰ ਨਿਹਾਰ ਨਿਸ਼ੇਸ਼ ਧਨੇਸ਼ ਜਲੇਸ਼ ਪਸ੍ਰੇਸ਼ ਪਧਾਰੇ।।੧੫੭੭।।**

ਪਦ ਅਰਥ - ਬਿਰਥੀ = ਰੱਥ ਤੋਂ ਹੀਣਾ।। ਦਾਰਕ= ਕ੍ਰਿਸ਼ਨ ਜੀ ਦਾ ਰਥਵਾਹੀ।। ਨਿਸੇਸ=ਚੰਦ੍ਰਮਾ।। ਧਨੇਸ=ਕੁਬੇਰ।। ਜਲੇਸ=ਵਰਨ ਦੇਵਤਾ।। ਪਸ੍ਰੇਸ=ਸ਼ਿਵਜੀ।।

ਅਰਥ - ਸ਼ਿਵਜੀ ਦੇ ਗਨ ਇਕ ਹਜ਼ਾਰ ਜਿੱਤ ਲਏ ਹਨ, ਅਤੇ ਕ੍ਰੋਧ ਕਰ ਕੇ ਉਸਨੇ ਲੱਖ ਦੇ ਕਰੀਬ ਜੱਛ ਮਾਰ ਸੁਟੇ ਹਨ। ਤੇਈ ਲੱਖ ਰਾਖਸ਼ ਮਾਰੇ ਹਨ, ਸਿਆਮ ਕਵਿ ਜੀ ਆਖਦੇ ਹਨ, ਜੋ ਜਮ ਦੇ ਘਰ ਨੂੰ ਚਲੇ ਗਏ ਹਨ। ਸ੍ਰੀ ਕ੍ਰਿਸ਼ਨ ਜੀ ਨੂੰ ਰੱਥ ਤੋਂ ਹੀਣਾ ਕਰ ਦਿੱਤਾ ਹੈ, ਅਤੇ ਉਨ੍ਹਾਂ ਦੇ ਰਥਵਾਹੀ ਦੇ ਸਰੀਰ ਉੱਤੇ ਤੀਰ ਮਾਰ ਮਾਰ ਕੇ ਬਹੁਤ ਜ਼ਖਮ ਕਰ ਦਿੱਤੇ ਹਨ। ਬਾਰਾਂ ਸੂਰਜ, ਚੰਦ੍ਰਮਾਂ, ਕੁਬੇਰ, ਵਰਨ ਤੇ ਸ਼ਿਵਜੀ ਇਸ ਤਰ੍ਹਾਂ ਦਾ ਘੋਰ ਯੁੱਧ ਵੇਖਕੇ ਭੱਜ ਗਏ ਹਨ।। ੧੫੭੭।।

**ਸਵੈਯਾ।। ਬ੍ਰਹੁਰੋ ਅਯੁਤ ਗਜ ਮਾਰਤ ਭਯੋ ਪੁਨ ਤੀਸ ਹਜ਼ਾਰ ਰਥੀ ਰਿਸਿ ਘਾਯੋ।।**
**ਛੱਤੀਸ ਲਾਖ ਸੁ ਪੱਤਜ ਹਨੇ ਦਸ ਲਾਖ ਸ੍ਵਾਰਨ ਮਾਰ ਗਿਰਾਯੋ।।**
**ਭੂਪਤ ਲੱਛ ਹਨੇ ਬਹੁਰੋ ਦਲ ਜੱਛ ਪ੍ਰਤੱਛਹਿ ਮਾਰ ਭਜਾਯੋ।।**
**ਦ੍ਵਾਦਸ ਸੂਰਨ ਗਜਾਰਹ ਰੁਦ੍ਰਨ ਕੇ ਦਲ ਕਉ ਹਨਿਕੈ ਪੁਨਿ ਧਾਯੋ।। ੧੫੭੮।।**

ਪਦ ਅਰਥ - ਅਯੁਤ=ਦਸ ਹਜ਼ਾਰ।। ਪੱਤਯ=ਪੈਦਲ ਸਿਪਾਹੀ, ਪਿਆਦਾ ਫ਼ੌਜ।। ਰੁਦ੍ਰਨ=ਸ਼ਿਵਜੀ।।

ਅਰਥ - ਕ੍ਰੋਧ ਕਰ ਕੇ ਦਸ ਹਜ਼ਾਰ ਹਾਥੀ ਤੇ ਤੀਹ ਹਜ਼ਾਰ ਰਥਵਾਹੀ ਮਾਰ ਸੁੱਟੇ ਹਨ। ਛੱਤੀ ਲੱਖ ਪਿਆਦਾ ਫ਼ੌਜ ਮਾਰ ਸੁੱਟੀ ਹੈ, ਅਤੇ ਦਸ ਲੱਖ ਘੋੜਿਆਂ ਦੇ ਸਵਾਰਾਂ ਨੂੰ ਮਾਰਕੇ ਡੇਗ ਦਿੱਤਾ ਹੈ। ਇਕ ਲੱਖ ਰਾਜਿਆਂ ਨੂੰ ਮਾਰ ਦਿੱਤਾ ਹੈ, ਅਤੇ ਜੱਛਾਂ ਦੀ ਫ਼ੌਜ ਨੂੰ ਤਾਂ ਪ੍ਰਤੱਖ ਹੀ ਮਾਰ ਮਾਰ ਕੇ ਭਜਾ ਦਿੱਤਾ ਹੈ। ਬਾਰਾਂ ਸੂਰਜਾਂ ਤੇ ਯਾਰਾਂ ਰੁੱਦ੍ਰਾਂ ਦੇ ਦਲ ਨੂੰ ਮਾਰ ਕੇ, ਫਿਰ ਭੀ ਰਣ ਭੂਮੀ ਵਿਚ ਭੱਜਾ ਫਿਰਦਾ ਹੈ।। ੧੫੭੮।।

ਸਵੈਯਾ।। ਸਾਠ ਹਜ਼ਾਰ ਹਨੇ ਬਹੁਰੋ ਭਟ ਜੱਛ ਸੁ ਲੱਛ ਕਈ ਤਿਹ ਘਾਏ।।
ਜਾਦਵ ਲੱਛ ਕੀਏ ਬਿਰਥੀ ਬਹੁ ਜੱਛਨ ਕੇ ਤਨ ਲੱਛ ਬਨਾਏ।।
ਪੈਦਲ ਲਾਖ ਪਚਾਸ ਹਨੇ ਪੁਰਜੇ ਪੁਰਜੇ ਕਰ ਭੂਮ ਗਿਰਾਏ।।
ਅਉਰ ਹਨੇ ਬਲਵਾਨ ਕ੍ਰਿਪਾਨ ਲੈ ਜੋ ਇਹ ਭੂਪ ਕੇ ਊਪਰਿ ਆਏ।।੧੫੭੯।।

ਅਰਥ - ਫਿਰ ਹੋਰ ਸੱਠ ਹਜ਼ਾਰ ਜੋਧੇ ਮਾਰੇ ਹਨ ਅਤੇ ਉਸਨੇ ਕਿੰਨੇ ਹੀ ਲੱਖ ਜੱਛ ਮਾਰੇ ਹਨ। ਲੱਖਾਂ ਹੀ ਯਾਦਵਾਂ ਨੂੰ ਰਥਾਂ ਤੋਂ ਹੀਣਿਆਂ ਕੀਤਾ ਹੈ ਅਤੇ ਬਹੁਤੇ ਹੀ ਜੱਛਾਂ ਦੇ ਸਰੀਰ ਨੂੰ ਨਿਸ਼ਾਨਾ ਬਣਾਇਆ ਹੈ। ਪੰਜਾਹ ਲੱਖ ਪੈਦਲ ਮਾਰੇ ਹਨ ਅਤੇ ਉਹਨਾਂ ਨੂੰ ਪੁਰਜੇ ਪੁਰਜੇ ਕਰ ਕੇ ਧਰਤੀ ਤੇ ਸੁਟਿਆ ਹੈ। ਹੋਰ ਜੋ ਭੀ ਸੂਰਮੇ ਇਸ ਰਾਜੇ ਦੇ ਉੱਤੇ ਚੜ੍ਹਕੇ ਆਏ ਸਨ, ਉਹ ਸਾਰੇ ਹੀ ਇਸਨੇ ਕ੍ਰਿਪਾਨ ਲੈਕੇ ਮਾਰ ਸੁੱਟੇ ਹਨ।। ੧੫੭੯।।

ਸਵੈਯਾ।। ਤਾਉ ਦੈ ਮੂਛ ਦੁਹੂੰ ਕਹ ਭੂਪਤਿ ਸੈਨ ਮੈ ਜਾਇ ਨਿਸ਼ੰਕ ਪਰਜੋ।।
ਪੁਨ ਲਾਖ ਸੁਆਰ ਹਨੇ ਬਲਿ ਕੈ ਸਸਿ ਕੋ ਰਵਿ ਕੋ ਅਭਿਮਾਨ ਹਰਜੋ।।
ਜਮ ਕੋ ਸਰ ਏਕ ਤੇ ਡਾਰ ਦਯੋ ਛਿਤ ਸਜਾਮ ਭਨੈ ਨਹੀ ਨੈਕੁ ਡਰਜੋ।।
ਜੋਊ ਸੂਰ ਕਹਾਵਤ ਹੈ ਰਨ ਮੈ ਸਭਹੂ ਨ੍ਰਿਪ ਖੰਡ ਨਿਖੰਡ ਕਰਜੋ।। ੧੫੮੦।।

ਅਰਥ - ਰਾਜਾ ਖੜਗ ਸਿੰਘ ਨਿਸੰਗ ਹੋਕੇ ਮੁੱਛਾਂ ਨੂੰ ਤਾਅ ਦੇ ਕੇ ਯੁੱਧ ਵਿਚ ਜਾ ਪਿਆ ਹੈ। ਫਿਰ ਇਸਨੇ ਇਕ ਲੱਖ ਸੁਆਰ ਮਾਰ ਸੁੱਟਿਆ ਹੈ ਅਤੇ ਚੰਦ੍ਰਮਾਂ ਤੇ ਸੂਰਜ ਦੇ ਅਭਿਮਾਨ ਨੂੰ ਦੂਰ ਕੀਤਾ ਹੈ। ਇਕ ਤੀਰ ਦੇ ਨਾਲ 'ਜਮ' ਨੂੰ ਧਰਤੀ ਉੱਤੇ ਸੁੱਟ ਦਿੱਤਾ ਹੈ, ਸਿਆਮ ਕਵਿ ਜੀ ਆਖਦੇ ਹਨ, ਕਿਸੇ ਪਾਸੋਂ ਭੋਰਾ ਜਿੰਨਾਂ ਭੀ ਡਰਿਆ ਨਹੀਂ ਹੈ। ਰਣਭੂਮੀ ਵਿਚ ਜੋ ਭੀ ਸੂਰਮਾ ਕਹਾਉਂਦਾ ਸੀ, ਰਾਜੇ ਨੇ ਸਾਰਿਆਂ ਨੂੰ ਟੁਕੜੇ ਟੁਕੜੇ ਕਰ ਦਿੱਤਾ ਹੈ।। ੧੫੮੦।।

ਸਵੈਯਾ।। ਰਨ ਮੈ ਦਸ ਲੱਛ ਹਨੇ ਪੁਨ ਜੱਛ ਜਲਾਧਿਪ ਕੋ ਭਟ ਲੱਛਕ ਮਾਰਜੋ।।
ਇੰਦ੍ਰ ਕੇ ਸੂਰ ਹਨੇ ਅਗਨੇ ਕਬਿ ਸਜਾਮ ਭਨੈ ਸੁ ਨਹੀ ਨ੍ਰਿਪ ਹਾਰਜੋ।।
ਸਾਤਕ ਕਉ ਮੁਸਲੀਧਰ ਕਉ ਬਸੁਦੇਵਹ ਕਉ ਕਰਿ ਮੂਰਛ ਡਾਰਜੋ।।
ਭਾਜ ਗਯੋ ਜਮ ਅਉਰ ਸਚੀਪਤਿ ਕਾਹੂ ਨ ਹਾਥ ਹਥਜਾਰ ਸੰਭਾਰਜੋ।। ੧੫੮੧।।

ਪਦ ਅਰਥ - ਜਲਾਧਿਪ=ਜਲ ਦਾ ਸੁਾਮੀ, ਵਰਨ ਦੇਵਤਾ।।

ਅਰਥ - ਜੁੱਧ ਵਿਚ ਫਿਰ ਦਸ ਲੱਖ ਜੱਛ ਮਾਰ ਸੁੱਟੇ ਹਨ, ਅਤੇ ਇਕ ਲੱਖ ਦੇ ਕਰੀਬ ਵਰਨ ਦੇਵਤੇ ਦੇ ਸੂਰਮੇ ਮਾਰੇ ਹਨ। ਇੰਦ੍ਰ ਦੇ ਸੂਰਮੇ ਅਗਿਣਤ ਮਾਰੇ ਹਨ, ਸਿਆਮ ਕਵਿ ਜੀ ਆਖਦੇ

************************************************************
ਹਨ, ਏਨਾਂ ਕੁਝ ਕਰ ਕੇ ਭੀ ਉਹ ਰਾਜਾ ਥੱਕਿਆ ਨਹੀਂ ਹੈ। ਸਾਤਕ ਨੂੰ, ਬਲਭੱਦ੍ਰ ਨੂੰ ਅਤੇ ਵਾਸੁਦੇਵ ਨੂੰ ਭੀ ਮੂਰਛਿਤ ਕਰ ਸੁੱਟਿਆ ਹੈ। 'ਜਮ' ਅਤੇ 'ਇੰਦ੍ਰ' ਭੱਜ ਗਿਆ ਹੈ, ਕਿਸੇ ਨੇ ਭੀ ਇਸਦੇ ਸਾਹਮਣੇ ਹੱਥ ਵਿਚ ਹਥਿਆਰ ਨਹੀਂ ਫੜਿਆ।। ੧੫੮੧।।

ਦੋਹਰਾ।। ਜਬ ਭੂਪਤ ਏਤੋ ਕੀਓ ਜੁੱਧੁ ਕ੍ਰੱਧ ਕੈ ਸਾਥ।।
ਤਬ ਬ੍ਰਿਜਪਤ ਆਵਤ ਭਯੋ ਧਨੁਖ ਬਾਨ ਲੈ ਹਾਥ।। ੧੫੮੨।।

ਅਰਥ - ਜਦ ਰਾਜੇ ਨੇ ਕ੍ਰੋਧ ਦੇ ਨਾਲ ਏਨਾਂ ਘੋਰ ਜੁੱਧ ਕੀਤਾ। ਤਦ ਕ੍ਰਿਸ਼ਨ ਧਨੁਖ ਬਾਣ ਹੱਥ ਵਿਚ ਲੈਕੇ ਰਣਭੂਮੀ ਵਿਚ ਆ ਗਿਆ।। ੧੫੮੨।।

ਬਿਸ਼ਨਪਦ।।

ਸ੍ਰੀ ਹਰਿ ਰਿਸ ਭਰ ਬਲ ਕਰ ਅਰਿ ਪਰ ਜਬ ਧਨ ਧਰਿ ਕਰਿ ਧਾਯੋ।।
ਤਬ ਨ੍ਰਿਪ ਮਨ ਮੈ ਕ੍ਰੋਧ ਬਢਾਯੋ ਸ੍ਰੀ ਪਤਿ ਕੋ ਗੁਨ ਗਾਯੋ।। ਰਹਾਉ।।
ਜਾਕੋ ਪ੍ਰਗਟ ਪ੍ਰਤਾਪ ਤਿਹੂ ਪੁਰ ਸ਼ੇਸ਼ ਅੰਤਿ ਨਹੀ ਪਾਯੋ।।
ਬੇਦ ਭੇਦ ਜਾ ਕੋ ਨਹੀ ਜਾਨਤ ਸੋ ਨੰਦ ਨੰਦ ਕਹਾਯੋ।।
ਕਾਲ ਰੂਪ ਨਾਥਿਓ ਜਿਹ ਕਾਲੀ ਕੰਸ ਕੇਸ ਗਹਿ ਘਾਯੋ।।
ਸੋ ਮੈ ਰਨ ਮਹਿ ਓਰ ਆਪਨੀ ਕੋਪ ਹਕਾਰ ਬੁਲਾਯੋ।।
ਜਾਕੋ ਧਜਾਨ ਰਾਮ ਨਿਤ ਮੁਨਜਨ ਧਰਤਿ ਹ੍ਰਿਦੈ ਨਹੀ ਆਯੋ।।
ਧੰਨ ਭਾਗ ਮੋਰੇ ਤਿਹ ਹਰਿ ਸੋ ਅਤਿ ਹੀ ਜੁੱਧੁ ਮਚਾਯੋ।। ੧੫੮੩।।

ਅਰਥ - ਜਦੋਂ ਸ੍ਰੀ ਕ੍ਰਿਸ਼ਨ ਕ੍ਰੋਧ ਨਾਲ ਭਰਕੇ, ਬਲ ਕਰ ਕੇ ਹੱਥ ਵਿਚ ਧਨੁੱਖ ਬਾਣ ਧਾਰਨ ਕਰ ਕੇ ਵੈਰੀ ਦੇ ਉੱਤੇ ਹੱਲਾ ਕਰ ਕੇ ਆਇਆ। ਰਾਜੇ ਦਾ ਮਨ ਕ੍ਰੋਧ ਨਾਲ ਭਰਿਆ ਹੋਣ ਤੇ ਵੀ ਉਸਨੇ ਕ੍ਰਿਸ਼ਨ ਦੇ ਗੁਣਾਂ ਨੂੰ ਗਾਵਿਆਂ। ਜਿਸਦਾ ਪ੍ਰਤਾਪ ਤਿੰਨਾਂ ਲੋਕਾਂ ਵਿਚ ਪ੍ਰਗਟ ਹੈ ਅਤੇ ਸ਼ੇਸ਼ਨਾਗ ਨੇ ਜਿਸਦੇ ਨਾਮ ਦਾ ਅੰਤ ਨਹੀਂ ਪਾਇਆ ਹੈ। ਜਿਸਦੇ ਭੇਦ ਨੂੰ ਵੇਦ ਨਹੀਂ ਜਾਣਦੇ ਹਨ, ਓਹੋ ਹੀ ਨੰਦ ਦਾ ਪੁੱਤ੍ਰ ਕਹਾਇਆ ਹੈ। ਜਿਸਨੇ ਕਾਲ ਰੂਪਧਾਰੀ-'ਕਾਲੀ' ਨਾਗ ਨੂੰ ਨੱਥ ਲਿਆ ਹੈ, ਅਤੇ ਜਿਸਨੇ ਕੰਸ ਨੂੰ ਕੇਸਾਂ ਤੋਂ ਫੜਕੇ ਮਾਰਿਆ ਹੈ। ਮੈਂ ਉਸਨੂੰ ਰਣ ਭੂਮੀ ਦੇ ਵਿਚ ਕ੍ਰੋਧ ਨਾਲ ਵੰਗਾਰਕੇ ਆਪਣੀ ਵੱਲੋ ਬੁਲਾਇਆ ਹੈ। ਜਿਸ 'ਰਾਮ' ਦੇ ਧਿਆਨ ਨੂੰ ਮੁਨੀ ਜਨ ਸਦਾ ਹੀ ਹਿਰਦੇ ਵਿਚ ਧਰਦੇ ਹਨ ਪਰ ਉਹ ਉਨ੍ਹਾਂ ਦੇ ਧਿਆਨ ਵਿਚ ਆਇਆ ਨਹੀਂ ਹੈ। ਮੇਰੇ ਧੰਨ ਭਾਗ ਹਨ, ਕਿਉਂਕਿ ਮੈਂ ਉਸ ਹਰੀ ਦੇ ਨਾਲ ਬੜਾ ਭਾਰਾ ਜੁੱਧ ਮਚਾਇਆ ਹੈ।। ੧੫੮੩।।

ਜਦਪਤਿ ਮੋਹਿ ਸਨਾਥ ਕੀਯੋ।।
ਦਰਸਨ ਦੇਤ ਨ ਦਰਸਨ ਹੂਕੋ ਮੋਕਉ ਦਰਸ ਦੀਯੋ।। ਰਹਾਉ।।
ਜਾਨਤ ਹਉ ਜਗ ਮੈ ਸਮ ਮੋਸੋ ਅਉਰ ਨ ਬੀਰ ਬੀਯੋ।।
ਜਿਹ ਰਨ ਮੈ ਬ੍ਰਿਜਰਾਜ ਆਪਨੀ ਓਰ ਹਕਾਰ ਲੀਯੋ।।
ਜਾਕੋ ਸੁਕ ਨਾਰਦ ਮੁਨ ਸਾਰਦ ਗਾਵਤ ਅੰਤੁ ਨ ਪਾਯੋ।।
ਤਾ ਕਉ ਸਜਾਮ ਆਜ ਰਿਸ ਕਰਿਕੈ ਭਿਰਬੇ ਹੇਤ ਬੁਲਾਯੋ।।੧੫੮੪।।

*ਅਰਥ* – ਯਾਦਵਾਂ ਦੇ ਸੁਾਮੀ ਨੇ ਮੈਨੂੰ ਕ੍ਰਿਤਾਰਥ ਕੀਤਾ ਹੈ ਜੋ ਛੇ ਦਰਸ਼ਨਾਂ ਨੂੰ ਭੀ ਦਰਸ਼ਨ ਨਹੀਂ ਦੇਂਦਾ ਹੈ, ਉਸਨੇ ਮੈਨੂੰ ਦਰਸ਼ਨ ਦਿੱਤਾ ਹੈ। ਮੈਂ ਜਾਣਦਾ ਹਾਂ, ਜਗਤ ਵਿਚ ਮੇਰੇ ਵਰਗਾ ਹੋਰ ਕੋਈ ਸੂਰਮਾ ਦੂਜਾ ਨਹੀਂ ਹੈ। ਕਿਉਂਕਿ ਜਿਸਨੂੰ ਰਣਭੂਮੀ ਵਿਚ ਕ੍ਰਿਸ਼ਨ ਜੀ ਨੇ ਆਪਣੇ ਵੱਲ ਬੁਲਾਇਆ ਹੈ। ਜਿਸਨੂੰ ਸੁਕਦੇਵ, ਨਾਰਦ ਮੁਨੀ ਤੇ ਸਾਰਦਾ ਗਾਉਂਦੇ ਹਨ, ਪਰ ਅੰਤ ਨੂੰ ਨਹੀਂ ਪਾਇਆ ਹੈ। ਉਸ ਕ੍ਰਿਸ਼ਨ ਨੂੰ ਮੈਂ ਅੱਜ ਕ੍ਰੋਧ ਕਰ ਕੇ ਜੰਗ ਕਰਨ ਦੇ ਵਾਸਤੇ ਸਾਹਮਣੇ ਬੁਲਾਇਆ ਹੈ।। ੧੫੮੪।।

ਸਵੈਯਾ।। ਗੁਨ ਗਾਇਕੈ ਯੌ ਧਨੁ ਪਾਨ ਗਹਜੋ ਪੁਨ ਧਾਇ ਪਰਜੋ ਬਹੁ ਬਾਨ ਚਲਾਏ।।
ਜੇ ਭਟ ਆਨ ਪਰੇ ਰਨ ਮੈ ਨਹ ਜਾਨ ਦਏ ਬਹੁ ਮਾਰ ਗਿਰਾਏ।।
ਘਾਇ ਲਗੇ ਜਿਨ ਕੇ ਤਨ ਮੈ ਤਿਨ ਮਾਰਨ ਕਉ ਨਹਿ ਹਾਥ ਉਠਾਏ।।
ਸੈਨ ਸੰਘਾਰ ਦਈ ਜਦਵੀ ਬ੍ਰਿਜਨਾਇਕ ਊਪਰ ਹੀ ਨ੍ਰਿਪ ਧਾਏ।। ੧੫੮੫।

*ਅਰਥ* – ਇਸ ਤਰ੍ਹਾਂ ਕ੍ਰਿਸ਼ਨ ਜੀ ਦੇ ਗੁਣਾਂ ਨੂੰ ਗਾ ਕੇ ਹੱਥ ਵਿਚ ਧਨੁਖ ਫੜ ਲਿਆ ਹੈ ਅਤੇ ਧਾਵਾ ਕਰ ਕੇ ਜਾ ਪਿਆ ਹੈ ਤੇ ਬਹੁਤੇ ਤੀਰ ਚਲਾਏ ਹਨ। ਜਿਹੜੇ ਯੋਧੇ ਮੈਦਾਨ ਵਿਚ ਆਏ, ਉਹ ਜਿਉਂਦੇ ਜੀਅ ਨਹੀਂ ਜਾਣ ਦਿੱਤੇ, ਸਭ ਮਾਰ ਗਿਰਾਏ ਹਨ। ਜਿਨ੍ਹਾਂ ਦੇ ਸਰੀਰਾਂ ਵਿਚ ਜ਼ਖਮ ਲੱਗੇ ਹੋਏ ਹਨ, ਉਨ੍ਹਾਂ ਨੂੰ ਮਾਰਨ ਦੇ ਵਾਸਤੇ ਮੁੜ ਕੇ ਰਾਜੇ ਨੇ ਹੱਥ ਨਹੀਂ ਚੁੱਕਿਆ ਹੈ। ਯਾਦਵਾਂ ਦੀ ਸੈਨਾਂ ਮਾਰ ਸੁੱਟੀ ਹੈ, ਅਤੇ ਕ੍ਰਿਸ਼ਨ ਦੇ ਉਤੇ ਹੀ ਰਾਜੇ ਨੇ ਹੱਲਾ ਬੋਲਿਆ ਹੈ।। ੧੫੮੫।।

ਸਵੈਯਾ।। ਸ੍ਰੀ ਬ੍ਰਿਜਨਾਇਕ ਕੋ ਸੁ ਕਰੀਟ ਗਿਰਾਇ ਕੈ ਬਾਨ ਕੇ ਸੰਗਿ ਦਯੋ ਹੈ।।
ਪੰਦ੍ਰਹਿ ਸੈ ਗਜਰਾਜ ਸਮਾਜ ਮੈ ਬਾਜ ਅਨੇਕਨ ਮਾਰ ਲਯੋ ਹੈ।।
ਦ੍ਵਾਦਸ ਲੱਛ ਜਿਤੇ ਪੁਨ ਜੱਛ ਸੁ ਸੈਨ ਘਨੋ ਬਿਨ ਪ੍ਰਾਨ ਭਯੋ ਹੈ।।
ਐਸੀਓ ਭਾਂਤਿ ਕੋ ਜੁੱਧੁ ਬਿਲੋਕ ਕੈ ਸੂਰਨ ਕੋ ਅਭਿਮਾਨੁ ਗਯੋ ਹੈ।।੧੫੮੬।।

***********************************************************

ਪਦ ਅਰਥ - ਕਰੀਟ=ਮੁਕਟ॥

ਅਰਥ - ਸ੍ਰੀ ਕ੍ਰਿਸ਼ਨ ਦੇ ਸਿਰ ਦੇ ਮੁਕਟ ਨੂੰ ਧਰਤੀ ਤੇ ਤੀਰਾਂ ਨਾਲ ਸੁੱਟ ਦਿੱਤਾ ਹੈ। ਵੱਡੇ ਭਾਰੇ ਹਾਥੀਆਂ ਦੇ ਸਮਾਜ ਵਿਚੋਂ ਪੰਦਰਾਂ ਸੌ ਅਤੇ ਅਨੇਕਾਂ ਹੀ ਘੋੜਿਆਂ ਨੂੰ ਮਾਰ ਲਿਆ ਹੈ। ਬਾਰਾਂ ਲੱਖ ਜੱਛ ਜਿੱਤ ਲਏ ਹਨ ਅਤੇ ਬਹੁਤ ਸਾਰੀ ਫ਼ੌਜ ਪ੍ਰਾਣਾਂ ਤੋਂ ਬਿਨਾਂ ਹੋਈ ਪਈ ਹੈ। ਇਸ ਤਰੀਕੇ ਨਾਲ ਹੋ ਚੁੱਕੇ ਹੋਏ ਜੁੱਧ ਨੂੰ ਵੇਖ ਕੇ, ਸੂਰਮਿਆਂ ਦਾ ਅਭਿਮਾਨ ਮਿਟ ਗਿਆ ਹੈ॥ ੧੫੮੬॥

**ਸਵੈਯਾ॥ਦਸ ਦਿਵਸ ਨਿਸਾ ਦਸ ਜੁੱਧੁ ਕੀਓ ਬ੍ਰਿਜਨਾਇਕ ਸੋ ਨ ਟਰਯੋ ਭਟ ਟਾਰਯੋ॥**
**ਚਾਰ ਅਛੂਹਨ ਅਉਰ ਤਹਾਂ ਰਿਸਿ ਠਾਨ ਸਤੱਕ੍ਰਿਤ ਕੋ ਦਲੁ ਮਾਰਯੋ**
**ਮੂਰਛ ਹੁਇ ਭਟ ਭੂਮ ਗਿਰੇ ਬਹੁ ਬੀਰਨ ਕੌ ਲਰਤੇ ਬਹੁ ਹਾਰਯੋ॥**
**ਕੇਤੇ ਭਜੇ ਡਰੁ ਮਾਨ ਤਿਨੌ ਕਹੁ ਜਾਤ ਬਲੀ ਇਹ ਭਾਂਤਿ ਹਕਾਰਯੋ॥੧੫੮੭॥**

ਪਦ ਅਰਥ - ਸੱਤਕ੍ਰਿਤ=ਇੰਦ੍ਰ॥

ਅਰਥ - ਰਾਜੇ ਨੇ ਦਸ ਦਿਨ ਤੇ ਦਸ ਰਾਤਾਂ ਕ੍ਰਿਸ਼ਨ ਦੇ ਨਾਲ ਜੁੱਧ ਕੀਤਾ ਹੈ, ਐਸਾ ਸੂਰਮਾ ਹੈ ਜੋ ਹਟਾਇਆਂ ਹਟਿਆ ਨਹੀਂ ਹੈ। ਅਤੇ ਹੋਰ ਉਥੇ ਹੀ ਕ੍ਰੋਧ ਕਰ ਕੇ ਉਸਨੇ ਸੱਤਕ੍ਰਿਤ ਦੀ ਚਾਰ ਅਛੂਹਨੀ ਫ਼ੌਜ ਨੂੰ ਮਾਰ ਸੁੱਟਿਆ ਹੈ। ਅਨੇਕਾਂ ਸੂਰਮੇ ਬੇਹੋਸ਼ ਹੋਕੇ ਧਰਤੀ ਉੱਤੇ ਡਿੱਗ ਪਏ ਹਨ ਅਤੇ ਲੜਦਿਆਂ ਲੜਦਿਆਂ ਬਹੁਤ ਸਾਰੇ ਸੂਰਮਿਆਂ ਦਾ ਬਲ ਹਾਰ ਗਿਆ ਹੈ ਭਾਵ ਥੱਕ ਗਏ ਹਨ। ਕਿੰਨੇ ਹੀ ਡਰ ਮੰਨ ਕੇ ਭੱਜ ਗਏ ਹਨ, ਉਨ੍ਹਾਂ ਭੱਜੇ ਜਾਂਦਿਆਂ ਨੂੰ ਇਸ ਸੂਰਮੇ ਨੇ ਇਸ ਤਰ੍ਹਾਂ ਨਾਲ ਵੰਗਾਰਿਆ ਹੈ॥ ੧੫੮੭॥

**ਸਵੈਯਾ॥ਟੇਰ ਸੁਨੇ ਸੁਭ ਫੇਰ ਫਿਰੇ ਤਬ ਭੂਪਤਿ ਤੀਛਨ ਬਾਨ ਪ੍ਰਹਾਰੇ॥**
**ਆਵਤ ਹੀ ਮਗ ਬੀਚ ਗਿਰੇ ਤਨ ਫੋਰ ਜਿਰੇ ਸਰ ਪਾਰ ਪਧਾਰੇ॥**
**ਏਕ ਬਲੀ ਤਬ ਦਉਰ ਪਰੇ ਮੁਖ ਢਾਲਨ ਲੈ ਹਥਿਯਾਰ ਉਘਾਰੇ॥**
**ਪਉਰਖ ਏਕ ਨਿਹਾਰ ਕੈ ਭੂਪ ਕੋ ਬੀਰ ਅਯੋਧਨ ਮੈ ਠਟਕਾਰੇ॥ ੧੫੮੮॥**

ਅਰਥ - ਲਲਕਾਰਾ ਸੁਣਕੇ, ਫੇਰ ਸਾਰੇ ਹੀ ਮੁੜ ਆਏ ਹਨ ਅਤੇ ਰਾਜੇ ਨੇ ਤਿੱਖੇ ਤਿੱਖੇ ਤੀਰ ਉਨ੍ਹਾਂ ਨੂੰ ਮਾਰੇ ਹਨ। ਰਾਹ ਵਿਚ ਆਉਂਦੇ ਹੀ ਡਿੱਗਦੇ ਜਾਂਦੇ ਹਨ, ਸਰੀਰ ਦੇ ਜਰਾ-ਬਖਤਰਾਂ ਨੂੰ ਭੰਨਦੇ ਤੀਰ ਆਰ-ਪਾਰ ਨਿਕਲ ਗਏ ਹਨ। ਕਈ ਇਕ ਸੂਰਮੇ ਉਸ ਵੇਲੇ ਭੱਜ ਪਏ, ਜਿਨ੍ਹਾਂ ਦੇ ਮੂੰਹਾਂ ਅੱਗੇ ਢਾਲਾਂ ਲਈਆਂ ਹੋਈਆਂ ਹਨ, ਅਤੇ ਹੱਥਾਂ ਵਿਚ ਨੰਗੇ ਸ਼ਸਤ੍ਰ ਫੜੇ ਹੋਏ ਹਨ। ਇਕੋ ਇਕ ਰਾਜੇ ਦਾ ਭਾਰੀ ਬਲ ਵੇਖ ਕੇ, ਸੂਰਮੇ ਰਣਭੂਮੀ ਵਿਚ ਠਠੰਬਰ ਗਏ ਹਨ॥ ੧੫੮੮॥

**ਏਕ ਸੱਤਕ੍ਰਿਤ ਕੋ ਜਗ ਦੀਰਘ ਕ੍ਰੁਧਤ ਹੋਇ ਨ੍ਰਿਪੁ ਊਪਰਿ ਧਾਯੋ॥**
**ਆਵਤ ਹੀ ਘਨ ਜਿਉ ਗਰਜਿਓ ਅਪਨੋ ਰਨ ਮੈ ਅਤਿ ਓਜ ਜਨਾਯੋ॥**

ਭੂਪ ਨਿਹਾਰਿ ਲਯੋ ਅਸ ਹਾਥਿ ਕਟਿਓ ਕਰਿ ਤਾਹਿ ਤ੍ਰਬੈ ਸੁ ਪਰਾਯੋ।।
ਇਉ ਉਪਮਾ ਉਪਜੀ ਮਨ ਮੈ ਗਜ ਸੁੰਡ ਮਨੋ ਘਰ ਹੀ ਧਰਿ ਆਯੋ।।੧੫੮੯।।

*ਅਰਥ* – ਇੰਦ੍ਰ ਦਾ ਇਕ ਬੜਾ ਭਾਰੀ ਜਗ ਨਾਮੀਂ ਹਾਥੀ ਸੀ, ਉਹ ਕ੍ਰੋਧਵਾਨ ਹੋ ਕੇ ਰਾਜੇ ਖੜਗ ਸਿੰਘ ਉਤੇ ਧਾਵਾ ਕਰ ਕੇ ਆ ਗਿਆ। ਆਉਂਦਾ ਹੀ ਬੱਦਲ ਵਾਗੂੰ ਗਰਜਨ ਲੱਗਾ ਅਤੇ ਰਣਭੂਮੀ ਵਿਚ ਉਸਨੇ ਆਪਣਾ ਬਲ ਬਹੁਤ ਸਾਰਾ ਜਤਾਉਣਾ ਕੀਤਾ। ਰਾਜੇ ਨੇ ਵੇਖ ਕੇ ਹੱਥ ਵਿਚ ਖੰਡਾ ਫੜ ਲਿਆ ਅਤੇ ਉਸੇ ਵੇਲੇ ਉਸਦੇ ਸੁੰਡ ਨੂੰ ਕੱਟ ਸੁਟਿਆ ਤਾਂ ਫਿਰ ਉਹ ਭੱਜ ਤੁਰਿਆ। ਉਸਦੀ ਉਪਮਾ ਗ੍ਰੰਥ ਕਰਤਾ ਦੇ ਮਨ-ਵਿਚ ਇੰਸ ਤਰ੍ਹਾਂ ਦੀ ਪੈਦਾ ਹੋਈ ਹੈ, ਮਾਨੋਂ ਹਾਥੀ ਸੁੰਡ ਨੂੰ ਘਰ ਹੀ ਧਰ ਕੇ ਆਇਆ ਸੀ।। ੧੫੮੯।।

ਦੋਹਰਾ।। ਜੁੱਧੁ ਇਤੋ ਇਤ ਹੋਤ ਭਜੋ ਉਤ ਹਰਿ ਹੇਤ ਸਹਾਇ।।
ਪਾਂਚੋ ਪਾਂਡਵ ਸਯਾਮ ਭਨ ਤਿਹ ਠਾਂ ਪਹੁਚੇ ਆਇ।। ੧੫੯੦।।

*ਅਰਥ* – ਇਧਰ ਇਸ ਤਰ੍ਹਾਂ ਦਾ ਜੁੱਧ ਹੋ ਰਿਹਾ ਹੈ। ਉਧਰ ਕ੍ਰਿਸ਼ਨ ਜੀ ਦੀ ਸਹਾਇਤਾ ਵਾਸਤੇ ਸਿਆਮ ਕਵਿ ਕਹਿੰਦਾ ਹੈ, ਪੰਜੇ ਪਾਂਡਵ ਉਸ ਥਾਂ ਤੇ ਆ ਪਹੁੰਚੇ ਹਨ।। ੧੫੯੦।।

ਬਹੁਤ ਛੋਹਣੀ ਦਲੁ ਲੀਏ ਰਥ ਪੈਦਲ ਗਜ ਬਾਜ।।
ਆਵਤ ਭੇ ਤਹ ਸਯਾਮ ਕਹਿ ਜਦੁਪਤਿ ਹਿਤ ਕੇ ਕਾਜ।। ੧੫੯੧।।

*ਅਰਥ* – ਉਨ੍ਹਾਂ ਨੇ ਰੱਥ, ਪੈਦਲ, ਹਾਥੀ ਤੇ ਘੋੜਿਆਂ ਵਾਲੀ ਫ਼ੌਜ, ਬਹੁਤ ਛੋਹਣੀਆਂ ਨਾਲ ਲਈ ਹੋਈ ਹੈ। ਸਿਆਮ ਕਵਿ ਆਖਦਾ ਹੈ, ਕ੍ਰਿਸ਼ਨ ਦੇ ਕੰਮ ਨੂੰ ਸੁਆਰਨ ਦੇ ਵਾਸਤੇ ਉਥੇ ਆ ਗਏ ਹਨ।। ੧੫੯੧।।

ਦੋਹਰਾ।। ਛੋਹਣ ਦੋਇ ਮਲੇਛ ਹੈ ਤਿਹ ਸੈਨਾ ਕੇ ਸੰਗਿ।।
ਕਵਚੀ ਖੜਗੀ ਸ਼ਕਤਿ ਧਰਿ ਕਟ ਮਧਿ ਕਸੇ ਨਿਖੰਗਿ।। ੧੫੯੨।।

*ਅਰਥ* – ਉਸ ਫ਼ੌਜ ਨਾਲ ਹੀ ਦੋ ਛੋਹਣੀਆਂ ਮਲੇਛ ਹਨ। ਜਿਨ੍ਹਾਂ ਵਿਚ ਕਈ ਇਕ ਕਵਚਧਾਰੀ ਹਨ, ਖੜਗਧਾਰੀ ਹਨ, ਬਰਛੀਧਾਰੀ ਹਨ, ਅਤੇ ਸਭਨਾਂ ਨੇ ਲੱਕਾਂ ਵਿਚ ਭੱਥੇ ਕੱਸੇ ਹੋਏ ਹਨ।। ੧੫੯੨।।

ਸਵੈਯਾ।। ਮੀਰ ਅਉ ਸਯਦ ਸ਼ੇਖ ਪਠਾਨ ਸਭੈ ਤਿਹ ਭੂਪ ਕੇ ਊਪਰਿ ਧਾਏ।।
ਕਉਚ ਨਿਖੰਗ ਕਸੇ ਕਟਿ ਮੈ ਸਭ ਆਯੁਧ ਲੈ ਕਰਿ ਕੋਪ ਬਢਾਏ।।
ਨੈਨ ਤਚਾਇ ਦੋਊ ਰਦਨੱਛਦ ਪੀਸ ਕੈ ਭਉਹ ਸੋ ਭਉਹ ਚਢਾਏ।।
ਆਇ ਹਕਾਰ ਪਰੇ ਚਹੂ ਓਰ ਤੇ ਵਾ ਨ੍ਰਿਪ ਕਉ ਬਹੁ ਘਾਇ ਲਗਾਏ।। ੧੫੯੩।।

***********************************************************

ਅਰਥ – ਮੀਰ, ਸੱਯਦ, ਸੇਖ, ਪਠਾਨ ਸਭ ਜ਼ਾਤਾਂ ਦੇ ਸੂਰਮੇ ਰਾਜੇ ਨਾਲ ਲੜਨ ਵਾਸਤੇ ਆਏ ਹਨ। ਜਿਨ੍ਹਾਂ ਦੇ ਸਰੀਰ ਉਤੇ ਕਵਚ ਤੇ ਲੱਕਾਂ ਵਿਚ ਭੱਥੇ ਬੰਨ੍ਹੇ ਹੋਏ ਹਨ, ਸਾਰਿਆਂ ਨੇ ਸ਼ਸਤ੍ਰ ਹੱਥਾਂ ਵਿਚ ਲੈ ਕੇ ਕ੍ਰੋਧ ਵਧਾਇਆ ਹੋਇਆ ਹੈ। ਜਿਸ ਕਰ ਕੇ ਅੱਖਾਂ ਚੜ੍ਹੀਆਂ ਹੋਈਆਂ ਹਨ, ਦੰਦਾਂ ਨਾਲ ਹੋਠਾਂ ਨੂੰ ਪੀਸ ਰਹੇ ਹਨ, ਅਤੇ ਭੌਹ ਦੇ ਨਾਲ ਭੌਹ ਚੜ੍ਹੀ ਹੋਈ ਹੈ। ਆਕੇ, ਲਲਕਾਰਾ ਦੇ ਕੇ ਚੌਹਾਂ ਪਾਸਿਆਂ ਤੋਂ ਪੈ ਗਏ ਹਨ, ਅਤੇ ਉਨ੍ਹਾਂ ਨੇ ਰਾਜੇ ਨੂੰ ਬਹੁਤੇ ਜ਼ਖਮ ਲਗਾਏ ਹਨ।। ੧੫੯੩।।

**ਦੋਹਰਾ।। ਸਕਲ ਘਾਇ ਸਹ ਕੈ ਨ੍ਰਿਪਤਿ ਅਤਿ ਚਿਤ ਕੋਪ ਬਢਾਇ।।**
**ਧਨਖ ਬਾਨ ਗਹਿ ਜਮ ਸਦਨ ਬਹੁ ਅਰਿ ਦਏ ਪਠਾਇ।। ੧੫੯੪।।**

ਅਰਥ – ਸਾਰਿਆਂ ਦੇ ਘਾਉ ਸਹਾਰ ਕੇ, ਰਾਜੇ ਦੇ ਚਿੱਤ ਵਿਚ ਬਹੁਤ ਭਾਰਾ ਕ੍ਰੋਧ ਵੱਧ ਗਿਆ, ਫਿਰ ਉਸਨੇ ਧਨੁੱਖ ਬਾਣ ਫੜ ਕੇ, ਬਹੁਤ ਸਾਰੇ ਵੈਰੀਆਂ ਨੂੰ ਜਮਲੋਕ ਭੇਜ ਦਿੱਤਾ ਹੈ।। ੧੫੯੪।।

**ਕਬਿਤੁ।। ਸ਼ੇਰ ਖਾਨ ਮਾਰਿਓ ਸੀਸ ਸੈਦ ਖਾਂ ਕੋ ਕਾਟਿ ਡਾਰਿਓ**
**ਐਸੋ ਰਨ ਪਾਰਿਓ ਪਰਿਓ ਸੈਦਨ ਮੈ ਧਾਇ ਕੈ।।**
**ਸੈਦ ਮੀਰੁ ਮਾਰਿਓ ਸੈਦ ਨਾਹਰਿ ਸੰਘਾਰ ਡਾਰਿਓ**
**ਸ਼ੇਖਨ ਕੀ ਫਉਜਨ ਕਉ ਦੀਨੋ ਬਿਚਲਾਇ ਕੈ।।**
**ਸਾਦਕ ਫਰੀਦ ਸ਼ੇਖ ਭਲੇ ਬਿਧ ਜੁੱਝ ਕੀਨੋ**
**ਭੂਪ ਤਨ ਘਾਇ ਗਿਰਿਓ ਆਪ ਘਾਇ ਖਾਇ ਕੈ।।**
**ਐਸੀ ਭਾਂਤਿ ਹੇਰ ਕੈ ਨਿਬੇਰ ਦੀਨੇ ਸੂਰ ਸਭੈ**
**ਆਪ ਬ੍ਰਿਜਰਾਜ ਤਾ ਕੇ ਉਠੇ ਗੁਨ ਗਾਇ ਕੈ।। ੧੫੯੫।।**

ਅਰਥ – ਸ਼ੇਰ ਖਾਂ ਤੇ ਸੈਦ ਖਾਂ ਨੂੰ ਮਾਰ ਕੇ ਭਿਆਨਕ ਯੁੱਧ ਕਰਦਾ ਹੋਇਆ ਸੱਯਦਾਂ ਦੀ ਫ਼ੌਜ ਉਤੇ ਜਾ ਪਿਆ। ਸੱਯਦ ਮੀਰ ਨੂੰ ਮਾਰ ਸੁੱਟਿਆ, ਸੈਦ ਨਾਹਰ ਨੂੰ ਮਾਰ ਕੇ ਧਰਤੀ ਤੇ ਸੁੱਟ ਦਿੱਤਾ ਅਤੇ ਸੇਖਾਂ ਦੀ ਫ਼ੌਜ ਦੇ ਪੈਰ ਉਖੇੜ ਦਿੱਤੇ ਹਨ। ਸੇਖ ਸਾਦਿਕ ਫਰੀਦ ਨੇ ਬੜੀ ਚੰਗੀ ਤਰ੍ਹਾਂ ਜੁੱਧ ਕੀਤਾ ਹੈ, ਜਿਸ ਨੇ ਰਾਜੇ ਦੇ ਸਰੀਰ ਨੂੰ ਜ਼ਖਮੀ ਕੀਤਾ ਹੈ ਅਤੇ ਆਪ ਜ਼ਖਮ ਖਾ ਕੇ ਧਰਤੀ ਉਤੇ ਡਿੱਗ ਪਿਆ ਹੈ। ਇਸ ਤਰ੍ਹਾਂ ਪਛਾਣ ਪਛਾਣ ਕੇ ਤੇ ਚੁਣ ਚੁਣ ਕੇ ਸੂਰਮੇ ਮਾਰ ਦਿੱਤੇ ਹਨ, ਕ੍ਰਿਸ਼ਨ ਜੀ ਆਪ ਉਸਦੇ ਗੁਣ ਗਾਉਣ ਲੱਗ ਪਏ ਹਨ।। ੧੫੯੫।।

**ਦੋਹਰਾ।। ਦੇਖ ਜੁਧਿਸ਼ਟਰਿ ਓਰ ਪ੍ਰਭ ਅਪਨੋ ਭਗਤਿ ਬਿਚਾਰ।।**
**ਤਿਹ ਨ੍ਰਿਪ ਕੋ ਪਉਰਖ ਸੁਜਸੁ ਮੁਖ ਸੇ ਕਹਜੋ ਸੁਧਾਰ।। ੧੫੯੬।।**

ਅਰਥ – ਪਾਂਡਵ ਯੁਧਿਸਟਰ ਦੇ ਵੱਲੇ ਵੇਖ ਕੇ ਤੇ ਉਸਨੂੰ ਆਪਣਾ ਭਗਤ ਵਿਚਾਰ ਕੇ ਉਸਦੇ ਕੋਲ ਰਾਜੇ ਦੀ ਬਹਾਦਰੀ ਤੇ ਉਸਦਾ ਸ੍ਰੇਸ਼ਟ ਜੱਸ ਆਪਣੇ ਮੂੰਹ ਤੋਂ ਕ੍ਰਿਸ਼ਨ ਜੀ ਨੇ ਸੁਧਾਰਕੇ ਆਖਿਆ ਹੈ।। ੧੫੯੬।।

ਕਬਿਤੁ।। ਭਾਰੇ ਭਾਰੇ ਸੂਰਮਾ ਸੰਘਾਰ ਡਾਰੇ ਮਹਾਰਾਜ
ਜਮ ਕੀ ਜਮਨ ਕੀ ਘਨੀ ਹੀ ਸੈਨਾ ਛਈ ਹੈ।।
ਸ਼ੇਸ਼ ਕੀ ਸੁਰੇਸ਼ ਕੀ ਦਿਨੇਸ਼ ਕੀ ਧਨੇਸ਼ ਕੀ
ਲੁਕੇਸ਼ ਹੂ ਕੀ ਚਮੂੰ ਮ੍ਰਿਤ ਲੋਕ ਕੰਉ ਪਠਈ ਹੈ।।
ਭਾਜ ਗੇ ਜਲੇਸ਼ ਸੇ ਗਨੇਸ਼ ਸੇ ਗਨਤ ਕਉਨ
ਅਉਰ ਹਉ ਕਹਾ ਕਹਉ ਪਸ੍ਰੇਸ਼ਿ ਪੀਠ ਦਈ ਹੈ।।
ਜਾਦਵ ਸਭਨ ਤੇ ਨ ਡਰਿਓ ਰੀਝ ਲਰਿਓ
ਹਾ ਹਾ ਦੇਖੋ ਨ੍ਰਿਪ ਹਮ ਤੇ ਬਜਾਇ ਬਾਜੀ ਲਈ ਹੈ।।੧੫੯੭।।

ਪਦ ਅਰਥ – ਧਨੇਸ਼=ਕੁਬੇਰ।। ਲੁਕੇਸ਼=ਬ੍ਰਹਮਾ।। ਪਸ੍ਰੇਸ਼ਿ=ਸ਼ਿਵਜੀ।।

ਅਰਥ – ਹੇ ਮਹਾਰਾਜ! ਇਸ ਖੜਗ ਸਿੰਘ ਨੇ ਵੱਡੇ ਵੱਡੇ ਜੋਧੇ ਮਾਰ ਸੁੱਟੇ ਹਨ, ਜਮ ਦੀ ਤੇ ਯਮਨਾਂ ਦੀ ਬਹੁਤ ਸਾਰੀ ਫ਼ੌਜ ਨਾਸ ਕਰ ਦਿੱਤੀ ਹੈ। ਚੰਦ੍ਰਮਾਂ ਦੀ, ਇੰਦ੍ਰ ਦੀ, ਸੂਰਜ ਦੀ, ਕੁਬੇਰ ਦੀ ਤੇ ਬ੍ਰਹਮਾ ਦੀ ਫ਼ੌਜ ਭੀ ਜਮਲੋਕ ਨੂੰ ਭੇਜ ਦਿੱਤੀ ਹੈ। ਕਿਸ ਕਿਸ ਦੇ ਨਾਵਾਂ ਦੀ ਗਿਣਤੀ ਕਰਾਂ, ਵਰਨ ਤੇ ਗਨੇਸ਼ ਵਰਗੇ ਸੂਰਮੇ ਹਾਰ ਕੇ ਭੱਜ ਗਏ ਹਨ। ਅਤੇ ਹੋਰ ਮੈਂ ਕੀ ਆਖਾਂ ਸ਼ਿਵਜੀ ਨੇ ਵੀ ਰਣਭੂਮੀ ਵਿਚ ਪਿੱਠ ਵਿਖਾ ਦਿੱਤੀ ਹੈ। ਸਾਰੇ ਯਾਦਵਾਂ ਪਾਸੋਂ ਭੀ ਇਹ ਡਰਿਆ ਨਹੀਂ ਹੈ ਸਗੋਂ ਪ੍ਰਸੰਨ ਹੋ ਕੇ ਉਨ੍ਹਾਂ ਨਾਲ ਲੜਿਆ ਹੈ, ਹਾਇ! ਹਾਇ!! ਵੇਖੋ ਰਾਜੇ ਖੜਗ ਸਿੰਘ ਨੇ ਧੌਂਸਾ ਮਾਰ ਕੇ ਸਾਥੋਂ ਬਾਜੀ ਜਿੱਤ ਲਈ ਹੈ।। ੧੫੯੭।।

ਰਾਜਾ ਜੁਧਿਸ਼ਟਰ ਬਾਚ।। ਦੋਹਰਾ।।

ਕਹਿਓ ਜੁਧਿਸ਼ਟਰਿ ਨਿਮ੍ਰ ਹੁਇ ਸੁਨੀਯੈ ਸ੍ਰੀ ਬ੍ਰਿਜਰਾਜ।।
ਯਹ ਸਮਾਜੁ ਤੁਮ ਹੀ ਕੀਯੋ ਕਉਤਕ ਦੇਖਨ ਕਾਜ।। ੧੫੯੮।।

ਅਰਥ – ਰਾਜੇ ਯੁਧਿਸਟਰ ਨੇ ਨਿਮ੍ਰਤਾ ਨਾਲ ਕਿਹਾ – ਹੇ ਸ੍ਰੀ ਬ੍ਰਿਜਨਾਥ ਜੀ! ਸੁਣੀਏ, ਇਹ ਸਾਰਾ ਸਮਾਜ ਤੁਸਾਂ ਆਪ ਹੀ ਕੌਤਕ ਵੇਖਣ ਵਾਸਤੇ ਕੀਤਾ ਹੈ।। ੧੫੯੮।।

ਚੌਪਈ।। ਯੌਂ ਨ੍ਰਿਪ ਹਰਿ ਸੇ ਬਚਨ ਸੁਨਾਏ।। ਬਹੁਰੋ ਉਨ ਭਟ ਮਾਰ ਗਿਰਾਏ।।

**********************************************************

ਪੁਨ ਮਲੇਛ ਕੀ ਸੈਨਾ ਧਾਈ।। ਨਾਮ ਤਿਨਹੁ ਕਬਿ ਦੇਤ ਬਤਾਈ।।੧੫੯੯।।

ਅਰਥ – ਇਸ ਤਰ੍ਹਾਂ ਰਾਜੇ ਯੁਧਿਸਟਰ ਨੇ ਕ੍ਰਿਸ਼ਨ ਜੀ ਨੂੰ ਬਚਨ ਸੁਣਾਏ, ਤਾਂ ਫਿਰ ਉਸਨੇ ਹੋਰ ਸੂਰਮੇ ਮਾਰ ਕੇ ਡੇਗ ਦਿੱਤੇ। ਫੇਰ ਮਲੇਛੀ ਸੈਨਾਂ ਹੱਲਾ ਕਰ ਕੇ ਆ ਗਈ, ਗ੍ਰੰਥ ਕਰਤਾ ਉਨ੍ਹਾਂ ਦੇ ਨਾਮ ਦੱਸਦਾ ਹੈ।। ੧੫੯੯।।

ਸਵੈਯਾ।। ਨਾਹਿਰ ਖਾਨ ਝੜਾਝੜ ਖਾਂ ਬਲਬੀਰ ਬਹਾਦਰ ਖਾਨ ਤਬੈ।।
ਪੁਨ ਖਾਨ ਨਿਹੰਗ ਭੜੰਗ ਝੜੰਗ ਲਰੇ ਰਨ ਆਗੇ ਡਰੇ ਨ ਕਬੈ।।
ਜਿਹ ਰੂਪ ਨਿਹਾਰ ਡਰੈ ਦਿਗਪਾਲ ਮਹਾ ਭਟ ਤੇ ਕਬਹੂ ਨ ਦਬੈ।।
ਕਰਿ ਬਾਨ ਕਮਾਨ ਧਰੇ ਅਭਿਮਾਨ ਸੌਂ ਆਇ ਪਰੇ ਤਬ ਖਾਨ ਸਬੈ।।੧੬੦੦।।

ਅਰਥ – ਤਦ ਫਿਰ ਨਾਹਰ ਖਾਂ, ਝੜਾਝੜ ਖਾਂ, ਬਲਬੀਰ ਖਾਂ ਤੇ ਬਹਾਦਰ ਖਾਂ ਫਿਰ ਨਿਹੰਗ ਖਾਂ, ਭੜੰਗ ਖਾਂ ਤੇ ਝੜੰਗ ਖਾਂ ਅੱਗੇ ਹੋਕੇ ਲੜੇ ਹਨ, ਜੋ ਕਦੇ ਭੀ ਕਿਸੇ ਤੋਂ ਡਰੇ ਨਹੀਂ ਹਨ। ਜਿਸਦੇ ਰੂਪ ਨੂੰ ਵੇਖ ਕੇ, ਦਿਗਪਾਲ** ਡਰ ਜਾਂਦੇ ਹਨ, ਜੋ ਵੱਡੇ ਵੱਡੇ ਜੋਧਿਆਂ ਪਾਸੋਂ ਕਦੇ ਭੀ ਡਰੇ ਨਹੀਂ ਹਨ। ਉਹ ਸਾਰੇ ਹੀ ਖਾਨ ਹੱਥਾਂ ਵਿਚ ਧਨੁੱਖ ਬਾਣਾਂ ਨੂੰ ਫੜੇ ਹੋਏ ਤੇ ਅਭਿਮਾਨ ਦੇ ਨਾਲ ਭਰੇ ਹੋਏ ਧਾਵਾ ਕਰ ਕੇ ਆ ਪਏ ਹਨ।। ੧੬੦੦।।

ਜਾਹਦ ਖਾਨਹੁ ਜੱਬਰ ਖਾਨ ਸੁ ਵਾਹਦ ਖਾਨ ਗਏ ਸੰਗ ਸੂਰੇ।।
ਚਉਪ ਚਹੂ ਦਿਸ ਤੇ ਉਮਗੇ ਚਿਤ ਮੈ ਚਪ ਰੋਸ ਕੇ ਮਾਰ ਮਰੂਰੇ।।
ਗੋਰੇ ਮਲੇਛ ਚਲੇ ਨ੍ਰਿਪ ਪੈ ਇਕ ਸਜਾਹ ਮਲੇਛ ਚਲੇ ਇਕ ਭੂਰੇ।।
ਭੂਪ ਸਰਾਸਨ ਲੈ ਤਬ ਹੀ ਸੁ ਅਚੂਰ ਬਡੇ ਛਿਨ ਭੀਤਰ ਚੂਰੇ।। ੧੬੦੧।।

ਪਦ ਅਰਥ – ਚਉਪ=ਚਾਉ।। ਚਪ=ਜ਼ਿਦ।। ਰੋਸ=ਗੁੱਸਾ।। ਸਯਾਹ ਮਲੇਛ=ਕਾਲੇ ਰੰਗ ਦੇ ਮਲੇਛ ਭਾਵ ਹਬਸ਼ੀ।। ਭੂਰੇ=ਗੋਰੇ ਅੰਗ੍ਰੇਜ਼।। ਅਚੂਰ= ਨਾ ਮਰਨ ਵਾਲੇ।।

ਅਰਥ – ਜਾਹਦ ਖਾਂ ਤੇ ਜਬਰ ਖਾਂ ਅਤੇ ਵਾਹਦ ਖਾਂ ਦੇ ਨਾਲ ਸੂਰਮੇ ਤੁਰ ਪਏ ਹਨ। ਗੁੱਸੇ ਤੇ ਜ਼ਿਦ ਨਾਲ ਭਰੇ ਸੂਰਮੇ ਮਨ ਵਿਚ ਜੰਗ ਦਾ ਚਾਉ ਲੈ ਕੇ ਚਾਰੇ ਪਾਸਿਓਂ ਲਲਕਾਰੇ ਮਾਰਦੇ ਉੱਡੇ ਆਉਂਦੇ ਹਨ। ਗੋਰੇ ਰੰਗ ਦੇ ਮਲੇਛ, ਕਾਲੇ ਰੰਗ ਦੇ ਮਲੇਛ ਤੇ ਭੂਰੇ ਰੰਗ ਦੇ ਮਲੇਛ ਰਾਜੇ

---

** ਦਿਗਪਾਲ ਅਥਵਾ ਦਿਕਪਾਲ : ਦਿਸ਼ਾ ਦੇ ਪਾਲਣ ਵਾਲਾ ਦੇਵਤਾ। ਪੁਰਾਣਾਂ ਅਨੁਸਾਰ ਦਸਾਂ ਦਿਸ਼ਾਂ ਦੇ ਪਾਲਕ ਦਸ ਦੇਵਤੇ ਹਨ। ਪੂਰਬ ਦਾ ਇੰਦ੍ਰ, ਅਗਨਿ ਕੋਨ ਦਾ ਅਗਨਿ, ਦੱਖਣ ਦਾ ਯਮ, ਨੈਰਤ ਕੋਣ ਦਾ ਨੈਰਤ ਰਾਖਸ਼, ਪੱਛਮ ਦਾ ਵਰਨ, ਵਾਯਵੀ ਕੋਣ ਦਾ ਵਾਯੂ, ਉੱਤਰ ਦਾ ਕੁਬੇਰ, ਈਸ਼ਾਨ ਕੋਣ ਦਾ ਸ਼ਿਵ, ਊਰਧ ਉਪਰ ਵੱਲ ਦਾ ਬ੍ਰਹਮਾ ਅਤੇ ਅਧੋ ਹੇਠਾਂ ਵੱਲ ਦਾ ਸ਼ੇਸ਼ਨਾਗ।

ਉਤੇ ਚੜ੍ਹਕੇ ਚਲੇ ਹਨ। ਰਾਜੇ ਨੇ ਉਸੇ ਵੇਲੇ ਹੀ ਹੱਥ ਵਿਚ ਧਨੁੱਖ ਬਾਣ ਲੈ ਕੇ, ਨਾ ਮਰਣ ਵਾਲੇ ਜੋਧਿਆਂ ਨੂੰ ਪੱਲ ਵਿਚ ਹੀ ਮਲੀਆਮੇਟ ਕਰ ਦਿੱਤਾ ਹੈ।। ੧੬੦੧।।

**ਸਵੈਯਾ।। ਕੋਪ ਮਲੇਛਨ ਕੀ ਪ੍ਰਤਨਾ ਸੁ ਦੁਧਾ ਕਰਿ ਕੈ ਸਤਿਧਾ ਕਰਿ ਡਾਰੀ।।**
**ਬੀਰ ਪਰੇ ਕਹੂੰ ਬਾਜ ਮਰੇ ਕਹੂੰ ਝੂਮ ਗਿਰੇ ਗਜਿ ਭੂ ਪਰਿ ਭਾਰੀ।।**
**ਘੂਮਤਿ ਹੈ ਕਹੂੰ ਘਾਇ ਲਗੇ ਭਟ ਬੋਲ ਸਕੈਂ ਨ ਗਏ ਬਲੁ ਹਾਰੀ।।**
**ਆਸਨ ਲਾਇ ਮਨੋ ਮਨ ਰਾਇ ਲਗਾਵਤ ਧਿਆਨ ਬਡੇ ਬ੍ਰਤਧਾਰੀ।। ੧੬੦੨।।**

ਪਦ ਅਰਥ - ਧਿਆਨ=ਸਮਾਧੀ।।

ਅਰਥ - ਕ੍ਰੋਧ ਨਾਲ ਮਲੇਛਾਂ ਦੀ ਫ਼ੌਜ ਨੂੰ ਦੋ ਟੋਟਿਆਂ ਤੋਂ ਸੌ ਟੋਟੇ ਕਰ ਦਿੱਤਾ ਹੈ। ਕਿਧਰੇ ਸੂਰਮੇ ਡਿੱਗੇ ਪਏ ਹਨ, ਕਿਧਰੇ ਘੋੜੇ ਮੋਏ ਪਏ ਹਨ, ਕਿਧਰੇ ਸੂਰਮੇ ਗਸ਼ ਖਾਕੇ ਡਿੱਗੇ ਪਏ ਹਨ ਅਤੇ ਕਿਧਰੇ ਵੱਡੇ ਵੱਡੇ ਹਾਥੀ ਧਰਤੀ ਉਪਰ ਰੁਲ ਰਹੇ ਹਨ। ਕਿਧਰੇ ਜ਼ਖਮੀ ਸੂਰਮੇ ਤੜਫ ਰਹੇ ਹਨ, ਜੋ ਬੋਲ ਭੀ ਨਹੀਂ ਸਕਦੇ, ਉਨ੍ਹਾਂ ਦਾ ਬਲ ਨਸ਼ਟ ਹੋ ਗਿਆ ਹੈ। ਜੋ ਇਸ ਤਰ੍ਹਾਂ ਮਲੂੰਮ ਹੁੰਦੇ ਹਨ ਮਾਨੋਂ ਮੁਨੀ ਰਾਜ ਆਸਨ ਲਾ ਕੇ ਬੈਠੇ ਹੋਏ ਹਨ ਜਾਂ ਵੱਡੇ ਵੱਡੇ ਬ੍ਰਤ ਧਾਰਨ ਵਾਲੇ ਸਮਾਧੀ ਲਾ ਰਹੇ ਹਨ।। ੧੬੦੨।।

**ਸਵੈਯਾ।। ਜੁੱਧੁ ਇਤੋ ਜਬ ਭੂਪ ਕੀਓ ਤਬ ਨਾਹਰਿ ਖਾਂ ਰਿਸਿ ਕੈ ਅਟਿਕਜੋ।।**
**ਹਥਿਆਰ ਸੰਭਾਰ ਹਕਾਰ ਪਰਿਓ ਜੁ ਸਮਾਜ ਮੈ ਬਾਜ ਹੁਤੋ ਮਟਿਕਜੋ।।**
**ਖੜਗੇਸ਼ ਤਿਨੈ ਗਹਿ ਕੇਸਨ ਤੇ ਝਟਕਜੋ ਅਰੁ ਭੂਮਿ ਬਿਖੈ ਪਟਿਕਜੋ।।**
**ਤਬ ਤਾਹਰਿ ਖਾਂ ਇਹ ਦੇਖ ਦਸ਼ਾ ਕਬਿ ਸਜਾਮ ਕਹੈ ਭਜ ਗਜੋ ਨ ਟਿਕਜੋ।।੧੬੦੩।।**

ਅਰਥ - ਜਦ ਰਾਜੇ ਨੇ ਇਸ ਤਰ੍ਹਾਂ ਦਾ ਜੁੱਧ ਕੀਤਾ, ਤਦ ਨਾਹਰ ਖਾਂ ਕ੍ਰੋਧ ਕਰ ਕੇ ਸਾਹਮਣੇ ਅੜਕੇ ਖੜੋ ਗਿਆ। ਹਥਿਆਰ ਸੰਭਾਲਕੇ ਤੇ ਲਲਕਾਰ ਕੇ ਪੈ ਗਿਆ ਜੋ ਆਪਣੇ ਸਮਾਜ ਵਿਚ ਘੋੜੇ ਉਤੇ ਮਟਕ ਰਿਹਾ ਸੀ। ਖੜਗ ਸਿੰਘ ਨੇ ਉਸਨੂੰ ਕੇਸਾਂ ਤੋਂ ਫੜਕੇ, ਝਟਕਾ ਦੇ ਕੇ ਧਰਤੀ ਉਤੇ ਪਟਕਾ ਕੇ ਮਾਰਿਆ। ਸਿਆਮ ਕਵੀ ਕਹਿੰਦੇ ਹਨ ਉਸਦੀ ਅਜਿਹੀ ਦਸ਼ਾ ਵੇਖ ਕੇ ਤਾਹਰ ਖਾਂ ਖਲੋਤਾ ਨਹੀਂ, ਦੌੜ ਗਿਆ ਹੈ।। ੧੬੦੩।।

**ਤਾਹਰਿ ਖਾਂ ਭਜ ਗਜੋ ਜਬ ਹੀ ਤਬ ਹੀ ਰਿਸਿ ਖਾਨ ਝੜਾਝੜ ਆਏ।।**
**ਸ਼ਸਤ੍ਰ ਸੰਭਾਰ ਸਭੈ ਅਪੁਨੇ ਜਮ ਰੂਪ ਕੀਏ ਨ੍ਰਿਪ ਊਪਰਿ ਧਾਏ।।**
**ਭੂਪਤਿ ਬਾਨ ਹਨੇ ਇਨ ਕੰਉ ਇਨਹੂੰ ਨ੍ਰਿਪ ਕੰਉ ਬਹੁ ਬਾਨ ਲਗਾਏ।।**

******************************************************************

**ਕਿੰਨਰ ਜੱਛ ਰਰੈ ਉਪਮਾ ਰਨ ਚਾਰੁਨ ਜੀਤ ਕੇ ਗੀਤ ਬਨਾਏ।। ੧੯੦੪।।**

*ਅਰਥ* - ਜਦ ਤਾਹਰ ਖਾਂ ਭੱਜ ਗਿਆ, ਤਦ ਫਿਰ ਝਤਾਝਤ ਖਾਂ ਕ੍ਰੋਧ ਕਰ ਕੇ ਆ ਗਿਆ। ਉਹ ਆਪਣੇ ਸਾਰੇ ਸ਼ਸਤ੍ਰਾਂ ਨੂੰ ਸੰਭਾਲ ਕੇ, ਅਤੇ ਜਮ ਦਾ ਰੂਪ ਬਣਾਕੇ ਰਾਜੇ ਉਤੇ ਹੱਲਾ ਕਰ ਕੇ ਪਿਆ। ਰਾਜੇ ਨੇ ਉਸਨੂੰ ਤੇ ਉਸਨੇ ਰਾਜੇ ਨੂੰ ਬਹੁਤ ਤੀਰ ਮਾਰੇ। ਕਿੰਨਰ ਤੇ ਜੱਛ ਸੂਰਮਿਆਂ ਦੀ ਉਪਮਾਂ ਬੋਲਦੇ ਹਨ ਅਤੇ ਚਾਰਨਾਂ ਨੇ ਜੁੱਧ ਦੀ ਜਿੱਤ ਦੇ ਗੀਤ ਬਣਾਕੇ ਸੂਰਮਿਆਂ ਨੂੰ ਸੁਣਾਏ ਹਨ।। ੧੯੦੪।।

**ਦੋਹਰਾ।। ਖੜਗ ਸਿੰਘ ਲਖਿ ਬਿਕਟਿ ਭਟ ਤਿਉਰ ਚੜਾਏ ਮਾਥ।।**
**ਸੀਸ ਕਾਟਿ ਅਰਿ ਕੋ ਦਯੋ ਏਕ ਬਾਨ ਕੇ ਸਾਥ।। ੧੯੦੫।।**

*ਅਰਥ* - ਜਦ ਖੜਗ ਸਿੰਘ ਨੇ ਝੜਾਝੜ ਖਾਂ ਸੂਰਮੇ ਨੂੰ ਬਹਾਦਰ ਸੂਰਮਾ ਜਾਣਿਆਂ ਤਾ ਉਸਨੇ ਮਥੇ ਉਤੇ ਤਿਊੜੀ ਚੜ੍ਹਾ ਲਈ। ਫਿਰ ਇਕੋ ਹੀ ਤੀਰ ਦੇ ਨਾਲ ਉਸਨੇ ਦੁਸ਼ਮਨ ਦਾ ਸਿਰ ਕੱਟ ਕੇ ਸੁੱਟ ਦਿੱਤਾ।। ੧੯੦੫।।

**ਸਵੈਯਾ।। ਪੁਨਿ ਖਾਨ ਨਿਹੰਗ ਝੜੰਗ ਭੜੰਗ ਚਲੇ ਮੁਖ ਢਾਲਨਿ ਕਉ ਧਰਿ ਕੈ।।**
**ਕਰਿ ਮੈ ਕਰਵਾਰ ਸੰਭਾਰ ਹਕਾਰ ਮੁਰਾਰ ਪੈ ਧਾਇ ਪਰੇ ਅਰਿ ਕੈ।।**
**ਦਲੁ ਮਾਰ ਬਿਦਾਰ ਦਯੋ ਪਲ ਮੈ ਧਰਿ ਮੁੰਡ ਸੁ ਮੀਨਨ ਜਿਉ ਫਰਕੈ।।**
**ਨ ਟਰੈ ਰਨ ਭੂਮਹੁ ਤੇ ਤਬ ਲਉ ਜਬ ਲਉ ਛਿਤ ਪੈ ਨ ਪਰੇ ਮਰਿ ਕੈ।। ੧੯੦੬।।**

*ਅਰਥ* - ਫੇਰ ਨਿਹੰਗ ਖਾਂ ਤੇ ਝੜੰਗ-ਭੜੰਗ ਖਾਂ ਮੂੰਹ ਉਤੇ ਢਾਲਾਂ ਨੂੰ ਧਰ ਕੇ ਤੁਰ ਪਏ ਹਨ। ਹੱਥਾਂ ਵਿਚ ਤਲਵਾਰਾਂ ਨੂੰ ਸੰਭਾਲਕੇ ਤੇ ਲਲਕਾਰਦੇ ਹੋਏ ਕ੍ਰਿਸ਼ਨ ਦੇ ਵੈਰੀ ਦੇ ਉਤੇ ਧਾਵਾ ਕਰ ਕੇ ਆ ਪਏ ਹਨ। ਇਕ ਪੱਲ ਵਿਚ ਹੀ ਉਨ੍ਹਾਂ ਨੇ ਫ਼ੌਜ ਨੂੰ ਮਾਰਕੇ ਤਬਾਹ ਕਰ ਦਿੱਤਾ ਹੈ, ਰਣਭੂਮੀ ਵਿਚ ਸਿਰ ਇਸ ਤਰ੍ਹਾਂ ਤੜਫਦੇ ਹਨ ਜਿਵੇਂ ਥਲ ਵਿਚ ਮੱਛੀਆਂ ਤੜਫਦੀਆਂ ਹਨ। ਓਨਾਂ ਚਿਰ ਰਣਭੂਮੀ ਤੋਂ ਪਿੱਛੇ ਨਹੀਂ ਹਟੇ ਹਨ, ਜਿੰਨਾਂ ਚਿਰ ਮਰਕੇ ਧਰਤੀ ਉਤੇ ਡਿੱਗ ਨਹੀਂ ਪਏ ਹਨ।। ੧੯੦੬।।

**ਦੋਹਰਾ।। ਸ੍ਰੋਨਤ ਕੀ ਸਰਤਾ ਤਹਾ ਚਲੀ ਮਹਾ ਅਰਿਰਾਇ।।**
**ਮੇਦ ਮਾਸ ਮਜਿਯਾ ਬਹੁਤ ਬੈਤਰੁਨੀ ਕੇ ਭਾਇ।। ੧੯੦੭।।**

*ਅਰਥ* - ਉਥੇ ਲਹੂ ਦੀ ਬੜੀ ਭਾਰੀ ਨਦੀ ਠਾਠਾਂ ਮਾਰਦੀ ਹੋਈ ਵਗ ਪਈ ਹੈ। ਜਿਸ ਵਿਚ ਬੈਤਰਨੀ ਦੇ ਵਾਗੂੰ ਹੀ ਮੇਦ, ਮਾਸ ਤੇ ਮੱਝਾ ਬਹੁਤ ਹੈ।। ੧੯੦੭।।

**ਕਬਿਤੁ।। ਮਚਯੋ ਰਨ ਦਾਰਨ ਦਿਲਾਵਰ ਦਲੇਲ ਖਾਂ**

ਸਿਚਾਨਨ ਕੀ ਭਾਂਤਿ ਰਨ ਭੂਮ ਝਟਪਟੀ ਸੀ॥
ਹਟੀ ਨ ਨਿਪਟ ਖਟਪਟੀ ਸੁ ਭਟਨ ਹੂਕੀ
ਆਨਨ ਕੀ ਆਭਾ ਤਾਕੀ ਲਾਗੈ ਨੈਕੁ ਲਟੀ ਸੀ॥
ਭੂਪਤਿ ਸੰਭਾਰ ਕੈ ਕ੍ਰਿਪਾਨ ਪਾਨ ਤਾਨ
ਅਭਿਮਾਨ ਕੈ ਸੰਘਾਰੀ ਸੈਨ ਬਚੀ ਫੂਟੀ ਫਟੀ ਸੀ॥
ਕਹੂੰ ਬਾਜ ਮਾਰੇ ਕਹੂੰ ਗਿਰੇ ਗਜ ਭਾਰੇ ਭਾਰੇ
ਭੂਪ ਮਾਨੋ ਕਰੀ ਭਟਕਟੀ ਬਨਕਟੀ ਸੀ॥ ੧੬੦੮॥

ਪਦ ਅਰਥ - ਦਾਰਨ=ਭਿਆਨਕ॥ ਸਿਚਾਨਨ=ਬਾਜਾਂ॥

ਅਰਥ - ਬੜਾ ਭਿਆਨਕ ਜੰਗ ਮਚਿਆ ਹੈ, ਦਿਲਾਵਰ ਖਾਂ ਤੇ ਦਲੇਲ ਖਾਂ ਨੇ ਰਣਭੂਮੀ ਵਿਚ ਬਾਜਾਂ ਵਾਗੂੰ ਝਪਟੇ ਮਾਰੇ ਹਨ, ਸੂਰਮਿਆਂ ਦੇ ਮਨ ਦੀ ਖਟਪਟੀ ਬਿਲਕੁਲ ਦੂਰ ਨਹੀਂ ਹੋਈ ਹੈ, ਅਤੇ ਉਨ੍ਹਾਂ ਦੇ ਮੂੰਹਾਂ ਦੀ ਕ੍ਰਾਂਤੀ ਰੱਤਾ ਜਿੰਨੀ ਭੀ ਘਟੀ ਨਹੀਂ ਹੈ। ਰਾਜੇ ਨੇ ਤਲਵਾਰ ਫੜਕੇ ਕ੍ਰਿਸ਼ਨ ਦੀ ਰਹਿੰਦੀ ਸੈਨਾਂ ਭੀ ਖਤਮ ਕਰ ਦਿੱਤੀ। ਕਿਧਰੇ ਘੋੜੇ ਮਾਰੇ ਪਏ ਹਨ, ਕਿਧਰੇ ਵੱਡੇ ਵੱਡੇ ਹਾਥੀ ਡਿੱਗੇ ਪਏ ਹਨ, ਰਾਜੇ ਨੇ ਸੂਰਬੀਰਾਂ ਨੂੰ ਇਸ ਤਰ੍ਹਾਂ ਵੱਢਿਆ ਹੈ ਜਿਵੇਂ ਜੰਗਲ ਦੀ ਕਟਾਈ ਕੀਤੀ ਜਾਂਦੀ ਹੈ॥ ੧੬੦੮॥

ਦੋਹਰਾ॥ ਖੜਗ ਸਿੰਘ ਤਬ ਖੜਗ ਗਹਿ ਅਤਿ ਚਿਤ ਕੋਪ ਬਢਾਇ॥
ਸੈਨ ਮਲੇਛਨ ਕੀ ਹਨੀ ਜਮਪੁਰਿ ਦਈ ਪਠਾਇ॥ ੧੬੦੯॥

ਅਰਥ - ਉਸ ਵੇਲੇ ਰਾਜੇ ਖੜਗ ਸਿੰਘ ਨੇ ਤਲਵਾਰ ਫੜਕੇ ਅਤੇ ਚਿੱਤ ਵਿੱਚ ਕ੍ਰੋਧ ਨੂੰ ਵਧਾ ਕੇ ਮਲੇਛਾਂ ਦੀ ਫ਼ੌਜ ਮਾਰ ਕੇ ਜਮਪੁਰੀ ਵਿਚ ਭੇਜ ਦਿੱਤੀ ਹੈ॥ ੧੬੦੯॥

ਸੋਰਠਾ॥ ਦੋਇ ਛੂਹਨੀ ਸੈਨ ਜਬ ਮਲੇਛ ਕੀ ਨ੍ਰਿਪ ਹਨੀ॥
ਅਉਰ ਸੁਭਟ ਜੇ ਐਨ ਚਲੇ ਨਾਮ ਕਬਿ ਦੇਤ ਕਹਿ॥ ੧੬੧੦॥

ਪਦ ਅਰਥ - ਐਨ=ਘਰ॥

ਅਰਥ - ਜਦ ਰਾਜੇ ਖੜਗ ਸਿੰਘ ਨੇ ਮਲੇਛਾਂ ਦੀ ਦੋ ਛੂਹਨੀਆਂ ਸੈਨਾਂ ਮਾਰ ਦਿੱਤੀ। ਤਦ ਹੋਰ ਜਿਹੜੇ ਸੂਰਮੇ ਸਨ, ਉਹ ਘਰ ਨੂੰ ਤੁਰ ਚਲੇ, ਉਨ੍ਹਾਂ ਦੇ ਨਾਮ ਗ੍ਰੰਥ ਕਰਤਾ ਦੱਸ ਦੇਂਦਾ ਹੈ॥ ੧੬੧੦॥

ਸਵੈਯਾ॥ ਭੀਮ ਗਦਾ ਕਰਿ ਭੀਮ ਲੀਏ ਇਖੁ ਧੀ ਕਟਿ ਸੋ ਕਸਿ ਪਾਰਥ ਧਾਯੋ॥

************************************************************
ਰਾਇ ਜੁਧਿਸ਼ਟਰ ਲੈ ਧਨੁ ਹਾਥ ਚਲਜੋ ਚਿਤ ਮੈ ਅਤਿ ਕ੍ਰੋਧ ਬਢਾਯੋ।।
ਭ੍ਰਾਤ ਬਲੀ ਦੋਊ ਸਾਥ ਲੀਏ ਦਲੁ ਜੇਤਕ ਸੰਗ ਹੁਤੋ ਸੁ ਬੁਲਾਯੋ।।
ਐਸੇ ਭਿਰੇ ਬ੍ਰਿਤਰਾਸੁਰ ਸਿਉ ਮਘਵਾ ਰਿਸਿ ਕੈ ਜਿਮ ਜੁੱਧ ਮਚਾਯੋ।।੧੬੧੧।।

ਪਦ ਅਰਥ - ਇਖੁਧੀ=ਭੱਥਾ।। ਭੀਮ=ਭਿਆਨਕ।। ਪਾਰਥ=ਅਰਜਨ ਪਾਂਡਵ।।

ਅਰਥ - ਭੀਮ ਸੈਨ ਹੱਥ ਵਿਚ ਭਿਆਨਕ ਗਦਾ ਲੈ ਕੇ, ਅਤੇ ਲੱਕ ਨਾਲ ਭੱਥਾ ਕੱਸ ਕੇ ਅਰਜਨ ਪਾਂਡਵ ਹੱਲਾ ਕਰ ਕੇ ਆਇਆ ਹੈ। ਰਾਜਾ ਯੁਧਿਸਟਰ ਹੱਥ ਵਿਚ ਧਨੁੱਖ ਬਾਣ ਲੈ ਕੇ ਚਿੱਤ ਵਿਚ ਕ੍ਰੋਧ ਵਧਾ ਕੇ ਚਲਿਆ ਹੈ। ਦੋਵੇਂ ਬਲਵਾਨ ਭਰਾ ਨਿਕੁਲ ਤੇ ਸਹਦੇਵ ਉਸਨੇ ਆਪਣੇ ਨਾਲ ਲਏ ਹੋਏ ਹਨ ਅਤੇ ਹੋਰ ਭੀ ਜਿੰਨੀ ਫ਼ੌਜ ਸੀ, ਉਸਨੂੰ ਵੀ ਨਾਲ ਬੁਲਾ ਲਿਆਇਆ ਹੈ। ਇਸ ਤਰ੍ਹਾਂ ਦਾ ਜੁੱਧ ਉਨ੍ਹਾਂ ਨੇ ਕੀਤਾ ਹੈ, ਜਿਸ ਤਰ੍ਹਾਂ ਇੰਦ੍ਰ ਨੇ ਕ੍ਰੋਧਵਾਨ ਹੋਕੇ ਬ੍ਰਿਤਰਾਸੁਰ ਨਾਲ ਜੁੱਧ ਮਚਾਇਆ ਸੀ।। ੧੬੧੧।।

ਸੋਰਠਾ।। ਮਨ ਮਹਿ ਕੋਪ ਬਢਾਇ ਸੁਭਟਨ ਸਭੈ ਸੁਨਾਇ ਕੈ।।
ਖੜਗ ਸਿੰਘ ਸਮੁਹਾਇ ਬਚਨ ਕਹਤ ਭਯੋ ਕ੍ਰਿਸ਼ਨ ਸਿਉ।।੧੬੧੨।।

ਅਰਥ - ਮਨ ਵਿਚ ਗੁੱਸੇ ਨੂੰ ਵਧਾ ਕੇ ਅਤੇ ਸਾਰੇ ਸੂਰਮਿਆਂ ਨੂੰ ਸੁਣਾ ਕੇ, ਖੜਗ ਸਿੰਘ ਸਾਹਮਣੇ ਹੋ ਕੇ ਕ੍ਰਿਸ਼ਨ ਜੀ ਨੂੰ ਬਚਨ ਕਹਿਣ ਲੱਗਾ।। ੧੬੧੨।।

ਖੜਗੇਸ਼ ਬਾਚ ਸਭਨ ਭਟਨ ਸੋ।।

ਸਵੈਯਾ।। ਪਸਚਮ ਸੂਰ ਚੜੇ ਕਬਹੂ ਅਰੁ ਗੰਗ ਬਹੀ ਉਲਟੀ ਜੀਅ ਆਵੈ।।
ਜੇਠ ਕੇ ਮਾਸ ਤੁਖਾਰ ਪਰੇ ਬਨ ਅਉਰ ਬਸੰਤ ਸਮੀਰ ਜਰਾਵੈ।।
ਲੋਕ ਹਲੇ ਧ੍ਰੂਅ ਕੋ ਜਲ ਕੋ ਥਲ ਹੁਇ ਥਲ ਕੋ ਕਬਹੂ ਜਲੁ ਜਾਵੈ।।
ਕੰਚਨ ਕੇ ਨਗੁ ਪੰਖਨ ਧਾਰਿ ਉਡੈ ਖੜਗੇਸ਼ ਨ ਪੀਠ ਦਿਖਾਵੈ।। ੧੬੧੩।।

ਪਦ ਅਰਥ - ਤੁਖਾਰ=ਬਰਫ।। ਸਮੀਰ=ਹਵਾ।। ਕੰਚਨ ਕੇ ਨਗ=ਸੋਨੇ ਦਾ ਪਹਾੜ, ਸੁਮੇਰ ਪਰਬਤ।।

ਅਰਥ - ਜੇ ਕਦੇ ਸੂਰਜ ਲਹਿੰਦੇ ਵਲੋਂ ਚੜ੍ਹ ਪਵੇ, ਗੰਗਾ ਉਲਟੀ ਵਗ ਤੁਰੇ। ਜੇਠ ਦੇ ਮਹੀਨੇ ਬਰਫ਼ ਪੈ ਜਾਵੇ ਤੇ ਬਸੰਤ ਦੀ ਹਵਾ ਦਰੱਖਤਾਂ ਨੂੰ ਫੂਕ ਦੇਵੇ। ਧ੍ਰੂਅ ਹਿੱਲ ਜਾਵੇ, ਜਲ ਦੀ ਥਾਂ ਥਲ ਤੇ, ਥਲ ਦੀ ਥਾਂ ਜਲ ਹੋ ਜਾਵੇ। ਸੁਮੇਰ ਪਰਬਤ ਖੰਭ ਲਾ ਕੇ ਉੱਡ ਜਾਵੇ, ਅਜਿਹੀਆਂ ਅਣਹੋਣੀਆਂ ਤਾਂ ਹੋ ਸਕਦੀਆਂ ਹਨ, ਪਰ ਖੜਗ ਸਿੰਘ ਪਿੱਠ ਵਿਖਾ ਜਾਵੇ, ਇਹ ਨਹੀਂ ਹੋ ਸਕਦਾ।। ੧੬੧੩।।

ਸਵੈਯਾ।। ਯੌਂ ਕਹਿਕੈ ਧਨੁ ਕੋ ਗਹਿਕੈ ਲਹਿਕੈ ਚਹਿਕੈ ਬਹੁ ਬੀਰ ਕਟੇ।।
ਇਕ ਧਾਇ ਪਰੈ ਪੁਨ ਸਾਮੁਹਿ ਹ੍ਵੈ ਇਕ ਭਾਜ ਗਏ ਇਕ ਸੂਰ ਲਟੇ।।

ਬਲਬੰਡ ਘਨੇ ਛਿਤ ਪੈ ਪਟਕੈ ਭਟ ਐਸੀ ਦਸ਼ਾ ਬਹੁ ਹੇਰ ਹਟੇ॥
ਕਬਿ ਸ੍ਯਾਮ ਭਨੈ ਤਿਹ ਆਹਵ ਮੈ ਸੁ ਰਹੇ ਕੋਊ ਬੀਰ ਫੁਟੇ ਈ ਫਟੇ॥ ੧੬੧੪॥

ਅਰਥ - ਇਸ ਤਰ੍ਹਾਂ ਆਖ ਕੇ ਖੜਗ ਸਿੰਘ ਨੇ ਧਨੁਖ ਨੂੰ ਫੜ ਕੇ, ਵੇਖ ਵੇਖ ਕੇ ਤੇ ਚਾਹ ਕਰ ਕਰ ਕੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ ਹਨ। ਇਕ ਭੱਜ ਕੇ, ਫਿਰ ਸਾਹਮਣੇ ਹੋ ਕੇ ਲੜਦੇ ਹਨ, ਇਕ ਭੱਜ ਗਏ ਹਨ, ਅਤੇ ਇਕ ਸੂਰਮੇ ਜਾਣ ਬੁਝ ਕੇ ਟਲ ਗਏ ਹਨ। ਵੱਡੇ ਵੱਡੇ ਬਲਵਾਨਾਂ ਨੂੰ ਖੜਗ ਸਿੰਘ ਨੇ ਧਰਤੀ ਨਾਲ ਪਟਕਾ ਕੇ ਮਾਰਿਆ ਹੈ, ਅਜੇਹੀ ਹਾਲਤ ਵੇਖ ਕੇ ਬਹੁਤੇ ਸੂਰਮੇ ਪਿਛਾਂਹ ਹਟ ਗਏ ਹਨ। ਸਿਆਮ ਕਵਿ ਕਹਿੰਦਾ ਹੈ, ਉਹ ਜੰਗ ਦੇ ਵਿਚ ਕੋਈ ਟੁੱਟੇ-ਭੱਜੇ ਹੀ ਸੂਰਮੇ ਬਚ ਰਹੇ ਹਨ॥ ੧੬੧੪॥

ਸਵੈਯਾ॥ ਧਨੁ ਪਾਰਥ ਕੋ ਤਿਹ ਕਾਟਿ ਦਯੋ ਪੁਨਿ ਕਾਟਿ ਕੈ ਭੀਮ ਗਦਾ ਊ ਗਿਰਾਈ॥
ਭੂਪਤਿ ਕੀ ਕਰਵਾਰ ਕਟੀ ਕਹੁ ਜਾਇ ਪਰੀ ਕਛੁ ਜਾਨੀ ਨ ਜਾਈ॥
ਭ੍ਰਾਤ ਦੋਊ ਅਰੁ ਸੈਨ ਘਨੀ ਅਤਿ ਰੋਸ ਭਰੀ ਨ੍ਰਿਪ ਊਪਰ ਧਾਈ॥
ਭੂਪਤਿ ਬਾਨ ਹਨੈ ਤਿਹ ਕਉ ਤਨ ਫੋਰ ਦਈ ਉਹ ਓਰ ਦਿਖਾਈ॥੧੬੧੫॥

ਅਰਥ - ਉਸਨੇ ਅਰਜੁਨ ਦਾ ਧਨੁੱਖ ਤੋੜ ਸੁਟਿਆ ਹੈ ਅਤੇ ਭੀਮ ਸੈਨ ਦੀ ਗਦਾ ਭੀ ਤੋੜ ਸੁੱਟੀ ਹੈ। ਰਾਜੇ ਯੁਧਿਸਟਰ ਦੀ ਤਲਵਾਰ ਕੱਟੀ ਗਈ ਹੈ, ਪਤਾ ਨਹੀਂ ਲੱਗਦਾ, ਜੋ ਤਲਵਾਰ ਟੁੱਟ ਕੇ ਕਿਥੇ ਜਾ ਪਈ ਹੈ? ਰਾਜੇ ਦੇ ਦੋਵੇਂ ਭਰਾ ਨਕੁਲ ਤੇ ਸਹਦੇਵ ਅਤੇ ਬਹੁਤ ਸਾਰੀ ਫ਼ੌਜ ਬਹੁਤ ਕ੍ਰੋਧ ਨਾਲ ਭਰੀ ਹੋਈ ਰਾਜੇ ਖੜਗ ਸਿੰਘ ਤੇ ਚੜ੍ਹ ਆਈ ਹੈ। ਰਾਜੇ ਖੜਗ ਸਿੰਘ ਨੇ ਉਨ੍ਹਾਂ ਨੂੰ ਬਹੁਤ ਸਾਰੇ ਤੀਰ ਮਾਰੇ ਹਨ, ਜੋ ਫ਼ੌਜੀਆਂ ਦੇ ਸਰੀਰਾਂ ਨੂੰ ਚੀਰ ਕੇ ਦੂਜੇ ਪਾਸੇ ਨਜ਼ਰ ਆਉਂਦੇ ਹਨ॥ ੧੬੧੫॥

ਦੋਹਰਾ॥ ਸੈਨ ਅਛੂਹਨ ਤੁਰਤ ਹੀ ਦੀਨੀ ਤਿਨਹ ਸੰਘਾਰ॥
ਪੁਨਿ ਰਿਸਿ ਸਿਉ ਧਾਵਤ ਭਯੋ ਅਪਨੇ ਸ਼ਸਤ੍ਰ ਸੰਭਾਰ॥ ੧੬੧੬॥

ਅਰਥ - ਇਕ ਅਛੋਹਨੀ ਸੈਨਾਂ ਤੁਰਤ ਹੀ ਮਾਰ ਦਿੱਤੀ ਹੈ। ਫਿਰ ਭੀ ਕ੍ਰੋਧ ਨਾਲ ਆਪਣੇ ਸ਼ਸਤ੍ਰਾਂ ਨੂੰ ਸੰਭਾਲ ਕੇ ਰਣਭੂਮੀ ਵਿਚ ਆ ਗਿਆ ਹੈ॥ ੧੬੧੬॥

ਸਵੈਯਾ॥ ਏਕ ਚਟਾਕ ਚਪੇਟ ਹਨੈ ਇਕ ਲੈ ਕਰ ਮੈ ਕਰਵਾਰ ਸੰਘਾਰੈ॥
ਏਕਨ ਕੇ ਉਰ ਫਾਰ ਕਟਾਰਨ ਕੇਸਨ ਤੇ ਗਹਿ ਏਕ ਪਛਾਰੈ॥
ਏਕ ਚਲਾਇ ਦਏ ਦਸ ਹੂ ਦਿਸ ਏਕ ਡਰੇ ਮਰਗੇ ਬਿਨੁ ਮਾਰੈ॥
ਪੈਦਲੁ ਕੋ ਦਲੁ ਮਾਰ ਦਯੋ ਦੁਹ ਹਾਥਨ ਹਾਥਿਨ ਦਾਂਤ ਉਖਾਰੈ॥ ੧੬੧੭॥

*************************************************************
*ਅਰਥ* - ਕੁਝ ਇਕ ਨੂੰ ਚਪੇੜਾਂ ਮਾਰਕੇ ਮਾਰ ਦਿੱਤਾ ਤੇ ਕੁਝ ਨੂੰ ਤਲਵਾਰਾਂ ਲੈ ਕੇ ਮਾਰ ਸੁੱਟਿਆ ਹੈ। ਇਕਨਾਂ ਦੀ ਛਾਤੀ ਨੂੰ ਕਟਾਰਾਂ ਨਾਲ ਪਾੜਿਆ ਹੈ, ਅਤੇ ਇਕਨਾਂ ਨੂੰ ਕੇਸਾਂ ਤੋਂ ਫੜਕੇ ਧਰਤੀ ਨਾਲ ਪਟਕਾਇਆ ਹੈ। ਇਕਨਾਂ ਨੂੰ ਚੁੱਕ ਕੇ ਦਸਾਂ ਦਿਸ਼ਾਂ ਵਿਚ ਸੁੱਟ ਦਿੱਤਾ ਹੈ ਅਤੇ ਇਕ ਅਜਿਹੇ ਡਰੇ ਹਨ, ਜੋ ਮਾਰੇ ਤੋਂ ਬਿਨਾਂ ਹੀ ਮਰ ਗਏ ਹਨ। ਪੈਦਲ ਫੌਜ ਨੂੰ ਮਾਰ ਸੁੱਟਿਆ ਹੈ ਅਤੇ ਦੋਹਾਂ ਹੱਥਾਂ ਨਾਲ ਹਾਥੀਆਂ ਦੇ ਦੰਦ ਪੁੱਟ ਸੁੱਟੇ ਹਨ।। ੧੬੧੭।।

ਸਵੈਯਾ।। ਪਾਰਥ ਆਨ ਕਮਾਨ ਗਹੀ ਤਿਹ ਭੂਪਤਿ ਕੋ ਇਕ ਬਾਨ ਲਗਾਯੋ।।
ਲਾਗਤ ਹੀ ਅਵਸਾਨ ਗੁਮਾਨ ਗਯੋ ਖੜਗੇਸ਼ ਮਹਾ ਦੁਖੁ ਪਾਯੋ।।
ਪਉਰਖ ਪੇਖ ਕੈ ਜੀ ਹਰਿਖਿਓ ਬਲ ਟੇਰ ਨਰੇਸ਼ ਸੁ ਐਸੁ ਸੁਨਾਯੋ।।
ਧੰਨ ਪਿਤਾ ਧੰਨ ਵੈ ਜਨਨੀ ਜੁ ਧਨੰਜੈ ਨਾਮੁ ਜਿਨੋ ਸੁਤ ਜਾਯੋ।। ੧੬੧੮।।

*ਪਦ ਅਰਥ* - ਅਵਸਾਨ=ਹੋਸ਼-ਹਵਾਸ।। ਪਉਰਖ=ਬਲ।। ਹਰਿਖਿਓ=ਖੁਸ਼ ਹੋਇਆ।। ਧਨੰਜੈ=ਪਾਂਡਵ ਅਰਜਨ, ਜੋ ਧਨੁੱਖ ਦੁਆਰਾ ਧਨ ਜਿੱਤਦਾ ਹੈ।।

*ਅਰਥ* - ਅਰਜਨ ਨੇ ਆ ਕੇ ਕਮਾਨ ਫੜ ਲਈ ਅਤੇ ਉਸਨੇ ਰਾਜੇ ਖੜਗ ਸਿੰਘ ਨੂੰ ਇਕ ਤੀਰ ਮਾਰਿਆ ਹੈ। ਤੀਰ ਦੇ ਵਜਦਿਆਂ ਖੜਗ ਸਿੰਘ ਦਾ ਹੋਸ਼-ਹਵਾਸ਼ ਤੇ ਗੁਮਾਨ ਦੂਰ ਹੋ ਗਿਆ ਹੈ ਅਤੇ ਉਸਨੇ ਬੜਾ ਭਾਰੀ ਦੁਖ ਪਾਇਆ ਹੈ। ਅਰਜਨ ਦਾ ਬਲ ਵੇਖ ਕੇ, ਖੜਗ ਸਿੰਘ ਜੀਅ ਵਿਚ ਪ੍ਰਸੰਨ ਹੋਇਆ ਹੈ, ਅਤੇ ਉੱਚੀ ਅਵਾਜ਼ ਨਾਲ ਰਾਜੇ ਖੜਗ ਸਿੰਘ ਨੇ ਇਸ ਤਰ੍ਹਾਂ ਆਖਿਆ ਹੈ। ਪਿਤਾ ਧੰਨ ਹੈ, ਉਹ ਮਾਤਾ ਧੰਨ ਹੈ, ਜਿਸਨੇ 'ਧਨੰਜੈ' ਨਾਮ ਵਾਲਾ ਅਰਜਨ ਪੁੱਤ੍ਰ ਜਣਿਆ ਹੈ।। ੧੬੧੮।।

## ਖੜਗੇਸ਼ ਬਾਚ ਪਾਰਥ ਸੋ।।

ਸਵੈਯਾ।। ਆਨਨ ਮੈ ਮਸੁ ਭੀਜਤ ਹੈ ਬਰ ਬਾਰਜ ਸੇ ਜੁਗ ਲੋਚਨ ਤੇਰੇ।।
ਛੂਟ ਰਹੀ ਅਲਕੈ ਕਟ ਲਉ ਇਹ ਭਾਂਤ ਮਨੋ ਜੁਗ ਨਾਗ ਕਰੇਰੇ।।
ਆਨੰਦ ਕੰਦ ਕਿਧੋ ਮੁਖ ਚੰਦ ਕਟੇ ਦੁਖ ਫੰਧ ਚਕੋਰਨ ਕੇਰੇ।।
ਸੁੰਦਰ ਸੂਰਤ ਕੈਸੇ ਹਨੋ ਤੁਮ ਦੇਖਿ ਦਇਆ ਉਪਜੀ ਜੀਅ ਮੇਰੇ।। ੧੬੧੯।।

*ਪਦ ਅਰਥ* - ਬਰ=ਸੁੰਦਰ।। ਬਾਰਜ=ਕੌਲ ਫੁੱਲ।। ਕੰਦ=ਫਲ।। ਫੰਧ=ਫਾਹਾ।।

*ਅਰਥ* - ਖੜਗ ਸਿੰਘ ਨੇ ਅਰਜੁਨ ਪਾਂਡਵ ਨੂੰ ਆਖਿਆ - ਤੇਰੇ ਮੂੰਹ ਉਤੇ ਮੱਸ ਫੁੱਟਦੀ ਹੈ ਅਰਥਾਤ ਠੋਡੀ ਉਤੇ ਦਾੜ੍ਹੀ ਉੱਗਣ ਦੇ ਅਸਾਰ ਨਜ਼ਰ ਆ ਰਹੇ ਹਨ ਅਤੇ ਦੋ ਕਾਲੇ ਨਾਗਾਂ ਦੀ ਤਰ੍ਹਾਂ ਤੇਰੀਆਂ ਜ਼ੁਲਫਾਂ ਲੱਕ ਤੱਕ ਲਮਕ ਰਹੀਆਂ ਹਨ ਅਤੇ ਕਮਲ ਦੇ ਫੁੱਲ ਵਰਗੀਆਂ ਤੇਰੀਆਂ ਅੱਖਾਂ ਹਨ। ਤੇਰਾ ਮੁਖ 'ਅਨੰਦ' ਦਾ ਫਲ ਹੈ ਜਾਂ ਚੰਦ੍ਰਮਾਂ ਹੈ ? ਜੋ ਚੱਕੋਰਾਂ ਦੇ ਦੁਖਾਂ ਰੂਪ ਫਾਹੇ

**********************************************************
ਨੂੰ ਕੱਟ ਦੇਂਦਾ ਹੈ। ਇਸ ਤਰ੍ਹਾਂ ਦੀ ਸੁੰਦਰ ਸੂਰਤ ਵਾਲੇ ਨੂੰ ਮੈਂ ਕਿਸ ਤਰ੍ਹਾਂ ਮਾਰਾਂ ? ਤੈਨੂੰ ਵੇਖ ਕੇ ਮੇਰੇ ਜੀਅ ਵਿਚ ਦਯਾ ਪੈਦਾ ਹੋ ਗਈ ਹੈ।। ੧੬੧੯।।

**ਸਵੈਯਾ।। ਪਾਰਥ ਹੇਰ ਹਸਿਓ ਪੁਨਿ ਬੈਨ ਚਲਜੋ ਮਨ ਭੀਤਰ ਕੋਪ ਭਰਜੋ।।**
**ਧਣੁ ਬਾਨ ਸੰਭਾਰਕੈ ਪਾਨ ਲੀਯੋ ਲਲਕਾਰ ਪਰਿਓ ਨ ਰਤੀਕੁ ਡਰਜੋ।।**
**ਉਤ ਤੇ ਖੜਗੇਸ਼ ਭਯੋ ਸਮੁਹੇ ਅਤਿ ਬਾਨਨ ਕੋ ਦੁਹੂ ਜੁੱਧੁ ਕਰਜੋ।।**
**ਤਬ ਪਾਰਥ ਸਿਉ ਲਰਬੋ ਤਜਿ ਕੈ ਨ੍ਰਿਪ ਭੀਮ ਕੇ ਊਪਰਿ ਧਾਇ ਪਰਜੋ।।੧੬੨੦।।**

ਅਰਥ - ਅਰਜਨ ਖੜਗ ਸਿੰਘ ਵੱਲ ਵੇਖ ਕੇ ਤੇ ਗੱਲਾਂ ਸੁਣ ਕੇ ਹੱਸ ਪਿਆ ਹੈ, ਅਤੇ ਮਨ ਵਿਚ ਕ੍ਰੋਧ ਦਾ ਭਰਿਆ ਹੋਇਆ ਤੁਰ ਪਿਆ ਹੈ। ਧਨੁੱਖ ਬਾਣ ਨੂੰ ਹੱਥ ਵਿਚ ਫੜ ਲਿਆ ਹੈ, ਅਤੇ ਲਲਕਾਰਾ ਦੇ ਕੇ ਆਣ ਪਿਆ ਹੈ, ਰੱਤੀ ਜਿੰਨਾਂ ਭੀ ਡਰਿਆ ਨਹੀਂ ਹੈ। ਉਧਰੋਂ ਖੜਗ ਸਿੰਘ ਸਾਹਮਣੇ ਹੋਇਆ ਹੈ ਤੇ ਤੀਰਾਂ ਨਾਲ ਦੋਹਾਂ ਨੇ ਲੜਾਈ ਕੀਤੀ ਹੈ। ਤਦ ਫਿਰ ਅਰਜਨ ਦੇ ਨਾਲ ਜੰਗ ਕਰਨਾ ਛੱਡ ਕੇ, ਰਾਜਾ ਖੜਗ ਸਿੰਘ ਭੀਮ ਸੈਨ ਉਤੇ ਭੱਜਕੇ ਜਾ ਪਿਆ ਹੈ।। ੧੬੨੦।।

**ਤਬ ਭੀਮ ਕੋ ਸਜੰਦਨ ਕਾਟਿ ਦਯੋ ਅਰੁ ਬੀਰ ਘਨੇ ਰਨ ਮਾਂਝ ਛਏ ਹੈ।।**
**ਘਾਇਲ ਏਕ ਪਰੇ ਛਿਤ ਪੈ ਇਕ ਘਾਇਲ ਘਾਇਲ ਆਇ ਖਏ ਹੈ।।**
**ਏਕ ਗਏ ਭਜਿ ਕੈ ਇਕ ਤੋ ਸਜਿ ਕੈ ਹਥਿਯਾਰਨ ਕੋਪ ਤਏ ਹੈ।।**
**ਏਕ ਫਿਰੈ ਭਟ ਕਾਂਪਤ ਹੀ ਕਰ ਤੇ ਛੁਟ ਕੈ ਕਰਵਾਰ ਗਏ ਹੈ।। ੧੬੨੧।।**

ਅਰਥ - ਤਦ ਭੀਮਸੈਨ ਦਾ ਰੱਥ ਤੋੜ ਸੁਟਿਆ ਹੈ, ਅਤੇ ਬਹੁਤ ਸਾਰੇ ਸੂਰਮੇ ਰਣਭੂਮੀ ਵਿਚ ਡਰ ਨਾਲ ਸਹਿਮ ਗਏ ਹਨ। ਇਕ ਜ਼ਖਮੀ ਹੋ ਕੇ ਧਰਤੀ ਉਤੇ ਡਿੱਗੇ ਪਏ ਹਨ, ਅਤੇ ਇਕ ਜ਼ਖਮੀ ਆ ਕੇ ਜ਼ਖਮੀ ਦੇ ਨਾਲ ਲੜਦੇ ਹਨ। ਇਕ ਰਣਭੂਮੀ ਵਿਚੋਂ ਭੱਜ ਕੇ ਚਲੇ ਗਏ ਹਨ, ਅਤੇ ਇਕ ਹਥਿਆਰਾਂ ਨੂੰ ਸਜਾ ਕੇ ਕ੍ਰੋਧ ਨਾਲ ਤੱਤੇ ਹੋਏ ਫਿਰਦੇ ਹਨ। ਇਕ ਸੂਰਮੇ ਕੰਬਦੇ ਫਿਰਦੇ ਹਨ, ਅਤੇ ਉਨ੍ਹਾਂ ਦੇ ਹੱਥ ਵਿਚੋਂ ਤਲਵਾਰਾਂ ਛੁੱਟ ਗਈਆਂ ਹਨ।। ੧੬੨੧।।

**ਦੋਹਰਾ।। ਪੁਨ ਪਾਰਥ ਧਨੁ ਲੈ ਫਿਰਿਓ ਕਸਿ ਕੈ ਤੀਛਨ ਬਾਨ।।**
**ਮਾਰਤ ਭਜੋ ਖੜਗੇਸ਼ ਤਨ ਮਨ ਅਰਿ ਬਧਿ ਹਿਤ ਜਾਨ।। ੧੬੨੨।।**

ਅਰਥ - ਫੇਰ ਅਰਜਨ ਧਨੁੱਖ ਲੈ ਕੇ ਰਾਜੇ ਵੱਲ ਮੁੜਿਆ ਅਤੇ ਤਿੱਖਾ ਤੀਰ ਖਿੱਚ ਕੇ ਖੜਗ ਸਿੰਘ ਦੇ ਸਰੀਰ ਨੂੰ ਮਾਰ ਦਿੱਤਾ, ਮਨ ਵਿਚ ਵੈਰੀ ਨੂੰ ਮਾਰ ਸੁੱਟਣ ਦਾ ਹਿੱਤ ਜਾਣ ਕੇ।। ੧੬੨੨।।

**ਸਵੈਯਾ।। ਬਾਨ ਲਗਯੋ ਜਬ ਹੀ ਤਿਹ ਕਉ ਤਬ ਹੀ ਰਿਸਿ ਕੈ ਕਹੀ ਭੂਪਤ ਬਾਤੈ।।**

**************************************************************
ਕਾਹੇ ਕਉ ਆਗ ਬਿਰਾਨੀ ਜਰੈ ਸੁਨ ਰੇ ਮ੍ਰਿਦ ਮੂਰਤ ਹਉ ਕਹੋ ਤਾਤੈ।।
ਤਾਹੀ ਸਮੇਤ ਹਨੋ ਤੁਮ ਕਉ ਸਿਖ ਈ ਜਿਹ ਬਾਨ ਚਲਾਨ ਕੀ ਘਾਤੈ।।
ਜਾਹੁ ਚਲੇ ਗ੍ਰਿਹ ਛਾਡਤ ਹੋ ਤੁਝ ਸੁੰਦਰ ਨੈਨਨਿ ਜਾਨਿ ਕੈ ਨਾਤੈ।। ੧੯੨੩।।

ਅਰਥ - ਜਦੋਂ ਹੀ ਉਸਨੂੰ ਤੀਰ ਵਜਿਆ, ਤਦੋਂ ਕ੍ਰੋਧ ਕਰ ਕੇ ਰਾਜੇ ਨੇ ਇਹ ਗੱਲਾਂ ਆਖੀਆਂ। ਕਿਸ ਵਾਸਤੇ ਬਿਗਾਨੀ ਅੱਗ ਵਿਚ ਸੜਦਾ ਹੈਂ ? ਸੁਣ, ਹੇ ਅਰਜਨ! ਤੂੰ ਕੋਮਲ ਮੂਰਤ ਹੈ, ਮੈਂ ਇਸੇ ਵਾਸਤੇ ਤੈਨੂੰ ਚਲੇ ਜਾਣ ਲਈ ਆਖਦਾ ਹਾਂ। ਉਸਦੇ ਸਮੇਤ ਹੀ ਤੈਨੂੰ ਮਾਰ ਦੇਵਾਂਗਾ, ਜਿਸਨੇ ਤੈਨੂੰ ਤੀਰ ਚਲਾਉਣ ਦੇ ਦਾਉ ਪੇਚ ਸਿਖਾਏ ਹਨ। ਜਾਹ, ਅਜੇ ਭੀ ਘਰ ਚਲਾ ਜਾਹ, ਤੈਨੂੰ ਛੱਡ ਦੇਂਦਾ ਹਾਂ, ਤੇਰਾ ਰੂਪ ਸੁੰਦਰ ਹੈ, ਸੁੰਦਰਤਾ ਤੇ ਅੱਖਾਂ ਦਾ ਇਕ ਨਾਤਾ ਹੈ। ਇਸ ਲਈ ਤੈਨੂੰ ਛੱਡ ਰਿਹਾ ਹਾਂ ਤੇ ਕਹਿੰਦਾ ਹਾਂ ਕਿ ਤੂੰ ਇਥੋਂ ਹੀ ਘਰ ਨੂੰ ਚਲਾ ਜਾਹ।। ੧੯੨੩।।

ਸਵੈਯਾ।। ਯੌ ਕਹਿ ਭੂਪਤਿ ਪਾਰਥ ਕਉ ਰਨ ਧਾਇ ਪਰਿਓ ਕਰ ਲੈ ਅਸਪੈਨਾ।।
ਸੈਨ ਨਿਹਾਰ ਮਹਾਬਲੁ ਧਾਰ ਹਕਾਰ ਪਰਿਓ ਮਨ ਰੰਚਕ ਭੈਨਾ।।
ਸ਼ਤ੍ਰੁਨ ਕੇ ਅਵਸਾਨ ਗਏ ਛੁਟ ਕੋਊ ਸਕਿਓ ਕਰਿ ਆਯੁਧ ਲੈਨਾ।।
ਮਾਰ ਅਨੇਕ ਦਏ ਰਨ ਮੈ ਇਕ ਪਾਨੀ ਹੀ ਪਾਨੀ ਰਟੈ ਕਰਿ ਸੈਨਾ।। ੧੯੨੪।।

ਪਦ ਅਰਥ - ਪੈਨਾ=ਤਿੱਖਾ।। ਅਵਸਾਨ=ਹੋਸ਼-ਹਵਾਸ।। ਰਟੈ=ਬੋਲ ਰਹੇ।। ਸੈਨਾ=ਸੈਨਤਾਂ।।

ਅਰਥ - ਅਰਜਨ ਨੂੰ ਇਸ ਤਰ੍ਹਾਂ ਆਖ ਕੇ, ਰਾਜਾ ਖੜਗ ਸਿੰਘ ਹੱਥ ਵਿਚ ਤਿੱਖਾ ਖੰਡਾ ਲੈ ਕੇ ਰਣ ਵਿਚ ਭੱਜ ਕੇ ਆ ਪਿਆ। ਫੌਜ ਨੂੰ ਵੇਖ ਕੇ ਬੜੀ ਸ਼ਕਤੀ ਧਾਰਕੇ ਤੇ ਲਲਕਾਰਾ ਦੇਕੇ ਪਿਆ ਹੈ, ਅਤੇ ਮਨ ਵਿਚ ਡਰ ਨਹੀਂ ਮੰਨਿਆ ਹੈ। ਵੈਰੀਆਂ ਦੇ ਹੋਸ਼-ਹਵਾਸ ਛੁੱਟ ਗਏ ਹਨ, ਰਾਜੇ ਦੇ ਸਾਹਮਣੇ ਕੋਈ ਭੀ ਸ਼ਸਤ੍ਰ ਨਹੀਂ ਫੜ ਸਕਿਆ। ਰਣ ਵਿਚ ਅਨੇਕਾਂ ਹੀ ਸੂਰਮੇ ਮਾਰ ਦਿੱਤੇ ਹਨ; ਅਤੇ ਇਕ ਪਾਣੀ ਹੀ ਪਾਣੀ ਬੋਲ ਰਹੇ ਹਨ ਅਤੇ ਇਕ ਪਾਣੀ ਲਈ ਸੈਨਤਾਂ ਕਰ ਰਹੇ ਹਨ।। ੧੯੨੪।।

ਦੋਹਰਾ।। ਭਜੀ ਸੈਨ ਜਬ ਪਾਂਡਵੀ ਕ੍ਰਿਸ਼ਨ ਬਿਲੋਕੀ ਨੈਨ।।
ਦੁਰਜੋਧਨ ਸੋ ਯੌ ਕਹੀ ਤੁਮ ਧਾਵਹੁ ਲੈ ਸੈਨ।। ੧੯੨੫।।

ਅਰਥ - ਜਦ ਪਾਂਡਵਾਂ ਦੀ ਫ਼ੌਜ ਭੱਜ ਗਈ ਤੇ ਕ੍ਰਿਸ਼ਨ ਜੀ ਨੇ ਅੱਖੀਂ ਵੇਖ ਲਈ। ਤਦ ਦੁਰਯੋਧਨ ਨੂੰ ਇਹ ਗੱਲ ਆਖੀ ਕਿ ਹੁਣ ਤੁਸੀਂ ਫ਼ੌਜ ਲੈ ਕੇ ਜਾਵੋ।। ੧੯੨੫।।

ਸਵੈਯਾ।। ਯੌ ਸੁਨਿ ਕੈ ਹਰਿ ਕੀ ਬਤੀਆ ਸਜਿ ਕੈ ਦੁਰਜੋਧਨ ਸੈਨ ਸਿਧਾਰਜੋ।।
ਭੀਖਮ ਆਗੈ ਭਯੋ ਸੰਗ ਭਾਨਜੁ ਦ੍ਰੋਣ ਕ੍ਰਿਪਾ ਦਿਜ ਸਾਥ ਪਧਾਰਜੋ।।

ਧਾਇ ਪਰੈ ਅਰਰਾਇ ਸਭੈ ਤਿਹ ਭੂਪਤਿ ਸੋ ਅਤਿ ਹੀ ਰਨ ਪਾਰਜੋ॥
ਆਗੇ ਹੁਇ ਭੂਪ ਲਰਿਓ ਨ ਡਰਿਓ ਸਭ ਕਉ ਸਰ ਏਕ ਹੀ ਏਕ ਪ੍ਰਹਾਰਜੋ॥੧੬੨੬॥

ਪਦ ਅਰਥ – ਭੀਖਮ=ਭੀਸ਼ਮ ਪਿਤਾਮਾ॥ ਭਾਨਜੁ=ਸੂਰਜ ਦਾ ਪੁੱਤ੍ਰ, ਕਰਨ॥

ਅਰਥ – ਕ੍ਰਿਸ਼ਨ ਦੀ ਵਾਰਤਾਲਾਪ ਸੁਣਕੇ ਦੁਰਯੋਧਨ ਫ਼ੌਜ ਸਜਾ ਕੇ ਯੁੱਧ ਭੂਮੀ ਵੱਲ ਤੁਰਿਆ ਹੈ। ਉਸਦੇ ਨਾਲ ਭੀਸ਼ਮ ਪਿਤਾਮਾ, ਕਰਣ, ਦ੍ਰੋਣਾਚਾਰੀਆ ਤੇ ਕ੍ਰਿਪਾਚਾਰੀਆ ਵੀ ਚਲੇ ਹਨ। ਧਾਵਾ ਕਰ ਕੇ ਤੇ ਅੜਤਾ ਕੇ ਵੈਰੀ ਉਤੇ ਜਾ ਪਏ ਹਨ, ਉਨ੍ਹਾਂ ਸਭਨਾਂ ਨੇ ਰਾਜੇ ਖੜਗ ਸਿੰਘ ਨਾਲ ਬੜਾ ਭਾਰਾ ਜੁੱਧ ਮਚਾਇਆ ਹੈ। ਰਾਜਾ ਖੜਗ ਸਿੰਘ ਸਾਹਮਣੇ ਹੋ ਕੇ ਲੜਿਆ ਹੈ, ਕਿਸੇ ਪਾਸੋਂ ਭੀ ਡਰਿਆ ਨਹੀਂ ਹੈ, ਸਗੋਂ ਸਭਨਾਂ ਨੂੰ ਇਕੋ ਇਕ ਹੀ ਤੀਰ ਮਾਰਿਆ ਹੈ॥ ੧੬੨੬॥

ਸਵੈਯਾ॥ ਤਬ ਭੀਖਮ ਕੋਪ ਕੀਓ ਮਨ ਮੈ ਇਹ ਭੂਪਤਿ ਪੈ ਬਹੁ ਤੀਰ ਚਲਾਏ॥
ਆਵਤ ਬਾਨ ਸੋ ਬਾਨ ਕਟੇ ਖੜਗੇਸ਼ ਮਹਾ ਅਸ ਲੈ ਕਰਿ ਧਾਏ॥
ਹੋਤ ਭਯੋ ਤਹ ਜੁੱਧੁ ਬਡੋ ਰਿਸਿ ਭੀਖਮ ਕੋ ਨ੍ਰਿਪ ਬੈਨ ਸੁਨਾਏ॥
ਤਉ ਲਖਿ ਹੋ ਹਮਰੇ ਬਲ ਕਉ ਜਬ ਹੀ ਜਮ ਕੇ ਬਸਿਹੋਂ ਗ੍ਰਿਹਿ ਜਾਏ॥੧੬੨੭॥

ਅਰਥ – ਤਦ ਭੀਸ਼ਮ ਪਿਤਾਮਾ ਨੇ ਮਨ ਵਿਚ ਕ੍ਰੋਧ ਕੀਤਾ ਅਤੇ ਇਸਨੇ ਰਾਜੇ ਉਤੇ ਬਹੁਤ ਸਾਰੇ ਤੀਰ ਚਲਾ ਦਿੱਤੇ। ਖੜਗ ਸਿੰਘ ਨੇ ਉਸਦੇ ਆਉਂਦੇ ਤੀਰ ਆਪਣੇ ਤੀਰ ਨਾਲ ਰਾਹ ਵਿਚ ਹੀ ਕੱਟ ਸੁੱਟੇ ਅਤੇ ਹੱਥ ਵਿਚ ਵੱਡੀ ਤਲਵਾਰ ਲੈ ਕੇ ਹਲਾ ਬੋਲ ਦਿੱਤਾ। ਉਥੇ ਉਸ ਵੇਲੇ ਬੜਾ ਭਾਰਾ ਜੁੱਧ ਹੋਇਆ, ਰਾਜੇ ਨੇ ਕ੍ਰੋਧਵਾਨ ਹੋ ਕੇ ਭੀਸ਼ਮ ਪਿਤਾਮੇ ਨੂੰ ਇਹ ਬਚਨ ਸੁਣਾਏ। ਮੇਰੇ ਬਲ ਨੂੰ ਤੂੰ ਤਦ ਹੀ ਜਾਣੇਂਗਾ, ਜਦੋਂ ਜਾ ਕੇ ਜਮਲੋਕ ਦਾ ਵਾਸੀ ਬਣੇਂਗਾ॥ ੧੬੨੭॥

ਦੋਹਰਾ॥ ਭਜਤ ਨ ਭੀਖਮ ਜੁੱਧ ਤੇ ਭੂਪ ਲਖੀ ਇਹ ਗਾਥ॥
ਸੀਸ ਕਟਿਓ ਤਿਹ ਸੂਤ ਕੋ ਏਕ ਬਾਨ ਕੇ ਸਾਥ॥ ੧੬੨੮॥

ਅਰਥ – ਰਾਜੇ ਖੜਗ ਸਿੰਘ ਨੇ ਇਹ ਗੱਲ ਜਾਣ ਲਈ ਕਿ ਭੀਸ਼ਮ ਜੁੱਧ ਤੋਂ ਭੱਜਦਾ ਨਹੀਂ ਹੈ। ਫਿਰ ਉਸਨੇ ਇਕ ਤੀਰ ਦੇ ਨਾਲ ਉਸਦੇ ਰਥਵਾਹੀ ਦਾ ਸਿਰ ਕੱਟ ਦਿੱਤਾ॥ ੧੬੨੮॥

ਸਵੈਯਾ॥ ਅਸੁ ਲੈ ਭੀਖਮ ਕੋ ਭਜਿ ਗੇ ਤਬ ਹੀ ਦੁਰਜੋਧਨ ਕੋਪ ਭਰਿਓ॥
ਸੰਗ ਦ੍ਰਉਣ ਕੋ ਪੁਤ੍ਰ ਕ੍ਰਿਪਾ ਬਰ ਲੈ ਬਰਮਾ ਕ੍ਰਿਤ ਜਾਦਵ ਜਾਇ ਪਰਿਓ॥
ਧਨੁ ਬਾਨ ਲੈ ਦ੍ਰਉਣ ਹੂ ਆਪ ਤਬੈ ਹਠ ਠਾਨ ਰਹਿਓ ਨਹ ਨੈਕੁ ਡਰਿਓ॥
ਕਰਵਾਰ ਕਟਾਰਨਿ ਸੂਲਨਿ ਸਾਂਗਨਿ ਚੱਕ੍ਰਨਿ ਕੋ ਅਤਿ ਜੂਝ ਕਰਿਓ॥੧੬੨੯॥

************************************************************
ਅਰਥ - ਜਦ ਰਥਵਾਹੀ ਰੱਥ ਤੋਂ ਡਿੱਗ ਪਿਆ ਤੇ ਰਾਸਾਂ ਘੋੜਿਆਂ ਦੀਆਂ ਖੁਲ੍ਹੀਆਂ ਹੋ ਗਈਆਂ ਤਦ ਘੋੜੇ ਭੱਜ ਪਏ ਤੇ ਭੀਸ਼ਮ ਪਿਤਾਮੇ ਨੂੰ ਰਣਭੂਮੀ ਤੋਂ ਬਾਹਰ ਨੂੰ ਲੈ ਗਏ, ਇਹ ਦੇਖ ਕੇ ਦੁਰਜੋਧਨ ਕ੍ਰੋਧ ਨਾਲ ਭਰ ਗਿਆ। ਦ੍ਰੋਣਾਚਾਰੀਆ ਦੇ ਪੁਤ੍ਰ ਅਸੁਥਾਮਾ, ਕ੍ਰਿਪਾਚਾਰਯਾ ਤੇ ਬਰਮਾਕ੍ਰਿਤ ਜਾਦਵ ਨੂੰ ਨਾਲ ਲੈ ਕੇ ਜੰਗ ਵਿਚ ਜਾ ਪਿਆ। ਦ੍ਰੋਣਾਚਾਰਯਾ ਆਪ ਭੀ ਹੱਥ ਵਿਚ ਧਨੁੱਖ-ਬਾਣ ਲੈ ਕੇ, ਹੱਠ ਧਾਰਕੇ ਸਾਹਮਣੇ ਖੜੋ ਗਿਆ ਰੱਤੀ ਜਿੰਨਾਂ ਭੀ ਡਰਿਆ ਨਹੀਂ ਹੈ। ਤਲਵਾਰਾਂ, ਕਟਾਰਾਂ, ਤ੍ਰਿਸੂਲਾਂ, ਨੇਜਿਆਂ ਤੇ ਚੱਕ੍ਰਾਂ ਦੇ ਨਾਲ ਇਨ੍ਹਾਂ ਸਭਨਾਂ ਨੇ ਬੜਾ ਭਾਰਾ ਜੁੱਧ ਕੀਤਾ ਹੈ।। ੧੬੨੯।।

## ਕਾਨ ਜੂ ਬਾਚ ਖੜਗੇਸ਼ ਸੋ।।

**ਸਵੈਯਾ।। ਤਉ ਹੀ ਲਉ ਸ੍ਰੀ ਜਦੁਬੀਰ ਲੀਏ ਧਨ ਸ੍ਰੀ ਖੜਗੇਸ਼ ਕਉ ਬੈਨ ਸੁਨਾਯੋ।।**
**ਮਾਰਤ ਹਉ ਹਠਿ ਕੈ ਸਠਿ ਤੋ ਕਹੁ ਕਾ ਭਯੋ ਜੋ ਅਤਿ ਜੁੱਧੁ ਮਚਾਯੋ।।**
**ਏਕ ਘਰੀ ਲਰਿ ਲੈ ਮਰਿ ਹੈ ਅਬ ਜਾਨਤ ਹਉ ਤੁਯ ਕਾਲ ਹੀ ਆਯੋ।।**
**ਚੇਤ ਰੇ ਚੇਤ ਅਜਉ ਚਿਤ ਮੈ ਹਰਿ ਇਉ ਕਹਿ ਕੈ ਧਨੁ ਬਾਨ ਚਲਾਯੋ।। ੧੬੩੦।।**

ਅਰਥ - ਕ੍ਰਿਸ਼ਨ ਜੀ ਦਾ ਖੜਗ ਸਿੰਘ ਨੂੰ ਆਖਣਾ - ਉਸੇ ਵੇਲੇ ਹੀ ਸ੍ਰੀ ਕਿਸ਼ਨ ਜੀ ਨੇ ਹੱਥ ਵਿਚ ਧਨੁੱਖ ਬਾਣ ਲੈ ਕੇ ਖੜਗ ਸਿੰਘ ਨੂੰ ਬਚਨ ਸੁਣਾਇਆ। 'ਮੈਂ ਤੈਨੂੰ ਹੁਣ ਮਾਰਦਾ ਹਾਂ, ਹੇ ਮੂਰਖ! ਕੀ ਹੋ ਗਿਆ, ਜੇਕਰ ਤੂੰ ਹੱਠ ਕਰ ਕੇ ਬਹੁਤ ਭਾਰਾ ਜੁੱਧ ਕੀਤਾ ਹੈ? ਕੁਝ ਚਿਰ ਹੋਰ ਯੁੱਧ ਕਰ ਲੈ, ਮੈਂ ਜਾਣਦਾ ਹਾਂ ਕਿ ਹੁਣ ਤੇਰਾ ਕਾਲ ਆ ਗਿਆ ਹੈ। ਹੇ ਮੂਰਖ! ਤੂੰ ਅਜੇ ਵੀ ਪ੍ਰਮਾਤਮਾ ਨੂੰ ਯਾਦ ਕਰ ਲੈ, ਇਸ ਤਰ੍ਹਾਂ ਆਖ ਕੇ ਕ੍ਰਿਸ਼ਨ ਜੀ ਨੇ ਧਨੁੱਖ ਤੋਂ ਬਾਣ ਚਲਾ ਦਿੱਤਾ।। ੧੬੩੦।।

**ਦੋਹਰਾ।। ਆਵਤ ਸਰ ਸੋ ਕਾਟਿ ਕੈ ਰਿਸਿ ਬੋਲਯੋ ਖੜਗੇਸ਼।।**
**ਮੁਹਿ ਪਉਰਖ ਜਾਨਤ ਸਕਲ ਸ਼ੇਸ਼ ਸੁਰੇਸ਼ ਮਹੇਸ਼।। ੧੬੩੧।।**

ਅਰਥ - ਆਉਂਦੇ ਹੋਏ ਤੀਰ ਨੂੰ ਆਪਣੇ ਤੀਰ ਨਾਲ ਕੱਟ ਕੇ ਸੁੱਟ ਦਿੱਤਾ, ਅਤੇ ਫਿਰ ਕ੍ਰੋਧ ਕਰ ਕੇ ਖੜਗ ਸਿੰਘ ਨੇ ਆਖਿਆ "ਮੇਰੇ ਬਲ ਨੂੰ ਸ਼ੇਸ਼ਨਾਗ, ਇੰਦ੍ਰ ਤੇ ਸ਼ਿਵਜੀ ਆਦਿਕ ਸਾਰੇ ਹੀ ਜਾਣਦੇ ਹਨ।। ੧੬੩੧।।

**ਕਬਿੱਤੁ।। ਭੱਖ ਜੈਹਉ ਭੂਤਨ ਭਜਾਇ ਦੈਹੋ ਸੁਰਾਸੁਰ,**
**ਸਜਾਮ ਪਟਿਕੈਹੋ ਭੂਮਿ ਭੁਜਾ ਅਸਜੋਗ ਹੋ।।**
**ਭੈਰਵ ਨਚੈਹਉ ਭਾਰੀ ਜੁੱਧਹਿ ਮਚੈਹਉ**
**ਪੁਨਿ ਭਾਜ ਹੂੰ ਨ ਜੈਹਉ ਸੁਨਿ ਸਾਚੀ ਹਰਿ ਹਉ ਕਹਉ।।**

ਕਹਾਂ ਦ੍ਰੂਉਣ ਦਿਜ ਕਉ ਸੰਘਾਰਤ ਨ ਲਾਗੈ ਪਲੁ
ਮਾਰੋ ਦਲ ਬਲ ਇੰਦ੍ਰ ਜਮ ਰੁਦ੍ਰ ਜੋ ਚਹਉ।।
ਰਾਧਕਾ ਰਵਨ ਤਊ ਤੇਰੇ ਰਨ ਜੁਰੇ ਆਜੁ
ਛਤ੍ਰੀ ਖੜਗੇਸ਼ ਹ੍ਵੈ ਕੈ ਐਸੇ ਬੋਲ ਹਉ ਸਹਉ।। ੧੬੩੨।।

ਅਰਥ – ਹੇ ਕ੍ਰਿਸ਼ਨ ! ਜੇ ਮੈਂ ਹੱਥ ਵਿਚ ਤਲਵਾਰ ਫੜ ਲਵਾਂ ਤਾਂ ਭੂਤਾਂ ਨੂੰ ਖਾ ਜਾਵਾਂਗਾ, ਦੇਵਤੇ-ਦੈਂਤਾਂ ਨੂੰ ਰਣਭੂਮੀ ਵਿਚੋਂ ਭਜਾ ਦੇਵਾਂਗਾ ਅਤੇ ਤੈਨੂੰ ਬਾਹੋਂ ਫੜਕੇ ਧਰਤੀ ਨਾਲ ਪਟਕਾ ਮਾਰਾਂਗਾ। ਭੈਰਵ ਨੂੰ ਰਣਭੂਮੀ ਵਿਚ ਨਚਾਵਾਂਗਾ, ਬੜਾ ਭਾਰੀ ਜੰਗ ਮਚਾਵਾਂਗਾ, ਹੇ ਕ੍ਰਿਸ਼ਨ! ਸੁਣ ਮੈਂ ਸੱਚੀ ਗੱਲ ਆਖਦਾ ਹਾਂ, ਫਿਰ ਤੂੰ ਰਣਭੂਮੀ ਵਿਚੋਂ ਭੱਜਕੇ ਚਲਾ ਨਾ ਜਾਵੀਂ। ਦ੍ਰੋਣਾਚਾਰਯ ਕੀ ਹੈ? ਉਸ ਬ੍ਰਾਹਮਣ ਨੂੰ ਮਾਰਦਿਆਂ ਤਾਂ ਪਲ ਭੀ ਨਹੀਂ ਲੱਗੇਗਾ, ਜੇ ਮੈਂ ਚਾਹਾਂ, ਤਾਂ ਇੰਦ੍ਰ, ਜਮ ਤੇ ਰੁਦ੍ਰ ਨੂੰ ਦਲ-ਬਲ ਦੇ ਸਮੇਤ ਹੀ ਮਾਰ ਸੁੱਟਾਂਗਾ। ਹੇ ਰਾਧਕਾਂ ਰਵਨ! ਮੈਂ ਛੱਤ੍ਰੀ ਹੁੰਦਿਆਂ ਹੋਇਆਂ ਵੀ ਯੁੱਧ ਵਿਚ ਰੁੱਝਾ ਹੋਣ ਕਰ ਕੇ ਤੇਰੇ ਤੀਰਾਂ ਨਾਲੋਂ ਵੀ ਤਿੱਖੇ ਬੋਲ ਸਹਾਰ ਰਿਹਾ ਹਾਂ।। ੧੬੩੨।।

ਛਪੈ।। ਤਬਹਿ ਦ੍ਰੂਉਣ ਰਿਸ ਕੋਪ ਬਢਾਇ ਨ੍ਰਿਪ ਸਉਹੈ ਧਾਯੋ।।
ਅਸਤ੍ਰ ਸ਼ਸਤ੍ਰ ਗਹਿ ਪਾਨ ਬਹੁਤੁ ਬਿਧਿ ਜੁੱਧੁ ਮਚਾਯੋ।।
ਅਧਿਕ ਸ੍ਰਉਣ ਤਨ ਭਰੇ ਲਰੇ ਭਟ ਘਾਇਲ ਐਸੇ।।
ਲਾਲ ਗੁਲਾਲ ਭਰੇ ਪਟਿ ਖੇਲਤ ਚਾਚਰ ਜੈਸੇ।।
ਤਬ ਦੇਖ ਸਭੈ ਸੁਰ ਯੌਂ ਕਹੈ ਧੰਨਿ ਦਿਜ ਧੰਨਿ ਸੁ ਭੂਪ ਤੁਅ।।
ਜੁਗ ਚਾਰਨ ਮੈ ਅਬ ਲਉ ਕਹੂੰ ਐਸੋ ਜੁੱਧ ਨ ਭਯੋ ਭੁਅ।। ੧੬੩੩।।

ਉਸੇ ਵੇਲੇ ਦ੍ਰੋਣਾਚਾਰਯ ਗੁੱਸੇ ਨਾਲ ਭਰਿਆ ਯੁੱਧ ਭੂਮੀ ਵਿਚ ਆਇਆ। ਸਭ ਤਰ੍ਹਾਂ ਦੇ ਅਸਤ੍ਰ, ਸ਼ਸਤ੍ਰ ਲੈ ਕੇ ਬਹੁਤ ਤਰ੍ਹਾਂ ਨਾਲ ਯੁੱਧ ਕੀਤਾ। ਦੋਵੇਂ ਸੂਰਮੇ ਐਸਾ ਲੜੇ ਤੇ ਐਸੇ ਘਾਇਲ ਹੋਏ ਕਿ ਦੋਹਾਂ ਦੇ ਸਰੀਰ ਲਹੂ ਨਾਲ ਲੋਥੂ ਪੋਥੂ ਹੋ ਗਏ। ਲਹੂ ਦੇ ਭਰੇ ਹੋਏ ਕਪੜੇ ਇਸ ਤਰ੍ਹਾਂ ਲਾਲ ਹੋ ਗਏ ਹਨ ਜਿਸ ਤਰ੍ਹਾਂ ਹੋਲੀ ਖੇਡਦਿਆਂ ਹੋਇਆਂ ਗੁਲਾਲ ਅਲਤੇ ਨਾਲ ਭਰੇ ਹੁੰਦੇ ਹਨ। ਉਸੇ ਵੇਲੇ ਸਾਰੇ ਦੇਵਤੇ ਵੇਖਦੇ ਹੋਏ, ਇਸ ਤਰ੍ਹਾਂ ਆਖਦੇ ਹਨ, ਦ੍ਰੋਣਾਚਾਰੀਅਯਾ ਬ੍ਰਾਹਮਣ ਧੰਨ ਹੈ ਅਤੇ ਰਾਜਾ ਖੜਗ ਸਿੰਘ ਭੀ ਧੰਨ ਹੈ। ਕਿਉਂਕਿ ਚੌਹਾਂ ਜੁੱਗਾਂ ਵਿਚ ਅੱਜ ਤੱਕ, ਧਰਤੀ ਉਤੇ ਕਿਧਰੇ ਭੀ ਇਸ ਤਰ੍ਹਾਂ ਦਾ ਯੁੱਧ ਨਹੀਂ ਹੋਇਆ ਹੈ।। ੧੬੩੩।।

ਦੋਹਰਾ।। ਘੇਰਿਓ ਤਬ ਖੜਗੇਸ਼ ਕਉ ਪਾਂਡਵ ਸੈਨ ਰਿਸਾਇ।।
ਪਾਰਥ ਭੀਖਮ ਭੀਮ ਦਿਜ ਦ੍ਰੂਉਣ ਕ੍ਰਿਪਾ ਕੁਰਰਾਇ।। ੧੬੩੪।।

**************************************************************

ਅਰਥ - ਤਦ ਫਿਰ ਪਾਂਡਵ ਸੈਨਾਂ ਨੇ ਕ੍ਰੋਧ ਕਰਕੇ - ਅਰਜਨ, ਭੀਸ਼ਮ ਪਿਤਾਮਾ, ਭੀਮ ਸੈਨ, ਦ੍ਰੋਣਾਚਾਰਯਾ ਬ੍ਰਾਹਮਣ, ਕ੍ਰਿਪਾਚਾਰਯ ਤੇ ਦੁਰਯੋਧਨ ਆਦਿਕ ਸੱਭਨਾਂ ਨੇ ਮਿਲਕੇ ਖੜਗ ਸਿੰਘ ਨੂੰ ਘੇਰ ਲਿਆ ਹੈ।। ੧੬੩੪।।

**ਕਬਿੱਤੁ।। ਜੈਸੇ ਬਾਰ ਖੇਤ ਕੋ ਜੁ ਕਾਲ਼ ਫਾਸ ਚੇਤ ਕੋ**
**ਸੁ ਭਿੱਛ ਦਾਨ ਦੇਤ ਕਉ ਸੁ ਕੰਕਨ ਜਿਉ ਕਰਕੌਂ।।**
**ਜੈਸੇ ਦੇਹ ਪ੍ਰਾਨ ਕੋ ਪ੍ਰਵੇਖ ਸਸ ਭਾਨ ਕੋ**
**ਅਗਿਆਨ ਜੈਸੇ ਗਿਆਨ ਕੋ ਸੁ ਗੋਪੀ ਜੈਸੇ ਹਰਿਕੌਂ।।**
**ਜਿਉ ਤੜਾਗ ਆਪ ਕਉ ਸੁ ਮਾਲਾ ਜੈਸੇ ਜਾਪ ਕਉ**
**ਸੁ ਪੁੰਨਿ ਜੈਸੇ ਪਾਪ ਕਉ ਜਿਉ ਆਲ ਬਾਲ ਤਰਕੌਂ।।**
**ਜੈਸੇ ਉਡ ਧ੍ਰੂਅ ਕੰਉ ਸਮੁੰਦ੍ਰ ਜੈਸੇ ਭੂਅ ਕੰਉ**
**ਸੁ ਤੈਸੇ ਘੇਰਿ ਲੀਨੋ ਹੈ ਖੜਗ ਸਿੰਘ ਬਰ ਕੌਂ।। ੧੬੩੫।।**

ਪਦ ਅਰਥ - ਪ੍ਰਵੇਖ=ਪ੍ਰਵਾਰ।। ਤੜਾਗ=ਪਾਣੀ।। ਆਪ=ਪਾਣੀ।। ਆਲ ਬਾਲ=ਉਹ ਗੋਲ ਵੱਟ, ਜੋ ਬ੍ਰਿਛ ਦੇ ਮੁੱਢ ਕੋਲ ਪਾਣੀ ਦੇ ਰੋਕਣ ਲਈ ਕੀਤੀ ਜਾਂਦੀ ਹੈ।। ਉਡ=ਤਾਰੇ।।

ਅਰਥ - ਜਿਸ ਤਰ੍ਹਾਂ ਖੇਤ ਨੂੰ ਵਾੜ, ਜਿਵੇਂ ਕਾਲ ਦੀ ਫਾਹੀ ਨੂੰ ਸਿਮਰਨ, ਜਿਵੇਂ ਦਾਨ ਦੇਣ ਵਾਲੇ ਨੂੰ ਮੰਗਤੇ ਅਤੇ ਹੱਥ ਨੂੰ ਕੰਗਨ ਨੇ ਘੇਰਿਆ ਹੁੰਦਾ ਹੈ। ਜਿਸ ਤਰ੍ਹਾਂ ਦੇਹ ਨੇ ਪ੍ਰਾਣਾਂ ਨੂੰ, 'ਪਰਵਾਰ' ਨੇ ਚੰਦ੍ਰਮਾਂ ਤੇ ਸੂਰਜ ਨੂੰ, ਅਗਿਆਨ ਨੇ ਜਿਸ ਤਰ੍ਹਾਂ ਗਿਆਨ ਨੂੰ, ਅਤੇ ਗੋਪੀਆਂ ਨੇ ਜਿਸ ਤਰ੍ਹਾਂ ਕ੍ਰਿਸ਼ਨ ਨੂੰ ਘੇਰਿਆ ਹੁੰਦਾ ਹੈ। ਜਿਵੇਂ ਤਲਾਉ ਨੇ ਪਾਣੀ ਨੂੰ, ਮਾਲਾ ਨੇ ਜਿਸ ਤਰ੍ਹਾਂ 'ਮੰਤ੍ਰ ਜਾਪ' ਨੂੰ, ਪੁੰਨ ਨੇ ਜਿਸ ਤਰ੍ਹਾਂ ਪਾਪ ਨੂੰ, ਅਤੇ ਜਿਸ ਤਰ੍ਹਾਂ ਗਮਲੇ ਦੀ ਵੱਟ ਬ੍ਰਿਛ ਨੂੰ ਘੇਰੀ ਰੱਖਦੀ ਹੈ। ਜਿਸ ਤਰ੍ਹਾਂ ਤਾਰਿਆਂ ਨੇ ਧ੍ਰੂਅ ਨੂੰ, ਸਮੁੰਦ੍ਰ ਨੇ ਧਰਤੀ ਨੂੰ ਘੇਰਿਆ ਹੋਇਆ ਹੈ, ਉਸੇ ਤਰ੍ਹਾਂ ਉਨ੍ਹਾਂ ਸਭਨਾਂ ਨੇ ਖੜਗ ਸਿੰਘ ਸੂਰਮੇ ਨੂੰ ਘੇਰ ਲ਼ਿਆ ਹੈ।। ੧੬੩੫।।

**ਸਵੈਯਾ।। ਘੇਰਿ ਲਯੋ ਖੜਗੇਸ਼ ਜਬੈ ਤਬ ਹੀ ਦੁਰਜੋਧਨ ਕੋਪ ਭਯੋ ਹੈ।।**
**ਪਾਰਥ ਭੀਮ ਜੁਧਿਸ਼ਟਰਿ ਭੀਖਮ ਅਉਰ ਹਲੀਹਲ ਪਾਨ ਲਯੋ ਹੈ।।**
**ਭਾਨਜ ਦ੍ਰਊਣ ਜੁ ਅਉਰ ਕ੍ਰਿਪਾ ਸੁ ਕ੍ਰਿਪਾਨ ਲਏ ਅਰਿ ਓਰ ਗਯੋ ਹੈ।।**
**ਅ਼ਤ੍ਰਨ ਲਾਤਨ ਮੂਕਨ ਦਾਂਤਨ ਕੋ ਤਹਾਂ ਆਹਵ ਹੋਤ ਭਯੋ ਹੈ।। ੧੬੩੬।।**

ਅਰਥ - ਜਦ ਖੜਗ ਸਿੰਘ ਨੂੰ ਘੇਰਾ ਪਾ ਲਿਆ, ਤਦ ਹੀ ਦੁਰਯੋਧਨ ਬੜਾ ਭਾਰੀ ਕ੍ਰੋਧਵਾਨ

ਹੋਇਆ ਹੈ। ਅਰਜਨ, ਭੀਮਸੈਨ, ਯੁਧਿਸ਼ਟਰ, ਭੀਸ਼ਮ ਪਿਤਾਮਾ ਅਤੇ ਬਲਭੱਦ੍ਰ ਨੇ ਹੱਥ ਵਿਚ ਹਲ ਚੁੱਕ ਲਿਆ ਹੈ। ਸੂਰਜ ਪੁੱਤ੍ਰ ਕਰਨ, ਦ੍ਰੋਣਾਚਾਰਯ ਅਤੇ ਕ੍ਰਿਪਾਚਾਰਯ ਭੀ ਤਲਵਾਰ ਲੈ ਕੇ ਦੁਸ਼ਮਨ ਵੱਲ ਹੱਲਾ ਕਰਕੇ ਗਿਆ ਹੈ। ਅਸਤ੍ਰਾਂ, ਲੱਤਾਂ, ਮੁੱਕਿਆਂ ਤੇ ਦੰਦਾਂ ਦਾ ਉਥੇ ਜੰਗ ਹੋਣ ਲੱਗ ਪਿਆ ਹੈ।। ੧੬੩੬।।

ਸਵੈਯਾ।। ਸ੍ਰੀ ਖੜਗੇਸ਼ ਲਯੋ ਧਨੁ ਬਾਨ ਸੰਭਾਰ ਕਈ ਅਰਿ ਕੋਟਿ ਸੰਘਾਰੇ।।
ਬਾਜ ਪਰੇ ਕਹੂੰ ਤਾਜ ਗਿਰੇ ਗਜਰਾਜ ਗਿਰੇ ਗਿਰ ਸੇ ਧਰਿਕਾਰੇ।।
ਘਾਇਲ ਏਕ ਪਰੈ ਤਰਫੈ ਸੁ ਮਨੋ ਕਰ ਸਾਯਲ ਸਿੰਘ ਬਿਡਾਰੇ।।
ਏਕ ਬਲੀ ਕਰਵਾਰਨ ਸੋ ਅਰਿ ਲੋਥ ਪਰੀ ਤਿਹ ਮੂੰਡ ਉਤਾਰੇ।। ੧੬੩੭।।

ਅਰਥ - ਸ੍ਰੀ ਖੜਗ ਸਿੰਘ ਨੇ ਧਨੁੱਖ ਬਾਣ ਹੱਥ ਵਿਚ ਸੰਭਾਲ ਲਿਆ ਹੈ, ਅਤੇ ਉਸਦੇ ਨਾਲ ਕਈ ਕ੍ਰੋੜਾਂ ਸੂਰਮਿਆਂ ਨੂੰ ਮਾਰ ਦਿੱਤਾ ਹੈ। ਕਿਧਰੇ ਘੋੜੇ, ਕਿਧਰੇ ਰਾਜਿਆਂ ਦੇ ਸਿਰਾਂ ਦੇ ਤਾਜ ਤੇ ਕਿਤੇ ਪਹਾੜਾਂ ਵਰਗੇ ਕਾਲੇ ਹਾਥੀ ਡਿੱਗੇ ਪਏ ਹਨ। ਇਕ ਪਾਸੇ ਜ਼ਖਮੀ ਹੋਏ ਹੋਏ ਇਸ ਤਰ੍ਹਾਂ ਤੜਫ ਰਹੇ ਹਨ, ਜੋ ਮਾਨੋਂ ਸ਼ੇਰ ਨੇ ਗਿੱਦੜ ਨੂੰ ਮਾਰਕੇ ਸੁੱਟਿਆ ਹੋਇਆ ਹੈ। ਇਕਨਾਂ ਸੂਰਮਿਆਂ ਨੇ ਤਲਵਾਰਾਂ ਦੇ ਨਾਲ ਵੈਰੀ ਦੀਆਂ ਜੋ ਲੋਥਾਂ ਡਿੱਗੀਆਂ ਪਈਆਂ ਹਨ, ਉਨ੍ਹਾਂ ਨਾਲੋਂ ਸਿਰ ਲਾਹ ਸੁੱਟੇ ਹਨ।। ੧੬੩੭।।

ਸਵੈਯਾ।। ਭੂਪਤ ਬਾਨ ਕਮਾਨ ਗਹੀ ਜਦੁਬੀਰਨ ਕੇ ਅਭਿਮਾਨ ਉਤਾਰੇ।।
ਫੇਰਿ ਲਈ ਜਮਦਾਰ ਸੰਭਾਰ ਹਕਾਰ ਕੈ ਸ਼ਤ੍ਰੂਨ ਕੇ ਉਰ ਫਾਰੇ।।
ਘਾਇਲ ਏਕ ਗਿਰੇ ਰਨ ਮੈ ਅਪਨੇ ਮਨ ਮੈ ਜਗਦੀਸ਼ ਸੰਭਾਰੇ।।
ਤੇ ਵਹ ਮੋਖ ਭਏ ਤਬ ਹੀ ਭਵ ਕੋ ਤਰ ਕੈ ਹਰਿ ਲੋਕ ਪਧਾਰੇ।। ੧੬੩੮।।

ਅਰਥ - ਰਾਜੇ ਖੜਗ ਸਿੰਘ ਨੇ ਧਨੁੱਖ-ਬਾਣ ਫੜ ਲਿਆ ਹੈ ਅਤੇ ਯਾਦਵ ਸੂਰਮਿਆਂ ਦਾ ਹੰਕਾਰ ਤੋੜ ਦਿੱਤਾ ਹੈ। ਫੇਰ ਉਸਨੇ ਕਟਾਰ ਫੜ ਲਈ ਹੈ ਅਤੇ ਵੰਗਾਰ ਵੰਗਾਰ ਕੇ ਵੈਰੀਆਂ ਦੀਆਂ ਛਾਤੀਆਂ ਨੂੰ ਪਾੜਿਆ ਹੈ। ਕਈ ਇਕ ਜ਼ਖਮੀ ਹੋ ਕੇ ਰਣਭੂਮੀ ਵਿਚ ਡਿੱਗੇ ਪਏ ਹਨ, ਅਤੇ ਆਪਣੇ ਮਨ ਵਿਚ ਜਗਤ ਦੇ ਸ੍ਵਾਮੀ ਦਾ ਸਿਮਰਨ ਕਰ ਰਹੇ ਹਨ। ਉਸ ਕਰਕੇ ਉਹ ਮੁਕਤ ਹੋ ਗਏ ਹਨ, ਜਦ ਸਿਮਰਨ ਨਾਲ ਮਨ ਜੋੜਿਆ ਹੈ ਤਾਂ ਹੀ ਸੰਸਾਰ ਤੋਂ ਪਾਰ ਹੋ ਬੈਕੁੰਠ ਧਾਮ ਚਲੇ ਗਏ ਹਨ।। ੧੬੩੮।।

ਦੋਹਰਾ।। ਨਿਪਟ ਸੁਭਟ ਚਟ ਪਟ ਕਟੇ ਖਟਪਟ ਕਹੀ ਨ ਜਾਇ।।
ਸਟਪਟ ਜੇ ਭਾਜੇ ਤਿਨਹ ਪਾਰਥ ਕਹਿਓ ਸੁਨਾਇ।। ੧੬੩੯।।

ਅਰਥ - ਜੋ ਬਿਲਕੁਲ ਮਹਾਂ ਬਲਵਾਨ ਜੋਧੇ ਸਨ, ਉਹ ਝਟ ਪਟ ਮਾਰੇ ਗਏ ਹਨ, ਬਾਕੀ

************************************************************
ਫੌਜ ਵਿਚ ਜੋ ਦੌੜ ਭੱਜ ਮਚ ਗਈ, ਉਹ ਬਿਆਨ ਕਰਨੀ ਕਠਿਨ ਹੈ। ਪਰ ਜਿਹੜੇ ਸੂਰਮੇ ਸਰਪੱਟ ਭੱਜੇ ਜਾ ਰਹੇ ਹਨ, ਅਰਜਨ ਨੇ ਉਨ੍ਹਾਂ ਨੂੰ ਸੁਣਾਕੇ ਆਖਿਆ ਹੈ॥ ੧੯੩੯॥

**ਸਵੈਯਾ॥ ਸ੍ਰੀ ਬ੍ਰਿਜਰਾਜ ਕੈ ਕਾਜ ਕਉ ਆਜ ਕਰੋ ਸਭ ਹੀ ਭਟ ਨਾਹਿ ਟਰੋ॥**
**ਧਨੁ ਬਾਨ ਸੰਭਾਰਕੈ ਪਾਨਨ ਮੈ ਅਰਿ ਭੂਪਤ ਕਉ ਲਲਕਾਰ ਪਰੋ॥**
**ਮੁਖ ਤੇ ਮਿਲਿ ਮਾਰ ਹੀ ਮਾਰ ਰਰੋ ਅਪੁਨੇ ਅਪੁਨੇ ਹਥਿਯਾਰ ਧਰੋ॥**
**ਤੁਮ ਤੋ ਕੁਲ ਕੀ ਕਛੁ ਲਾਜ ਕਰੋ ਖੜਗੇਸ਼ ਕੇ ਸੰਗਿ ਲਰੋ ਨ ਡਰੋ॥ ੧੯੪੦॥**

ਅਰਥ - ਸਾਰੇ ਸੂਰਮਿਓ! ਸ੍ਰੀ ਕ੍ਰਿਸ਼ਨ ਜੀ ਦੇ ਕੰਮ ਨੂੰ ਅੱਜ ਪੂਰਾ ਕਰੋ, ਪਿੱਛੇ ਨਾ ਹਟੋ। ਹੱਥਾਂ ਵਿਚ ਧਨੁੱਖ-ਬਾਣ ਫੜ ਲਵੋ ਅਤੇ ਰਾਜੇ ਨੂੰ ਲਲਕਾਰ ਕੇ ਪੈ ਜਾਓ। ਸਾਰੇ ਜਣੇ ਕੱਠੇ ਹੋ ਕੇ, ਮੂੰਹ ਤੋਂ 'ਮਾਰ ਲੌ-ਮਾਰ ਲੌਂ' ਬੋਲੋ ਅਤੇ ਆਪਣੇ ਹਥਿਆਰਾਂ ਨੂੰ ਧਾਰਣ ਕਰ ਲਵੋ। ਤੁਸੀਂ ਕੁਝ ਤਾਂ ਕੁਲ ਦੀ ਸ਼ਰਮ ਕਰੋ, ਭੱਜੇ ਕਿਉਂ ਜਾਂਦੇ ਹੋ? ਡਰੋ ਨਹੀਂ, ਸਗੋਂ ਸਾਹਮਣੇ ਹੋ ਕੇ ਖੜਗ ਸਿੰਘ ਨਾਲ ਯੁੱਧ ਕਰੋ॥ ੧੯੪੦॥

**ਸਵੈਯਾ॥ ਭਾਨਜ ਕੋਪ ਭਯੋ ਚਿਤ ਮੈ ਤਿਹ ਭੂਪਤਿ ਕੇ ਹਠ ਸਾਮੁਹਿ ਪਾਯੋ॥**
**ਚਾਂਪ ਚਢਾਇ ਲਯੋ ਕਰ ਮੈ ਸਰ ਯੋ ਤਬ ਹੀ ਇਕ ਬੈਨ ਸੁਨਾਯੋ॥**
**ਆਯੋ ਹੈ ਕੇਹਰਿ ਕੇ ਮੁਖ ਮੈ ਮ੍ਰਿਗ ਐਸੇ ਕਹਯੋ ਨ੍ਰਿਪ ਤੌਂ ਸੁਨਿ ਪਾਯੋ॥**
**ਭੂਪਤ ਹਾਥ ਲਯੋ ਧਨੁ ਬਾਨ ਸੰਭਾਰ ਕਹਯੋ ਮੁਖ ਤੇ ਸਮਝਾਯੋ॥ ੧੯੪੧॥**

ਅਰਥ - ਕਰਨ ਚਿੱਤ ਵਿਚ ਕ੍ਰੋਧਵਾਨ ਹੋਇਆ ਹੈ, ਉਹ ਹੱਠ ਦੇ ਨਾਲ ਰਾਜੇ ਖੜਗ ਸਿੰਘ ਦੇ ਸਾਹਮਣੇ ਭੱਜ ਕੇ ਗਿਆ ਹੈ। ਹੱਥ ਵਿਚ ਧਨੁੱਖ ਲੈ ਕੇ, ਉਸ ਵਿਚ ਤੀਰ ਚੜ੍ਹਾ ਲਿਆ ਹੈ, ਅਤੇ ਉਸ ਵੇਲੇ ਮੂੰਹ ਤੋਂ ਇਸ ਤਰ੍ਹਾਂ ਦਾ ਬਚਨ ਸੁਣਾਇਆ ਹੈ "ਸ਼ੇਰ ਦੇ ਮੂੰਹ ਵਿਚ ਹਰਨ ਆ ਗਿਆ ਹੈ", ਉਸਨੇ ਇਸ ਤਰ੍ਹਾਂ ਆਖਿਆ ਹੈ ਅਤੇ ਰਾਜੇ ਨੇ ਉਸਦਾ ਕਹਿਣਾ ਸੁਣ ਲਿਆ ਹੈ। ਉਧਰ ਰਾਜੇ ਖੜਗ ਸਿੰਘ ਨੇ ਭੀ ਹੱਥ ਵਿਚ ਧਨੁੱਖ-ਬਾਣ ਸੰਭਾਲ ਕੇ, ਮੂੰਹ ਤੋਂ ਆਖਿਆ ਤੇ ਉਸਨੂੰ ਸਮਝਾਇਆ ਹੈ॥ ੧੯੪੧॥

**ਸਵੈਯਾ॥ ਭਾਨਜ ਕਾਹੇ ਕਉ ਜੂਝ ਮਰੋ ਗ੍ਰਿਹਿ ਜਾਹੁ ਭਲੋ ਦਿਨ ਕੋ ਇਕ ਜੀਜੋ॥**
**ਖਾਤ ਹਲਾਹਲ ਕਿਉ ਆਪਨੇ ਕਰ ਜਾਇ ਕੈ ਧਾਮ ਸੁਧਾ ਰਸੁ ਪੀਜੋ॥**
**ਯੌਂ ਕਹਿ ਭੂਪਤਿ ਬਾਨ ਹਨਜੋ ਮੁਖ ਤੇ ਕਹਜੋ ਜੁੱਧਹਿ ਕੋ ਫਲੁ ਲੀਜੋ॥**
**ਲਾਗਤਿ ਬਾਨ ਗਿਰਿਓ ਮੁਰਛਾਇ ਕੇ ਸ੍ਰੋਉਨ ਗਿਰਿਓ ਸਗਰੋ ਅੰਗ ਭੀਜੋ॥ ੧੯੪੨॥**

ਅਰਥ - ਹੇ ਸੂਰਜ ਦੇ ਪੁੱਤ੍ਰ! ਕਿਉਂ ਲੜ ਕੇ ਮਰਦਾ ਹੈਂ? ਚੰਗਾ ਹੈ, ਘਰ ਚਲਾ ਜਾਹ ਅਤੇ ਕੋਈ ਦਿਨ ਜੀਊਂਦਾ ਰਹੁ। ਆਪਣੇ ਹੱਥੀ ਭਿਅੰਕਰ ਜ਼ਹਿਰ ਨਾ ਖਾ ਸਗੋਂ ਘਰ ਜਾ ਕੇ ਅੰਮ੍ਰਿਤ ਰਸ ਪੀ। ਇਸ ਤਰ੍ਹਾਂ ਆਖ ਕੇ ਰਾਜੇ ਨੇ ਤੀਰ ਮਾਰ ਦਿੱਤਾ ਹੈ ਅਤੇ ਮੂੰਹੋਂ ਕਿਹਾ ਹੈ - ਚੰਗਾ, ਜੇ ਨਹੀਂ ਮੁੜਦਾ ਤਾਂ ਜੁੱਧ ਦਾ ਫਲ ਚੱਖ ਲੈ। ਤੀਰ ਦੇ ਵਜਦਿਆਂ ਹੀ ਕਰਣ ਮੂਰਛਾ ਖਾ ਕੇ ਡਿੱਗ ਪਿਆ ਹੈ, ਉਸਦੇ ਸਰੀਰ ਵਿਚੋਂ ਏਨਾਂ ਲਹੂ ਡਿੱਗਿਆ ਹੈ, ਜਿਸ ਨਾਲ ਉਸਦਾ ਸਰੀਰ ਭਿੱਜ ਗਿਆ ਹੈ।। ੧੯੪੨।।

**ਸਵੈਯਾ।। ਤਉ ਹੀ ਲਉ ਭੀਮ ਗਦਾ ਗਹਿ ਕੈ ਪੁਨ ਪਾਰਥ ਲੈ ਕਰ ਮੈ ਧਨੁ ਧਾਯੋ।।**
**ਭੀਖਮ ਦ੍ਰੋਣ ਕ੍ਰਿਪਾ ਸਹਦੇਵ ਸੁ ਭੂਰਸ੍ਰਵਾ ਮਨ ਕੋਪ ਬਢਾਯੋ।।**
**ਸ੍ਰੀ ਦੁਰਜੋਧਨ ਰਾਇ ਜੁਧਿਸ਼ਟਰਿ ਸ੍ਰੀ ਬ੍ਰਿਜਨਾਇਕ ਲੈ ਦਲੁ ਆਯੋ।।**
**ਭੂਪ ਕੇ ਤੀਰਨ ਕੇ ਡਰ ਤੇ ਬਰ ਬੀਰਨ ਤਉ ਮਨ ਮੈ ਡਰ ਪਾਯੋ।। ੧੯੪੩।।**

ਅਰਥ - ਉਨੇ ਚਿਰ ਤੱਕ ਭੀਮ ਗਦਾ ਨੂੰ ਫੜ ਕੇ, ਅਤੇ ਅਰਜਨ ਹੱਥ ਵਿਚ ਧਨੁਖ ਬਾਣ ਲੈ ਕੇ ਆ ਪਿਆ। ਭੀਸ਼ਮ ਪਿਤਾਮਾ, ਦ੍ਰੋਣਾਚਾਰਯ, ਕ੍ਰਿਪਾਚਾਰਯ, ਸਹਦੇਵ ਤੇ ਭੂਰਸ੍ਰਵਾ ਨੇ ਮਨ ਵਿਚ ਕ੍ਰੋਧ ਵਧਾ ਲਿਆ। ਸ੍ਰੀ ਦੁਰਜੋਧਨ ਤੇ ਰਾਜਾ ਯੁਧਿਸਟਰ ਤੇ ਸ੍ਰੀ ਕ੍ਰਿਸ਼ਨ ਜੀ ਭੀ ਫ਼ੌਜ ਨੂੰ ਲੈ ਕੇ ਚੜ੍ਹਕੇ ਆ ਗਏ ਹਨ। ਪਰ ਰਾਜੇ ਦੇ ਤੀਰਾਂ ਤੋਂ ਡਰ ਕੇ, ਵੱਡੇ ਵੱਡੇ ਬਹਾਦੁਰ ਜੋਧਿਆਂ ਨੇ ਭੀ ਮਨ ਵਿਚ ਡਰ ਮੰਨਿਆਂ ਹੋਇਆ ਹੈ।। ੧੯੪੩।।

**ਸਵੈਯਾ।। ਤਉ ਲਗਿ ਸ੍ਰੀ ਪਤਿ ਆਪ ਕੁਪਜੋ ਸਰ ਭੂਪਤਿ ਕੇ ਉਰ ਮੈ ਇਕ ਮਾਰਿਓ।।**
**ਏਕ ਹੀ ਬਾਨ ਕੋ ਤਾਨ ਤਬੈ ਤਿਹ ਸਾਰਥੀ ਕੋ ਪ੍ਰਤਅੰਗ ਪ੍ਰਹਾਰਿਓ।।**
**ਭੂਪਤਿ ਆਗੇ ਹੀ ਹੋਤ ਭਯੋ ਰਨ ਭੂਮਹਿ ਤੇ ਨ ਟਰਜੋ ਪਗ ਟਾਰਿਓ।।**
**ਸੂਰ ਸਰਾਹਤ ਭੇ ਸਭ ਹੀ ਜਸੁ ਯੋਂ ਮੁਖ ਤੇ ਕਬਿ ਸਜਾਮ ਉਚਾਰਿਓ।। ੧੯੪੪।।**

ਪਦ ਅਰਥ - ਸ੍ਰੀ ਪਤਿ=ਕ੍ਰਿਸ਼ਨ ਜੀ।। ਸਾਰਥੀ=ਕੋਚਵਾਨ।। ਪ੍ਰਤਅੰਗ=ਹੱਥ।।

ਅਰਥ - ਉਨੇ ਚਿਰ ਤੱਕ ਕ੍ਰਿਸ਼ਨ ਜੀ ਨੇ ਆਪ ਕ੍ਰੋਧ ਕੀਤਾ ਅਤੇ ਉਨ੍ਹਾਂ ਨੇ ਧਨੁੱਖ ਨੂੰ ਚੜ੍ਹਾਕੇ ਰਾਜੇ ਦੀ ਛਾਤੀ ਵਿਚ ਇਕ ਤੀਰ ਮਾਰ ਦਿੱਤਾ। ਇਕੋ ਹੀ ਤੀਰ ਨੂੰ ਖਿੱਚ ਕੇ ਅਜੇਹਾ ਮਾਰਿਆ ਕਿ ਉਸ ਵੇਲੇ ਉਸ ਦੇ ਕੋਚਵਾਨ ਦਾ ਹੱਥ ਕੱਟ ਕੇ ਸੁੱਟ ਦਿੱਤਾ। ਰਾਜਾ ਖੜਗ ਸਿੰਘ ਪਿਛਾਂਹ ਵੱਲ ਕਦਮ ਹਟਾਉਣ ਦੀ ਬਜਾਇ ਅਗਾਂਹ ਵੱਲ ਹੀ ਵੱਧਦਾ ਜਾਂਦਾ ਹੈ। ਉਸਦਾ ਅਜੇਹਾ ਧੀਰਜ ਵੇਖ ਕੇ ਸਾਰੇ ਸੂਰਮੇ ਉਸਦੀ ਸਲਾਹੁਤਾ ਕਰਦੇ ਹਨ, ਅਤੇ ਸਿਆਮ ਕਵਿ ਨੇ ਭੀ ਮੂੰਹ ਤੋਂ ਜੱਸ ਉਚਾਰਿਆ ਹੈ।। ੧੯੪੪।।

******************************************************************

ਸਵੈਯਾ।। ਸ੍ਰੀ ਹਰਿ ਕੋ ਅਵਿਲੋਕ ਕੈ ਆਨਨ ਇਉ ਕਹਿ ਕੈ ਨ੍ਰਿਪ ਬਾਤ ਸੁਨਾਈ।।
ਛੂਟ ਰਹੀ ਅਲਕੈ ਕਟਿ ਲਉ ਉਪਮਾ ਮੁਖ ਕੀ ਬਰਨੀ ਨਹੀ ਜਾਈ।।
ਚਾਰ ਦਿਪੈ ਅਖੀਆਨ ਦੋਊ ਉਪਮਾ ਨ ਕਛੂ ਇਨ ਤੇ ਅਧਿਕਾਈ।।
ਜਾਹੁ ਚਲੇ ਤੁਮ ਕਉ ਹਰਿ ਛਾਡਤ ਲੈਹੁ ਕਹਾ ਹਠ ਠਾਨ ਲਰਾਈ।।੧੯੪੫।।

ਅਰਥ - ਸ੍ਰੀ ਕ੍ਰਿਸ਼ਨ ਜੀ ਦੇ ਮੂੰਹ ਵੱਲ ਵੇਖ ਕਰਕੇ, ਰਾਜੇ ਨੇ ਇਸ ਤਰ੍ਹਾਂ ਆਖ ਸੁਣਾਇਆ ਹੈ। ਹੇ ਕ੍ਰਿਸ਼ਨ! ਤੇਰੇ ਲੱਕ ਤੱਕ ਜ਼ੁਲਫਾਂ ਲਮਕ ਰਹੀਆਂ ਹਨ, ਜਿਨ੍ਹਾਂ ਦੀ ਸੁੰਦਰਤਾ ਦੀ ਉਪਮਾਂ ਮੇਰੇ ਮੂੰਹ ਤੋਂ ਕੁਝ ਆਖੀ ਨਹੀਂ ਜਾ ਸਕਦੀ। ਦੋਵੇਂ ਅੱਖੀਆਂ ਬੜੀਆਂ ਸੁੰਦਰ ਚਮਕ ਰਹੀਆਂ ਹਨ, ਇਨ੍ਹਾਂ ਤੋਂ ਵਧੀਕ ਉਪਮਾਂ ਹੋਰ ਕਿਸੇ ਦੀ ਨਹੀਂ ਹੈ। ਜਾਹੁ, ਘਰ ਨੂੰ ਚਲੇ ਜਾਓ, ਹੇ ਕ੍ਰਿਸ਼ਨ ! ਤੈਨੂੰ ਛੱਡ ਦੇਂਦਾ ਹਾਂ, ਹੱਠ ਨਾਲ ਲੜਾਈ ਕਰ ਕੇ ਕੀ ਲੱਭ ਲਵੇਂਗਾ?।। ੧੯੪੫।।

ਸਵੈਯਾ।। ਧਨੁ ਬਾਨ ਸੰਭਾਰ ਕਹਜੋ ਬਪੁਰੋ ਹਮਰੀ ਬਤੀਯਾ ਹਰਿ ਜੂ ਸੁਨਿ ਲੀਜੈ।।
ਕਿਉ ਹਠਿ ਠਾਨ ਅਯੋਧਨ ਮੈ ਹਮ ਸਿਉ ਸਮੁਹਾਇ ਕੈ ਆਹਵ ਕੀਜੈ।।
ਮਾਰਤ ਹੋਂ ਅਬ ਤੋਹਿ ਨ ਛਾਡਤ ਜਾਹੁ ਭਲੇ ਅਬ ਲਉ ਨਹੀ ਛੀਜੈ।।
ਮਾਨ ਕਹਜੋ ਹਮਰੋ ਪੁਰ ਕੀ ਕਜਰਾਰਨਿ ਕੋ ਨ ਬ੍ਰਿਥਾ ਦੁਖ ਦੀਜੈ।।੧੯੪੬।।

ਪਦ ਅਰਥ - ਕਜਰਾਰਨਿ=ਬਦਕਾਰ ਔਰਤਾਂ।।

ਅਰਥ - ਧਨੁੱਖ-ਬਾਣ ਨੂੰ ਸੰਭਾਲ ਕੇ, ਰਾਜੇ ਨੇ ਫੇਰ ਆਖਿਆ - ਹੇ ਕ੍ਰਿਸ਼ਨ! ਮੇਰੀਆਂ ਗੱਲਾਂ ਨੂੰ ਸੁਣ ਲੈ, ਤੂੰ ਜ਼ਿੱਦ ਕਰਕੇ ਕਿਉਂ ਮੇਰੇ ਨਾਲ ਯੁੱਧ ਮਚਾਉਂਦਾ ਹੈਂ? ਹੁਣ ਮੈਂ ਤੈਨੂੰ ਛੱਡਾਂਗਾ ਨਹੀਂ, ਮਾਰ ਦੇਵਾਂਗਾ, ਚੰਗਾ ਹੈ ਘਰ ਨੂੰ ਚਲਾ ਜਾਹੁ, ਅਜੇ ਤਕ ਕੁਝ ਵਿਗੜਿਆ ਨਹੀਂ ਹੈ। ਮੇਰਾ ਕਿਹਾ ਮੰਨ ਲੈ, ਸ਼ਹਿਰ ਦੀਆਂ ਬਦਕਾਰਨੀਆਂ ਨੂੰ ਐਵੇਂ ਦੁੱਖ ਨਾ ਦੇਹ ਅਰਥਾਤ ਜਿੰਨ੍ਹਾਂ ਔਰਤਾਂ ਨਾਲ ਤੂੰ ਹਾਸ ਬਿਲਾਸ ਕਰਦਾ ਹੈਂ, ਤੇਰੇ ਮਰ ਜਾਣ ਨਾਲ ਉਹ ਦੁਖੀ ਹੋਣਗੀਆਂ, ਇਸ ਕਰਕੇ ਉਨ੍ਹਾਂ ਉਤੇ ਤਰਸ ਕਰਕੇ ਹੀ ਘਰ ਨੂੰ ਮੁੜ ਜਾਹ।। ੧੯੪੬।।

ਸਵੈਯਾ।। ਹਉ ਹਠ ਠਾਨ ਅਯੋਧਨ ਮੈ ਘਨਸਯਾਮ ਘਨੇ ਰਨਬੀਰ ਨਿਬੇਰੇ।।
ਕਾ ਕੇ ਕਹੇ ਹਮ ਸੋ ਹਰਿ ਜੂ ਸਮੁਹਾਇ ਭਯੋ ਨ ਫਿਰਜੋ ਰਨ ਹੇਰੇ।।
ਮਾਰੋ ਕਹਾ ਅਬ ਤੋ ਕਹੁ ਹਉ ਕਰੁਨਾ ਅਤ ਹੀ ਜਿਯ ਆਵਤ ਮੇਰੇ।।
ਤੋ ਕੋ ਮਰਜੋ ਸੁਨਿ ਕੈ ਛਿਨ ਮੈ ਮਰਿ ਜੈਹੈ ਸਖਾ ਹਰਿ ਜੇਤਕ ਤੇਰੇ।।੧੯੪੭।।

ਅਰਥ - ਹੇ ਘਨਸਿਆਮ! ਮੈਂ ਜ਼ਿਦ ਕਰਕੇ ਬਹੁਤ ਸਾਰੇ ਸੂਰਮੇ ਲੜਾਈ ਵਿਚ ਖਤਮ ਕਰ

************************************************************************
ਚੁੱਕਾ ਹਾਂ। ਹੇ ਕ੍ਰਿਸ਼ਨ! ਕਿਸ ਦੇ ਕਹੇ ਲੱਗਕੇ ਤੂੰ ਮੇਰੇ ਸਾਹਮਣੇ ਹੋਇਆ ਹੈਂ ? ਮੇਰੇ ਜੁੱਧ ਨੂੰ ਵੇਖਕੇ ਤੇ ਮੋੜਿਆਂ ਭੀ ਮੁੜਿਆਂ ਨਹੀਂ ਹੈਂ। ਹੁਣ ਮੈਂ ਤੈਨੂੰ ਕੀ ਮਾਰਾਂ ? ਮੇਰੇ ਦਿਲ ਵਿਚ ਤੇਰੇ ਉਤੇ ਤਰਸ ਆਉਂਦਾ ਹੈ। ਕਿਉਂਕਿ ਹੇ ਕ੍ਰਿਸ਼ਨ! ਜਿੰਨੇ ਭੀ ਤੇਰੇ ਪਿਆਰੇ ਯਾਰ ਦੋਸਤ ਹਨ, ਤੇਰਾ ਮਰਨਾਂ ਸੁਣ ਕੇ, ਉਹ ਇਕ ਪੱਲ ਵਿਚ ਹੀ ਮਰ ਜਾਣਗੇ।। ੧੬੪੭।।

ਸਵੈਯਾ।। ਹਰਿ ਇਉ ਸੁਨਿ ਕੈ ਧਨੁ ਬਾਨ ਲਯੋ ਰਿਸਿ ਕੈ ਖੜਗੇਸ਼ ਕੇ ਸਾਮੁਹਿ ਧਾਯੋ।।
ਆਵਤ ਹੀ ਕਬਿ ਸਜਾਮ ਭਨੈ ਘਟਿਕਾ ਜੁਗ ਬਾਨਨ ਜੁੱਧੁ ਮਚਾਯੋ।।
ਸਜਾਮ ਗਿਰਾਵਤ ਭਯੋ ਨ੍ਰਿਪ ਕਉ ਨ੍ਰਿਪ ਹੂ ਰਥ ਤੇ ਹਰਿ ਭੂਮਿ ਗਿਰਾਯੋ।।
ਕਉਤਕ ਹੇਰ ਸਰਾਹਤ ਭੇ ਭਟ ਸ੍ਰੀ ਹਰਿ ਕੋ ਨ੍ਰਿਪ ਕੋ ਜਸੁ ਗਾਯੋ।। ੧੬੪੮।।

ਅਰਥ – ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਸੁਣ ਕੇ ਧਨੁੱਖ-ਬਾਣ ਫੜ ਲਿਆ, ਅਤੇ ਕ੍ਰੋਧ ਕਰਕੇ ਖੜਗ ਸਿੰਘ ਦੇ ਸਾਹਮਣੇ ਭੱਜ ਕੇ ਆਇਆ ਹੈ। ਸਿਆਮ ਕਵਿ ਜੀ ਆਖਦੇ ਹਨ, ਆਉਂਦਿਆਂ ਹੀ ਦੋ ਘੜੀਆਂ ਤੱਕ ਤੀਰਾਂ ਦਾ ਬੜਾ ਚੰਗਾ ਜੁੱਧ ਮਚਾਇਆ ਹੈ। ਕ੍ਰਿਸ਼ਨ ਜੀ ਨੇ ਰਾਜੇ ਖੜਗ ਸਿੰਘ ਨੂੰ ਧਰਤੀ ਉਤੇ ਸੁੱਟ ਦਿੱਤਾ ਹੈ ਅਤੇ ਰਾਜੇ ਨੇ ਕ੍ਰਿਸ਼ਨ ਨੂੰ ਰੱਥ ਉਤੋਂ ਧਰਤੀ ਉਤੇ ਸੁੱਟ ਘੱਤਿਆ ਹੈ। ਇਸ ਕੌਤਕ ਨੂੰ ਵੇਖ ਕਰਕੇ, ਸੂਰਮੇਂ ਉਪਮਾ ਕਰਦੇ ਹਨ, ਸ੍ਰੀ ਕ੍ਰਿਸ਼ਨ ਤੇ ਰਾਜੇ ਖੜਗ ਸਿੰਘ ਦੇ ਜੱਸ ਨੂੰ ਸੂਰਮਿਆਂ ਨੇ ਗਾਂਵਿਆ ਹੈ।। ੧੬੪੮।।

ਸਵੈਯਾ।। ਇਤ ਸਜਾਮ ਚਢਜੋ ਰਥ ਆਪਨ ਪੈ ਰਥ ਪੈ ਉਤ ਸ੍ਰੀ ਖੜਗੇਸ਼ ਚਢਜੋ।।
ਅਤਿ ਕੋਪ ਬਢਾਇ ਮਹਾਂ ਚਿਤ ਮੈ ਤਿਹ ਮਜਾਨਹੁ ਤੇ ਕਰਵਾਰ ਕਢਜੋ।।
ਸੁ ਘਨੋ ਦਲ ਪੰਡ ਕੇ ਪੁਤ੍ਰਨ ਕੋ ਰਿਸਿ ਤੇਜ ਕੀ ਪਾਵਕ ਸੰਗ ਡਢਜੋ।।
ਧੁਨ ਬੇਦ ਕੀ ਅਸਤ੍ਰਨਿ ਸ਼ਸਤ੍ਰਨਿ ਕੀ ਬਿਧਿ ਮਾਨਹੁ ਪਾਰਸ ਸਾਥ ਪਢਜੋ।। ੧੬੪੯।।

ਅਰਥ – ਇਧਰ ਕ੍ਰਿਸ਼ਨ ਆਪਣੇ ਰੱਥ ਉਤੇ ਅਤੇ ਉਧਰ ਖੜਗ ਸਿੰਘ ਆਪਣੇ ਰੱਥ ਉਤੇ ਚੜ੍ਹਿਆ ਹੈ। ਚਿੱਤ ਵਿਚ ਕ੍ਰੋਧ ਨੂੰ ਬਹੁਤਾ ਵਧਾ ਕੇ, ਉਹਨਾਂ ਨੇ ਮਿਆਨਾਂ ਵਿਚੋਂ ਤਲਵਾਰਾਂ ਨੂੰ ਕੱਢ ਲਿਆ ਹੈ। ਪਾਂਡਵ ਪੁੱਤਰਾਂ ਦੇ ਨਾਲ ਜੋ ਫ਼ੌਜ ਹੈ ਉਹ ਕ੍ਰੋਧ ਦੀ ਅੱਗ ਨਾਲ ਤਪੀ ਹੋਈ ਹੈ ਤੇ ਇਉਂ ਲੱਗਦਾ ਹੈ ਕਿ ਜੋ ਅਸਤ੍ਰਾਂ-ਸ਼ਸਤ੍ਰਾਂ ਦੀ ਅਵਾਜ਼ ਹੈ ਉਹ ਹੀ ਅਰਜਨ ਵਿੱਧੀ ਨਾਲ ਵੇਦ ਵਿਚਾਰ ਰਿਹਾ ਹੈ।। ੧੬੪੯।।

ਸਵੈਯਾ।। ਸ੍ਰੀ ਦੁਰਜੋਧਨ ਕੇ ਦਲ ਕੋ ਲਖਿ ਭੂਪ ਤਬੈ ਅਤਿ ਬਾਨ ਚਲਾਏ।।
ਬਾਂਕੇ ਕੀਏ ਬਿਰਥੀ ਤਹ ਬੀਰ ਘਨੇ ਤਬ ਹੀ ਜਮ ਧਾਮ ਪਠਾਏ।।
ਭੀਖਮ ਦ੍ਰਉਣ ਤੇ ਆਦਿਕ ਸੂਰ ਭਜੇ ਰਣ ਮੈ ਨ ਕੋਊ ਠਹਰਾਏ।।

********************************************************************
ਜੀਤ ਕੀ ਆਸ ਤਜੀ ਬਹੁਰੋ ਖੜਗੇਸ਼ ਕੇ ਸਾਮੁਹਿ ਨਾਹਿਨ ਆਏ ।। ੧੬੫੦ ।।

ਅਰਥ - ਸ੍ਰੀ ਦੁਰਜੋਧਨ ਦੀ ਫ਼ੌਜ ਨੂੰ ਵੇਖ ਕੇ, ਰਾਜੇ ਨੇ ਫਿਰ ਉਸ ਵੱਲ ਬਹੁਤੇ ਤੀਰ ਛੱਡ ਦਿੱਤੇ। ਜਿਸ ਨਾਲ ਬਾਂਕੇ ਸੂਰਮਿਆਂ ਨੂੰ ਰੱਥਾਂ ਤੋਂ ਹੀਣੇ ਕਰ ਦਿੱਤਾ ਹੈ, ਅਤੇ ਬਹੁਤ ਸਾਰੇ ਸੂਰਮੇਂ ਉਸਨੇ ਉਸ ਵੇਲੇ ਜਮ ਲੋਕ ਭੇਜ ਦਿੱਤੇ ਹਨ। ਭੀਸ਼ਮ ਪਿਤਾਮਾ ਤੇ ਦ੍ਰੋਣਾਚਾਰਯ ਆਦਿ ਤੋਂ ਲੈਕੇ ਸਾਰੇ ਸੂਰਮੇਂ ਰਣਭੂਮੀ ਵਿਚੋਂ ਭੱਜ ਤੁਰੇ ਹਨ, ਕੋਈ ਭੀ ਸਾਹਮਣੇ ਨਹੀਂ ਠਹਿਰਿਆ ਹੈ। ਸਭਨਾਂ ਨੇ ਜੰਗ ਨੂੰ ਜਿੱਤ ਲੈਣ ਦੀ ਆਸ ਛੱਡ ਦਿੱਤੀ ਹੈ, ਇਸ ਕਰਕੇ ਫਿਰ ਕੋਈ ਭੀ ਖੜਗ ਸਿੰਘ ਦੇ ਸਾਹਮਣੇ ਨਹੀਂ ਆਇਆ ਹੈ।। ੧੬੫੦।।

ਦੋਹਰਾ।। ਦ੍ਰਉਣਜ ਭਾਨੁਜ ਕ੍ਰਿਪਾ ਭਜਿ ਗਏ ਨ ਬਾਧੀ ਧੀਰ।।
ਭੂਰ ਸ੍ਰਵਾ ਕੁਰਰਾਜ ਸਭ ਟਰੇ ਲਖੀ ਰਨ ਭੀਰ।। ੧੬੫੧।।

ਅਰਥ - ਦ੍ਰੋਣ ਪੁੱਤ੍ਰ ਅਸ੍ਰਥਾਮਾ, ਸੂਰਜ ਪੁੱਤ੍ਰ ਕਰਣ ਤੇ ਕ੍ਰਿਪਾਚਾਰਯ ਭੱਜ ਗਏ ਹਨ, ਕਿਸੇ ਨੂੰ ਵੀ ਹੌਂਸਲਾ ਨਹੀਂ ਰਿਹਾ। ਭੂਰਸ੍ਰਵਾ ਤੇ ਦੁਰਯੋਧਨ ਆਦਿਕ ਸਾਰੇ ਹੀ ਰਣ ਬਿਪਤਾ ਨੂੰ ਜਾਣ ਕਰਕੇ ਜੁੱਧ ਤੋਂ ਮੂੰਹ ਮੋੜ ਗਏ ਹਨ।। ੧੬੫੧।।

ਸਵੈਯਾ।। ਭਾਜੇ ਸਭੈ ਲਖਿ ਕੈ ਸੁ ਜੁਧਿਸ਼ਟਰਿ ਸ੍ਰੀ ਪਤਿ ਕੇ ਤਟ ਐਸੇ ਉਚਾਰਜੋ।।
ਭੂਪ ਬਡੋ ਬਲਵੰਤ ਕ੍ਰਿਪਾਨਿਧ ਕਾਹੂ ਤੇ ਪੈਗ ਟਰਿਓ ਨਹੀ ਟਾਰਜੋ।।
ਭਾਨਜ ਭੀਖਮ ਦ੍ਰਉਣ ਕ੍ਰਿਪਾ ਹਮ ਪਾਰਥ ਭੀਮ ਘਨੋ ਰਨ ਪਾਰਜੋ।।
ਸੋ ਨਹਿ ਨੈਕੁ ਟਰੈ ਰਨ ਤੇ ਹਮਹੂੰ ਸਭਹੂੰ ਪ੍ਰਭ ਪਉਰਖ ਹਾਰਜੋ।। ੧੬੫੨।।

ਅਰਥ - ਸਾਰਿਆਂ ਨੂੰ ਭੱਜ ਗਿਆ ਜਾਣ ਕੇ ਯੁਧਿਸਟਰ ਨੇ ਕ੍ਰਿਸ਼ਨ ਦੇ ਕੋਲ ਜਾਕੇ ਇਸ ਤਰ੍ਹਾਂ ਆਖਿਆ। ਹੇ ਕ੍ਰਿਪਾਨਿਧ ! ਰਾਜਾ ਖੜਗ ਸਿੰਘ ਬੜਾ ਹੀ ਬਲਵਾਨ ਹੈ, ਜੋ ਕਿਸੇ ਤਰ੍ਹਾਂ ਭੀ ਪਿਛੇ ਹਟਾਇਆਂ ਨਹੀਂ ਹਟਦਾ ਹੈ। ਕਰਨ, ਭੀਸ਼ਮ ਪਿਤਾਮਾ, ਦ੍ਰੋਣਾਚਾਰਯ, ਕ੍ਰਿਪਾਚਾਰਯ, ਅਰਜਨ, ਭੀਮਸੈਨ ਆਦਿਕ ਅਸਾਂ ਸਭਨਾਂ ਨੇ ਬੜਾ ਭਾਰਾ ਜੁੱਧ ਮਚਾਇਆ ਹੈ। ਪਰ ਉਹ ਰੱਤੀ ਜਿੰਨਾਂ ਭੀ ਰਣਭੂਮੀ ਤੋਂ ਪਿਛੇ ਨਹੀਂ ਹਟਿਆ ਹੈ, ਹੇ ਪ੍ਰਭੂ! ਸਗੋਂ ਅਸਾਂ ਸਭਨਾਂ ਦੀ ਸ਼ਕਤੀ ਹਾਰ ਚੁੱਕੀ-ਹੈ।। ੧੬੫੨।।

ਸਵੈਯਾ।। ਭੀਖਮ ਭਾਨਜੁ ਅਉ ਦੁਰਜੋਧਨ ਭੀਮ ਘਨੋ ਹਠ ਜੁੱਧ ਮਚਾਯੋ।।
ਸ੍ਰੀ ਮੁਸਲੀ ਬਰਮਾਕ੍ਰਿਤ ਸਾਤਕ ਕੋਪ ਘਨੋ ਚਿਤ ਮਾਂਝ ਬਢਾਯੋ।।
ਹਾਰ ਰਹੇ ਰਨਧੀਰ ਸਭੈ ਅਬ ਕਾ ਪ੍ਰਭ ਜੂ ਤੁਮਰੇ ਮਨ ਆਯੋ।।
ਭਾਗਤ ਪੈ ਗਨ ਸੋ ਰਨ ਤੇ ਤਿਹ ਸੋ ਹਮਰੋ ਸੁ ਕਛੂ ਨ ਬਸਾਯੋ।। ੧੬੫੩।।

ਅਰਥ - ਭੀਸ਼ਮ ਪਿਤਾਮਾ, ਕਰਨ ਅਤੇ ਦੁਰਜੋਧਨ ਤੇ ਭੀਮਸੈਨ ਨੇ ਹੱਠ ਨੂੰ ਧਾਰ ਕੇ ਬੜਾ

ਭਾਰਾ ਜੁੱਧ ਮਚਾਇਆ ਹੈ। ਸ੍ਰੀ ਬਲਭੱਦ੍ਰ, ਬਰਮਾਕ੍ਰਿਤ ਤੇ ਸਾਤਿਕ ਨੇ ਆਪਣੇ ਚਿੱਤ ਵਿਚ ਬੜਾ ਕ੍ਰੋਧ ਵਧਾਕੇ ਧਾਵਾ ਕੀਤਾ ਹੈ। ਇਸ ਤਰ੍ਹਾਂ ਦੇ ਸਾਰੇ ਰਣ ਧੀਰਜੀ ਹਾਰ ਚੁੱਕੇ ਹਨ ਹੇ ਪ੍ਰਭੂ ! ਹੁਣ ਦੱਸੋ ਤੁਹਾਡਾ ਮਨ ਕੀ ਕਹਿੰਦਾ ਹੈ, ਉਹ ਤਾਂ ਇਕ ਕਦਮ ਵੀ ਪਿੱਛੇ ਨਹੀਂ ਹਟਦਾ ਤੇ ਉਸ ਤੇ ਸਾਡਾ ਜ਼ੋਰ ਵੀ ਨਹੀਂ ਚਲ ਰਿਹਾ ?।। ੧੯੫੩।।

**ਸਵੈਯਾ।। ਰੁਦ੍ਰ ਤੇ ਆਦਿ ਜਿਤੇ ਗਨ ਦੇਵ ਤਿਤੇ ਮਿਲਿ ਕੈ ਨ੍ਰਿਪ ਊਪਰ ਧਾਏ।।**
**ਤੇ ਸਭ ਆਵਤ ਦੇਖ ਬਲੀ ਧਨੁ ਤਾਨ ਕੈ ਬਾਨ ਹਕਾਰਿ ਲਗਾਏ।।**
**ਏਕ ਗਿਰੇ ਤਹ ਘਾਇਲ ਹ੍ਵੈ ਇਕ ਤ੍ਰਾਸ ਭਰੇ ਤਜਿ ਜੁੱਧੁ ਪਰਾਏ।।**
**ਏਕ ਲਰੇ ਨ ਡਰੇ ਬਲਵਾਨ ਨਿਦਾਨ ਸੋਊ ਨ੍ਰਿਪ ਮਾਰ ਗਿਰਾਏ।। ੧੯੫੪।।**

ਅਰਥ - ਰੁਦ੍ਰ ਤੇ ਹੋਰ ਜਿੰਨੇ ਵੀ ਦੇਵਤਿਆਂ ਦੇ ਇਕੱਠ ਸਨ ਉਹ ਇਕੱਠੇ ਹੋਕੇ ਹੱਲਾ ਕਰਕੇ ਰਾਜੇ ਤੇ ਜਾ ਪਏ ਹਨ। ਉਨ੍ਹਾਂ ਸਭਨਾਂ ਨੂੰ ਆਉਂਦਿਆਂ ਵੇਖ ਕਰਕੇ, ਬਲੀ ਯੋਧੇ ਨੇ ਧਨੁੱਖ ਨੂੰ ਖਿੱਚ ਕੇ ਤੇ ਲਲਕਾਰ ਲਲਕਾਰ ਕੇ ਤੀਰ ਮਾਰੇ ਹਨ। ਜਿਨ੍ਹਾਂ ਤੀਰਾਂ ਨਾਲ ਕਈ ਇਕ ਉਥੇ ਹੀ ਜ਼ਖਮੀ ਹੋ ਕੇ ਡਿੱਗ ਪਏ ਹਨ, ਇਕ ਡਰ ਦੇ ਭਰੇ ਹੋਏ ਜੁੱਧ ਨੂੰ ਛੱਡ ਕੇ ਭੱਜ ਗਏ ਹਨ। ਜੋ ਡਰੇ ਨਹੀਂ ਹਨ, ਉਹ ਕਈ ਇਕ ਸਾਹਮਣੇ ਹੋ ਕੇ ਲੜੇ ਹਨ, ਪਰ ਅੰਤ ਨੂੰ ਰਾਜੇ ਨੇ ਉਹ ਸਾਰੇ ਹੀ ਮਾਰ ਸੁੱਟੇ ਹਨ।। ੧੯੫੪।।

**ਸ੍ਵੈਯਾ।। ਜੀਤ ਸੁਰੇਸ਼ ਧਨੇਸ਼ ਖਗੇਸ਼ ਗਨੇਸ਼ ਕੋ ਘਾਇਲ ਕੈ ਮੁਰਛਾਯੋ।।**
**ਭੂਮ ਪਰਯੋ ਬਿਸੰਭਾਰਿ ਨਿਹਾਰ ਜਲੇਸ਼ ਦਿਨੇਸ਼ ਨਿਸੇਸ਼ ਪਰਾਯੋ।।**
**ਬੀਰ ਮਹੇਸ਼ ਤੇ ਆਦਿਕ ਭਾਜ ਗਏ ਇਹ ਸਾਮੁਹਿ ਏਕ ਨ ਆਯੋ।।**
**ਕੋਪ ਕ੍ਰਿਪਾਨਿਧਿ ਆਵਤ ਜੋ ਸੁ ਚਪੇਟ ਸੋ ਮਾਰ ਕੈ ਭੂਮਿ ਗਿਰਾਯੋ।।੧੯੫੫।।**

ਅਰਥ - ਇੰਦ੍ਰ, ਕੁਬੇਰ ਤੇ ਗਰੜ ਨੂੰ ਜਿੱਤ ਲਿਆ ਹੈ ਅਤੇ ਗਣੇਸ਼ ਨੂੰ ਜ਼ਖਮੀ ਕਰ ਕੇ ਮੂਰਛਿਤ ਕਰ ਦਿੱਤਾ ਹੈ। ਬੇਸੁਧ ਹੋਕੇ ਧਰਤੀ ਉਤੇ ਡਿੱਗੇ ਪਏ ਹੋਏ ਗਣੇਸ਼ ਨੂੰ ਵੇਖ ਕਰਕੇ ਵਰਨ, ਸੂਰਜ ਤੇ ਚੰਦ੍ਰਮਾਂ ਜੁੱਧ ਭੂਮੀ ਵਿਚੋਂ ਭੱਜ ਗਏ ਹਨ। ਸ਼ਿਵਜੀ ਤੇ ਉਸਦੇ ਬੀਰ ਆਦਿਕ ਭੀ ਭੱਜ ਗਏ ਹਨ, ਇਸਦੇ ਸਾਹਮਣੇ ਇਕ ਭੀ ਨਹੀਂ ਆਇਆ ਹੈ। ਹੇ ਕ੍ਰਿਪਾਨਿਧ! ਜੋ ਭੀ ਕ੍ਰੋਧ ਕਰਕੇ ਆਉਂਦਾ ਹੈ, ਉਸਨੂੰ ਉਸਨੇ ਚਪੇੜਾਂ ਮਾਰਕੇ ਹੀ ਧਰਤੀ ਉਤੇ ਡੇਗ ਦਿੰਦਾ ਹੈ।। ੧੯੫੫।।

**ਦੋਹਰਾ।। ਸ੍ਰੀ ਹਰਿ ਸਿਉ ਹਰਿਏ ਕਹੀ ਬਾਤ ਧਰਮ ਕੇ ਤਾਤ।।**
**ਤਿਹੀ ਸਮੈ ਸ਼ਿਵਜੂ ਕਹਯੋ ਬ੍ਰਹਮੇ ਸਿਉ ਮੁਸਕਾਤ।। ੧੯੫੬।।**

ਅਰਥ - ਧਰਮ ਰਾਜੇ ਦੇ ਪੁੱਤ੍ਰ ਯੁਧਿਸਟਰ ਨੇ ਜਿਸ ਵੇਲੇ ਕ੍ਰਿਸ਼ਨ ਜੀ ਨੂੰ ਹੌਲੀ ਜੇਹੀ ਗੱਲ

****************************************************************
ਆਖੀ ਸੀ। ਉਸੇ ਵੇਲੇ ਹੀ ਸ਼ਿਵਜੀ ਨੇ ਮੁਸਕ੍ਰਾਉਂਦਿਆਂ ਹੋਇਆਂ ਬ੍ਰਹਮਾਂ ਨੂੰ ਆਖਿਆ।। ੧੯੫੬।।

**ਸਵੈਯਾ।। ਆਪਨ ਸੋ ਸਭ ਹੀ ਭਟ ਜੂਝ ਰਹੈ ਕਰ ਕੈ ਨ ਮਰੈ ਨ੍ਰਿਪ ਮਾਰਜੋ।।**
**ਤਉ ਚਤੁਰਾਨਨ ਸਿਉ ਸ਼ਿਵਜੂ ਕਬਿ ਸਜਾਮ ਕਹੈ ਇਹ ਭਾਂਤ ਉਚਾਰਜੋ।।**
**ਸਕ੍ਰ ਜਮਾਦਿਕ ਬੀਰ ਜਿਤੇ ਹਮਹੂੰ ਇਨ ਸੋ ਅਤਿ ਹੀ ਰਨ ਪਾਰਜੋ।।**
**ਏ ਤੋ ਨਹੀ ਬਲ ਹਾਰਤ ਰੰਚਕ ਚਉਦਹੂੰ ਲੋਕਨਿ ਕੋ ਦਲੁ ਹਾਰਜੋ।।੧੯੫੭।।**

ਅਰਥ - ਆਪ ਨੱਸ ਚਲੋ, ਕਿਉਂਕਿ ਸਾਰੇ ਹੀ ਸੂਰਮੇ ਜੁੱਧ ਕਰਕੇ ਮਰ ਰਹੇ ਹਨ, ਪਰ ਰਾਜਾ ਕਿਸੇ ਪਾਸੋਂ ਭੀ ਮਰਿਆ ਨਹੀਂ ਹੈ। ਸਿਆਮ ਕਵੀ ਜੀ ਆਖਦੇ ਹਨ, ਉਸ ਵੇਲੇ ਸ਼ਿਵਜੀ ਨੇ ਬ੍ਰਹਮਾਂ ਦੇ ਕੋਲ ਇਸ ਤਰ੍ਹਾਂ ਦਾ ਬਚਨ ਆਖਿਆ। ਇੰਦ੍ਰ ਦੇ ਯਮ ਆਦਿਕ ਸੂਰਮੇ ਹਨ, ਉਨ੍ਹਾਂ ਸਣੇ ਅਸਾਂ ਇਸਦੇ ਨਾਲ ਬੜਾ ਘੋਰ ਜੁੱਧ ਮਚਾਇਆ ਹੈ। ਪਰ ਇਸ ਨੇ ਰੱਤੀ ਜਿੰਨਾ ਭੀ ਬਲ ਨਹੀਂ ਹਾਰਿਆ ਹੈ, ਅਤੇ ਇਸਦੇ ਨਾਲ ਜੁੱਧ ਕਰਕੇ ਚੌਦਾਂ ਲੋਕਾਂ ਦੀ ਫ਼ੌਜ ਹਾਰ ਗਈ ਹੈ।। ੧੯੫੭।।

**ਦੋਹਰਾ।। ਦੋਊ ਕਰਤ ਬਿਚਾਰ ਇਤ ਪੰਕਜ ਪੂਤ ਤ੍ਰਿਨੈਨ।।**
**ਉਤ ਰਵਿ ਅਸਥਾਚਲਿ ਗਯੋ ਸਸ ਪ੍ਰਗਟਜੋ ਭਈ ਰੈਨ।। ੧੯੫੮।।**

ਪਦ ਅਰਥ - ਪੰਕਜ ਪੂਤ = ਕਮਲ ਪੁੱਤ੍ਰ ਬ੍ਰਹਮਾਂ।। ਤ੍ਰਿਨੈਨ=ਸ਼ਿਵਜੀ।। ਅਸਥਾਚਲਿ=ਇਕ ਪਹਾੜ ਦਾ ਨਾਮ ਹੈ, ਜਿਸਦੇ ਹੇਠਾਂ ਸੂਰਜ ਛਿਪਦਾ ਹੈ।। ਸਸਿ=ਚੰਦ੍ਰਮਾਂ।।

ਅਰਥ - ਇਧਰ ਇਹ ਦੋਵੇਂ ਬ੍ਰਹਮਾਂ ਤੇ ਸ਼ਿਵਜੀ ਵਿਚਾਰ ਕਰਦੇ ਹਨ। ਉਧਰ ਸੂਰਜ ਅਸਤ ਹੋ ਗਿਆ ਹੈ, ਚੰਦ੍ਰਮਾਂ ਪ੍ਰਗਟ ਹੋ ਗਿਆ ਹੈ ਅਤੇ ਰਾਤ ਪੈ ਗਈ ਹੈ।। ੧੯੫੮।।

**ਚੌਪਈ।। ਦੋਊ ਦਲ ਅਤਿ ਹੀ ਅਕੁਲਾਨੇ।। ਭੂਖ ਪਿਆਸ ਸੋ ਤਨ ਮੁਰਝਾਨੇ।।**
**ਅਰਤੇ ਲਰਤੇ ਹ੍ਵੈ ਗਈ ਸਾਂਝ।। ਰਹਿ ਗਏ ਤਾਹੀ ਰਨ ਕੇ ਮਾਂਝ।। ੧੯੫੯।।**

ਅਰਥ - ਦੋਵੇਂ ਫ਼ੌਜਾਂ ਬਹੁਤ ਹੀ ਵਿਆਕੁਲ ਹੋ ਰਹੀਆਂ ਹਨ, ਕਿਉਂਕਿ ਭੁੱਖ ਤ੍ਰੇਹ ਨਾਲ ਸਭਨਾਂ ਦੇ ਸਰੀਰ ਕੁਮਲਾ ਗਏ ਹਨ। ਵੈਰੀ ਨਾਲ ਲੜਦਿਆਂ ਲੜਦਿਆਂ ਤ੍ਰਿਕਾਲਾਂ ਹੋ ਗਈਆਂ ਹਨ, ਹਨੇਰੇ ਦੇ ਸਬੱਬ ਕਰਕੇ ਉਥੇ ਰਣਭੂਮੀ ਦੇ ਵਿਚ ਹੀ ਖੜੇ ਖੜੋਤੇ ਰਹਿ ਗਏ ਹਨ।। ੧੯੫੯।।

**ਚੌਪਈ।। ਭੋਰ ਭਯੋ ਸਭ ਸੁਭਟ ਸੁ ਜਾਗੇ।। ਦੁਹ ਦਿਸ ਮਾਰੂ ਬਾਜਨ ਲਾਗੇ।।**
**ਸਾਜੇ ਕਵਚ ਸ਼ਸਤ੍ਰ ਕਰ ਧਾਰੇ।। ਬਹੁਰ ਜੁੱਧ ਕੇ ਹੇਤ ਸਿਧਾਰੇ।। ੧੯੬੦।।**

ਅਰਥ - ਜਦ ਦਿਨ ਚੜ੍ਹਿਆ ਤਾਂ ਸਾਰੇ ਸੂਰਮੇ ਜਾਗ ਪਏ, ਦੋਹਾਂ ਪਾਸਿਆਂ ਤੋਂ ਮਾਰੂ ਵਾਜੇ ਵੱਜਣ ਲੱਗੇ। ਸਰੀਰਾਂ ਉਤੇ ਸੰਜੋਆਂ ਸਜਾ ਕੇ ਸ਼ਸਤ੍ਰ ਹੱਥਾਂ ਵਿਚ ਫੜ ਲਏ, ਅਤੇ ਫਿਰ ਜੁੱਧ ਦੇ ਵਾਸਤੇ ਤੁਰ ਪਏ ਹਨ।। ੧੯੬੦।।

ਸਵੈਯਾ।। ਸ਼ਿਵ ਕੌ ਜਮ ਕੌ ਰਵਿ ਕੌ ਸੰਗ ਲੈ ਬਸਦੇਵ ਕੋ ਨੰਦ ਚਲਜੋ ਰਨ ਧਾਨੀ।।
ਮਾਰਨ ਹੋ ਅਰਿ ਕੈ ਅਰਿ ਕੋ ਹਰਿ ਕੋ ਹਰਿ ਭਾਖਤ ਯੌਂ ਮੁਖ ਬਾਨੀ।।
ਸਜਾਮ ਕੇ ਸੰਗਿ ਘਨੇ ਉਮਡੇ ਭਟ ਪਾਨਨ ਬਾਨ ਕਮਾਨਨਿ ਤਾਨੀ।।
ਆਇ ਭਿਰੇ ਖੜਗੇਸ਼ ਕੇ ਸੰਗ ਅਸ਼ੰਕ ਭਏ ਕਛੁ ਸ਼ੰਕ ਨ ਮਾਨੀ।। ੧੬੬੧।।

ਅਰਥ – ਸ਼ਿਵਜੀ ਨੂੰ, ਯਮ ਨੂੰ ਤੇ ਸੂਰਜ ਨੂੰ ਨਾਲ ਲੈਕੇ, ਬਸੁਦੇਵ ਦਾ ਪੁੱਤ੍ਰ ਸ੍ਰੀ ਕ੍ਰਿਸ਼ਨ ਰਣਭੂਮੀ ਵਿਚ ਚਲਿਆ ਹੈ। ਸ਼ਿਵਜੀ ਨੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਿਹਾ ਕਿ ਮੈਂ ਹੁਣੇ ਹੀ ਅੜ ਕੇ ਯੁੱਧ ਕਰਦਾ ਹਾਂ ਤੇ ਵੈਰੀ ਨੂੰ ਮਾਰ ਦਿਆਂਗਾ। ਕ੍ਰਿਸ਼ਨ ਦੇ ਨਾਲ ਬਹੁਤ ਸਾਰੇ ਸੂਰਮੇ ਚੜ੍ਹਕੇ ਆਏ ਹਨ, ਜਿਨ੍ਹਾਂ ਨੇ ਹੱਥਾਂ ਵਿਚ ਕਮਾਨਾਂ ਫੜਕੇ ਵਿਚ ਤੀਰ ਖਿਚੇ ਹੋਏ ਹਨ। ਆ ਕੇ ਖੜਗ ਸਿੰਘ ਨਾਲ ਭਿੜ ਪਏ ਹਨ, ਸਾਰਿਆਂ ਸ਼ੰਕਿਆਂ ਤੋਂ ਰਹਿਤ ਹੋ ਗਏ ਹਨ, ਕਿਸੇ ਨੇ ਰੱਤੀ ਜਿੰਨੀ ਭੀ ਸ਼ੰਕਾ ਨਹੀਂ ਮੰਨੀ ਹੈ।। ੧੬੬੧।।

ਸਵੈਯਾ।। ਗਜਾਰਹ ਘਾਇਲ ਕੈ ਸ਼ਿਵ ਕੇ ਗਨ ਦ੍ਵਾਦਸ ਸੂਰਨਿ ਕੇ ਰਥ ਕਾਟੇ।।
ਘਾਇ ਕੀਯੋ ਜਮ ਕੋ ਬਿਰਥੀ ਬਸੁ ਆਠਨ ਕਉ ਲਲਕਾਰ ਕੈ ਡਾਟੇ।।
ਸ਼ਤ੍ਰ ਬਿਮੁੰਡਤ ਕੀਨੇ ਘਨੇ ਜੁ ਰਹੇ ਰਨ ਤੇ ਤਿਨ ਕੇ ਪਗ ਹਾਟੇ।।
ਪਉਣ ਸਮਾਨ ਛੁਟੇ ਨ੍ਰਿਪ ਬਾਨ ਸਭੈ ਦਲ ਬਾਦਲ ਜਿਉ ਚਲਿ ਫਾਟੇ।। ੧੬੬੨।।

ਅਰਥ – ਯਾਰਾਂ ਸ਼ਿਵਜੀ ਦੇ ਗਨ ਜ਼ਖਮੀ ਕਰ ਦਿੱਤੇ ਹਨ, ਅਤੇ ਬਾਰਾਂ ਸੂਰਜਾਂ ਦੇ ਰੱਥ ਕੱਟ ਸੁੱਟੇ ਹਨ। ਜਮ ਨੂੰ ਜ਼ਖਮੀ ਕਰਕੇ ਰੱਥ ਤੋਂ ਹੀਣਾ ਕਰ ਦਿੱਤਾ ਹੈ ਅਤੇ ਅੱਠਾਂ ਬਸੂਆਂ ਨੂੰ ਲਲਕਾਰਾ ਦੇ ਕੇ ਹੀ ਡਾਂਟਿਆ ਹੈ। ਬਹੁਤ ਸਾਰੇ ਵੈਰੀ ਸਿਰਾਂ ਤੋਂ ਹੀਣੇ ਕਰ ਦਿੱਤੇ ਹਨ, ਜੇਹੜੇ ਖੜੋ ਰਹੇ ਹਨ, ਉਨ੍ਹਾਂ ਦੇ ਪੈਰ ਜੁੱਧ ਭੂਮੀ ਵੱਲ ਚੱਲਣ ਤੋਂ ਹੱਟ ਗਏ ਹਨ। ਹਵਾ ਦੇ ਵਾਂਗੂੰ ਹੀ ਰਾਜੇ ਦੇ ਤੀਰ ਚੱਲਦੇ ਹਨ, ਜਿਨ੍ਹਾਂ ਨੇ ਬੱਦਲਾਂ ਵਰਗੀ ਸਾਰੀ ਫ਼ੌਜ ਨੂੰ ਪਾੜ ਦਿੱਤਾ ਹੈ, ਇਸ ਲਈ ਸੂਰਮੇ ਵਾਹੋਦਾਹੀ ਭੱਜ ਚੱਲੇ ਹਨ।। ੧੬੬੨।।

ਸਵੈਯਾ।। ਭਾਜ ਗਏ ਰਨ ਤੇ ਡਰ ਕੈ ਭਟ ਤਉ ਸ਼ਿਵ ਏਕ ਉਪਾਇ ਬਿਚਾਰਜੋ।।
ਮਾਟੀ ਕੋ ਮਾਨਸ ਏਕ ਕੀਯੋ ਤਿਹ ਪ੍ਰਾਨ ਪਰੇ ਜਬ ਸਜਾਮ ਨਿਹਾਰਜੋ।।
ਸਿੰਘ ਅਜੀਤ ਧਰਿਓ ਤਿਹ ਨਾਮੁ ਦੀਓ ਬਰ ਰੁੱਦ੍ਰ ਮਰੈ ਨਹੀ ਮਾਰਜੋ।।
ਸ਼ਸਤ੍ਰ ਸੰਭਾਰ ਸੋਊ ਕਰ ਮੈ ਖੜਗੇਸ਼ ਕੇ ਮਾਰਨ ਹੇਤ ਸਿਧਾਰਜੋ।। ੧੬੬੩।।

ਅਰਥ – ਜਦ ਸੂਰਮੇ ਡਰ ਕੇ ਰਣਭੂਮੀ ਵਿਚੋਂ ਭੱਜ ਗਏ, ਤਦ ਸ਼ਿਵਜੀ ਨੇ ਇਕ ਉਪਾਓ

**************************************************************
ਸੋਚਿਆ। ਇਕ ਮਿੱਟੀ ਦਾ ਮਨੁੱਖ ਬਣਾ ਦਿੱਤਾ ਅਤੇ ਜਦ ਕ੍ਰਿਸ਼ਨ ਜੀ ਨੇ ਉਸ ਵੱਲ ਵੇਖਿਆ ਤਾਂ ਝੱਟ ਹੀ ਉਸ ਵਿਚ ਪ੍ਰਾਣ ਪੈ ਗਏ। ਉਸਦਾ ਨਾਮ 'ਅਜੀਤ ਸਿੰਘ' ਰੱਖ ਦਿੱਤਾ ਅਤੇ ਸ਼ਿਵਜੀ ਨੇ ਵਰੁ ਦਿੱਤਾ ਕਿ ਇਹ ਮੇਰੇ ਮਾਰਿਆਂ ਭੀ ਨਹੀਂ ਮਰੇਗਾ। ਉਹ ਹੱਥ ਵਿਚ ਸ਼ਸਤ੍ਰਾਂ ਨੂੰ ਫੜ ਕੇ, ਖੜਗ ਸਿੰਘ ਦੇ ਮਾਰਨ ਦੇ ਵਾਸਤੇ ਚਲਿਆ ਹੈ।। ੧੬੬੩।।

**ਅੜਿੱਲ।। ਅਤਿ ਪ੍ਰਚੰਡ ਬਲਵੰਡ ਬਹੁਰ ਮਿਲਿਕੈ ਭਟ ਧਾਏ।।**
**ਅਪਨੇ ਸ਼ਸਤ੍ਰ ਸੰਭਾਰਿ ਲੀਏ ਕਰਿ ਸੰਖ ਬਜਾਏ।।**
**ਦ੍ਵਾਦਸ ਭਾਨਨ ਤਾਨ ਕਮਾਨਨਿ ਬਾਨ ਚਲਾਏ।।**
**ਹੋ ਯੋ ਬਰਖੇ ਸਰ ਘੋਰ ਮਨੋ ਪਰਲੈ ਘਨ ਆਏ।। ੧੬੬੪।।**

ਅਰਥ - ਬਹੁਤ ਤੇਜ ਵਾਲੇ ਬਲਵਾਨ ਸੂਰਮੇ ਫਿਰ ਕੱਠੇ ਹੋਕੇ ਧਾਵਾ ਕਰਕੇ ਚੱਲੇ ਹਨ। ਜਿਨ੍ਹਾਂ ਨੇ ਹੱਥਾਂ ਵਿਚ ਆਪੋ ਆਪਣੇ ਸ਼ਸਤ੍ਰ ਫੜੇ ਹੋਏ ਹਨ ਅਤੇ ਸੰਖ ਵਜਾਉਂਦੇ ਹਨ। ਬਾਰਾਂ ਸੂਰਜਾਂ ਨੇ ਕਮਾਨਾਂ ਨੂੰ ਖਿੱਚ ਖਿੱਚ ਕੇ ਤੀਰ ਚਲਾ ਦਿੱਤੇ ਹਨ। ਤੀਰਾਂ ਦੀ ਵਰਖਾ ਹੋ ਰਹੀ ਹੈ ਇਉਂ ਲੱਗਦਾ ਹੈ ਕਿ ਪਰਲੈ ਕਾਲ ਦੇ ਬੱਦਲਾਂ ਨੇ ਮੋਹਲੇਧਾਰ ਬਾਰਸ਼ ਲਾ ਦਿੱਤੀ ਹੈ।। ੧੬੬੪।।

**ਦੋਹਰਾ।। ਬਾਨਨਿ ਸੋ ਬਾਨਨਿ ਕਟੇ ਕੋਪ ਤਕੇ ਜੁਗ ਨੈਨ।।**
**ਸ੍ਰੀ ਹਰਿ ਸੋ ਖੜਗੇਸ਼ ਤਬ ਰਿਸ ਕਰਿ ਬੋਲਯੋ ਬੈਨ।। ੧੬੬੫।।**

ਅਰਥ - ਆਪਣੇ ਤੀਰਾਂ ਨਾਲ ਵੈਰੀਆਂ ਦੇ ਤੀਰਾਂ ਨੂੰ ਕੱਟ ਦਿੱਤਾ ਹੈ. ਕ੍ਰੋਧ ਨਾਲ ਦੋਵੇਂ ਅੱਖਾਂ ਚੜ੍ਹੀਆਂ ਹੋਈਆਂ ਹਨ। ਖੜਗ ਸਿੰਘ ਇਸ ਤਰ੍ਹਾਂ ਨਾਲ ਕ੍ਰੋਧ ਕਰਕੇ, ਕ੍ਰਿਸ਼ਨ ਜੀ ਨੂੰ ਬਚਨ ਬੋਲਿਆ।। ੧੬੬੫।।

**ਸਵੈਯਾ।। ਕਿਉ ਰੇ ਗੁਮਾਨ ਕਰੈ ਘਨਸਯਾਮ ਅਬੈ ਰਨ ਤੇ ਪੁਨਿ ਤੋਹਿ ਭਜੈਹੋ।।**
**ਕਾਹੇ ਕੌ ਆਨ ਅਰਯੋ ਸੁਨ ਰੇ ਸਿਰ ਕੇਸਨਿ ਤੇ ਬਹੁਰੋ ਗਹਿ ਲੈਹੋ।।**
**ਐਰੇ ਅਹੀਰ ਅਧੀਰ ਡਰੈ ਨਹਿ ਤੋਕਹਿ ਜੀਵਤ ਜਾਨ ਨ ਦੈਹੋ।।**
**ਇੰਦ੍ਰ ਬਿਰੰਚ ਕੁਬੇਰ ਜਲਾਧਿਪ ਕੋ ਸਸਿ ਕੋ ਸਿਵ ਕੋ ਹਤ ਕੈਹੋ।। ੧੬੬੬।।**

ਅਰਥ - ਹੇ ਕਾਲੇ ਕ੍ਰਿਸ਼ਨ! ਤੂੰ ਹੰਕਾਰ ਨਾ ਕਰ, ਮੈਂ ਤੈਨੂੰ ਹੁਣੇ ਯੁੱਧ ਭੂਮੀ ਵਿਚੋਂ ਨਸਾ ਦਿਆਂਗਾ। ਸੁਣ, ਓਇ! ਤੂੰ ਕਿਉਂ ਮੇਰੇ ਨਾਲ ਆਣ ਅੜਿਆ ਹੈਂ? ਮੈਂ ਫਿਰ ਤੈਨੂੰ ਸਿਰ ਦੇ ਕੇਸਾਂ ਤੋਂ ਫੜ ਲਵਾਂਗਾ। ਓਇ ਗੁਆਲੇ! ਤੂੰ ਕਮਜ਼ੋਰ ਦਿਲ ਹੋ ਕੇ ਭੀ ਡਰਦਾ ਨਹੀਂ ਹੈਂ? ਤੈਨੂੰ ਮੈਂ ਹੁਣ ਜਿਉਂਦਾ ਨਹੀਂ ਜਾਣ ਦੇਵਾਂਗਾ। ਇੰਦ੍ਰ ਨੂੰ, ਬ੍ਰਹਮਾਂ ਨੂੰ, ਕੁਬੇਰ ਨੂੰ, ਵਰਨ ਨੂੰ, ਚੰਦ੍ਰਮਾਂ ਨੂੰ ਅਤੇ ਸ਼ਿਵਜੀ ਨੂੰ ਭੀ ਕਤਲ ਕਰ ਦੇਵਾਂਗਾ।। ੧੬੬੬।।

ਸਵੈਯਾ।। ਤਉ ਹੀ ਲਉ ਬੀਰ ਮਹੋਤ ਕਟਾ ਸਿੰਘ ਹੁਤੋ ਰਨ ਮੈ ਮਨ ਮੈ ਕੋਪ ਭਰਯੋ।।
ਕਰ ਮੈ ਕਰਵਾਰ ਲੈ ਧਾਇ ਚਲਯੋ ਕਬਿ ਸ੍ਯਾਮ ਕਹੈ ਨਹੀ ਨੈਕ ਡਰਯੋ।।
ਅਸ ਜੁੱਧ ਦੂਹੂੰ ਨ੍ਰਿਪ ਕੀਨ ਬਡੋ ਨ ਕੋਊ ਰਨ ਤੇ ਪਗ ਏਕ ਟਰਯੋ।।
ਖੜਗੇਸ਼ ਕ੍ਰਿਪਾਨ ਕੀ ਤਾਨ ਦਈ ਬਿਨੁ ਪ੍ਰਾਨ ਕਰਯੋ ਗਿਰ ਭੂਮ ਪਰਯੋ।।੧੬੬੭।।

ਅਰਥ – ਮਹੋਤਕਟ ਸਿੰਘ ਨਾਮ ਦਾ ਇਕ ਜੋਧਾ ਰਣਭੂਮੀ ਵਿਚ ਸੀ. ਓਨੇ ਚਿਰ ਤੱਕ ਉਸਦਾ ਮਨ ਕ੍ਰੋਧ ਨਾਲ ਭਰ ਗਿਆ। ਸਿਆਮ ਕਵਿ ਜੀ ਆਖਦੇ ਹਨ, ਉਹ ਹੱਥ ਵਿਚ ਤਲਵਾਰ ਲੈਕੇ ਚਲਿਆ ਹੈ, ਕਿਸੇ ਪਾਸੋਂ ਰੱਤੀ ਜਿੰਨਾਂ ਭੀ ਡਰਿਆ ਨਹੀਂ ਹੈ। ਦੋਹਾਂ ਰਾਜਿਆਂ ਨੇ ਬੜਾ ਭਾਰਾ ਤਲਵਾਰ-ਜੁੱਧ ਕੀਤਾ ਹੈ, ਦੋਹਾਂ ਵਿਚੋਂ ਕੋਈ ਭੀ ਇਕ ਕਦਮ ਪਿੱਛੇ ਨਹੀਂ ਹਟਿਆ ਹੈ। ਅੰਤ ਨੂੰ ਖੜਗ ਸਿੰਘ ਨੇ ਤਲਵਾਰ ਖਿੱਚ ਕੇ ਮਾਰ ਦਿੱਤੀ, ਜਿਸ ਨਾਲ ਪ੍ਰਾਣਾਂ ਤੋਂ ਬਿਨਾਂ ਹੋ ਕੇ ਧਰਤੀ ਉਤੇ ਡਿੱਗ ਪਿਆ ਹੈ।। ੧੬੬੭।।

ਸਵੈਯਾ।। ਦੇਖ ਦਸ਼ਾ ਤਿਹ ਸਿੰਘ ਬਚਿਤ੍ਰ ਸੁ ਠਾਢੋ ਹੁਤੋ ਰਿਸ ਕੈ ਵਹ ਧਾਯੋ।।
ਸ੍ਯਾਮ ਭਨੈ ਧਨੁ ਬਾਨਨ ਲੈ ਤਿਹ ਭੂਪਤ ਸਿਉ ਅਤਿ ਜੁੱਧ ਮਚਾਯੋ।।
ਸ੍ਰੀ ਖੜਗੇਸ਼ ਬਲੀ ਧਨ ਤਾਨ ਮਹਾ ਬਰ ਬਾਨ ਪ੍ਰਕੋਪ ਚਲਾਯੋ।।
ਲਾਗਿ ਗਯੋ ਤਿਹ ਕੇ ਉਰ ਮੈ ਸਰ ਘੂਮਿ ਗਿਰਿਓ ਧਰ ਇਉ ਅਰਿ ਘਾਯੋ।।੧੬੬੮।।

ਅਰਥ – ਉਥੇ ਇਕ ਬਚਿਤ੍ਰ ਸਿੰਘ ਸੂਰਮਾ ਖੜਾ ਹੋਇਆ ਸੀ, ਉਹ ਮਹੋਤਕਟ ਸਿੰਘ ਦੀ ਹਾਲਤ ਵੇਖਦਾ ਹੀ ਕ੍ਰੋਧ ਕਰਕੇ ਧਾਵਾ ਕਰਕੇ ਆ ਗਿਆ। ਸਿਆਮ ਕਵਿ ਜੀ ਆਖਦੇ ਹਨ, ਉਸਨੇ ਧਨੁੱਖ ਲੈ ਕੇ ਰਾਜੇ ਨਾਲ ਬੜਾ ਭਾਰਾ ਤੀਰਾਂ ਦਾ ਜੁੱਧ ਮਚਾਇਆ ਹੈ। ਸ੍ਰੀ ਖੜਗ ਸਿੰਘ ਜੋਧੇ ਨੇ ਭੀ ਧਨੁੱਖ ਨੂੰ ਖਿੱਚ ਕਰਕੇ, ਬੜੇ ਭਾਰੇ ਕ੍ਰੋਧ ਨਾਲ ਮਹਾਂ ਬਰਵੰਡ ਤੀਰ ਚਲਾ ਦਿੱਤਾ ਹੈ। ਤੀਰ ਉਸਦੇ ਕਲੇਜੇ ਵਿਚ ਲੱਗ ਗਿਆ ਹੈ, ਜਿਸ ਕਰਕੇ ਉਹ ਭੁਆਟਲੀ ਖਾ ਕੇ ਧਰਤੀ ਉਤੇ ਡਿੱਗ ਪਿਆ ਹੈ, ਇਸ ਤਰ੍ਹਾਂ ਵੈਰੀ ਨੂੰ ਮਾਰ ਲਿਆ ਹੈ।। ੧੬੬੮।।

ਚੌਪਈ।। ਤਬ ਅਜੀਤ ਸਿੰਘ ਆਪ ਹੀ ਧਾਯੋ।। ਧਨਖਬਾਨ ਲੈ ਰਨ ਮਧਿ ਆਯੋ।।
ਭੂਪਤਿ ਕੋ ਤਿਨ ਬਚਨ ਸੁਨਾਯੋ।। ਤੋ ਬਧ ਹਿਤ ਸਿਵ ਮੁਹਿ ਉਪਜਾਯੋ।।੧੬੬੯।।

ਅਰਥ – ਫਿਰ ਅਜੀਤ ਸਿੰਘ ਹੱਥ ਵਿਚ ਧਨੁੱਖ ਬਾਣ ਲੈਕੇ ਯੁੱਧ-ਭੂਮੀ ਵਿਚ ਆਇਆ ਤੇ ਧਾਵਾ ਬੋਲ ਦਿੱਤਾ। ਉਸਨੇ ਰਾਜੇ ਨੂੰ ਇਹ ਬਚਨ ਸੁਣਾਇਆ – "ਤੈਨੂੰ ਮਾਰਣ ਵਾਸਤੇ ਹੀ ਸ਼ਿਵਜੀ ਨੇ ਮੈਨੂੰ ਪੈਦਾ ਕੀਤਾ ਹੈ"।। ੧੬੬੯।।

ਅਜੀਤ ਸਿੰਘ ਯੌਂ ਬਚਨ ਉਚਾਰਯੋ।। ਖੜਗ ਸਿੰਘ ਰਨ ਮਾਹਿ ਹਕਾਰਯੋ।।

***************************************************************
ਨ੍ਰਿਪ ਏ ਬੈਨ ਸੁਨਤ ਨਹੀ ਡਰਜੋ ।। ਮਹਾਂਬੀਰ ਪਗੁ ਆਗੈ ਧਰਜੋ ।। ੧੬੭੦ ।।

ਅਰਥ - ਅਜੀਤ ਸਿੰਘ ਨੇ ਇਸ ਤਰ੍ਹਾਂ ਦੇ ਬਚਨ ਉਚਾਰੇ ਅਤੇ ਖੜਗ ਸਿੰਘ ਨੂੰ ਰਣ ਵਿਚ ਵੰਗਾਰਿਆ। ਰਾਜਾ ਇਨ੍ਹਾਂ ਬਚਨਾਂ ਨੂੰ ਸੁਣ ਕੇ ਡਰਿਆ ਨਹੀਂ ਹੈ, ਸਗੋਂ ਉਸ ਮਹਾਂ ਬਲਵਾਨ ਯੋਧੇ ਨੇ ਪੈਰ ਅੱਗੇ ਹੀ ਧਰਿਆ ਹੈ।। ੧੬੭੦।।

ਚੌਪਈ ।। ਅਜਿਤ ਸਿੰਘ ਰੱਛਾ ਹਿਤ ਧਾਏ ।। ਗਜਾਰਹ ਰੁਦ੍ਰ ਭਾਨ ਸਭ ਆਏ ।।
ਇੰਦ੍ਰ ਕਿਸ਼ਨ ਜਮ ਬਸੁ ਰਿਸ ਭਰੇ ।। ਬਰਨ ਕੁਬੇਰ ਘੇਰ ਸਭ ਖਰੇ ।। ੧੬੭੧ ।।

ਅਰਥ - ਅਜੀਤ ਸਿੰਘ ਦੀ ਰਖਸ਼ਾ ਵਾਸਤੇ ਯਾਰਾਂ ਰੁਦ੍ਰਾਂ ਤੇ ਸਾਰੇ ਸੂਰਜ ਭੀ ਆਏ ਹਨ। ਇੰਦ੍ਰ, ਕ੍ਰਿਸ਼ਨ, ਜਮ ਤੇ ਕ੍ਰੋਧ ਦੇ ਭਰੇ ਅੱਠ ਬਸੂ, ਬਰਨ ਤੇ ਕੁਬੇਰ ਆਦਿਕ ਸਾਰੇ ਹੀ ਰਾਜੇ ਖੜਗ ਸਿੰਘ ਨੂੰ ਘੇਰ ਖਲੋਤੇ ਹਨ।। ੧੬੭੧।।

ਸਵੈਯਾ ।। ਸਿੰਘ ਅਜੀਤ ਜਬੈ ਖੜਗੇਸ਼ ਸੋ ਸਜਾਮ ਕਹੈ ਅਤਿ ਜੁੱਧੁ ਮਚਾਯੋ ।।
ਸੰਗ ਸ਼ਿਵਾਦਿਕ ਸੂਰ ਜਿਤੇ ਅਰਿ ਮਾਰਨ ਕੋ ਤਿਹ ਹਾਥ ਉਚਾਯੋ ।।
ਬਾਨ ਚਲੇ ਅਤਿ ਹੀ ਰਨ ਮੈ ਨ੍ਰਿਪ ਕਾਟਿ ਸਭੈ ਮਨ ਰੋਸਿ ਤਚਾਯੋ ।।
ਲੈ ਧਨੁ ਬਾਨ ਮਹਾ ਬਲਵਾਨ ਹਨਜੋ ਭਟ ਕੋ ਕਿਨਹੂੰ ਨ ਬਚਾਯੋ ।। ੧੬੭੨ ।।

ਅਰਥ - ਸਿਆਮ ਕਵਿ ਜੀ ਆਖਦੇ ਹਨ, ਜਦ ਅਜੀਤ ਸਿੰਘ ਨੇ ਖੜਗ ਸਿੰਘ ਨਾਲ ਬੜਾ ਭਾਰਾ ਜੁੱਧ ਮਚਾਇਆ। ਜਿਸਦੇ ਨਾਲ ਸ਼ਿਵਜੀ ਤੇ ਸੂਰਜ ਆਦਿਕ ਜੋਧੇ ਸਨ, ਉਨ੍ਹਾਂ ਨੇ ਵੈਰੀ ਨੂੰ ਮਾਰਣ ਦੇ ਵਾਸਤੇ ਹੱਥ ਚੁੱਕਿਆ ਹੈ। ਰਣਭੂਮੀ ਵਿਚ ਬੜੇ ਹੀ ਤੀਰ ਚਲਦੇ ਹਨ, ਰਾਜੇ ਦੇ ਮਨ ਦੇ ਰੋਸ ਨੇ ਮੂੰਹ ਨੂੰ ਲਾਲੋ ਲਾਲ ਕੀਤਾ ਹੋਇਆ ਹੈ, ਅਤੇ ਉਹ ਵੈਰੀ ਦੇ ਸਾਰੇ ਤੀਰਾਂ ਨੂੰ ਕੱਟੀ ਜਾਂਦਾ ਹੈ। ਉਸ ਮਹਾਂ ਬਲਵਾਨ ਨੇ ਧਨੁੱਖ ਲੈ ਕੇ, ਜਿਸਨੂੰ ਤੀਰ ਮਾਰਿਆ ਹੈ, ਉਸ ਸੂਰਮੇ ਨੂੰ ਕਿਸੇ ਨੇ ਭੀ ਬਚਾਇਆ ਨਹੀਂ ਹੈ।। ੧੬੭੨।।

ਚੌਪਈ ।। ਜਬ ਅਜੀਤ ਸਿੰਘ ਮਾਰ ਗਿਰਾਜੋ ।। ਸੁਭਟਨ ਮਨ ਭਟਕਿਓ ਡਰ ਪਾਜੋ ।।
ਬਹੁਰੋ ਭੂਪਤ ਖੜਗ ਸੰਭਾਰਜੋ।। ਚਕ੍ਰਤ ਭੇ ਸਭਹੂ ਬਲ ਹਾਰਜੋ।। ੧੬੭੩।।

ਅਰਥ - ਜਦ ਅਜੀਤ ਸਿੰਘ ਨੂੰ ਮਾਰ ਕੇ ਡੇਗ ਦਿੱਤਾ, ਤਦ ਸਾਰੇ ਜੋਧਿਆਂ ਦੇ ਮਨ ਨੂੰ ਸ਼ੱਕ ਪੈ ਗਿਆ ਤੇ ਡਰ ਪੈਦਾ ਹੋ ਗਿਆ ਹੈ। ਫੇਰ ਰਾਜੇ ਨੇ ਖੰਡਾ ਫੜ ਲਿਆ ਤਾਂ ਸਾਰੇ ਹੀ ਹੈਰਾਨ ਜਹੇ ਹੋ ਗਏ ਤੇ ਸਭਨਾਂ ਦਾ ਬਲ ਹਾਰ ਗਿਆ ਹੈ।। ੧੬੭੩।।

ਤਬ ਹਰਿ ਹਰਿ ਬਿਧ ਮੰਤ੍ਰ ਬਿਚਾਰਜੋ ।। ਮਰੈ ਨ ਜਰੈ ਅਗਨ ਤੇ ਜਾਰਜੋ ।।
ਤਾ ਤੇ ਜਤਨ ਕਛੂ ਅਬ ਕੀਜੈ ।। ਯਾ ਤੇ ਮਾਰ ਭੂਪ ਇਹ ਲੀਜੈ ।। ੧੬੭੪ ।।

ਅਰਥ - ਤਦ ਵਿਸ਼ਨੂੰ, ਸ਼ਿਵਜੀ ਤੇ ਬ੍ਰਹਮਾਂ ਨੇ ਸਲਾਹ ਵਿਚਾਰੀ, ਕਿ ਇਹ ਨਾ ਮਰਦਾ ਹੈ ਤੇ ਨਾ ਹੀ ਅੱਗ ਵਿਚ ਸਾੜਿਆਂ ਸੜਦਾ ਹੈ। ਇਸ ਵਾਸਤੇ ਹੁਣ ਕੁਝ ਹੋਰ ਯਤਨ ਕਰਨਾ ਚਾਹੀਦਾ ਹੈ, ਜਿਸ ਕਰਕੇ ਇਸ ਰਾਜੇ ਨੂੰ ਮਾਰ ਲਿਆ ਜਾਵੇ।। ੧੬੭੪।।

**ਬ੍ਰਹਮੇ ਕਹਯੋ ਸੁ ਇਹ ਬਿਧ ਕੀਜੈ।। ਮੋਹਿਤ ਹੈ ਮਨ ਤਬ ਬਲ ਛੀਜੈ।।**
**ਜਬ ਇਹ ਭੂਪ ਗਿਰਿਓ ਲਖਿ ਲਈਯੈ।। ਤਬ ਇਹ ਜਮ ਕੇ ਧਾਮ ਪਠਈਯੈ।। ੧੬੭੫।।**

ਅਰਥ - ਬ੍ਰਹਮਾਂ ਨੇ ਕਿਹਾ ਕੋਈ ਅਜਿਹਾ ਯਤਨ ਕਰੀਏ, ਜਿਸ ਨਾਲ ਇਸ ਦਾ ਮਨ ਮੋਹਿਤ ਹੋ ਜਾਵੇ, ਇਸ ਨਾਲ ਇਸ ਦੀ ਤਾਕਤ ਘਟ ਜਾਵੇਗੀ। ਜਦ ਇਸ ਰਾਜੇ ਨੂੰ ਅਚਰਣ ਤੋਂ ਡਿੱਗਿਆ ਹੋਇਆ ਜਾਣ ਲਈਏ ਤਦੋਂ ਹੀ ਸਿਰ ਵੱਢ ਕੇ ਇਸਨੂੰ ਜਮਪੁਰੀ ਭੇਜ ਦੇਈਏ।। ੧੬੭੫।।

**ਚੌਪਈ।। ਪੁਨ ਅੱਛ੍ਰਨ ਆਇਸ ਦੀਜੈ।। ਜਾ ਸੋ ਨ੍ਰਿਪ ਰੀਝੈ ਸੋਈ ਕੀਜੈ।।**
**ਕਉਤਕ ਹੇਰ ਭੂਪ ਜਬ ਲੈਹੈ।। ਘਟ ਜੈਹੈ ਬਲ ਮਨ ਦ੍ਰਵਿ ਜੈਹੈ।। ੧੬੭੬।।**

ਅਰਥ - ਹੁਣ ਫੇਰ ਅਪੱਛਰਾਂ ਨੂੰ ਆਗਿਆ ਦਿਓ, ਜਿਸ ਨਾਲ ਰਾਜਾ ਪ੍ਰਸੰਨ ਹੋਵੇ, ਓਹੀ ਯਤਨ ਕਰਨਾ ਚਾਹੀਦਾ ਹੈ। ਜਦ ਰਾਜਾ ਉਨ੍ਹਾਂ ਦਾ ਤਮਾਸ਼ਾ ਵੇਖ ਲਵੇਗਾ, ਤਦ ਇਸਦਾ ਮਨ ਦ੍ਰਵੀ ਹੋ ਜਾਏਗਾ ਤੇ ਜ਼ੋਰ ਘਟ ਜਾਏਗਾ।। ੧੬੭੬।।

**ਦੋਹਰਾ।। ਕਮਲ ਜਯੋ ਹਰਿ ਸਿਉ ਕਹਯੋ ਸੁਨੀ ਬਾਤ ਸੁਰਰਾਜ।।**
**ਨਭਿ ਨਿਹਾਰ ਬਾਸਵ ਕਹਯੋ ਕਰਹੁ ਨ੍ਰਿਤ ਸੁਰਰਾਜ।। ੧੬੭੭।।**

ਪਦ ਅਰਥ - ਕਮਲਜ= ਕਮਲ ਦਾ ਪੁੱਤ੍ਰ ਬ੍ਰਹਮਾ।। ਸੁਰਰਾਜ=ਇੰਦ੍ਰ।। ਬਾਸਵ=ਕ੍ਰਿਸ਼ਨ। ੨ ਇੰਦ੍ਰ।।

ਅਰਥ - ਕ੍ਰਿਸ਼ਨ ਜੀ ਨੂੰ ਬ੍ਰਹਮਾਂ ਨੇ ਇਸ ਤਰ੍ਹਾਂ ਆਖਿਆ ਇੰਦ੍ਰ ਨੇ ਇਹ ਗੱਲ ਸੁਣੀ। ਅਕਾਸ਼ ਵੱਲੇ ਵੇਖ ਕੇ ਕ੍ਰਿਸ਼ਨ ਜੀ ਨੇ ਆਖਿਆ - 'ਹੇ ਦੇਵਤਿਆਂ ਦੇ ਰਾਜੇ ! ਨਾਚ ਕਰਾਓ'।। ੧੬੭੭।।

**ਸਵੈਯਾ।। ਉਤ ਦੇਵਬਧੂ ਮਿਲਿ ਨ੍ਰਿਤ ਕਰੈ ਇਤ ਸੂਰ ਸਭੈ ਮਿਲ ਜੁੱਧੁ ਮਚਾਯੋ।।**
**ਕਿੰਨਰ ਗੰਧ੍ਰਬ ਗਾਵਤ ਹੈ ਉਤ ਮਾਰੂ ਬਜੈ ਰਨ ਮੰਗਲ ਗਾਯੋ।।**
**ਕਉਤਕ ਦੇਖਿ ਬਡੈ ਤਿਨ ਕੋ ਇਹ ਭੂਪਤਿ ਕੋ ਮਨ ਤਉ ਬਿਰਮਾਯੋ।।**
**ਕਾਨ੍ਹ ਅਚਾਨ ਲਯੋ ਧਨ ਤਾਨ ਸੁ ਬਾਨ ਮਹਾਂ ਨ੍ਰਿਪ ਕੋ ਤਨ ਲਾਯੋ।। ੧੬੭੮।।**

ਅਰਥ - ਉਧਰ ਦੇਵ ਇਸਤ੍ਰੀਆਂ ਮਿਲ ਕੇ ਨਾਚ ਕਰਦੀਆਂ ਹਨ ਅਤੇ ਇਧਰ ਸਾਰੇ ਸੂਰਮਿਆਂ ਨੇ ਇਕੱਠੇ ਹੋ ਕੇ ਯੁੱਧ ਮਚਾਇਆ ਹੈ। ਇਧਰ ਕਿੰਨਰ ਤੇ ਗੰਧਰਬ ਗਾਉਂਦੇ ਹਨ ਅਤੇ ਉਧਰ ਮਾਰੂ ਵਾਜਾ ਵੱਜਦਾ ਹੈ ਤੇ ਰਣ ਵਿਚ ਮੰਗਲ ਦੇ ਗੀਤ ਗਾਉਂਦਾ ਹੈ। ਉਨ੍ਹਾਂ ਦਾ ਇਹ ਬੜਾ ਸੁੰਦਰ ਨਜ਼ਾਰਾ ਵੇਖ ਕੇ ਰਾਜੇ ਦਾ

************************************************************
ਮਨ ਲੁਭਾਇਮਾਨ ਹੋ ਗਿਆ ਹੈ। ਉਸ ਵੇਲੇ ਕ੍ਰਿਸ਼ਨ ਨੇ ਅਚਾਨਕ ਹੀ ਧਨੁੱਖ ਫੜ ਲਿਆ ਹੈ ਅਤੇ ਉਸਨੇ ਖਿੱਚ ਕੇ ਬੜਾ ਭਾਰਾ ਤੀਰ ਰਾਜੇ ਦੇ ਸਰੀਰ ਵਿਚ ਲਾ ਦਿੱਤਾ ਹੈ।। ੧੬੭੮।।

ਸਵੈਯਾ।। ਲਾਗਤ ਹੀ ਸਰ ਮੋਹਿਤ ਭਯੋ ਤੇਊ ਤੀਰਨ ਸੋ ਬਰਬੀਰ ਸੰਘਾਰੇ।।
ਗਯਾਰਹ ਰੁਦ੍ਰਨਿ ਕੇ ਅਗ ਨੰਗਨ ਮਾਰ ਲਏ ਹਰਿ ਲੋਕ ਸਿਧਾਰੇ।।
ਦ੍ਵਾਦਸ ਭਾਨ ਜਲਾਧਿਪ ਅਉ ਸਸਿ ਇੰਦ੍ਰ ਕੁਬੇਰ ਕੇ ਅੰਗ ਪ੍ਰਹਾਰੇ।।
ਅਉਰ ਜਿਤੇ ਭਟ ਠਾਢੇ ਰਹੇ ਕਬਿ ਸਯਾਮ ਕਹੈ ਬਿਪਤੇ ਕਰਿ ਡਾਰੇ।। ੧੬੭੯।।

ਪਦ ਅਰਥ - ਬਿਪਤੇ=ਪਤੇ ਤੋਂ ਹੀਣੇ, ਲਾਪਤਾ।।

ਅਰਥ - ਤੀਰ ਦੇ ਵਜਦਿਆਂ ਹੀ ਉਹ ਬੇਸੁਧ ਹੋ ਗਿਆ, ਪਰ ਫਿਰ ਉਸਨੇ ਤੀਰਾਂ ਦੇ ਨਾਲ ਬੜੇ ਵੱਡੇ ਵੱਡੇ ਜੋਧੇ ਮਾਰ ਦਿੱਤੇ ਹਨ। ਯਾਰਾਂ ਰੁਦ੍ਰਾਂ ਦੇ ਅਗਿਣਤ ਹੀ ਗਨ ਮਾਰ ਲਏ ਹਨ, ਜੋ ਸ਼ਿਵ ਲੋਕ ਨੂੰ ਚਲੇ ਗਏ ਹਨ। ਬਾਰਾਂ ਸੂਰਜਾਂ, ਵਰਨ ਦੇਵਤੇ, ਚੰਦ੍ਰਮਾਂ, ਇੰਦ੍ਰ ਤੇ ਕੁਬੇਰ ਦੇ ਅੰਗ ਕੱਟ ਸੁੱਟੇ ਹਨ। ਹੋਰ ਜਿੰਨੇ ਭੀ ਸੂਰਮੇ ਖੜੇ ਹੋ ਰਹੇ ਸਨ, ਸਿਆਮ ਕਵਿ ਜੀ ਆਖਦੇ ਹਨ, ਉਹ ਸਾਰੇ ਹੀ ਲਾਪਤਾ ਕਰਕੇ ਸੁੱਟ ਦਿਤੇ ਹਨ।। ੧੬੭੯।।

ਸਕ੍ਰ ਕੋ ਸਾਠ ਲਗਾਵਤ ਭਯੋ ਸਰ ਦ੍ਵੈ ਸਤਿ ਕਾਨ ਕੇ ਗਾਤ ਲਗਾਏ।।
ਚਉਸਠਿ ਬਾਨ ਹਨੇ ਜਮ ਕੋ ਰਵਿ ਦ੍ਵਾਦਸ ਦ੍ਵਾਦਸ ਕੇ ਸੰਗ ਘਾਏ।।
ਸੋਮ ਕੋ ਸਉ ਸਤਿ ਰੁਦ੍ਰ ਕੋ ਚਾਰ ਲਗਾਵਤ ਭਯੋ ਕਬਿ ਸਯਾਮ ਸੁਨਾਏ।।
ਸ੍ਰੋਨ ਭਰੇ ਸਭ ਕੇ ਪਟ ਮਾਨਹੁ ਚਾਚਰ ਖੇਲ ਅਬੈ ਭਟ ਆਏ।।੧੬੮੦।।

ਪਦ ਅਰਥ - ਸਕ੍ਰ=ਇੰਦ੍ਰ।। ਦ੍ਵੈ ਸਤਿ= ਦੋ ਸੌ।। ਸੋਮ=ਚੰਦ੍ਰਮਾਂ।। ਰੁਦ੍ਰ=ਸ਼ਿਵਜੀ।।

ਅਰਥ - ਇੰਦ੍ਰ ਨੂੰ ਸੱਠ ਤੀਰ ਮਾਰੇ ਹਨ, ਕ੍ਰਿਸ਼ਨ ਦੇ ਸਰੀਰ ਵਿਚ ਦੋ ਸੌ ਤੀਰ ਮਾਰੇ ਹਨ। ਜਮ ਨੂੰ ਚੌਹਠ ਤੀਰ ਮਾਰੇ ਹਨ ਤੇ ਬਾਰਾਂ ਤੀਰਾਂ ਨਾਲ ਬਾਰਾਂ ਸੂਰਜਾਂ ਨੂੰ ਜ਼ਖਮੀ ਕੀਤਾ ਹੈ। ਚੰਦ੍ਰਮਾਂ ਨੂੰ ਸੌ ਤੇ ਸ਼ਿਵਜੀ ਨੂੰ ਚਾਰ ਸੌ ਤੀਰ ਮਾਰੇ ਹਨ, ਸਿਆਮ ਕਵਿ ਆਖਦਾ ਹੈ, ਸਾਰਿਆਂ ਦੇ ਕਪੜੇ ਲਹੂ ਨਾਲ ਇਸ ਤਰ੍ਹਾਂ ਭਰੇ ਹੋਏ ਹਨ, ਮਾਨੋਂ ਇਹ ਸੂਰਮੇ ਹੁਣੇ ਹੀ ਹੋਲੀ ਖੇਡ ਕੇ ਆਏ ਹਨ।। ੧੬੮੦।।

ਚੌਪਈ।। ਅਉਰ ਸੁਭਟ ਬਹੁਤੇ ਤਿਹ ਮਾਰੇ।। ਜੂਝ ਪਰੇ ਜਮ ਧਾਮ ਸਿਧਾਰੇ।।
ਤਬ ਨ੍ਰਿਪ ਪੈ ਬ੍ਰਹਮਾ ਚਲਿ ਆਯੋ।। ਸਯਾਮ ਭਨੈ ਯਹ ਬੈਨ ਸੁਨਾਯੋ।। ੧੬੮੧।।

ਅਰਥ - ਉਸਨੇ ਬਹੁਤ ਸਾਰੇ ਸੂਰਮੇ ਖਤਮ ਕਰ ਦਿੱਤੇ, ਜੋ ਵੀ ਉਸ ਨਾਲ ਲੜਿਆ, ਉਸਨੂੰ ਮਾਰ ਦਿੱਤਾ ਹੈ। ਤਾਂ ਬ੍ਰਹਮਾਂ ਚੱਲਕੇ ਰਾਜੇ ਦੇ ਕੋਲ ਆਇਆ ਸਿਆਮ ਕਵਿ ਜੀ ਆਖਦੇ ਹਨ,

****************************************************************

ਕਿ ਉਸਨੂੰ ਇਹ ਬਚਨ ਕਹਿ ਸੁਣਾਇਆ।। ੧੬੯੧।।

**ਕਹਜੋ ਸੁ ਕਿਉ ਇਨ ਕਉ ਰਨ ਮਾਰੈ।। ਬ੍ਰਿਥਾ ਕੋਪ ਕੈ ਕਿਉ ਸਰ ਡਾਰੈ।।**
**ਤਾ ਤੇ ਇਹੈ ਕਾਜ ਅਬ ਕੀਜੈ।। ਦੇਹ ਸਹਿਤ ਨਭਿ ਮਾਰਗ ਲੀਜੈ।। ੧੬੯੨।।**

ਅਰਥ – ਉਸਨੂੰ ਬ੍ਰਹਮਾਂ ਨੇ ਕਿਹਾ – ਰਾਜਨ! ਤੂੰ ਇਨ੍ਹਾਂ ਨੂੰ ਜੁੱਧ ਵਿਚ ਕਿਉਂ ਮਾਰਦਾ ਹੈਂ? ਬਿਅਰਥ ਹੀ ਕ੍ਰੋਧ ਕਰਕੇ, ਤੀਰ ਕਿਉਂ ਛੱਡਦਾ ਹੈਂ? ਇਸ ਵਾਸਤੇ ਹੁਣ ਇਹ ਕੰਮ ਕਰ, ਕਿ ਦੇਹ ਦੇ ਸਹਿਤ ਹੀ ਸੁਰਗ ਦਾ ਰਾਹ ਫੜ ਲੈ।। ੧੬੯੨।।

**ਜੁੱਧ ਕਥਾ ਨਹੀ ਰਿਦੈ ਚਿਤਾਰੋ।। ਅਪਨੋ ਅਗਲੋ ਕਾਜ ਸਵਾਰੋ।।**
**ਤਾ ਤੇ ਅਬ ਬਿਲੰਬ ਨਹੀ ਕੀਜੈ।। ਮੇਰੋ ਕਹਜੋ ਮਾਨ ਕੈ ਲੀਜੈ।। ੧੬੯੩।।**

ਅਰਥ – ਜੁੱਧ ਦੀ ਵਾਰਤਾ ਨੂੰ ਦਿਲ ਵਿਚ ਨਾ ਵਿਚਾਰੋ, ਅਤੇ ਆਪਣੇ ਅਗਲੇ ਲੋਕ ਦੇ ਕੰਮ ਨੂੰ ਸਵਾਰ ਲਵੋ। ਇਸ ਵਾਸਤੇ ਦੇਰੀ ਨਾ ਕਰੋ, ਅਤੇ ਮੇਰੇ ਕਹੇ ਬਚਨ ਨੂੰ ਮਨ ਕਰਕੇ ਮੰਨ ਲਵੋ।। ੧੬੯੩।।

**ਸਵੈਯਾ।। ਇੰਦ੍ਰ ਕੇ ਧਾਮ ਚਲੋ ਬਲਵਾਨ ਸੁਜਾਨ ਸੁਨੋ ਅਬ ਢੀਲ ਨ ਕੀਜੈ।।**
**ਦੇਵ ਬਧੂ ਜੋਊ ਚਾਹਤ ਹੈ ਤਿਹ ਕੋ ਮਿਲੀਐ ਮਿਲ ਕੈ ਸੁਖ ਲੀਜੈ।।**
**ਤੇਰੋ ਮਨੋਰਥ ਪੂਰਨ ਹੋਤ ਹੈ ਨਾਮ ਕਹਿਓ ਨ੍ਰਿਪ ਅੰਮ੍ਰਿਤ ਪੀਜੈ।।**
**ਰਾਜਨ ਰਾਜ ਸਮਾਜ ਤਜੋ ਇਨ ਬੀਰਨ ਕੋ ਨ ਬ੍ਰਿਥਾ ਦੁਖੁ ਦੀਜੈ।। ੧੬੯੪।।**

ਅਰਥ – ਹੇ ਬਲਵਾਨ! ਹੁਣ ਇੰਦ੍ਰ ਦੇ ਘਰ ਚਲੋ, ਹੇ ਸੁਜਾਨ! ਸੁਣੋ, ਹੁਣ ਦੇਰੀ ਨਾ ਕਰੋ। ਜੋ ਵੀ ਦੇਵ-ਇਸਤ੍ਰੀ ਤੁਹਾਨੂੰ ਚੰਗੀ ਲੱਗੇ ਉਹ ਲੈ ਲਵੋ, ਆਪ ਵੀ ਖੁਸ਼ ਰਹੋ ਅਤੇ ਉਸਨੂੰ ਵੀ ਖੁਸ਼ ਕਰੋ। ਤੁਹਾਡੇ ਮਨੋਰਥ ਪੂਰੇ ਹੁੰਦੇ ਹਨ, ਮੇਰਾ ਕਿਹਾ ਮੰਨਕੇ ਅੰਮ੍ਰਿਤ ਪੀ ਲਵੋ। ਰਾਜਨ! ਰਾਜ ਸਮਾਜ ਨੂੰ ਛੱਡ ਦੇਵੋ, ਇਨ੍ਹਾਂ ਸੂਰਮਿਆਂ ਨੂੰ ਬਿਅਰਥ ਦੁਖ ਨਾ ਦੇਵੋ।। ੧੬੯੪।।

**ਦੋਹਰਾ।। ਯੋ ਸੁਨਿ ਬਤੀਯਾ ਬ੍ਰਹਮ ਕੀ ਭੂਪ ਸ਼ਤ੍ਰ ਦੁਖ ਦੈਨ।।**
**ਅਤਿ ਚਿਤ ਹਰਖ ਬਢਾਇਕੈ ਬੋਲਯੋ ਬਿਧਿ ਸੋ ਬੈਨ।। ੧੬੯੫।।**

ਅਰਥ – ਬ੍ਰਹਮਾਂ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਜੋ ਵੈਰੀਆਂ ਨੂੰ ਦੁਖ ਦੇਣ ਵਾਲਾ ਰਾਜਾ ਹੈ, ਉਹ ਚਿਤ ਵਿਚ ਬੜੀ ਭਾਰੀ ਖੁਸ਼ੀ ਨੂੰ ਪੈਦਾ ਕਰਕੇ, ਬ੍ਰਹਮਾਂ ਨੂੰ ਏਹ ਬਚਨ ਬੋਲਿਆ।। ੧੬੯੫।।

**ਚੌਪਈ।। ਯੌਂ ਬ੍ਰਹਮਾ ਸੋ ਬੈਨ ਸੁਨਾਯੋ।। ਤੋ ਸਿਉ ਕਹੋ ਜੁ ਮਨ ਮੈ ਆਯੋ।।**
**ਮੋ ਸੋ ਬੀਰ ਸਸਤ੍ਰ ਜਬ ਧਰੈ।। ਕਹੋ ਬਿਸ਼ਨ ਬਿਨ ਕਾ ਸੋ ਲਰੈ।। ੧੬੯੬।।**

*******************************************************************

ਅਰਥ – ਬ੍ਰਹਮਾਂ ਨੂੰ ਇਸ ਤਰ੍ਹਾਂ ਦਾ ਬਚਨ ਸੁਣਾਇਆ – "ਜੋ ਮੇਰੇ ਮਨ ਵਿਚ ਵਿਚਾਰ ਆਇਆ ਹੈ, ਉਹ ਤੈਨੂੰ ਕਹਿੰਦਾ ਹਾਂ। ਜਦ ਮੇਰੇ ਵਰਗਾ ਸੂਰਮਾ ਸ਼ਸਤ੍ਰ ਧਾਰਣ ਕਰੇਗਾ ਤਾਂ ਉਹ ਵਿਸ਼ਨੂੰ ਤੋਂ ਬਿਨਾਂ ਹੋਰ ਕਿਸ ਨਾਲ ਜੁੱਧ ਕਰੇਗਾ ?।। ੧੬੮੬।।

**ਦੋਹਰਾ।। ਤੁਮ ਸਭ ਜਾਨਤ ਬਿਸ੍ਵ ਕਰ ਖੜਗ ਸਿੰਘ ਮੋਹਿ ਨਾਉ।।**
**ਲਾਜ ਆਪਨੇ ਨਾਉ ਕੀ ਕਹੋ ਕਹਾ ਭਜ ਜਾਉ।। ੧੬੮੭।।**

ਅਰਥ – ਹੇ ਸਾਰੀ ਰਚਨਾਂ ਦੇ ਕਰਨ ਵਾਲੇ ! ਤੁਸੀਂ ਸਭ ਕੁਝ ਜਾਣਦੇ ਹੋ, ਮੇਰਾ ਨਾਮ ਖੜਗ ਸਿੰਘ ਹੈ। ਮੈਨੂੰ ਆਪਣੇ ਨਾਮ ਦੀ ਸ਼ਰਮ ਹੈ, ਦੱਸੋ ਹੁਣ ਮੈਂ ਕਿਥੇ ਭੱਜ ਜਾਵਾਂ ?।। ੧੬੮੭।।

**ਸਵੈਯਾ।। ਚਤੁਰਾਨਨ ਮੋ ਬਤੀਯਾ ਸੁਨਿ ਲੈ ਚਿਤ ਦੈ ਦੁਹ ਸ੍ਰਉਨਨ ਮੈ ਧਰੀਯੈ।।**
**ਉਪਮਾ ਕੋ ਜਬੈ ਉਮਗੈ ਮਨ ਤਉ ਉਪਮਾ ਭਗਵਾਨ ਹੀ ਕੀ ਕਰੀਯੈ।।**
**ਪਰੀਏ ਨਹੀ ਆਨ ਕੇ ਪਾਇਨ ਪੈ ਹਰਿ ਕੇ ਗੁਰ ਕੇ ਦਿਜ ਕੇ ਪਰੀਯੈ।।**
**ਜਿਹ ਕੋ ਜੁਗ ਚਾਰ ਮੈ ਨਾਉ ਜਪੈ ਤਿਹ ਸੋ ਲਰੀਏ ਮਰੀਏ ਤਰੀਯੈ।।੧੬੮੮।।**

ਅਰਥ – ਹੇ ਬ੍ਰਹਮਾ! ਮੇਰੀ ਗਲ ਮੰਨ ਕੇ ਕੰਨਾਂ ਨਾਲ ਸੁਣੋ ਕਿ ਜਦੋਂ ਮਨ ਕਿਸੇ ਦੀ ਉਪਮਾਂ ਕਰਨ ਨੂੰ ਉੱਛਲੇ, ਤਦ ਮਨ ਵਿਚ ਭਗਵਾਨ ਦੀ ਹੀ ਉਪਮਾਂ ਕਰਨੀ ਚਾਹੀਦੀ ਹੈ। ਹੋਰ ਕਿਸੇ ਦੇ ਭੀ ਚਰਨੀਂ ਨਹੀਂ ਪੈਣਾ ਚਾਹੀਦਾ, ਹਰੀ ਦੇ, ਗੁਰੂ ਦੇ ਤੇ ਬ੍ਰਾਹਮਣ ਦੇ ਹੀ ਚਰਨੀਂ ਪੈਣਾ ਚਾਹੀਦਾ ਹੈ। ਚੌਂਹ ਜੁੱਗਾਂ ਵਿਚ ਜਿਸ ਦਾ ਲੋਕ ਨਾਮ ਜਪਦੇ ਹਨ ਉਸ ਨਾਲ ਲੜ ਕੇ ਸੰਸਾਰ ਸਾਗਰ ਤੋਂ ਪਾਰ ਲੰਘ ਜਾਈਦਾ ਹੈ।। ੧੬੮੮।।

**ਜਾ ਸਨਕਾਦਿਕ ਸ਼ੇਸ਼ ਤੇ ਆਦਿਕ ਖੋਜਤ ਹੈ ਕਛੁ ਅੰਤਿ ਨ ਪਾਯੋ।।**
**ਚਉਦਹ ਲੋਕਨ ਬੀਚ ਸਦਾ ਸੁਕ ਬਜਾਸ ਮਹਾ ਕਬਿ ਸਜਾਮ ਸੁ ਗਾਯੋ।।**
**ਜਾਹੀ ਕੇ ਨਾਮ ਪ੍ਰਤਾਪ ਹੂ ਤੇ ਧ੍ਰੂਅ ਸੋ ਪ੍ਰਹਲਾਦ ਅਛੈ ਪਦ ਪਾਯੋ।।**
**ਸੋ ਅਬ ਮੋ ਸੰਗ ਜੁੱਧੁ ਕਰੈ ਜਿਹ ਸ੍ਰੀ ਧਰ ਸ੍ਰੀ ਹਰਿ ਨਾਮ ਕਹਾਯੋ।।੧੬੮੯।।**

ਅਰਥ – ਜਿਸਨੂੰ ਸਨਕ, ਸਨੰਦਨ, ਸਨਾਤਨ, ਸਨਤਕੁਮਾਰ ਵਰਗੇ ਤੇ ਸ਼ੇਸ਼ਨਾਗ ਵਰਗੇ ਖੋਜ ਰਹੇ ਹਨ, ਪਰ ਉਨ੍ਹਾਂ ਨੇ ਭੀ ਜਿਸਦਾ ਕੁਝ ਅੰਤ ਪਾਇਆ ਹੀ ਨਹੀਂ ਹੈ। ਚੌਦਾਂ ਲੋਕਾਂ ਵਿਚ ਸਦਾ ਹੀ ਸੁਖਦੇਵ, ਮਹਾਨ ਕਵੀ ਬਿਆਸ ਤੇ ਸਿਆਮ ਨੇ ਜਿਸ ਦਾ ਜਸ ਗਾਂਵਿਆ ਹੈ। ਜਿਸ ਦੇ ਨਾਮ ਦੇ ਪ੍ਰਤਾਪ ਕਰਕੇ ਹੀ ਧ੍ਰੂਅ ਤੇ ਪ੍ਰਹਿਲਾਦ ਵਰਗਿਆਂ ਨੇ ਅਬਿਨਾਸੀ ਪਦਵੀ ਨੂੰ ਪਾਇਆ ਹੈ। ਓਹੋ ਹੀ ਹੁਣ ਮੇਰੇ ਨਾਲ ਜੁੱਧ ਕਰਦਾ ਹੈ, ਜਿਸਨੇ ਆਪਣਾ ਨਾਮ 'ਸ੍ਰੀ ਧਰ' ਤੇ 'ਸ੍ਰੀ ਹਰਿ' ਕਹਾਇਆ ਹੈ।। ੧੬੮੯।।

************************************************************

ਅੜਿੱਲ।। ਚਤੁਰਾਨਨ ਏ ਬਚਨ ਸੁਨਤ ਚੱਕ੍ਰਤ ਭਯੋ।।
ਬਿਸ਼ਨ ਭਗਤ ਕੋ ਤਬੈ ਭੂਪ ਚਿਤ ਮੈ ਲਯੋ।।
ਸਾਧ ਸਾਧ ਕਰਿ ਬੋਲਯੋ ਬਦਨ ਨਿਹਾਰਿਕੈ।।
ਹੋ ਮੋਨ ਰਹਯੋ ਗਹਿ ਕਮਲਜ ਪ੍ਰੇਮ ਬਿਚਾਰਕੈ।। ੧੬੯੦।।

ਅਰਥ – ਬ੍ਰਹਮਾਂ ਇਨ੍ਹਾਂ ਬਚਨਾਂ ਨੂੰ ਸੁਣਦਿਆਂ ਹੀ ਹੈਰਾਨ ਹੋ ਗਿਆ। ਉਸੇ ਵੇਲੇ ਹੀ ਉਸਨੇ ਆਪਣੇ ਚਿਤ ਵਿਚ ਰਾਜੇ ਨੂੰ 'ਵਿਸ਼ਨੂੰ ਭਗਤ' ਜਾਣ ਲਿਆ। ਰਾਜੇ ਦੇ ਮੂੰਹ ਵੱਲ ਵੇਖ ਕੇ ਬ੍ਰਹਮਾਂ ਨੇ 'ਸ਼ਾਬਾਸ਼ ਸ਼ਾਬਾਸ਼' ਕਰਕੇ ਆਖਿਆ। ਅਤੇ ਉਸਦੇ ਪ੍ਰੇਮ ਨੂੰ ਵਿਚਾਰ ਕਰਕੇ ਬ੍ਰਹਮਾ ਚੁਪ ਹੋ ਰਿਹਾ ਹੈ।। ੧੬੯੦।।

ਬਹੁਰਿ ਬਿਧਾਤਾ ਭੂਪਤਿ ਕੋ ਇਹ ਬਿਧ ਕਹਯੋ।।
ਭਗਤਿ ਗਯਾਨ ਕੋ ਤੱਤੁ ਭਲੀ ਬਿਧਿ ਤੈ ਲਹਯੋ।।
ਤਾਂ ਤੇ ਅਬ ਤਨ ਸਾਥਹਿ ਸੁਰਗ ਸਿਧਾਰੀਜੈ।।
ਹੋ ਮੁਕਤਿ ਓਰ ਕਰਿ ਦ੍ਰਿਸ਼ਟਿ ਨ ਜੁੱਧ ਨਿਹਾਰੀਜੈ।। ੧੬੯੧।।

ਅਰਥ – ਫਿਰ ਬ੍ਰਹਮਾਂ ਨੇ ਰਾਜੇ ਨੂੰ ਇਸ ਤਰ੍ਹਾਂ ਨਾਲ ਆਖਿਆ "ਗਿਆਨ ਤੇ ਧਿਆਨ ਦੇ ਅੰਸ਼ ਨੂੰ ਤੂੰ ਚੰਗੀ ਤਰ੍ਹਾਂ ਸਮਝ ਲਿਆ ਹੈ। ਇਸ ਲਈ ਹੁਣ ਤਨ ਦੇ ਸਹਿਤ ਹੀ ਸੁਰਗ ਨੂੰ ਜਾਓ। ਯੁੱਧ ਵੱਲ ਧਿਆਨ ਨਾ ਦੇ ਕੇ ਮੁਕਤੀ ਵੱਲ ਧਿਆਨ ਦਿਓ"।। ੧੬੯੧।।

ਦੋਹਰਾ।। ਕਹਯੋ ਨ ਮਾਨੈ ਭੂਪ ਜਬ ਤਬ ਬ੍ਰਹਮੇ ਕਹ ਕੀਨ।।
ਨਾਰਦ ਕੋ ਸਿਮਰਨ ਕੀਓ ਮੁਨਿ ਆਯੋ ਪ੍ਰਬੀਨ।। ੧੬੯੨।।

ਅਰਥ – ਜਦ ਰਾਜੇ ਨੇ ਬ੍ਰਹਮਾਂ ਦਾ ਕਿਹਾ ਨਾ ਮੰਨਿਆ, ਤਦ ਬ੍ਰਹਮੇ ਨੇ ਕੀ ਕੀਤਾ ? ਉਸੇ ਵੇਲੇ ਨਾਰਦ ਨੂੰ ਯਾਦ ਕੀਤਾ, ਅਤੇ ਚਤੁਰ ਮੁਨੀ ਜੀ ਆ ਗਏ।। ੧੬੯੨।।

ਸਵੈਯਾ।। ਤਬ ਹੀ ਮੁਨ ਨਾਰਦ ਆਇ ਗਯੋ ਤਿਹ ਭੂਪਤਿ ਕੋ ਇਕ ਬੈਨ ਸੁਨਾਯੋ।।
ਚਉਦਹ ਲੋਕਨ ਬੀਚ ਕਹਯੋ ਪ੍ਰਭ ਤੋ ਸਮ ਰਾਜ ਨ ਕੋਊ ਬਨਾਯੋ।।
ਤਾਹੀ ਤੇ ਬੀਰਨ ਕੀ ਮਨ ਤੈ ਸੁ ਭਲੋ ਕੀਯੋ ਸਜਾਮ ਸੋ ਜੁੱਧੁ ਮਚਾਯੋ।।
ਸਜਾਮ ਕਹੈ ਮੁਨ ਕੀ ਬਤੀਯਾ ਸੁਨਿ ਭੂਪ ਘਨੋ ਮਨ ਮੈ ਸੁਖੁ ਪਾਯੋ।।੧੬੯੩।।

ਅਰਥ – ਉਸੇ ਵੇਲੇ ਨਾਰਦ ਮੁਨੀ ਆ ਗਿਆ ਅਤੇ ਉਸਨੇ ਰਾਜੇ ਨੂੰ ਇਕ ਬਚਨ ਕਹਿ

**********************************************************
ਕੇ ਸੁਣਾਇਆ। "ਰਾਜਨ! ਚੌਦਾਂ ਲੋਕਾਂ ਦੇ ਵਿਚ, ਪ੍ਰਭੂ ਨੇ ਤੇਰੇ ਸਮਾਨ ਹੋਰ ਕੋਈ ਭੀ ਰਾਜਾ ਨਹੀਂ ਬਣਾਇਆ। ਇਸ ਲਈ ਤੂੰ ਚੰਗਾ ਕੀਤਾ ਹੈ, ਜੋ ਸੂਰਮਿਆਂ ਦੇ ਸਮਾਨ ਕ੍ਰਿਸ਼ਨ ਨਾਲ ਜੁੱਧ ਸ਼ੁਰੂ ਕੀਤਾ ਹੈ।" ਸਿਆਮ ਕਵਿ ਜੀ ਕਹਿੰਦੇ ਹਨ, ਨਾਰਦ ਮੁਨੀ ਦੀਆਂ ਇਹ ਗੱਲਾਂ ਸੁਣ ਕੇ ਰਾਜੇ ਨੇ ਮਨ ਵਿਚ ਬੜਾ ਭਾਰਾ ਸੁਖ ਪਾਇਆ ਹੈ।। ੧੬੯੩।।

**ਦੋਹਰਾ।। ਅਭਿਨੰਦਨਿ ਭੂਪਤਿ ਕੀਯੋ ਨਾਰਦ ਕੋ ਪਹਿਚਾਨ।।**
**ਮੁਨਪਤਿ ਇਹ ਉਪਦੇਸ ਦੀਅ ਜੁੱਧੁ ਕਰੋ ਬਲਵਾਨ।। ੧੬੯੪।।**

ਅਰਥ - ਰਾਜੇ ਨੇ ਨਾਰਦ ਨੂੰ ਪਛਾਣ ਕੇ ਮਨ ਕਰਕੇ ਨਮਸ਼ਕਾਰ ਕੀਤੀ ਹੈ। ਨਾਰਦ ਮੁਨੀ ਨੇ ਇਹ ਉਪਦੇਸ਼ ਕੀਤਾ ਹੈ - ਹੇ ਬਲਵਾਨ! ਚੰਗੀ ਤਰ੍ਹਾਂ ਡਟ ਕੇ ਜੁੱਧ ਕਰੋ।। ੧੬੯੪।।

**ਦੋਹਰਾ।। ਇਤ ਭੂਪਤਿ ਨਾਰਦ ਮਿਲੇ ਪ੍ਰੇਮੁ ਭਗਤ ਕੀ ਖਾਨ।।**
**ਉਤ ਮਹੇਸ ਚਲਿ ਤਹ ਗਏ ਜਹ ਠਾਂਢੇ ਭਗਵਾਨ।। ੧੬੯੫।।**

ਅਰਥ - ਇਧਰ ਪ੍ਰੇਮ ਭਗਤੀ ਦੀ ਖਾਣ ਰੂਪ ਨਾਰਦ ਜੀ ਰਾਜੇ ਨੂੰ ਮਿਲੇ ਹਨ। ਉਧਰ ਸ਼ਿਵਜੀ ਚੱਲ ਕੇ ਉਥੇ ਆ ਗਿਆ ਹੈ, ਜਿਥੇ ਕ੍ਰਿਸ਼ਨ ਭਗਵਾਨ ਜੀ ਖੜੋ ਹੋਏ ਸਨ।। ੧੬੯੫।।

**ਚੌਪਈ।। ਇਤੈ ਰੁਦ੍ਰ ਮਨ ਮੰਤ੍ਰ ਬਿਚਾਰਯੋ।। ਸ੍ਰੀ ਜਦੁਪਤਿ ਕੇ ਨਿਕਟਿ ਉਚਾਰਯੋ।।**
**ਅਬ ਹੀ ਮ੍ਰਿਤਹਿ ਆਇਸੁ ਦੀਜੈ।। ਤਬ ਇਹ ਭੂਪ ਮਾਰਿ ਕੈ ਲੀਜੈ।। ੧੬੯੬।।**

ਅਰਥ - ਇਧਰ ਸ਼ਿਵਜੀ ਨੇ ਮਨ ਵਿਚ ਸਲਾਹ ਵਿਚਾਰ ਕੇ ਕ੍ਰਿਸ਼ਨ ਜੀ ਨੂੰ ਜਾ ਕਹੀ ਕਿ ਹੁਣੇ ਹੀ ਮ੍ਰਿਤਯੂ ਨੂੰ ਆਗਿਆ ਦੇਵੋ, ਤਦ ਉਹ ਇਸ ਰਾਜੇ ਨੂੰ ਮਾਰ ਕੇ ਸਮੇਟ ਲਵੇਗੀ।। ੧੬੯੬।।

**ਦੋਹਰਾ।। ਸਰ ਅਪਨੇ ਮੈ ਮ੍ਰਿਤੁ ਧਰਿ ਇਹ ਤੁਮ ਕਰਹੁ ਉਪਾਇ।।**
**ਅਬ ਕਸਿ ਕੈ ਧਨੁ ਛਾਡੀਏ ਭੂਲੇ ਬਡਿ ਅਨਿਆਇ।। ੧੬੯੭।।**

(ਦੋਹਾਂ ਤੁਕਾਂ ਦਾ ਅੰਨਵੈ ਅਰਥ)

ਅਰਥ - "ਆਪਣੇ ਤੀਰ ਵਿਚ ਮੌਤ ਨੂੰ ਧਰ ਕੇ, ਹੁਣੇ ਹੀ ਧਨੁੱਖ ਨੂੰ ਖਿੱਚ ਕੇ ਛੱਡ ਦੇਵੋ।" ਬੱਸ ਇਹ ਹੀ ਕੰਮ ਤੁਸੀਂ ਕਰੋ, ਨਿਆਂ ਅਨਿਆਂ ਦਾ ਵਿਚਾਰ ਤਿਆਗ ਦਿਉ।। ੧੬੯੭।।

**ਚੌਪਈ।। ਸੋਈ ਕਾਮ ਸਜਾਮ ਜੂ ਕੀਨੋ।। ਜਿਹ ਬਿਧ ਸੌਂ ਸਿਵਜੂ ਕਹਿ ਦੀਨੋ।।**
**ਤਬ ਚਿਤਵਨਿ ਹਰਿ ਮ੍ਰਿਤ ਕੋ ਕੀਯੋ।। ਮੀਚ ਆਇ ਕੈ ਦਰਸ਼ਨੁ ਦੀਯੋ।। ੧੬੯੮।।**

ਅਰਥ - ਕ੍ਰਿਸ਼ਨ ਜੀ ਨੇ ਉਹੀ ਕੰਮ ਕੀਤਾ, ਜਿਸ ਬਿਧੀ ਨਾਲ ਸ਼ਿਵਜੀ ਨੇ ਕਹਿ ਦਿੱਤਾ ਸੀ। ਕ੍ਰਿਸ਼ਨ ਜੀ ਨੇ ਤਦ ਫਿਰ ਮੌਤ ਨੂੰ ਯਾਦ ਕੀਤਾ, ਝੱਟ ਹੀ ਮੌਤ ਨੇ ਆਕੇ ਦਰਸ਼ਨ ਦੇ ਦਿੱਤਾ।। ੧੬੯੮।।

**********************************************************

ਦੋਹਰਾ।। ਕਹਯੋ ਮ੍ਰਿਤ ਕੋ ਕ੍ਰਿਸ਼ਨ ਜੂ ਮੋ ਸਰ ਮੈ ਕਰ ਬਾਸੁ।।
ਅਬ ਛਾਡਤ ਹੌਂ ਸ਼ਤ੍ਰ ਪੈ ਜਾਇ ਕਰਹੁ ਤਿਹ ਨਾਸੁ।। ੧੬੯੯।।

ਅਰਥ - ਕ੍ਰਿਸ਼ਨ ਜੀ ਨੇ ਮੌਤ ਨੂੰ ਕਿਹਾ, "ਤੂੰ ਮੇਰੇ ਤੀਰ ਵਿਚ ਵਾਸਾ ਕਰ, ਜੋ ਤੀਰ ਮੈਂ ਹੁਣ ਦੁਸ਼ਮਣ ਉੱਤੇ ਛੱਡਦਾ ਹਾਂ, ਇਸ ਤਰ੍ਹਾਂ ਜਾਕੇ ਤੂੰ ਉਸਦਾ ਖਾਤਮਾ ਕਰ ਦੇਹ"।। ੧੬੯੯।।

ਸਵੈਯਾ।। ਦੇਵ ਬਧੂਨ ਕੇ ਨੈਨ ਕਟਾਛ ਬਿਲੋਕਤ ਹੀ ਨ੍ਰਿਪ ਚਿੱਤ ਲੁਭਾਯੋ।।
ਨਾਰਦ ਬ੍ਰਹਮ ਦੂਹੂ ਮਿਲਿ ਕੈ ਰਨ ਮੈ ਸੰਗ ਬਾਤਨ ਕੇ ਉਰਝਾਯੋ।।
ਸਜਾਮ ਤਬੈ ਲਖਿ ਘਾਤ ਭਲੀ ਅਰਿ ਮਾਰਨ ਕੌਂ ਮ੍ਰਿਤੁ ਬਾਨ ਚਲਾਯੋ।।
ਮੰਤ੍ਰਨਿ ਕੇ ਬਲ ਸੌਂ ਛਲ ਸੌਂ ਤਬ ਭੂਪਤਿ ਕੋ ਸਿਰ ਕਾਟ ਗਿਰਾਯੋ।।੧੭੦੦।।

ਅਰਥ - ਦੇਵ ਇਸਤ੍ਰੀਆਂ ਦੀਆਂ ਅੱਖਾਂ ਦੇ ਇਸ਼ਾਰਿਆਂ ਨੂੰ ਵੇਖਦਿਆਂ ਹੀ ਰਾਜੇ ਦਾ ਚਿੱਤ ਲੁਭਾਇਮਾਨ ਹੋ ਗਿਆ ਹੈ। ਦੂਜਾ ਨਾਰਦ ਤੇ ਬ੍ਰਹਮਾਂ ਇਨ੍ਹਾਂ ਦੋਹਾਂ ਨੇ ਮਿਲ ਕੇ ਰਣਭੂਮੀ ਦੇ ਵਿਚ ਰਾਜੇ ਨੂੰ ਗੱਲਾਂ ਦੇ ਨਾਲ ਉਲਝਾ ਲਿਆ ਹੈ। ਕ੍ਰਿਸ਼ਨ ਨੇ ਉਸ ਵੇਲੇ ਸੋਹਣਾ ਮੌਕਾ ਜਾਣ ਕੇ, ਵੈਰੀ ਨੂੰ ਮਾਰਣ ਦੇ ਵਾਸਤੇ ਮੌਤ ਵਾਲਾ ਤੀਰ ਛੱਡ ਦਿੱਤਾ ਹੈ। ਮੰਤ੍ਰਾਂ ਦੇ ਜ਼ੋਰ ਤੇ ਧੋਖੇ ਨਾਲ ਰਾਜੇ ਦੇ ਸਿਰ ਨੂੰ ਧੜ ਤੋਂ ਅਲੱਗ ਕਰ ਦਿੱਤਾ ਹੈ।। ੧੭੦੦।।

ਸਵੈਯਾ।। ਜਦਿਪਿ ਸੀਸ ਕਟਯੋ ਨ ਹਟਯੋ ਗਹਿ ਕੇਸਨਿ ਤੇ ਹਰਿ ਓਰ ਚਲਾਯੋ।।
ਮਾਨਹੁ ਪ੍ਰਾਨ ਚਲਯੋ ਦਿਵ ਆਨਨ ਕਾਜ ਬਿਦਾ ਬ੍ਰਿਜਰਾਜ ਪੈ ਆਯੋ।।
ਸੋ ਸਿਰ ਲਾਗ ਗਯੋ ਹਰਿ ਕੇ ਉਰ ਮੂਰਛ ਹ੍ਵੈ ਪਗੁ ਨਾ ਠਹਰਾਯੋ।।
ਦੇਖਹੁ ਪਉਰਖ ਭੂਪ ਕੇ ਮੁੰਡ ਕੋ ਸਜੰਦਨ ਤੇ ਪ੍ਰਭ ਭੂਮ ਗਿਰਾਯੋ।।੧੭੦੧।।

ਅਰਥ - ਭਾਵੇਂ ਖੜਗ ਸਿੰਘ ਦਾ ਸਿਰ ਵੱਢਿਆ ਗਿਆ ਹੈ, ਫਿਰ ਭੀ ਜੁੱਧ ਤੋਂ ਹਟਿਆ ਨਹੀਂ ਹੈ, ਆਪਣੇ ਸਿਰ ਨੂੰ ਕੇਸਾਂ ਤੋਂ ਫੜਕੇ ਕ੍ਰਿਸ਼ਨ ਵੱਲ ਸੁੱਟ ਦਿੱਤਾ ਹੈ। ਇਉਂ ਮਲੂੰਮ ਹੁੰਦਾ ਹੈ ਮਾਨੋਂ ਪ੍ਰਾਣ ਦੇਵ ਲੋਕ ਚਲੇ ਹਨ ਅਤੇ ਕ੍ਰਿਸ਼ਨ ਪਾਸੋਂ ਵਿਦਾ ਲੈਣ ਦੇ ਵਾਸਤੇ, ਮੂੰਹ ਉਨ੍ਹਾਂ ਦੇ ਕੋਲ ਆਇਆ ਹੈ। ਉਹ ਸਿਰ ਕ੍ਰਿਸ਼ਨ ਦੀ ਛਾਤੀ ਵਿਚ ਵਜਦਿਆਂ ਹੀ ਮੂਰਛਿਤ ਹੋ ਕੇ ਧਰਤੀ ਉੱਤੇ ਡਿੱਗ ਪਿਆ ਹੈ, ਇਕ ਪੈਰ ਭੀ ਨਹੀਂ ਟਿਕ ਸਕ੍ਰਿਆ ਹੈ। ਰਾਜੇ ਦੇ ਸਿਰ ਦਾ ਬਲ ਵੇਖੋ, ਜਿਸਨੇ ਕ੍ਰਿਸ਼ਨ ਨੂੰ ਰੱਥ ਉੱਤੋਂ ਧਰਤੀ ਉੱਤੇ ਸੁੱਟ ਦਿੱਤਾ ਹੈ।। ੧੭੦੧।।

ਸਵੈਯਾ।। ਭੂਪਤਿ ਜੈਸੋ ਸੁ ਪੌਰਖ ਕੀਨੋ ਹੈ ਤੈਸੀ ਕਰੀ ਨ ਕਿਸੀ ਕਰਨੀ।।
ਲਖਿ ਜੱਛਨਿ ਕਿੰਨ੍ਰਨੀ ਰੀਝ ਰਹੀ ਨਭਿ ਮੈ ਸਭ ਦੇਵਨ ਕੀ ਘਰਨੀ।।

ਮ੍ਰਿਦ ਬਾਜਤ ਬੀਨ ਮ੍ਰਿਦੰਗ ਉਪੰਗ ਮੁਚੰਗ ਲੀਏ ਉਤਰੀ ਧਰਨੀ।।
ਸਭ ਨਾਚਤ ਗਾਵਤ ਰੀਝ ਰਿਝਾਵਤ ਯੌ ਉਪਮਾ ਕਬਿ ਨੇ ਬਰਨੀ।।੧੭੦੨।।

ਪਦ ਅਰਥ - ਉਪੰਗ=ਇਕ ਤਰ੍ਹਾਂ ਦਾ ਵਾਜਾ।। ਮੁਚੰਗ=ਵੱਡੀ ਚੌੜੀ ਡੱਫ।।

ਅਰਥ – ਜਿਸ ਤਰ੍ਹਾਂ ਦਾ ਬਲ ਰਾਜੇ ਨੇ ਕੀਤਾ ਹੈ, ਉਸ ਤਰ੍ਹਾਂ ਦੀ ਕਰਨੀ ਕਿਸੇ ਹੋਰ ਨੇ ਨਹੀਂ ਕੀਤੀ ਹੈ। ਜਿਸ ਨੂੰ ਵੇਖ ਕੇ ਜੱਛ, ਕਿੰਨਰ ਤੇ ਦੇਵਤਿਆਂ ਦੀਆਂ ਘਰ ਵਾਲੀਆਂ ਅਕਾਸ਼ ਵਿਚ ਪ੍ਰਸੰਨ ਹੋ ਰਹੀਆਂ ਹਨ। ਕੋਮਲ ਸੁਰ ਨਾਲ ਵੱਜ ਰਹੇ ਹਨ - ਬੀਨ, ਮ੍ਰਿਦੰਗ, ਉਪੰਗ ਤੇ ਮੁਚੰਗ ਇਨ੍ਹਾਂ ਨੂੰ ਹੱਥਾਂ ਵਿਚ ਲੈ ਧਰਤੀ ਤੇ ਉਤਰੀਆਂ ਹਨ। ਸਾਰੀਆਂ ਨੱਚਦੀਆਂ ਗਾਉਂਦੀਆਂ ਹੋਈਆਂ ਆਪ ਖੁਸ਼ ਹੋ ਰਹੀਆਂ ਹਨ ਅਤੇ ਹੋਰਨਾਂ ਨੂੰ ਪ੍ਰਸੰਨ ਕਰਦੀਆਂ ਹਨ, ਇਸ ਤਰ੍ਹਾਂ ਦੀ ਉਪਮਾ ਗ੍ਰੰਥ ਕਰਤਾ ਜੀ ਨੇ ਵਰਨਣ ਕੀਤੀ ਹੈ।। ੧੭੦੨।।

ਦੋਹਰਾ।। ਨਭ ਤੇ ਉਤਰੀ ਸੁੰਦਰੀ ਸਕਲ ਲੀਏ ਸੁਰ ਸਾਜ।।
ਕਵਨ ਹੇਤ ਕਬਿ ਸਯਾਮ ਕਹਿ ਭੂਪਤ ਬਰਬੇ ਕਾਜ।। ੧੭੦੩।।

ਅਰਥ – ਸਾਰੇ ਸੁਰੀਲੇ ਸਾਜ਼ਾਂ ਨੂੰ ਲਏ ਹੋਏ ਦੇਵ ਇਸਤ੍ਰੀਆਂ ਅਕਾਸ਼ ਤੋਂ ਉਤਰੀਆਂ ਹਨ। ਕਿਸ ਵਾਸਤੇ ? ਸਿਆਮ ਕਵਿ ਜੀ ਕਹਿੰਦੇ ਹਨ — ਰਾਜੇ ਨੂੰ ਵਰਣ ਲਈ ਹੀ ਆਈਆਂ ਹਨ।। ੧੭੦੩।।

ਸਵੈਯਾ।। ਮੁੰਡ ਬਿਨਾ ਤਬ ਰੁੰਡ ਸੁ ਭੂਪਤਿ ਕੋ ਚਿਤ ਮੈ ਅਤਿ ਕੋਪ ਬਢਾਯੋ।।
ਦ੍ਵਾਦਸ ਭਾਨ ਜੁ ਠਾਢੇ ਹੁਤੇ ਕਬਿ ਸਯਾਮ ਕਹੈ ਤਿਹ ਊਪਰਿ ਧਾਯੋ।।
ਭਾਜ ਗਏ ਕਰ ਤ੍ਰਾਸ ਸੋਊ ਸ਼ਿਵ ਠਾਢੋ ਰਹ੍ਯੋ ਤਿਹ ਊਪਰਿ ਆਯੋ।।
ਸੋ ਨ੍ਰਿਪ ਬੀਰ ਮਹਾ ਰਨਧੀਰ ਚਟਾਕ ਚਪੇਟ ਦੈ ਭੂਮ ਗਿਰਾਯੋ।। ੧੭੦੪।।

ਅਰਥ – ਸਿਰ ਤੋਂ ਬਗੈਰ ਰਾਜੇ ਦਾ ਧੜ ਕ੍ਰੋਧਵਾਨ ਹੋਇਆ ਫਿਰ ਰਿਹਾ ਹੈ। ਜਿਥੇ ਬਾਰਾਂ ਸੂਰਜ ਖੜੇ ਹੋਏ ਸਨ, ਸਿਆਮ ਕਵਿ ਜੀ ਆਖਦੇ ਹਨ, ਉਹ ਧੜ ਉਨ੍ਹਾਂ ਵੱਲ ਧਾਵਾ ਕਰ ਕੇ ਜਾ ਪਿਆ ਹੈ। ਉਹ ਡਰ ਮੰਨ ਕੇ ਉਥੋਂ ਭੱਜ ਗਏ ਹਨ, ਫਿਰ ਜਿਥੇ ਸ਼ਿਵਜੀ ਖੜਾ ਹੋਇਆ ਸੀ, ਧੜ ਉਸਦੇ ਉਤੇ ਹੱਲਾ ਕਰਕੇ ਆਇਆ ਹੈ। ਹੋਰ ਜਿਹੜੇ ਰਾਜੇ ਮਹਾਂ ਰਣਧੀਰ ਜੋਧੇ ਸਨ, ਉਨ੍ਹਾਂ ਨੂੰ ਧੜ ਨੇ ਚੁਪੇੜਾਂ ਮਾਰ ਮਾਰ ਕੇ ਧਰਤੀ ਉਤੇ ਡੇਗ ਦਿੱਤਾ ਹੈ।। ੧੭੦੪।।

ਸਵੈਯਾ।। ਏਕਨ ਮਾਰ ਚਪੇਟਨ ਸਿਉ ਅਰੁ ਏਕਨ ਕੋ ਧਮਕਾਰ ਗਿਰਾਵੈ।।
ਚੀਰ ਕੈ ਏਕਨਿ ਡਾਰ ਦਏ ਗਹਿ ਏਕਨ ਕੌਂ ਨਭਿ ਓਰ ਚਲਾਵੈ।।
ਬਾਜ ਸਿਉ ਬਾਜਨ ਲੈ ਰਥ ਸਿਉ ਰਥ ਅਉ ਗਜ ਸਿਉ ਗਜਰਾਜ ਬਜਾਵੈ।।

****************************************************************

ਸਜਾਮ ਭਨੈ ਰਨ ਯਾ ਬਿਧਿ ਭੂਪਤਿ ਸ਼ੱਤ੍ਰਨਿ ਕੋ ਜਮ ਧਾਮ ਪਠਾਵੈ ।।੧੭੦੫।।

ਅਰਥ – ਇਕਨਾਂ ਨੂੰ ਚੁਪੇੜਾਂ ਮਾਰ ਕੇ ਅਤੇ ਇਕਨਾਂ ਨੂੰ ਧੱਕਿਆਂ ਨਾਲ ਡੇਗ ਦੇਂਦਾ ਹੈ। ਕਈਆਂ ਨੂੰ ਲੱਤਾਂ ਤੋਂ ਫੜਕੇ ਚੀਰ ਦਿੰਦਾ ਹੈ ਤੇ ਕਈਆਂ ਨੂੰ ਅਸਮਾਨ ਵਿਚ ਉਡਾ ਦਿੰਦਾ ਹੈ। ਘੋੜੇ ਨਾਲ ਘੋੜਾ, ਰੱਥ ਨਾਲ ਰੱਥ ਤੇ ਹਾਥੀ ਨੂੰ ਲੈਕੇ ਹਾਥੀਆਂ ਨਾਲ ਟਕਰਾਉਂਦਾ ਹੈ। ਸਿਆਮ ਕਵੀ ਜੀ ਆਖਦੇ ਹਨ, ਰਣਭੂਮੀ ਦੇ ਵਿਚ ਰਾਜੇ ਦਾ ਧੜ ਇਸ ਤਰ੍ਹਾਂ ਵੈਰੀਆਂ ਨੂੰ ਜਮ-ਪੁਰੀ ਨੂੰ ਭੇਜੀ ਜਾਂਦਾ ਹੈ।। ੧੭੦੫।।

ਸਵੈਯਾ।। ਹ੍ਵੈ ਕੈ ਸੁਚੇਤ ਚਢਜੋ ਰਥ ਸਜਾਮ ਮਹਾ ਮਨ ਭੀਤਰ ਕੋਪ ਬਢਜੋ ਹੈ।।
ਆਪਨ ਪਉਰਖ ਸੋਊ ਸੰਭਾਰ ਕੈ ਮਜਾਨਹੁ ਤੇ ਕਰਵਾਰ ਕਢਜੋ ਹੈ।।
ਧਾਇ ਪਰੇ ਰਿਸ ਖਾਇ ਘਨੀ ਅਰਿਰਾਇ ਮਨੋ ਨਿਧਿ ਨੀਰ ਹਢਜੋ ਹੈ।।
ਤਾਨ ਕਮਾਨਨਿ ਮਾਰਤ ਬਾਨਨ ਸੂਰਨ ਕੇ ਚਿਤ ਚਉਪ ਚਢਜੋ ਹੈ ।।੧੭੦੬।।

ਅਰਥ – ਏਨੇ ਚਿਰ ਨੂੰ ਕ੍ਰਿਸ਼ਨ ਸੁਚੇਤ ਹੋ ਕੇ ਰੱਥ ਉਤੇ ਚੜ੍ਹਿਆ ਹੈ ਅਤੇ ਉਸਦੇ ਮਨ ਵਿਚ ਬੜਾ ਭਾਰਾ ਕ੍ਰੋਧ ਵਧਿਆ ਹੋਇਆ ਹੈ। ਆਪਣੇ ਬਲ ਨੂੰ ਸੰਭਾਲ ਕੇ, ਉਸਨੇ ਆਪਣੀ ਮਿਆਨ ਵਿਚੋਂ ਤਲਵਾਰ ਨੂੰ ਕੱਢ ਲਿਆ ਹੈ। ਜਿਵੇਂ ਸਮੁੰਦਰ ਵਿਚ ਤੂਫਾਨ ਆਇਆ ਹੋਵੇ ਇਸ ਤਰ੍ਹਾਂ ਗੁੱਸੇ ਨਾਲ ਰੌਲਾ ਪਾਕੇ ਹੱਲਾ ਕਰ ਦਿੱਤਾ ਹੈ। ਕਮਾਨਾਂ ਨੂੰ ਖਿੱਚ ਖਿੱਚ ਕੇ ਤੀਰਾਂ ਨੂੰ ਮਾਰਦੇ ਹਨ ਅਤੇ ਸੂਰਮਿਆਂ ਦੇ ਚਿੱਤ ਨੂੰ ਉਤਸ਼ਾਹ ਚੜ੍ਹਿਆ ਹੋਇਆ ਹੈ।। ੧੭੦੬।।

ਸਵੈਯਾ।। ਬੀਰਨ ਘਾਇ ਕਰੇ ਜਬ ਹੀ ਤਬ ਪਉਰਖ ਭੂਪ ਕਬੰਧ ਸਮਾਰਜੋ।।
ਸ਼ਸਤ੍ਰ ਸੰਭਾਰ ਤਬੈ ਅਪੁਨੇ ਇਨ ਨਾਸੁ ਕਰੋ ਚਿਤ ਬੀਚ ਬਿਚਾਰਜੋ।।
ਧਾਇ ਪਰਜੋ ਰਿਸਿ ਸਿਉ ਰਨ ਮੈ ਅਰਿ ਭਾਜਿ ਗਏ ਜਸੁ ਰਾਮ ਉਚਾਰਜੋ।।
ਤਾਰਨ ਕੇ ਮਨੋ ਮੰਡਲ ਭੀਤਰ ਸੂਰ ਚਢਜੋ ਅੰਧਿਆਰਿ ਸਿਧਾਰਜੋ।।੧੭੦੭।।

ਅਰਥ – ਜਦ ਸੂਰਮਿਆਂ ਨੇ ਵਾਰ ਕੀਤੇ ਤਦ ਰਾਜੇ ਦੇ ਧੜ ਨੇ ਸ਼ਕਤੀ ਧਾਰਨ ਕਰ ਲਈ। ਉਸੇ ਵੇਲੇ ਹੀ ਆਪਣੇ ਸ਼ਸਤ੍ਰ ਫੜ ਕੇ ਉਸ ਨੇ ਚਿੱਤ ਵਿਚ ਵਿਚਾਰ ਕੀਤਾ ਕਿ ਇਨ੍ਹਾਂ ਨੂੰ ਖਤਮ ਕਰ ਦੇਵਾਂ। ਫਿਰ ਧਾਵਾ ਕਰਕੇ ਕ੍ਰੋਧ ਨਾਲ ਰਣ ਵਿਚ ਪੈ ਗਿਆ, ਇਹ ਵੇਖਕੇ ਵੈਰੀ ਰਣਭੂਮੀ ਵਿਚੋਂ ਭੱਜ ਗਿਆ, ਉਨ੍ਹਾਂ ਦੀ ਉਪਮਾ ਨੂੰ 'ਰਾਮ' ਕਵਿ ਜੀ ਨੇ ਇਸ ਤਰ੍ਹਾਂ ਉਚਾਰਿਆ ਹੈ। ਮਾਨੋਂ ਤਾਰਿਆਂ ਦੇ ਮੰਡਲ ਵਿਚ ਸੂਰਜ ਚੜ੍ਹ ਪਿਆ ਹੈ, ਅਤੇ ਹਨ੍ਹੇਰਾ ਭੱਜ ਤੁਰਿਆ ਹੈ।। ੧੭੦੭।।

ਸਵੈਯਾ।। ਸ੍ਰੀ ਜਦੁਬੀਰ ਤੇ ਆਦਿਕ ਬੀਰ ਗਏ ਭਜਿਕੈ ਨ ਕੋਊ ਠਹਰਾਨਜੋ।।
ਆਹਵ ਭੂਮਿ ਮੈ ਭੂਪਤਿ ਕੋ ਸਭ ਸੂਰਨ ਮਾਨਹੁ ਕਾਲ ਪਛਾਨਜੋ।।

************************************************************

ਭੂਪ ਕਮਾਨ ਤੇ ਬਾਨ ਚਲੇ ਮਨੋ ਅੰਤਿ ਪ੍ਰਲੈ ਘਨ ਸਿਉ ਬਰਖਾਨਜੋ॥
ਇਉ ਲਖਿ ਭਾਜਿ ਗਏ ਸਿਗਰੇ ਕਿਨਹੂੰ ਨ੍ਰਿਪ ਕੇ ਸੰਗ ਜੁੱਧੁ ਨ ਠਾਨਜੋ॥੧੭੦੮॥

ਅਰਥ - ਸ੍ਰੀ ਕ੍ਰਿਸ਼ਨ ਜੀ ਤੋਂ ਲੈਕੇ ਸਾਰੇ ਹੀ ਸੂਰਮੇ ਭੱਜ ਗਏ ਹਨ, ਕੋਈ ਭੀ ਸਾਹਮਣੇ ਨਹੀਂ ਠਹਿਰਿਆ ਹੈ। ਰਣਭੂਮੀ ਦੇ ਵਿਚ ਰਾਜੇ ਨੂੰ ਸਾਰੇ ਸੂਰਮਿਆਂ ਨੇ ਕਾਲ ਸਮਝ ਲਿਆ ਸੀ। ਰਾਜੇ ਦੀ ਕਮਾਨ ਵਿਚੋਂ ਇਸ ਤਰ੍ਹਾਂ ਤੀਰ ਚਲਦੇ ਸਨ, ਮਾਨੋਂ ਅੰਤ ਸਮੇਂ ਦੇ ਪ੍ਰਲੋ ਦੇ ਬੱਦਲਾਂ ਵਿਚੋਂ ਮੀਂਹ ਵੱਸ ਰਿਹਾ ਹੈ। ਇਹ ਸਮਝ ਕੇ ਸਾਰੇ ਭੱਜ ਗਏ ਹਨ, ਕਿਸੇ ਵਿਚ ਉਸ ਨਾਲ ਲੜਾਈ ਕਰਨ ਦਾ ਹੌਂਸਲਾ ਨਹੀਂ ਹੈ॥ ੧੭੦੮॥

ਸਵੈਯਾ॥ ਸਭ ਹੀ ਭਟ ਭਾਜਿ ਗਏ ਜਬ ਹੀ ਪ੍ਰਭ ਕੋ ਤਬ ਭੂਪ ਭਯੋ ਅਨਰਾਗੀ॥
ਜੂਝ ਤਬੈ ਤਿਨ ਛਾਡਿ ਦਯੋ ਹਰਿ ਧਿਆਨ ਕੀ ਤਾਰਿ ਸਮਾਧਿ ਸੀ ਲਾਗੀ॥
ਰਾਜਨ ਰਾਜ ਸਮਾਜ ਬਿਖੈ ਕਬਿ ਸਜਾਮ ਕਹੈ ਹਰਿ ਮੈ ਮਤ ਪਾਗੀ॥
ਧੀਰ ਗਹਿਓ ਧਰ ਠਾਢੋ ਰਹਯੋ ਕਹੋ ਭੂਪਤਿ ਤੇ ਅਬ ਕੋ ਬਡਭਾਗੀ॥ ੧੭੦੮॥

ਅਰਥ - ਜਦੋਂ ਸਾਰੇ ਹੀ ਸੂਰਮੇ ਰਣਭੂਮੀ ਵਿਚ ਭੱਜ ਗਏ, ਤਦੋਂ ਰਾਜਾ ਪ੍ਰਭੂ ਦਾ ਪ੍ਰੇਮੀ ਹੋ ਗਿਆ। ਉਸਨੇ ਉਸ ਵੇਲੇ ਜੁੱਧ ਕਰਨਾ ਛੱਡ ਦਿੱਤਾ, ਉਸਦੀ ਹਰੀ ਦੇ ਧਿਆਨ ਵਿਚ ਤਾੜੀ ਸਮਾਧੀ ਜੇਹੀ ਲੱਗ ਗਈ ਅਰਥਾਤ ਉਹ ਕ੍ਰਿਸ਼ਨ ਜੀ ਨੂੰ ਇਕ ਟੱਕ ਨਜ਼ਰ ਨਾਲ ਇਸ ਤਰ੍ਹਾਂ ਤੱਕਣ ਲੱਗ ਪਿਆ ਜਿਵੇਂ ਸਮਾਧੀ ਲੱਗ ਗਈ ਹੁੰਦੀ ਹੈ। ਸਿਆਮ ਕਵੀ ਲਿਖਦੇ ਹਨ ਕਿ ਰਾਜ ਸਮਾਜ ਵਿਚ ਖਚਤ ਬੁੱਧੀ ਨੂੰ ਉਸ ਰਾਜੇ ਖੜਗ ਸਿੰਘ ਨੇ ਪ੍ਰਭੂ ਸ਼ਿਮਰਨ ਵਿਚ ਲਗਾ ਲਿਆ। ਧੀਰਜ ਧਾਰਨ ਕਰਕੇ, ਧਰਤੀ ਉਤੇ ਅਡੋਲ ਖੜੋ ਰਿਹਾ ਹੈ, ਇਸ ਲਈ ਦੇਹੋ ਆਖੋ, ਕਿ ਹੁਣ ਰਾਜੇ ਖੜਗ ਸਿੰਘ ਦੇ ਸਮਾਨ ਵੱਡੇ ਭਾਗਾਂ ਵਾਲਾ ਹੋਰ ਕੌਣ ਹੈ ?॥ ੧੭੦੯॥

ਸਵੈਯਾ॥ ਸ੍ਰੀ ਜਦੁਬੀਰ ਕੋ ਬੀਰ ਸਭੋ ਧਰ ਡਾਰਨਿ ਕੋ ਜਬ ਘਾਤ ਬਨਾਯੋ॥
ਸਜਾਮ ਭਨੈ ਮਿਲਿ ਕੈ ਫਿਰਿ ਕੈ ਇਹ ਪੈ ਪੁਨਿ ਬਾਨਨਿ ਓਘ ਚਲਾਯੋ॥
ਦੇਵਬਧੂ ਮਿਲਿ ਕੈ ਸਭਹੂ ਇਹ ਭੂਪ ਕਬੰਧ ਬਿਵਾਨ ਚਢਾਯੋ॥
ਕੂਦ ਪਰਯੋ ਨ ਬਿਵਾਨ ਚਢਯੋ ਪੁਨਿ ਸ਼ਸਤ੍ਰ ਲੀਏ ਰਨ ਭੂ ਮਧਿ ਆਯੋ॥੧੭੧੦॥

ਅਰਥ - ਸ੍ਰੀ ਕ੍ਰਿਸ਼ਨ ਜੀ ਦੇ ਸਾਰੇ ਸੂਰਮਿਆਂ ਨੇ ਧੜ ਨੂੰ ਡੇਗਣ ਦੀ ਚਾਲ ਬਣਾਈ। ਸਿਆਮ ਕਵਿ ਜੀ ਆਖਦੇ ਹਨ, ਤਦ ਉਨ੍ਹਾਂ ਸਭਨਾਂ ਨੇ ਇਕੱਠੇ ਹੋ ਕੇ ਤੇ ਘੇਰਾ ਪਾ ਕੇ ਉਤੇ ਫੇਰ ਬਹੁਤ ਸਾਰੇ ਤੀਰਾਂ ਨੂੰ ਇਕ ਵਾਰ ਹੀ ਚਲਾ ਦਿੱਤਾ। ਉਧਰ ਸਾਰੀਆਂ ਹੀ ਦੇਵ ਇਸਤ੍ਰੀਆਂ ਨੇ ਮਿਲ ਕੇ ਰਾਜੇ ਦੇ ਧੜ ਨੂੰ ਬਿਵਾਨ ਉਤੇ ਚੜ੍ਹਾ ਲਿਆ ਹੈ। ਪਰ ਉਹ ਧੜ ਛਾਲ ਮਾਰਕੇ ਬਾਹਰ ਆ ਗਿਆ

***********************************************************
ਹੈ, ਬਿਵਾਨ ਉੱਤੇ ਚੜ੍ਹਿਆ ਨਹੀਂ ਹੈ, ਸਗੋਂ ਸ਼ਸਤ੍ਰ ਲੈ ਕੇ ਫਿਰ ਜੰਗ ਕਰਨ ਲਈ ਰਣਭੂਮੀ ਵਿਚ ਆਇਆ ਹੈ।। ੧੭੧੦।।

**ਦੋਹਰਾ।। ਧਨੁਖ ਬਾਨ ਲੈ ਪਾਨ ਮੈ ਆਨ ਪਰਜੋ ਰਨ ਬੀਚ।।**
**ਸੂਰਬੀਰ ਬਹੁ ਬਿਧਿ ਹਨੇ ਲਲਕਾਰਜੋ ਤਬ ਮੀਚ।। ੧੭੧੧।।**

ਅਰਥ - ਹੱਥ ਵਿਚ ਧਨੁੱਖ ਬਾਣ ਲੈ ਕੇ, ਫਿਰ ਰਣ ਵਿਚ ਆ ਗਿਆ ਹੈ। ਜਦ ਬਹੁਤ ਤਰ੍ਹਾਂ ਨਾਲ ਉਸਨੇ ਯੋਧੇ ਮਾਰ ਦਿੱਤੇ ਹਨ, ਤਦ ਕ੍ਰਿਸ਼ਨ ਨੇ ਮੌਤ ਨੂੰ ਲਲਕਾਰਿਆ ਹੈ।। ੧੭੧੧।।

**ਚੌਪਈ।। ਅੰਤਕ ਜਮ ਜਬ ਲੈਨੇ ਆਵੈ।। ਲਖਿ ਤਿਹ ਕੋ ਤਬ ਬਾਨ ਚਲਾਵੈ।।**
**ਮ੍ਰਿਤ ਪੇਖ ਕੈ ਇਤ ਉਤ ਟਰੈ।। ਮਾਰਜੋ ਕਾਲ ਹੂ ਕੋ ਨਹੀ ਮਰੈ।। ੧੭੧੨।।**

ਪਦ ਅਰਥ - ਅੰਤਕ ਜਮ='ਯਮ' ਯਾਰਾਂ ਹਨ, ਉਨ੍ਹਾਂ ਵਿਚੋਂ ਦੋਹਾਂ ਦਾ ਨਾਮ ਹੈ।।

ਅਰਥ - ਅੰਤਕ ਤੇ ਜਮ ਜਦੋਂ ਰਾਜੇ ਨੂੰ ਲੈਣ ਆਉਂਦੇ ਹਨ, ਤਦ ਉਨ੍ਹਾਂ ਨੂੰ ਵੇਖ ਕੇ ਤੀਰ ਚਲਾਉਂਦਾ ਹੈ। ਮੌਤ ਨੂੰ ਵੇਖ ਕਰਕੇ ਇਧਰ ਉਧਰ ਖਿਸਕ ਜਾਂਦਾ ਹੈ, ਕਾਲ ਦਾ ਮਾਰਿਆ ਹੋਇਆ ਭੀ ਮਰਦਾ ਨਹੀਂ ਹੈ।। ੧੭੧੨।।

**ਚੌਪਈ।। ਪੁਨਿ ਸ਼ਤ੍ਰਨਿ ਦਿਸਿ ਰਿਸਿ ਕਰਿ ਧਾਯੋ।। ਮਾਨਹੁ ਜਮ ਮੂਰਤਿ ਧਰਿ ਆਯੋ।।**
**ਇਉ ਸੁ ਜੁੱਧੁ ਬੈਰਨ ਸੰਗਿ ਕਰਜੋ।। ਹਰਿ ਹਰਿ ਬਿਧ ਸੁਭਟਨਿ ਮਨੁ ਜਰਯੋ।।੧੭੧੩।।**

ਅਰਥ - ਫੇਰ ਵੈਰੀਆਂ ਦੇ ਵੱਲੇ ਕ੍ਰੋਧ ਕਰਕੇ ਇਸ ਤਰ੍ਹਾਂ ਦੌੜਿਆ ਹੈ, ਮਾਨੋਂ ਜਮ ਹੀ ਇਹ ਰੂਪ ਧਾਰਕੇ ਆਇਆ ਹੈ। ਇਸ ਤਰ੍ਹਾਂ ਉਸਨੇ ਵੈਰੀਆਂ ਦੇ ਨਾਲ ਜੰਗ ਕੀਤਾ ਹੈ, ਜਿਸਨੂੰ ਵੇਖ ਕੇ ਕ੍ਰਿਸ਼ਨ, ਸ਼ਿਵਜੀ, ਬ੍ਰਹਮਾ ਤੇ ਹੋਰ ਸਾਰੇ ਸੂਰਮਿਆਂ ਦਾ ਮਨ ਸ਼ੁਬਧ ਗਿਆ ਹੈ।। ੧੭੧੩।।

**ਸਵੈਯਾ।। ਹਾਰਿ ਪਰੈ ਮਨੁ ਹਾਰ ਕਰੈ ਇਹੈ ਇਉ ਨ੍ਰਿਪ ਜੁੱਧ ਬ੍ਰਿਥਾ ਨ ਕਰੱਈਯੈ।।**
**ਡਾਰਦੈ ਹਾਥਨ ਤੇ ਹਥੀਆਰਨ ਕੋਪ ਤਜੋ ਸੁਖ ਸਾਂਤਿ ਸਮੱਈਯੈ।।**
**ਸੂਰ ਨ ਕੋਊ ਭਯੋ ਤੁਮਰੇ ਸਮ ਤੇਰੋ ਪ੍ਰਤਾਪ ਤਿਹੂ ਪੁਰ ਗੱਈਯੈ।।**
**ਛਾਡਤਿ ਹੈ ਹਮ ਸ਼ਸਤ੍ਰ ਸਭੈ ਸੁ ਬਿਵਾਨ ਚੜੋ ਸੁਰ ਧਾਮ ਸਿਧੱਈਯੈ।।੧੭੧੪।।**

ਅਰਥ - ਅਸੀਂ ਹਾਰ ਗਏ ਹਾਂ, ਮਨ ਤੋਂ ਆਪਣੀ 'ਹਾਰ ਕਹਿੰਦੇ ਹਾਂ' ਇਉਂ ਜਾਣ ਕੇ ਰਾਜਨ ! ਹੁਣ ਹੋਰ ਫਜ਼ੂਲ ਜੁੱਧ ਨਾ ਕਰੋ। ਹਥਿਆਰ ਨੂੰ ਸੁੱਟ ਦਿਓ ਤੇ ਗੁੱਸੇ ਨੂੰ ਛੱਡਕੇ ਸ਼ਾਂਤੀ ਧਾਰਨ ਕਰੋ ਜੋ ਮਨ ਨੂੰ ਸੁੱਖ ਦੇਣ ਵਾਲੀ ਹੈ। ਤੇਰੇ ਬਰਾਬਰ ਦਾ ਹੋਰ ਕੋਈ ਭੀ ਸੂਰਮਾ ਨਹੀਂ ਹੋਇਆ ਹੈ, ਤਿੰਨਾਂ ਲੋਕਾਂ ਵਿਚ ਤੇਰਾ ਹੀ ਜਸ ਗਾਂਵਿਆ ਜਾਂਦਾ ਹੈ। ਅਸੀਂ ਭੀ ਸ਼ਸਤ੍ਰ ਛੱਡਦੇ ਹਾਂ, ਆਪ ਹੁਣ ਬਿਵਾਨ ਵਿਚ ਚੜ੍ਹੋ ਅਤੇ ਸੁਰਗਪੁਰੀ ਵਿਚ ਜਾ ਬਿਰਾਜੋ।। ੧੭੧੪।।

ਅੜਿੱਲ।। ਸਭ ਦੇਵਨ ਅਰੁ ਕ੍ਰਿਸ਼ਨ ਦੀਨ ਹ੍ਵੈ ਜਬ ਕਹਜੋ।।
ਹਟੋ ਜੁੱਧ ਤੇ ਭੂਪ ਹਮੋ ਮੁਖ ਤ੍ਰਿਨ ਗਹਜੋ।।
ਨ੍ਰਿਪ ਸੁਨਿ ਆਤੁਰ ਬੈਨ ਸੁ ਕੋਪੁ ਨਿਵਾਰਿਯੋ।।
ਹੋ ਧਨੁਖ ਬਾਨ ਦਿਓ ਡਾਰ ਰਾਮ ਮਨੁ ਧਾਰਿਯੋ।। ੧੭੧੫।।

ਅਰਥ – ਜਦ ਸਾਰੇ ਦੇਵਤਿਆਂ ਅਤੇ ਕ੍ਰਿਸ਼ਨ ਨੇ ਨਿਮਾਣਾ ਹੋ ਕੇ ਆਖਿਆ : "ਹੇ ਰਾਜਨ ! ਅਸੀਂ ਮੂੰਹ ਵਿਚ ਘਾਹ ਲੈ ਕੇ ਅਰਜ਼ ਕਰਦੇ ਹਾਂ, ਆਪ ਹੁਣ ਜੁੱਧ ਤੋਂ ਹੱਟ ਜਾਓ।" ਉਨ੍ਹਾਂ ਦੇ ਇਸ ਤਰ੍ਹਾਂ ਦੁਖੀ ਹਿਰਦੇ ਵਾਲੇ ਬਚਨ ਸੁਣ ਕੇ ਰਾਜੇ ਨੇ ਗੁੱਸੇ ਨੂੰ ਦੂਰ ਕਰ ਦਿੱਤਾ ਹੈ। ਧਨੁੱਖ ਬਾਣ ਨੂੰ ਸੁੱਟ ਦਿੱਤਾ ਹੈ, ਮਨ ਨੂੰ ਰਾਮ ਸਿਮਰਨ ਵਿਚ ਜੋੜ ਦਿੱਤਾ ਹੈ।। ੧੭੧੫।।

ਦੋਹਰਾ।। ਕਿੰਨਰ ਜੱਛ ਅਪੱਛਰਨਿ ਲਯੋ ਬਿਵਾਨ ਚਢਾਇ।।
ਜੈ ਜੈ ਕਾਰ ਅਪਾਰ ਸੁਨ ਹਰਖੇ ਮੁਨਿ ਸੁਰ ਰਾਇ।। ੧੭੧੬।।

ਅਰਥ – ਕਿੰਨਰਾਂ, ਜੱਛਾਂ ਤੇ ਅਪੱਛਰਾਂ ਨੇ ਰਾਜੇ ਨੂੰ ਬਿਵਾਨ ਉਤੇ ਚੜ੍ਹਾ ਲਿਆ ਹੈ, ਉਨ੍ਹਾਂ ਦੀ ਬੇਹੱਦ ਜੈ ਜੈ ਕਾਰ ਸੁਣ ਕੇ ਮੁਨੀ, ਦੇਵਤੇ ਤੇ ਰਾਜੇ ਆਪਣੇ ਮਨਾਂ ਵਿਚ ਖੁਸ਼ ਹੋ ਰਹੇ ਹਨ।। ੧੭੧੬।।

ਸਵੈਯਾ।। ਭੂਪ ਗਯੋ ਸੁਰ ਲੋਕ ਜਬੈ ਤਬ ਸੂਰ ਪ੍ਰਸੰਨਿ ਭਏ ਸਬ ਹੀ।।
ਇਹ ਭਾਂਤਿ ਕਹੈ ਰਨ ਮੈ ਸਿਗਰੇ ਮੁਖਿ ਕਾਲ ਕੇ ਜਾਇ ਬਚੇ ਅਬ ਹੀ।।
ਸਸਿ ਭਾਨ ਧਨਾਧਿਪ ਰੁਦ੍ਰ ਬਿਰੰਚ ਸਭੈ ਹਰਿ ਤੀਰ ਗਏ ਜਬ ਹੀ।।
ਹਰਖੇ ਬਰਖੇ ਨਭ ਤੇ ਸੁਰ ਫੂਲ ਸੁ ਜੀਤ ਕੀ ਬੰਬ ਬਜੀ ਤਬ ਹੀ।। ੧੭੧੭।।

ਅਰਥ – ਜਦੋਂ ਰਾਜਾ ਖੜਗ ਸਿੰਘ ਬਿਵਾਨ ਤੇ ਚੜ੍ਹਕੇ ਦੇਵ ਲੋਕ ਨੂੰ ਚਲਾ ਗਿਆ, ਤਦੋਂ ਸਾਰੇ ਹੀ ਯੋਧੇ ਪ੍ਰਸੰਨ ਹੋ ਗਏ। ਯੁੱਧ ਭੂਮੀ ਵਿਚ ਸਭ ਇਸ ਤਰ੍ਹਾਂ ਕਹਿਣ ਲੱਗੇ ਕਿ ਅੱਜ ਤਾਂ ਮੌਤ ਦੇ ਮੂੰਹੋਂ ਬੱਚ ਗਏ ਹਾਂ। ਚੰਦ੍ਰਮਾਂ, ਸੂਰਜ, ਕੁਬੇਰ, ਸ਼ਿਵਜੀ ਤੇ ਬ੍ਰਹਮਾ ਸਾਰੇ ਹੀ ਜਦ ਕ੍ਰਿਸ਼ਨ ਜੀ ਦੇ ਕੋਲ ਗਏ। ਤਦੋਂ ਦੇਵਤਿਆਂ ਨੇ ਖੁਸ਼ੀ ਕਰਦਿਆਂ ਹੋਇਆਂ ਅਕਾਸ਼ ਤੋਂ ਫੁੱਲਾਂ ਦੀ ਬਰਖਾ ਕੀਤੀ ਹੈ ਅਤੇ ਜਿੱਤ ਦੇ ਨਗਾਰੇ ਵਜਵਾਏ ਹਨ।। ੧੭੧੭।।

ਇਤਿ ਸ੍ਰੀ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਜੁੱਧੁ ਪ੍ਰਬੰਧੇ ਖੜਗ ਸਿੰਘ ਬਧਹਿ ਧਿਆਇ ਸਮਾਪਤੰ।।

*************************************************************

ਸਵੈਯਾ।। ਤਉ ਹੀ ਲਉ ਕੋਪ ਕੀਓ ਮੁਸਲੀ ਅਰਿ ਬੀਰ ਤਬੈ ਸੰਗ ਤੀਰ ਪ੍ਰਹਾਰੇ।।
ਐਚ ਲੀਏ ਇਕ ਬਾਰ ਹੀ ਬੈਰਨ ਪ੍ਰਾਨ ਬਿਨਾ ਕਰ ਭੂ ਪਰ ਡਾਰੇ।।
ਏਕ ਬਲੀ ਗਹਿ ਹਾਥਨ ਸੋ ਛਿਤ ਪੈ ਕਰ ਕੋਪ ਫਿਰਾਇ ਪਛਾਰੇ।।
ਜੀਵਤ ਜੋਊ ਬਚੇ ਬਲ ਤੇ ਰਨ ਤਜਾਗ ਸੋਊ ਨ੍ਰਿਪ ਤੀਰ ਸਿਧਾਰੇ।।੧੭੧੮।।

ਅਰਥ - ਤਦ ਹੀ ਤੱਕ ਬਲਭੱਦ੍ਰ ਜੀ ਨੇ ਕ੍ਰੋਧ ਕੀਤਾ ਅਤੇ ਵੈਰੀ ਦੇ ਸੂਰਮਿਆਂ ਨੂੰ ਤੀਰਾਂ ਦੇ ਨਾਲ ਨਾਸ ਕਰਨ ਲੱਗਾ। ਇਕ ਵਾਰ ਹੀ ਕਮਾਨ ਨੂੰ ਖਿੱਚ ਕੇ ਆਪਣੇ ਦੁਸ਼ਮਣਾਂ ਨੂੰ ਮਾਰ ਮਾਰ ਕੇ ਜ਼ਮੀਨ ਤੇ ਸੁੱਟੀ ਜਾਂਦਾ ਹੈ। ਇਕਨਾਂ ਸੂਰਮਿਆਂ ਨੂੰ ਹੱਥਾਂ ਨਾਲ ਜੋੜ ਕੇ ਤੇ ਕ੍ਰੋਧ ਦੇ ਨਾਲ ਸਿਰ ਦੇ ਉਤੋਂ ਦੀ ਘੁਮਾ ਕਰਕੇ ਧਰਤੀ ਉਤੇ ਪਟਕਾ ਕੇ ਮਾਰਦਾ ਹੈ। ਜੇਹੜੇ ਛੌਂਜੀ ਜੀਊਂਦੇ ਹਨ, ਉਹ ਜੁੱਧ ਨੂੰ ਛੱਡ ਗਏ ਹਨ ਅਤੇ ਉਹ ਰਾਜੇ ਜਰਾਸਿੰਧ ਦੇ ਕੋਲ ਚਲੇ ਗਏ ਹਨ।। ੧੭੧੮।।

ਚੌਪਈ।। ਜਰਾ ਸਿੰਧ ਪੈ ਜਾਇ ਪੁਕਾਰੇ।। ਖੜਗ ਸਿੰਘ ਰਨ ਭੀਤਰ ਮਾਰੇ।।
ਇਉ ਸੁਨਿ ਕੈ ਤਿਨ ਕੇ ਮੁਖ ਬੈਨਾ।। ਰਿਸਿ ਕੇ ਸੰਗ ਅਰੁਨ ਭਏ ਨੈਨਾ।।੧੭੧੯।।

ਅਰਥ - ਜਰਾਸਿੰਧ ਕੋਲ ਜਾਕੇ ਉਨ੍ਹਾਂ ਨੇ ਪੁਕਾਰ ਕੀਤੀ ਹੈ ਕਿ 'ਖੜਗ ਸਿੰਘ ਜੁੱਧ ਵਿਚ ਮਾਰਿਆ ਗਿਆ ਹੈ।' ਉਨ੍ਹਾਂ ਦੇ ਮੂੰਹ ਤੋਂ ਇਸ ਤਰ੍ਹਾਂ ਦੇ ਬਚਨ ਸੁਣਕੇ -ਕ੍ਰੋਧ ਦੇ ਨਾਲ ਜਰਾਸਿੰਧ ਦੇ ਨੇਤ੍ਰ ਲਾਲ ਹੋ ਗਏ ਹਨ।। ੧੭੧੯।।

ਅਪੁਨੇ ਮੰਤ੍ਰੀ ਸਭੈ ਬੁਲਾਏ।। ਤਿਨ ਪ੍ਰਤਿ ਭੂਪਤਿ ਬਚਨ ਸੁਨਾਏ।।
ਖੜਗ ਸਿੰਘ ਜੂਝੇ ਰਨ ਮਾਹੀ।। ਅਉਰ ਸੁਭਟ ਕੋ ਤਿਹ ਸਮ ਨਾਹੀ।।੧੭੨੦।।

ਅਰਥ - ਆਪਣੇ ਸਾਰੇ ਵਜ਼ੀਰ ਸੱਦ ਲਏ ਹਨ, ਉਨ੍ਹਾਂ ਦੇ ਕੋਲ ਰਾਜੇ ਜਰਾਸਿੰਧ ਨੇ ਇਹ ਬਚਨ ਸੁਣਾਏ ਹਨ। ਖੜਗ ਸਿੰਘ ਜੁੱਧ ਵਿਚ ਸ਼ਹੀਦ ਹੋ ਗਿਆ ਹੈ, ਉਸਦੇ ਮੁਕਾਬਲੇ ਦਾ ਕੋਈ ਹੋਰ ਸੂਰਮਾਂ ਨਹੀਂ ਹੈ।। ੧੭੨੦।।

ਖੜਗ ਸਿੰਘ ਸੋ ਸੂਰੋ ਨਾਹੀ।। ਤਿਹ ਸਮ ਜਾਇ ਲਰੈ ਰਨ ਮਾਹੀ।।
ਅਬ ਤੁਮ ਕਹੋ ਕਉਨ ਬਿਧਿ ਕੀਜੈ।।ਕਉਨ ਸੁਭਟ ਕੋ ਆਇਸ ਦੀਜੈ।।੧੭੨੧।।

ਅਰਥ - ਖੜਗ ਸਿੰਘ ਜੇਹਾ ਹੋਰ ਕੋਈ ਸੂਰਮਾ ਨਹੀਂ ਹੈਂ, ਜੋ ਉਸ ਦੇ ਬਰਾਬਰ ਜਾਕੇ ਜੰਗ ਵਿਚ ਜੁੱਧ ਕਰੇਗਾ। ਹੁਣ ਤੁਸੀਂ ਦੱਸੋ, ਕਿਹੜੀ ਤਰਕੀਬ ਕਰੀਏ ? ਅਤੇ ਕਿਸ ਸੂਰਮੇ ਨੂੰ ਹੁਕਮ ਦੇਈਏ।। ੧੭੨੧।।

ਜਰਾਸਿੰਧ ਨ੍ਰਿਪ ਸੋ ਮੰਤ੍ਰੀ ਬਾਚ।।

ਦੋਹਰਾ।। ਤਬ ਬੋਲਜੋ ਮੰਤ੍ਰੀ ਸੁਮਤ ਜਰਾ ਸਿੰਧ ਕੇ ਤੀਰ।।

******************************************************
ਸਾਂਝ ਪਰੀ ਹੈਂ ਅਬ ਨ੍ਰਿਪਤ ਕਉਨ ਲਰੇ ਰਨਬੀਰ।। ੧੭੨੨।।

ਅਰਥ - ਜਦ ਰਾਜੇ ਨੇ ਪੁੱਛਿਆ ਤਦ 'ਸੁਮਤ' ਨਾਮ ਵਾਲਾ ਵਜ਼ੀਰ ਰਾਜੇ ਜਰਾਸਿੰਧ ਦੇ ਕੋਲ ਕਹਿਣ ਲੱਗਾ। ਰਾਜਨ ! ਹੁਣ ਤ੍ਰਿਕਾਲਾਂ ਪੈ ਗਈਆਂ ਹਨ, ਇਸ ਵੇਲੇ ਕੇਹੜਾ ਯੋਧਾ ਜੁੱਧ ਲੜੇਗਾ ?।। ੧੭੨੨।।

ਉਤ ਰਾਜਾ ਚੁਪ ਹੋਇ ਰਹਯੋ ਮੰਤ੍ਰਿ ਕਹੀ ਜਬ ਗਾਥ।।
ਇਤ ਮੁਸਲੀਧਰ ਤਹ ਗਯੋ ਜਹਾ ਹੁਤੇ ਬ੍ਰਿਜਨਾਥ।। ੧੭੨੩।।

ਅਰਥ - ਉਧਰ ਜਦੋਂ ਵਜ਼ੀਰ ਨੇ ਇਹ ਗੱਲ ਆਖੀ, ਤਾਂ ਰਾਜਾ ਜਰਾਸਿੰਧ ਚੁੱਪ ਹੋ ਰਿਹਾ। ਇਧਰ, ਉਸ ਵੇਲੇ ਹੀ ਬਲਭੱਦ੍ਰ ਉਥੇ ਚਲਾ ਗਿਆ, ਜਿਥੇ ਕ੍ਰਿਸ਼ਨ ਜੀ ਬਿਰਾਜੇ ਹੋਏ ਸਨ।। ੧੭੨੬।।

ਮੁਸਲੀ ਬਾਚ ਕਾਨ੍ਹ ਸੋ।।

ਦੋਹਰਾ।। ਕ੍ਰਿਪਾਸਿੰਧ ਇਹ ਕਉਨ ਸੁਤ ਖੜਗ ਸਿੰਘ ਜਿਹ ਨਾਮ।।
ਐਸੋ ਅਪੁਨੀ ਬੈਸ ਮੈ ਨਹਿ ਦੇਖਯੋ ਬਲ ਧਾਮ।। ੧੭੨੪।।

ਅਰਥ - ਬਲਿਰਾਮ ਜੀ ਨੇ ਕ੍ਰਿਸ਼ਨ ਜੀ ਤੋਂ ਪੁਛਿਆ - ਹੇ ਕ੍ਰਿਪਾ ਦੇ ਸਮੁੰਦਰ ! ਇਹ ਕਿਸ ਦਾ ਪੁੱਤ੍ਰ ਸੀ, ਜਿਸਦਾ ਨਾਮ ਖੜਗ ਸਿੰਘ ਸੀ, ਕਿਉਂਕਿ ਮੈਂ ਆਪਣੀ ਉਮਰਾ ਵਿਚ ਇਸ ਤਰ੍ਹਾਂ ਦਾ ਸ਼ਕਤੀ ਦਾ ਸੋਮਾ ਹੋਰ ਕੋਈ ਨਹੀਂ ਵੇਖਿਆ?।। ੧੭੨੪।।

ਚੌਪਈ।। ਤਾ ਤੇ ਯਾ ਕੀ ਕਥਾ ਪ੍ਰਕਾਸੋ।। ਮੇਰੇ ਮਨ ਕੋ ਭਰਮੁ ਬਿਨਾਸੋ।।
ਐਸੀ ਬਿਧ ਸੌ ਬਲ ਜਬ ਕਹਯੋ।। ਸੁਨਿ ਸ੍ਰੀ ਕ੍ਰਿਸ਼ਨਿ ਮੋਨ ਹ੍ਵੈ ਰਹਯੋ।। ੧੭੨੫।।

ਅਰਥ - ਇਸ ਵਾਸਤੇ ਇਸਦੀ ਕਥਾ ਬਿਆਨ ਕਰ ਕੇ ਮੇਰੇ ਮਨ ਦਾ ਸ਼ੰਕਾ ਨਵਿਰਤ ਕਰੋ। ਜਦ ਬਲਿਰਾਮ ਜੀ ਨੇ ਇਸ ਤਰ੍ਹਾਂ ਨਾਲ ਆਖਿਆ, ਤਾਂ ਉਸਦਾ ਕਹਿਣਾ ਸੁਣਕੇ ਸ੍ਰੀ ਕ੍ਰਿਸ਼ਨ ਜੀ ਚੁਪ ਹੋ ਰਹੇ।। ੧੭੨੫।।

ਕਾਨ੍ਹ ਬਾਚ।।

ਸੋਰਠਾ।। ਪੁਨਿ ਬੋਲਯੋ ਬ੍ਰਿਜਨਾਥ ਕ੍ਰਿਪਾਵੰਤ ਹ੍ਵੈ ਬੰਧ ਸਿਉ।।
ਸੁਨਿ ਬਲ ਯਾ ਕੀ ਗਾਥ ਜਨਮ ਕਥਾ ਭੂਪਤ ਕਹੋ।। ੧੭੨੬।।

ਅਰਥ - ਕ੍ਰਿਸ਼ਨ ਜੀ ਦਾ ਉੱਤਰ—ਫਿਰ ਕ੍ਰਿਸ਼ਨ ਜੀ ਕਿਰਪਾਲੂ ਹੋ ਕੇ ਭਰਾ ਨੂੰ ਕਹਿਣ ਲੱਗੇ- ਹੇ ਬਲਿਰਾਮ ! ਇਸਦੀ ਕਥਾ ਸੁਣ, ਮੈਂ ਰਾਜੇ ਦੀ ਜਨਮ ਕਥਾ ਸੁਣਾਉਂਦਾ ਹਾਂ।। ੧੭੨੬।।

ਦੋਹਰਾ।। ਖਟ ਮੁਖ ਰਮਾ ਗਨੇਸ਼ ਪੁਨਿ ਸਿੰਢੀ ਰਿਖ ਘਨਸਜਾਮ।।

**********************************************************

**ਆਦ ਬਰਨ ਬਿਧਿ ਪੰਚ ਲੈ ਧਰਜੋ ਖੜਗ ਸਿੰਘ ਨਾਮ।। ੧੭੨੭।।**

ਪਦ ਅਰਥ – ਖਟ ਮੁਖ=ਛੇ ਮੂੰਹਾਂ ਵਾਲਾ ਸ੍ਵਾਮ ਕਾਰਿਤਕ।। ਰਮਾ=ਲੱਛਮੀ।। ਘਨਸਜਾਮ=ਕਾਲੇ ਬੱਦਲ।।

ਅਰਥ – ਸ੍ਵਾਮ ਕਾਰਤਿਕ, ਲੱਛਮੀ, ਗਣੇਸ਼, ਸਿੰਙੀ ਰਿਖਿ, ਅਤੇ ਘਨਸਜਾਮ ਬ੍ਰਹਮਾਂ ਨੇ ਇਨ੍ਹਾਂ ਪੰਜਾਂ ਦੇ ਪਹਿਲੇ ਪੰਜ ਅੱਖਰ ਲੈਕੇ, 'ਖੜਗ ਸਿੰਘ' ਨਾਮ ਰਖਿਆ ਹੈ।। ੧੭੨੭।।

| | | |
|---|---|---|
| ਅਰਥਾਤ ਖਟ ਮੁਖ ਵਿਚੋਂ | ਖ | |
| ਰਮਾ ਵਿਚੋਂ | ਰ | ਖਰਗ ਸਿੰਘ |
| ਗਣੇਸ਼ ਵਿਚੋਂ | ਗ | |
| ਸਿੰਙੀ ਰਿਖਿ ਵਿਚੋਂ | ਸਿੰ | |
| ਘਨਸਯਾਮ ਵਿਚੋਂ | ਘ | |

**ਦੋਹਰਾ।। ਖਰਗ ਰਮਯ ਤਨ ਗਰਮਿਤਾ ਸਿੰਘ ਨਾਦ ਘਮਸਾਨ।।**
**ਪੰਚ ਬਰਨ ਕੋ ਗੁਨ ਲੀਓ ਇਹ ਭੂਪਤ ਬਲਵਾਨ।। ੧੭੨੮।।**

ਪਦ ਅਰਥ – ਖਰਗ=ਤਲਵਾਰ।। ਰਮਯ ਤਨ=ਸੁੰਦਰ ਸਰੀਰ।। ਗਰਮਿਤਾ=ਭਾਰੀਪਨ।। ਸਿੰਘ ਨਾਦ=ਸ਼ੇਰ ਦੀ ਗਰਜ।।ਘਮਸਾਨ=ਯੁੱਧ।।

ਅਰਥ – ਤਲਵਾਰ, ਸੁੰਦਰ ਸਰੀਰ, ਭਾਰੀਪਨ, ਸਿੰਘ ਗਰਜਣਾ ਤੇ ਯੁੱਧ, ਇਨ੍ਹਾਂ ਪੰਜਾਂ ਅੱਖਰਾਂ ਦੇ ਗੁਣ ਲੈਕੇ, ਇਹ ਰਾਜਾ ਸ਼ਕਤੀਵਾਨ ਹੋਇਆ ਸੀ।। ੧੭੨੮।।

**ਛਪੈ।। ਖਰਗ ਸ਼ਕਤਿ ਸ਼ਿਵਤਾਤ ਦਈ ਤਿਹ ਹੇਤ ਜੀਤ ਅਤਿ।।**
**ਬਹੁ ਸੁੰਦਰਤਾ ਰਮਾ ਦਈ ਤਿਨ ਬਿਮਲ ਅਮਲ ਮਤਿ।।**
**ਗਰਮਾ ਸਿੱਧ ਗਨੇਸ਼ ਸ੍ਰਿੰਗ ਰਿਖ ਸਿੰਘਨਾਦ ਦਿਯ।।**
**ਕਰਤ ਅਧਿਕ ਘਮਸਾਨ ਇਹੈ ਘਨਸਜਾਮ ਹੇਤ ਕਿਯ।।**
**ਇਹ ਬਿਧ ਪ੍ਰਕਾਸ਼ ਭੂਪਤ ਕੀਯੋ ਸੁਨ ਹਲਧਰ ਇਮ ਮੈ ਕਹਯੋ।।**
**ਬ੍ਰਿਜਨਾਥ ਅਨਾਥ ਸਨਾਥ ਤੁਮ ਬਡੋ ਸ਼ੱਤ੍ਰ ਰਨ ਮਧਿ ਹਯੋ।।੧੭੨੯।।**

ਅਰਥ – ਸ਼ਿਵਜੀ ਦੇ ਪੁੱਤ੍ਰ ਸ੍ਵਾਮਿ ਕਾਰਤਿਕ ਨੇ ਖੜਗ ਤਲਵਾਰ ਸ਼ਕਤੀ ਦਿੱਤੀ ਸੀ, ਇਸ ਵਾਸਤੇ ਉਸ ਨੇ ਬੜੇ ਭਾਰੇ ਯੁੱਧ ਜਿੱਤੇ ਹਨ। ਲੱਛਮੀ ਨੇ ਬਹੁਤ ਸੁੰਦਰਤਾ ਉਸਨੂੰ ਦਿੱਤੀ ਸੀ, ਇਸੇ ਕਰ ਕੇ ਉਸਦੀ ਮਤਿ ਬੜੀ ਉੱਜਲ ਨਿਰਮਲ ਸੀ। ਗਣੇਸ਼ ਨੇ ਉਸਨੂੰ 'ਗਰਮਾ' ਸਿੱਧੀ ਦਿੱਤੀ ਸੀ,

**************************************************************
ਸਿੰਡੀ ਰਿਖਿ ਨੇ 'ਸਿੰਘਨਾਦ' ਦਿੱਤਾ ਸੀ। ਉਹ ਬਹੁਤ ਘਮਸਾਨ ਜੁੱਧ ਕਰਦਾ ਸੀ, ਇਥੇ ਇਹ ਹੀ ਕਹਿਣਾ ਬਣਦਾ ਹੈ ਕਿ ਘਨਸ਼ਿਆਮ ਨੇ ਉਸ ਨੂੰ ਐਸਾ ਯੁੱਧ ਕਰਨ ਦੀ ਤਾਕਤ ਦਿੱਤੀ ਹੈ। ਇਸ ਜੁਗਤੀ ਨਾਲ ਰਾਜੇ ਖੜਗ ਸਿੰਘ ਨੇ ਪ੍ਰਕਾਸ਼ ਕੀਤਾ ਸੀ, ਇਸ ਤਰ੍ਹਾਂ ਦੇ ਬਚਨ ਸੁਣ ਕੇ, ਅੱਗੋਂ ਬਲਿਰਾਮ ਨੇ ਕਿਹਾ—ਹੇ ਬ੍ਰਿਜਨਾਥ ! ਤੁਸਾਂ ਅਸਾਂ ਅਨਾਥਾਂ ਨੂੰ ਸਨਾਥ ਕੀਤਾ ਹੈ, ਅਤੇ ਏਡੇ ਵੱਡੇ ਵੈਰੀ ਨੂੰ ਜੰਗ ਦੇ ਵਿਚ ਮਾਰ ਦਿੱਤਾ ਹੈ।। ੧੭੨੯।।

## ਸੋਰਠਾ।। ਪੁਨਿ ਬੋਲਜੋ ਬ੍ਰਿਜਚੰਦ ਸੰਕਰਖਨ ਸੋ ਕ੍ਰਿਪਾ ਕਰ।। ਜਾਦਵ ਇਕ ਮਤਿਮੰਦ ਗਰਬ ਕਰੈ ਬਹੁ ਭੁਜਾ ਕੋ।। ੧੭੩੦।।

ਪਦ ਅਰਥ - ਬ੍ਰਿਜਚੰਦ=ਕ੍ਰਿਸ਼ਨ।। ਸੰਕਰਖਨ=ਬਲਿਰਾਮ।।

ਅਰਥ - ਕ੍ਰਿਸ਼ਨ ਜੀ ਨੇ ਫਿਰ ਕ੍ਰਿਪਾ ਕਰ ਕੇ ਬਲਿਰਾਮ ਨੂੰ ਕਿਹਾ। ਇਸਦੇ ਪੈਦਾ ਕਰਨ ਵਿਚ ਮਤਮੰਦ ਯਾਦਵ ਹੀ ਇਕ ਵੱਡਾ ਕਾਰਣ ਹਨ, ਜਿਨ੍ਹਾਂ ਨੂੰ ਆਪਣੀਆਂ ਬਾਹਵਾਂ ਦਾ ਬਹੁਤ ਹੰਕਾਰ ਹੋ ਗਿਆ ਹੈ।। ੧੭੩੦।।

## ਚੌਪਈ।। ਜਾਦਵ ਬੰਸ ਮਾਨ ਭਜੋ ਭਾਰੀ।। ਰਾਮ ਸਜਾਮ ਹਮਰੇ ਰਖਵਾਰੀ।। ਡੀਠ ਆਨ ਕੋ ਆਨਤ ਨਾਹੀ।। ਤਾ ਕੋ ਫਲ ਪਾਯੋ ਜਗ ਮਾਹੀ।। ੧੭੩੧।।

ਅਰਥ - ਯਾਦਵ ਬੰਸ ਨੂੰ ਬੜਾ ਭਾਰੀ ਮਾਣ ਹੋ ਗਿਆ ਹੈ, ਉਹ ਜਾਣਦੇ ਹਨ 'ਬਲਿਰਾਮ' ਤੇ 'ਕ੍ਰਿਸ਼ਨ' ਸਾਡੀ ਰਖਵਾਲੀ ਕਰਨ ਵਾਲੇ ਹਨ। ਇਸ ਲਈ ਉਹ ਹੋਰ ਕਿਸੇ ਨੂੰ ਨਜ਼ਰ ਹੇਠਾਂ ਹੀ ਨਹੀਂ ਲਿਆਉਂਦੇ, ਉਸਦਾ ਫਲ ਹੀ ਉਨ੍ਹਾਂ ਨੇ ਜਗਤ ਵਿਚ ਪਾਇਆ ਹੈ।। ੧੭੩੧।।

## ਗਰਬ ਪ੍ਰਹਾਰੀ ਸ੍ਰੀ ਧਰਿ ਜਾਨੋ।। ਮੇਰੋ ਕਰਜੋ ਸਾਚੁ ਕਰ ਮਾਨੋ।। ਤਿਹ ਕੇ ਹੇਤ ਭੂਪ ਅਵਤਰਯੋ।। ਇਹਿ ਬਿਧ ਜਾਨ ਬਿਧਾਤਾ ਕਰਯੋ।। ੧੭੩੨।।

ਅਰਥ - ਲੱਛਮੀ ਨੂੰ ਧਾਰਨ ਵਾਲੇ ਪ੍ਰਭੂ ਨੂੰ ਗਰਬ ਪ੍ਰਹਾਰੀ ਜਾਣੋ, ਮੇਰੇ ਕਹੇ ਬਚਨ ਨੂੰ ਸੱਚ ਕਰ ਕੇ ਮੰਨੋ। ਉਸਦੇ ਵਾਸਤੇ ਹੀ ਰਾਜੇ ਨੇ ਜਨਮ ਲਿਆ ਸੀ, ਇਹ ਬਿਧੀ ਜਾਣਕੇ ਹੀ ਬਿਧਾਤੇ ਨੇ ਅਜੇਹਾ ਕੀਤਾ ਸੀ।। ੧੭੩੨।।

## ਦੋਹਰਾ।। ਕਹਾ ਰੰਕ ਭੂਪਾਲ ਏ ਕਰਜੋ ਇਤੋ ਸੰਗ੍ਰਾਮ।। ਜਾਦਵ ਗਰਬ ਬਿਨਾਸ ਹਿਤ ਉਪਜਾਯੋ ਸ੍ਰੀ ਰਾਮ।। ੧੭੩੩।।

ਅਰਥ - ਏਹ ਰਾਜਾ ਖੜਗ ਸਿੰਘ ਗਰੀਬ ਕੀ ਚੀਜ਼ ਸੀ ? ਜਿਸਨੇ ਏਨਾ ਜੁੱਧ ਕੀਤਾ ਹੈ। ਕਿਉਂਕਿ ਜਾਦਵ ਕੁਲ ਦੇ ਮਾਣ ਨੂੰ ਦੂਰ ਕਰਨ ਦੇ ਵਾਸਤੇ ਹੀ ਸ੍ਰੀ ਰਾਮ ਜੀ ਨੇ ਇਸਨੂੰ ਪੈਦਾ ਕੀਤਾ ਸੀ।। ੧੭੩੩।।

***************************************************************

**ਚੌਪਈ।। ਜਾਦਵ ਕੁਲ ਤੇ ਗਰਬ ਨ ਗਯੋ।। ਇਨ ਕੇ ਨਾਸ ਹੇਤ ਰਿਖ ਭਯੋ।।**
**ਦੁਖ ਕੈ ਸ੍ਰਾਪ ਮੁਨੀਸ੍ਵਰ ਦੈਹੈ।।ਏਕ ਸਮੈ ਸਭ ਹੀ ਕੋ ਛੈਹੈ।।੧੭੩੪।।**

*ਅਰਥ* – ਪਰ ਯਾਦਵ ਕੁਲ ਵਿਚੋਂ ਹੰਕਾਰ ਨਹੀਂ ਗਿਆ ਹੈ, ਇਸ ਵਾਸਤੇ ਇਸ ਦੇ ਖਾਤਮੇ ਲਈ ਇਕ ਹੋਰ ਰਿਖੀ ਪ੍ਰਗਟ ਹੋ ਗਿਆ ਹੈ। ਇਹ ਉਸਨੂੰ ਦੁਖ ਦੇਣਗੇ, ਫਿਰ ਮਹਾਂ ਮੁਨੀ ਸ੍ਰਾਪ ਦੇਵੇਗਾ, ਇਕੋ ਸਮੇਂ ਵਿਚ ਹੀ ਸਾਰੇ ਯਾਦਵਾਂ ਨੂੰ ਖਤਮ ਕਰ ਦੇਵੇਗਾ।। ੧੭੩੪।।

**ਦੋਹਰਾ।। ਪੁਨਿ ਬੋਲਜੋ ਸ੍ਰੀ ਕ੍ਰਿਸ਼ਨ ਜੀ ਪੰਕਜ ਨੈਨ ਬਿਸਾਲ।।**
**ਹੇ ਮੁਸਲੀਧਰ ਬੁੱਧ ਬਰ ਸੁਨ ਅਬ ਕਥਾ ਰਿਸਾਲ।। ੧੭੩੫।।**

*ਅਰਥ* – ਖਿੜੇ ਹੋਏ ਕਮਲ ਸਮਾਨ ਅੱਖਾਂ ਵਾਲੇ ਸ੍ਰੀ ਕ੍ਰਿਸ਼ਨ ਜੀ ਫਿਰ ਕਹਿਣ ਲੱਗੇ-ਹੇ ਮੂਸਲ ਨੂੰ ਧਾਰਨ ਵਾਲੇ ! ਹੇ ਸ੍ਰੇਸ਼ਟ ਬੁੱਧੀਮਾਨ ! ਹੁਣ ਤੂੰ ਮਹਾਨ ਸੁੰਦਰ ਕਥਾ ਨੂੰ ਸੁਣ।। ੧੭੩੫।।

**ਚੌਪਈ।। ਸੁਨਿ ਦੈ ਸ੍ਰਉਨ ਬਾਤ ਕਹੋ ਤੋ ਸੋ।। ਕਵਨ ਜੁੱਧੁ ਕਰਿ ਜੀਤੈ ਮੋ ਸੋ।।**
**ਖੜਗ ਸਿੰਘ ਮੋ ਅੰਤਰ ਨਾਹੀ।। ਮੁਹਿ ਸਰੂਪ ਵਰਤਤ ਜਗ ਮਾਹੀ।। ੧੭੩੬।।**

*ਅਰਥ* – ਧਿਆਨ ਨਾਲ ਸੁਣ! ਤੈਨੂੰ ਇਕ ਗੱਲ ਕਹਿੰਦਾ ਹਾਂ, ਜੁੱਧ ਕਰ ਕੇ ਮੈਨੂੰ ਕੌਣ ਜਿੱਤ ਸਕਦਾ ਹੈ ? ਖੜਗ ਸਿੰਘ ਤੇ ਮੇਰੇ ਵਿਚ ਫਰਕ ਨਹੀਂ ਹੈ, ਮੇਰਾ ਸਰੂਪ ਹੀ ਜਗਤ ਵਿਚ ਵਰਤ ਰਿਹਾ ਹੈ।। ੧੭੩੬।।

**ਸਾਚ ਕਹਜੋ ਹੈ ਹੇ ਬਲਦੇਵਾ।। ਪਾਯੋ ਨਹਿਨ ਕਿਸੂ ਇਹ ਭੇਵਾ।।**
**ਸੂਰਨ ਮੈ ਕੋਊ ਇਹ ਸਮ ਨਾਹੀ।। ਮੇਰੋ ਨਾਮ ਬਸੈ ਰਿਦ ਮਾਹੀ।। ੧੭੩੭।।**

*ਅਰਥ* – ਹੇ ਬਲਦੇਵ ! ਮੈਂ ਸੱਚ ਕਿਹਾ ਹੈ, ਪਰ ਕਿਸੇ ਨੇ ਭੀ ਭੇਦ ਪਾਇਆ ਨਹੀਂ ਹੈ। ਸੂਰਮਿਆਂ ਵਿਚ ਇਸ ਦੇ ਬਰਾਬਰ ਕੋਈ ਨਹੀਂ ਹੈ, ਕਿਉਂਕਿ ਮੇਰਾ ਨਾਮ ਇਸ ਦੇ ਦਿਲ ਵਿਚ ਵੱਸਦਾ ਹੈ।। ੧੭੩੭।।

**ਦੋਹਰਾ।। ਉਦਰ ਮਾਝ ਬਸਿ ਮਾਸ ਦਸ ਤਜਿ ਭੋਜਨ ਜਲ ਪਾਨ।।**
**ਪਵਨ ਅਹਾਰੀ ਹੁਇ ਰਹਿਓ ਬਰੁ ਦੀਨੋ ਭਗਵਾਨ।। ੧੭੩੮।।**

*ਅਰਥ* – ਮਾਂ ਦੇ ਪੇਟ ਵਿਚ ਦਸ ਮਹੀਨੇ ਵੱਸਦੇ ਹੋਇਆਂ ਅੰਨ-ਪਾਣੀ ਛੱਡਕੇ ਕੇਵਲ ਪੌਣ-ਆਹਾਰੀ ਹੋ ਰਿਹਾ ਸੀ, ਤਾਂ ਹੀ ਭਗਵਾਨ ਨੇ ਵਰੁ ਦਿੱਤਾ ਸੀ।। ੧੭੩੮।।

**ਦੋਹਰਾ।। ਰਿਪ ਜੀਤਨ ਕੋ ਬਰੁ ਲੀਯੋ ਖੜਗ ਸਿੰਘ ਬਲਵਾਨ।।**
**ਬਹੁਰਿ ਤਪਸਜਾ ਬਨ ਕਰੀ ਦੁਆਦਸ ਬਰਖ ਪ੍ਰਮਾਨ।। ੧੭੩੯।।**

*****************************************************

*ਅਰਥ* – ਖੜਗ ਸਿੰਘ ਬਲਵਾਨ ਨੇ ਪ੍ਰਭੂ ਪਾਸੋਂ ਵੈਰੀ ਨੂੰ ਜਿੱਤਣ ਦਾ ਵਰ ਲਿਆ ਸੀ। ਫਿਰ ਇਸ ਨੇ ਬਣ ਵਿਚ ਜਾ ਕੇ ਬਾਰਾਂ ਵਰ੍ਹਿਆਂ ਤੱਕ ਬੜੀ ਭਾਰੀ ਤਪੱਸਿਆ ਕੀਤੀ ਸੀ।। ੧੭੩੯।।

**ਚੌਪਈ।। ਬੀਤੀ ਕਥਾ ਭਯੋ ਤਬ ਭੋਰ।। ਜਾਗੇ ਸੁਭਟ ਦੁਹੂ ਦਿਸ ਓਰ।।**
**ਜਰਾਸਿੰਧ ਦਲੁ ਸਜਿ ਰਨ ਆਯੋ।। ਜਾਦਵ ਦਲੁ ਬਲ ਲੈ ਸਮੁਹਾਯੋ।। ੧੭੪੦।।**

*ਅਰਥ* – ਇਸ ਤਰ੍ਹਾਂ ਦੀ ਕਥਾ ਕਰਦਿਆਂ ਰਾਤ ਬੀਤ ਗਈ ਤੇ ਦਿਨ ਚੜ੍ਹ ਗਿਆ, ਤਦ ਦੋਹਾਂ ਪਾਸਿਆਂ ਦੇ ਸੂਰਮੇ ਜਾਗ ਪਏ। ਜਰਾਸਿੰਧ ਫ਼ੌਜ ਨੂੰ ਸਜਾ ਕੇ ਰਣਭੂਮੀ ਵਿਚ ਆ ਗਿਆ, ਬਲਵਾਨ ਫੌਜ ਲੈ ਕੇ ਜਾਦਵ ਸੈਨਾਂ ਦੇ ਸਾਹਮਣੇ ਹੋਇਆ ਹੈ।। ੧੭੪੦।।

**ਸਵੈਯਾ।। ਸ੍ਰੀ ਬਲਦੇਵ ਸਭੈ ਦਲੁ ਲੈ ਇਤ ਤੇ ਉਮਡਿਓ ਉਤ ਤੇ ਉਇ ਆਏ।।**
**ਜੁੱਧੁ ਕੀਯੋ ਹਲ ਲੈ ਨਿਜ ਪਾਨ ਹਕਾਰ ਹਕਾਰ ਪ੍ਰਹਾਰ ਲਗਾਏ।।**
**ਏਕ ਪਰੇ ਭਟ ਜੂਝ ਧਰਾ ਪਰ ਏਕ ਲਰੈ ਮਿਲ ਕੈ ਇਕ ਧਾਏ।।**
**ਮੂਸਲ ਲੈ ਬਹੁਰੋ ਕਰ ਮੈ ਅਰਿ ਮਾਰ ਘਨੇ ਜਮ ਧਾਮ ਪਠਾਏ।। ੧੭੪੧।।**

*ਅਰਥ* – ਇਧਰੋਂ ਬਲਦੇਵ ਸਾਰੀ ਫ਼ੌਜ ਲੈ ਕੇ ਅੱਗੇ ਵਧਿਆ ਅਤੇ ਉਧਰੋਂ ਉਹ ਭੀ ਬੱਦਲ ਵਾਂਗੂੰ ਜ਼ੋਰ-ਸ਼ੋਰ ਨਾਲ ਚੜ੍ਹਕੇ ਆਏ। ਬਲਭੱਦ੍ਰ ਨੇ ਆਪਣੇ ਹੱਥ ਵਿਚ ਹਲ ਲੈਕੇ ਜੁੱਧ ਕੀਤਾ ਅਤੇ ਵੰਗਾਰ ਵੰਗਾਰ ਕੇ ਸੂਰਮਿਆਂ ਨੂੰ ਸੱਟਾਂ ਲਾਈਆਂ। ਕੁਝ ਇਕ ਸੂਰਮੇ ਭੱਜ ਗਏ ਹਨ ਕੁਝ ਲੜ ਰਹੇ ਹਨ ਤੇ ਕੁਝ ਸ਼ਹੀਦ ਹੋ ਕੇ ਜ਼ਮੀਨ ਤੇ ਡਿੱਗ ਪਏ ਹਨ। ਬਲਭੱਦ੍ਰ ਨੇ ਫਿਰ ਆਪਣੇ ਹੱਥ ਵਿਚ ਮੂਸਲ ਲੈ ਕੇ, ਬਹੁਤ ਸਾਰੇ ਵੈਰੀਆਂ ਨੂੰ ਮਾਰ ਮਾਰ ਕੇ ਜਮ ਦੇ ਘਰ ਵਿਚ ਭੇਜ ਦਿੱਤਾ ਹੈ।। ੧੭੪੧।।

**ਸਵੈਯਾ।। ਰੋਸ ਭਯੋ ਘਨਿਸਜਾਮ ਲਯੋ ਧਨੁ ਬਾਨ ਸੰਭਾਰਤ ਹੀ ਉਠ ਧਾਯੋ।।**
**ਆਨ ਪਰਜੋ ਤਬ ਹੀ ਤਿਨ ਪੈ ਰਿਪ ਕਉ ਹਤਿ ਕੈ ਨਦ ਸ੍ਰੋਨ ਬਹਾਯੋ।।**
**ਬਾਜ ਕਰੀ ਰਥ ਪਤਿ ਬਿਪਤਿ ਪਰੀ ਰਨ ਮੈ ਨਹਿ ਕੋ ਠਹਰਾਯੋ।।**
**ਭਾਜਤ ਜਾਤ ਸਭੈ ਰਿਸਿ ਖਾਤ ਕਛੂ ਨ ਬਸਾਤ ਕਹੈ ਦੁਖੁ ਪਾਯੋ।। ੧੭੪੨।।**

*ਅਰਥ* – ਸ੍ਰੀ ਕ੍ਰਿਸ਼ਨ ਜੀ ਨੂੰ ਗੁੱਸਾ ਆ ਗਿਆ ਹੈ, ਉਹ ਧਨੁੱਖ ਬਾਣ ਨੂੰ ਸੰਭਾਲ ਕੇ ਦੌੜੇ ਹਨ। ਉਸ ਵੇਲੇ ਹੱਲਾ ਕਰ ਕੇ ਵੈਰੀ ਤੇ ਜਾ ਪਏ ਤੇ ਮਾਰ ਮਾਰ ਕੇ ਲਹੂ ਦਾ ਦਰਿਆ ਵਗਾ ਦਿੱਤਾ। ਘੋੜੇ, ਹਾਥੀ ਰੱਥ, ਤੇ ਪੈਦਲ ਸੈਨਾਂ ਤੇ ਬਿਪਤਾ ਪੈ ਗਈ ਹੈ; ਇਸ ਲਈ ਰਣਭੂਮੀ ਵਿਚ ਕੋਈ ਭੀ ਨਹੀਂ ਠਹਿਰਿਆ ਹੈ। ਸਾਰੇ ਪਿਛਾਂਹ ਨੂੰ ਭੱਜੇ ਜਾਂਦੇ ਹੋਏ, ਗੁੱਸੇ ਨੂੰ ਖਾਂਦੇ ਜਾਂਦੇ ਹਨ, ਅਤੇ ਕਹਿੰਦੇ ਹਨ, ਸਾਡੇ ਕੁਝ ਵੱਸ ਨਹੀਂ ਹੈ, ਇਸ ਲਈ ਦੁੱਖ ਪਾ ਰਹੇ ਹਾਂ।। ੧੭੪੨।।

************************************************************

ਸਵੈਯਾ।। ਆਗੇ ਕੀ ਸੈਨ ਭਜੀ ਜਬ ਹੀ ਤਬ ਪਉਰਖ ਸ੍ਰੀ ਬ੍ਰਿਜਰਾਜ ਸੰਭਾਰਯੋ।।
ਠਾਢੋ ਜਹਾਂ ਦਲ ਕੋਪਤ ਹੈ ਤਹਾਂ ਜਾਇ ਪਰਯੋ ਚਿਤ ਬੀਚ ਬਿਚਾਰਯੋ।।
ਸ਼ਸਤ੍ਰ ਸੰਭਾਰ ਮੁਰਾਰ ਸਭੈ ਨ੍ਰਿਪ ਠਾਢੋ ਜਹਾ ਤਿਹ ਓਰ ਸਿਧਾਰਯੋ।।
ਬਾਨ ਕਮਾਨ ਗਹੀ ਘਨਿਸਯਾਮ ਜਰਾਸਿੰਧ ਕੋ ਅਭਿਮਾਨ ਉਤਾਰਯੋ।। ੧੭੪੩।।

ਅਰਥ - ਜਦੋਂ ਸਾਹਮਣੇ ਵਾਲੀ ਫ਼ੌਜ ਭੱਜ ਗਈ, ਤਦ ਕ੍ਰਿਸ਼ਨ ਜੀ ਨੇ ਆਪਣਾ ਬਲ ਚੇਤੇ ਕੀਤਾ। ਜਿਥੇ ਖਲੋਤੀ ਹੋਈ ਵੈਰੀ ਦੀ ਫ਼ੌਜ ਕ੍ਰੋਧ ਕਰ ਰਹੀ ਸੀ, ਕ੍ਰਿਸ਼ਨ ਜੀ ਨੇ ਚਿੱਤ ਵਿਚ ਇਹ ਵਿਚਾਰ ਕੀਤਾ ਕਿ ਉਥੇ ਜਾਕੇ ਪੈ ਜਾਵਾਂ। ਫਿਰ ਕ੍ਰਿਸ਼ਨ ਜੀ ਨੇ ਸਾਰੇ ਸ਼ਸਤ੍ਰਾਂ ਨੂੰ ਧਾਰਨ ਕਰ ਲਿਆ ਅਤੇ ਜਿਥੇ ਰਾਜਾ ਖੜੋਤਾ ਹੋਇਆ ਸੀ, ਉਸ ਪਾਸੇ ਨੂੰ ਚੱਲ ਪਿਆ। ਬੱਦਲਾਂ ਵਰਗੇ ਸਿਆਮ ਰੰਗ ਵਾਲੇ ਕ੍ਰਿਸ਼ਨ ਨੇ ਤੀਰ ਕਮਾਨ ਫੜ ਲਈ, ਅਤੇ ਜਰਾਸਿੰਧ ਦਾ ਅਭਿਮਾਨ ਉਤਾਰ ਦਿੱਤਾ।। ੧੭੪੩।।

ਸਵੈਯਾ।।ਸ੍ਰੀ ਬਲਬੀਰ ਸਰਾਸਨ ਤੇ ਜਬ ਤੀਰ ਛੁਟੇ ਤਬ ਕੋ ਠਹਰਾਵੈ।।
ਜਾਇ ਲਗੇ ਜਿਹ ਕੇ ਉਰ ਮੈ ਸਰ ਸੋ ਛਿਨ ਮੈ ਜਮ ਧਾਮ ਸਿਧਾਵੈ।।
ਐਸੋ ਨ ਕੋ ਪ੍ਰਗਟਿਓ ਜਗ ਮੈ ਭਟ ਜੋ ਸਮੁਹਾਇ ਕੈ ਜੁਧੁ ਮਚਾਵੈ।।
ਭੂਪਤ ਕਉ ਨਿਜ ਬੀਰ ਕਹੈ ਹਰਿ ਮਾਰਤ ਸੈਨ ਚਲਯੋ ਰਨ ਆਵੈ।।੧੭੪੪।।

ਅਰਥ - ਸ੍ਰੀ ਕ੍ਰਿਸ਼ਨ ਜੀ ਦੇ ਧਨੁੱਖ ਤੋਂ ਜਦ ਤੀਰ ਛੁੱਟਦੇ ਹਨ, ਤਦ ਉਨ੍ਹਾਂ ਦੀ ਮਾਰ ਹੇਠ ਕੇਹੜਾ ਸੂਰਮਾ ਅਚੱਲ ਠਹਿਰ ਸਕਦਾ ਹੈ ? ਜਿਸ ਦੀ ਛਾਤੀ ਵਿਚ ਜਾਕੇ ਤੀਰ ਵੱਜਦਾ ਹੈ, ਉਹ ਪੱਲ ਵਿਚ ਹੀ ਜਮ ਲੋਕ ਚਲਾ ਜਾਂਦਾ ਹੈ। ਅਜਿਹਾ ਕੋਈ ਭੀ ਸੂਰਮਾ ਜੰਮਿਆਂ ਨਹੀਂ ਹੈ ਜੋ ਸਾਹਮਣੇ ਹੋ ਕੇ ਜੁੱਧ ਮਚਾਵੇ। ਰਾਜੇ ਨੂੰ ਉਸਦੇ ਆਪਣੇ ਸੂਰਮੇ ਹੀ ਆਖਦੇ ਹਨ ਕਿ ਰਣਭੂਮੀ ਵਿਚ ਕ੍ਰਿਸ਼ਨ ਸਾਡੀ ਸੈਨਾਂ ਨੂੰ ਮਾਰਦਾ ਤੁਰੀ ਆਉਂਦਾ ਹੈ।। ੧੭੪੪।।

ਸਵੈਯਾ।। ਸਯਾਮ ਕੀ ਓਰ ਤੇ ਬਾਨ ਛੁਟੇ ਨ੍ਰਿਪ ਕੇ ਦਲ ਕੇ ਬਹੁ ਬੀਰਨ ਘਾਏ।।
ਜੇਤਿਕ ਆਇ ਭਿਰੇ ਹਰਿ ਸੋ ਛਿਨ ਬੀਚ ਤੇਊ ਜਮ ਧਾਮ ਪਠਾਏ।।
ਕਉਤਕਿ ਦੇਖਿ ਕੈ ਯੌ ਰਨ ਮੈ ਅਤ ਆਤੁਰ ਹੁਇ ਤਿਨ ਬੈਨ ਸੁਨਾਏ।।
ਆਵਨ ਦੇਹੁ ਅਬੈ ਹਮ ਕਉ ਨ੍ਰਿਪ ਐਸੇ ਕਹਿਓ ਸਿਗਰੇ ਸਮਝਾਏ।।੧੭੪੫।।

ਅਰਥ - ਕ੍ਰਿਸ਼ਨ ਜੀ ਦੇ ਵੱਲੋਂ ਜੋ ਤੀਰ ਚਲਦੇ ਹਨ, ਉਨ੍ਹਾਂ ਨੇ ਰਾਜੇ ਦੀ ਫ਼ੌਜ ਦੇ ਬਹੁਤੇ ਸੂਰਮੇ ਮਾਰ ਦਿੱਤੇ ਹਨ। ਜੋ ਵੀ ਸੂਰਮੇ ਕ੍ਰਿਸ਼ਨ ਜੀ ਨਾਲ ਜੰਗ ਕਰਦੇ ਹਨ, ਉਹ ਸਭ ਉਸਨੇ ਪਲ ਵਿਚ ਜਮਲੋਕ ਭੇਜ ਦਿੱਤੇ ਹਨ। ਰਣਭੂਮੀ ਵਿਚ ਇਹ ਕੌਤਕ ਵੇਖ ਕੇ, ਉਨ੍ਹਾਂ ਨੇ ਮਹਾਨ ਦੁਖੀ ਹੋਕੇ

ਇਸ ਤਰ੍ਹਾਂ ਦੇ ਬਚਨ ਸੁਣਾਏ ਹਨ। ਉਨ੍ਹਾਂ ਦੇ ਬਚਨ ਸੁਣ ਰਾਜੇ ਜਰਾਸਿੰਧ ਨੇ ਇਸ ਤਰ੍ਹਾਂ ਆਖਿਆ – "ਉਸਨੂੰ ਹੁਣ ਮੇਰੇ ਤੱਕ ਆਉਣ ਦੇਹੁ. ਫਿਰ ਵੇਖੋ ਉਸਦੀ ਕੇਹੀ ਦੁਰਦਸ਼ਾ ਕਰਦਾ ਹਾਂ? ਇਹ ਕਹਿ ਕੇ ਉਸਨੇ ਸਭਨਾਂ ਨੂੰ ਸਮਝਾਇਆ ਹੈ।। ੧੭੪੫।।

**ਸਵੈਯਾ।। ਭੂਪ ਲਖਯੋ ਹਰਿ ਆਵਤ ਹੀ ਸੰਗ ਲੈ ਪ੍ਰਤਨਾ ਤਬ ਆਪ ਹੀ ਧਾਯੋ।।**
**ਆਗੇ ਕੀਏ ਨਿਜ ਲੋਗ ਸਭੈ ਤਬ ਲੈ ਕਰਿ ਮੋ ਬਰ ਸੰਖ ਬਜਾਯੋ।।**
**ਸਯਾਮ ਭਨੈ ਤਿਹ ਆਹਵ ਮੈ ਅਤਿ ਹੀ ਮਨ ਭੀਤਰ ਕੋ ਡਰ ਪਾਯੋ।।**
**ਤਾ ਧੁਨਿ ਕੋ ਸੁਨਿ ਕੈ ਬਰ ਬੀਰਨ ਕੇ ਚਿਤ ਮਾਨਹੁ ਚਾਉ ਬਢਾਯੋ।।੧੭੪੬।।**

*ਅਰਥ* – ਰਾਜੇ ਨੇ ਕ੍ਰਿਸ਼ਨ ਨੂੰ ਆਉਂਦਿਆਂ ਜਾਣ ਲਿਆ, ਤਦ ਫ਼ੌਜ ਨਾਲ ਲੈਕੇ ਆਪ ਹੀ ਤੁਰ ਪਿਆ ਹੈ। ਆਪਣੇ ਸਾਥੀਆਂ ਨੂੰ ਉਸਨੇ ਅੱਗੇ ਕੀਤਾ ਹੈ, ਅਤੇ ਹੱਥ ਵਿਚ ਸੰਖ ਲੈਕੇ ਬੜੇ ਜ਼ੋਰ ਨਾਲ ਵਜਾਇਆ ਹੈ। ਸਿਆਮ ਕਵਿ ਜੀ ਆਖਦੇ ਹਨ, ਉਸਨੇ ਜੁੱਧਭੂਮੀ ਵਿਚ ਆ ਕੇ ਮਨ ਦੇ ਅੰਦਰ ਬੜਾ ਭਾਰਾ ਡਰ ਪਾਇਆ ਹੈ। ਉਸਦੇ ਸੰਖ ਦੀ ਆਵਾਜ਼ ਨੂੰ ਸੁਣ ਕੇ ਮਾਨੋਂ, ਬਲਵਾਨ ਜੋਧਿਆਂ ਦੇ ਚਿੱਤ ਦਾ ਉਤਸ਼ਾਹ ਵੱਧ ਗਿਆ ਹੈ।। ੧੭੪੬।।

**ਦੋਹਰਾ।। ਜਰਾਸਿੰਧ ਕੀ ਅਤਿ ਚਮੂੰ ਉਮਡੀ ਕ੍ਰੋਧ ਬਢਾਇ।।**
**ਧਨੁਖ ਬਾਨ ਹਰਿ ਪਾਨ ਲੈ ਛਿਨ ਮੈ ਦੀਨੀ ਘਾਇ।। ੧੭੪੭।।**

*ਪਦ ਅਰਥ* – ਉਮਡੀ=ਉਤਾਂਹ ਚੜ੍ਹੀ ਆਉਂਦੀ।।

*ਅਰਥ* – ਜਰਾਸਿੰਧ ਦੀ ਬੜੀ ਭਾਰੀ ਫ਼ੌਜ ਜੋ ਬੜਾ ਭਾਰਾ ਕ੍ਰੋਧ ਵਧਾਕੇ ਉਤਾਂਹ ਚੜ੍ਹੀ ਆਉਂਦੀ ਸੀ। ਕ੍ਰਿਸ਼ਨ ਜੀ ਨੇ ਹੱਥ ਵਿਚ ਧਨੁੱਖ ਬਾਣ ਲੈਕੇ, ਉਸਨੂੰ ਇਕ ਛਿਨ ਵਿਚ ਹੀ ਮਾਰ ਦਿੱਤਾ ਹੈ।। ੧੭੪੭।।

**ਸਵੈਯਾ।। ਜਦੁਬੀਰ ਕਮਾਨ ਤੇ ਬਾਨ ਛੁਟੇ ਅਵਸਾਨ ਗਏ ਲਖ ਸ਼ਤ੍ਰਨ ਕੇ।।**
**ਗਜਰਾਜ ਮਰੇ ਗਿਰ ਭੂਮਿ ਪਰੇ ਮਨੋ ਰੂਖ ਕਟੇ ਕਰਵਤ੍ਰਨ ਕੇ।।**
**ਰਿਪ ਕਉਨ ਗਨੋ ਜੁ ਹਨੈ ਤਿਹ ਠਾ ਮੁਰਝਾਇ ਗਿਰੇ ਸਿਰ ਛਤ੍ਰਨ ਕੇ।।**
**ਰਨ ਮਾਨੋ ਸਰੋਵਰ ਆਂਧੀ ਬਹੈ ਟੁਟ ਫੂਲ ਪਰੇ ਸਤ ਪਤ੍ਰਨ ਕੇ।। ੧੭੪੮।।**

*ਪਦ ਅਰਥ* – ਅਵਸਾਨ=ਹੋਸ਼-ਹਵਾਸ, ਚੇਤਨਤਾ।। ਕਰਵਤ੍ਰਨ=ਆਰਿਆਂ।। ਸਤ ਪਤ੍ਰਨ=ਸੈਂਕੜੇ ਕਿਸਮਾਂ ਦੇ ਬ੍ਰਿਛਾਂ।।

*ਅਰਥ* – ਕ੍ਰਿਸ਼ਨ ਜੀ ਦੀ ਕਮਾਨ ਤੋਂ ਜੋ ਤੀਰ ਛੁੱਟਦੇ ਹਨ, ਉਨ੍ਹਾਂ ਦੇ ਨਾਲ ਲੱਖਾਂ ਹੀ ਵੈਰੀਆਂ ਦੇ ਹੋਸ਼ ਗੁੰਮ ਹੋ ਗਏ ਹਨ। ਵੱਡੇ ਵੱਡੇ ਹਾਥੀ ਮਰੇ ਹੋਏ ਧਰਤੀ ਉੱਤੇ ਪਏ ਹੋਏ ਇਸ ਤਰ੍ਹਾਂ ਮਲੂੰਮ

ਹੁੰਦੇ ਹਨ ਮਾਨੋਂ ਆਰਿਆਂ ਦੇ ਕੱਟੇ ਹੋਏ ਰੁੱਖ ਡਿਗੇ ਪਏ ਹਨ। ਜਿੰਨੇ ਕੁੰ ਵੈਰੀ ਉਸ ਥਾਂ ਤੇ ਮਾਰੇ ਗਏ ਹਨ, ਉਨ੍ਹਾਂ ਨੂੰ ਕੌਣ ਗਿਣ ਸਕਦਾ ਹੈ ? ਛੱਤ੍ਰੀਆਂ ਦੇ ਸਿਰਤਾਜ ਸੂਰਮੇ ਭੀ ਮੂਰਛਿਤ ਹੋ ਕੇ ਡਿੱਗੇ ਪਏ ਹਨ। ਰਣਭੂਮੀ ਤਾਂ ਸਰੋਵਰ ਦੇ ਸਮਾਨ ਹੈ, ਯੁੱਧ ਹਨੇਰੀ ਸਮਾਨ ਅਤੇ ਹਾਥੀ ਘੋੜੇ ਤੇ ਸੂਰਮੇ ਮਰੇ ਹੋਏ ਇਸ ਤਰ੍ਹਾਂ ਪ੍ਰਤੀਤ ਹੁੰਦੇ ਹਨ ਮਾਨੋਂ ਰੁੱਖਾਂ ਤੋਂ ਸੈਂਕੜੇ ਕਿਸਮਾਂ ਦੇ ਫੁੱਲ ਟੁੱਟ ਕੇ ਸਰੋਵਰ ਵਿਚ ਡਿੱਗੇ ਹਨ।। ੧੭੪੮।।

**ਸਵੈਯਾ।। ਘਾਇ ਲਗੇ ਇਕ ਘੂਮਤ ਘਾਇਲ ਸ੍ਰਉਨ ਸੋ ਏਕ ਫਿਰੈ ਚੁਚਵਾਤੈ।।**
**ਏਕ ਨਿਹਾਰ ਕੇ ਡਾਰਿ ਹਥਿਯਾਰ ਭਜੈ ਬਿਸੰਭਾਰ ਗਈ ਸੁਧ ਸਾਤੈ।।**
**ਦੈ ਰਨ ਪੀਠ ਮਰੈ ਲਰ ਕੈ ਤਿਹ ਮਾਸ ਕੋ ਜੰਬਕ ਗੀਧ ਨ ਖਾਤੇ।।**
**ਬੋਲਤ ਬੀਰ ਸੁ ਏਕ ਫਿਰੈ ਮਨੋ ਡੋਲਤ ਕਾਨਨ ਮੈ ਗਜ ਮਾਤੇ।। ੧੭੪੯।।**

ਅਰਥ - ਜ਼ਖਮ ਲੱਗ ਜਾਣ ਕਰ ਕੇ, ਇਕ ਜਖਮੀ ਘੇਰਨੀਆਂ ਖਾ ਰਹੇ ਹਨ ਅਤੇ ਇਕਨਾਂ ਦੇ ਸਰੀਰ ਤੋਂ ਲਹੂ ਵਗ ਰਿਹਾ ਹੈ, ਪਰ ਉਹ ਬੇਸੁੱਧ ਹੋਕੇ ਫਿਰ ਰਹੇ ਹਨ। ਇਕ ਇਸ ਤਰ੍ਹਾਂ ਦੀ ਦਸ਼ਾ ਵੇਖ ਕੇ, ਹਥਿਆਰਾਂ ਨੂੰ ਸੁੱਟ ਕੇ ਭੱਜ ਗਏ ਹਨ, ਅਤੇ ਇਕਨਾਂ ਨੂੰ ਸੱਤੇ ਸੁੱਧਾਂ ਭੁੱਲ ਗਈਆਂ ਹਨ, ਅਤੇ ਉਨ੍ਹਾਂ ਨੂੰ ਸਰੀਰ ਦੀ ਸੰਭਾਲ ਵੀ ਨਹੀਂ ਰਹੀ ਹੈ। ਜੋ ਰਣ ਵਿਚ ਲੜ ਕੇ ਤੇ ਪਿੱਠ ਦੇ ਕੇ ਮਰੇ ਪਏ ਹਨ, ਉਨ੍ਹਾਂ ਦੇ ਮਾਸ ਨੂੰ ਗਿੱਦੜ ਤੇ ਗਿੱਰਝਾਂ ਭੀ ਨਹੀਂ ਖਾਂਦੀਆਂ ਹਨ। ਇਕ ਸੂਰਮੇ ਰਣਭੂਮੀ ਵਿਚ ਇਸ ਤਰ੍ਹਾਂ ਬੋਲਦੇ ਹਨ,·ਮਾਨੋਂ ਬਣ ਦੇ ਵਿਚ ਸ਼ਰਾਬ ਨਾਲ ਰੱਜਿਆ ਹਾਥੀ ਫਿਰਦਾ ਹੈ।। ੧੭੪੯।।

**ਸਵੈਯਾ।। ਪਾਨ ਕ੍ਰਿਪਾਨ ਗਹੀ ਘਨਿਸਜਾਮ ਬਡੇ ਰਿਪ ਤੇ ਬਿਨ ਪ੍ਰਾਨ ਕੀਏ।।**
**ਗਜ ਬਾਜਨ ਕੇ ਅਸਵਾਰ ਹਜਾਰ ਮੁਰਾਰ ਸੰਘਾਰ ਬਿਦਾਰ ਦੀਏ।।**
**ਅਰ ਏਕਨ ਕੇ ਸਿਰ ਕਾਟ ਦਏ ਇਕ ਬੀਰਨ ਕੇ ਦਏ ਫਾਰ ਹੀਏ।।**
**ਮਨੋ ਕਾਲ ਸਰੂਪ ਕਰਾਲ ਲਖਜੋ ਹਰਿ ਸ਼ਤ੍ਰੂ ਭਜੇ ਇਕ ਮਾਰ ਲੀਏ।। ੧੭੫੦।।**

ਅਰਥ - ਕ੍ਰਿਸ਼ਨ ਜੀ ਨੇ ਹੱਥ ਵਿਚ ਤਲਵਾਰ ਫੜ ਲਈ ਹੈ ਅਤੇ ਬੜੇ ਵੱਡੇ ਵੱਡੇ ਵੈਰੀਆਂ ਨੂੰ ਪ੍ਰਾਣਾਂ ਤੋਂ ਹੀਣ ਕਰ ਦਿੱਤਾ ਹੈ। ਹਾਥੀ ਤੇ ਘੋੜਿਆਂ ਦੇ ਹਜ਼ਾਰਾਂ ਹੀ ਅਸਵਾਰਾਂ ਨੂੰ ਕ੍ਰਿਸ਼ਨ ਜੀ ਨੇ ਮਾਰ ਕੇ ਤਬਾਹ ਕਰ ਦਿੱਤਾ ਹੈ। ਇਕਨਾਂ ਵੈਰੀਆਂ ਦੇ ਸਿਰ ਵੱਢ ਸੁੱਟੇ ਹਨ ਅਤੇ ਇਕਨਾਂ ਸੂਰਮਿਆਂ ਦੀਆਂ ਛਾਤੀਆਂ ਪਾੜ ਦਿੱਤੀਆਂ ਹਨ। ਵੈਰੀਆਂ ਨੇ ਕ੍ਰਿਸ਼ਨ ਜੀ ਨੂੰ ਐਸਾ ਭਿਆਨਕ ਸਰੂਪ ਜਾਣਿਆਂ ਹੈ, ਮਾਨੋਂ 'ਕਾਲ ਸਰੂਪ' ਹੈ, ਕਈ ਵੈਰੀ ਭੱਜ ਗਏ ਹਨ, ਅਤੇ ਇਕਨਾਂ ਨੂੰ ਕ੍ਰਿਸ਼ਨ ਜੀ ਨੇ ਮਾਰ ਲਿਆ ਹੈ।। ੧੭੫੦।।

**ਕਬਿਤੁ।। ਰੋਸ ਭਰੇ ਬਹੁਰੋ ਧਨੁਖ ਬਾਨ ਪਾਨ ਲੀਨੋ**

*************************************************************

ਰਿਪਨ ਸੰਘਾਰਤ ਇਉ ਕਮਲਾ ਕੋ ਕੰਤੁ ਹੈ।।
ਕੇਤੇ ਗਜ ਮਾਰੇ ਰਥੀ ਬ੍ਰਿਥੀ ਕਰ ਡਾਰੇ ਕੇਤੇ
ਐਸੋ ਭਯੋ ਜੁੱਧੁ ਮਾਨੋ ਕੀਨੋ ਰੁੱਦ੍ਰ ਅੰਤੁ ਹੈ।।
ਸੈਥੀ ਚਮਕਾਵਤ ਚਲਾਵਤ ਸੁਦਰਸ਼ਨ ਕੋ
ਕਹੈ ਕਬਿ ਰਾਮ ਸਜਾਮ ਐਸੋ ਤੇਜਵੰਤੁ ਹੈ।।
ਸ੍ਰੂਉਨਤ ਰੰਗੀਨ ਪਟ ਸੁਭਟ ਪ੍ਰਬੀਨ ਰਨ
ਫਾਗ ਖੇਲ ਪੌਢ ਰਹੇ ਮਾਨੋ ਬਡੇ ਸੰਤ ਹੈ।। ੧੭੫੧।।

ਅਰਥ - ਗੁੱਸੇ ਦੇ ਭਰੇ ਹੋਇਆਂ ਨੇ ਫਿਰ ਹੱਥ ਵਿਚ ਧਨੁੱਖ ਬਾਨ ਫੜ ਲਿਆ ਹੈ, ਇਸ ਤਰ੍ਹਾਂ ਮਾਇਆ ਦਾ ਸ੍ਵਾਮੀ ਕ੍ਰਿਸ਼ਨ ਵੈਰੀਆਂ ਨੂੰ ਮਾਰਦਾ ਹੈ। ਕਿੰਨੇ ਹੀ ਹਾਥੀ ਮਾਰ ਸੁੱਟੇ ਹਨ, ਰੱਥਾਂ ਵਾਲਿਆਂ ਨੂੰ ਰੱਥਾਂ ਤੋਂ ਹੀਣੇ ਕਰ ਦਿੱਤਾ ਹੈ, ਇਸ ਤਰ੍ਹਾਂ ਜੰਗ ਹੋ ਰਿਹਾ ਹੈ ਮਾਨੋਂ ਸੰਸਾਰ ਦਾ ਅੰਤ ਆ ਗਿਆ ਹੋਵੇ। ਬਰਛੀ ਨੂੰ ਚਮਕਾਉਂਦਾ ਹੈ, ਸੁਦਰਸ਼ਨ ਚੱਕ੍ਰ ਨੂੰ ਚਲਾਉਂਦਾ ਹੈ, ਰਾਮ ਕਵੀ ਜੀ ਕਹਿੰਦੇ ਹਨ ਕ੍ਰਿਸ਼ਨ ਇਸ ਤਰ੍ਹਾਂ ਤੇਜਵੰਤ ਹੋ ਰਿਹਾ ਹੈ। ਖ਼ੂਨ ਨਾਲ ਰੰਗੀਨ ਹੋਏ ਬਸਤ੍ਰ ਯੋਧਿਆਂ ਦੇ ਇਸ ਤਰ੍ਹਾਂ ਸ਼ੋਭਾ ਪਾ ਰਹੇ ਹਨ, ਮਾਨੋਂ ਵੱਡੇ ਭਾਰੇ ਸੰਤ ਹੋਲੀ ਨੂੰ ਖੇਲ ਕੇ ਹੁਣ ਥੱਕ ਕੇ ਸੌਂ ਰਹੇ ਹਨ।। ੧੭੫੧।।

ਕਾਨ੍ਹ ਤੇ ਨ ਡਰੇ ਅਰਿ ਅਰਰਾਇ ਪਰੇ ਸਭ
ਕਹੈ ਕਬਿ ਸਜਾਮ ਲਰਬੇ ਕਉ ਉਮਗਤਿ ਹੈ।।
ਰਨ ਮੈ ਅਡੋਲ ਸ੍ਵਾਮਕਾਰ ਜੀ ਅਮੋਲ ਬੀਰ
ਗੋਲ ਤੇ ਨਿਕਸ ਲਰੈ ਕੋਪ ਮੈ ਪਗਤ ਹੈ।।
ਡੋਲਤ ਹੈ ਆਸ ਪਾਸ ਜੀਤਬੇ ਕੀ ਕਰੈ ਆਸ
ਤ੍ਰਾਸ ਮਨ ਨੈਕੁ ਨਹੀ ਨ੍ਰਿਪ ਕੇ ਭਗਤ ਹੈ।।
ਕੰਚਨ ਅਚਲ ਜਿਉ ਅਟਲ ਰਹਿਓ ਜਦੁਬੀਰ
ਤੀਰ ਤੀਰ ਸੂਰਮਾ ਨਛਤ੍ਰ ਸੇ ਡਗਤ ਹੈ।। ੧੭੫੨।।

ਪਦ ਅਰਥ - ਗੋਲ=ਘੇਰਾ, ਮੋਰਚਾ।। ਅਚਲ=ਪਹਾੜ।। ਤੀਰ=ਕੋਲ, ਤੀਰ, ਬਾਨ।।

ਅਰਥ - ਕ੍ਰਿਸ਼ਨ ਤੋਂ ਡਰੇ ਨਹੀਂ ਹਨ, ਸਾਰੇ ਵੈਰੀ ਅਰੜਾਕੇ ਪੈ ਗਏ ਹਨ, ਸਿਆਮ ਕਵਿ

**************************************************************
ਜੀ ਆਖਦੇ ਹਨ, ਲੜਣ ਦੀ ਉਮੰਗ ਵਾਲੇ ਹੋ ਰਹੇ ਹਨ। ਆਪਣੇ ਮਾਲਕ ਦੇ ਹਰ ਕਾਰਜ ਨੂੰ ਕਰਨ ਲਈ ਯੁੱਧ ਵਿਚ ਅਡੋਲ ਖੜੇ ਹਨ ਤੇ ਫਿਰ ਘੇਰੇ ਤੋਂ ਬਾਹਰ ਨਿਕਲਕੇ, ਜੁੱਧ ਵਿਚ ਭਿੱਜ ਗਏ ਹਨ। ਕ੍ਰਿਸ਼ਨ ਦੇ ਆਸੇ ਪਾਸੇ ਸੱਜੇ-ਖੱਬੇ ਫਿਰਦੇ ਹਨ, ਜਿੱਤਣ ਦੀ ਆਸ ਕਰਦੇ ਹਨ, ਮਨ ਵਿਚ ਰੱਤੀ ਜਿੰਨਾ ਜੀ ਡਰ ਨਹੀਂ ਮੰਨਦੇ, ਰਾਜੇ ਦੇ ਭਗਤ ਹਨ। ਸੋਨੇ ਦੇ ਪਹਾੜ ਸੁਮੇਰ ਪਰਬਤ ਵਾਂਗੂੰ, ਕ੍ਰਿਸ਼ਨ ਅਟੱਲ ਖੜੋ ਰਿਹਾ ਹੈ, ਕੌਲ ਵਾਲੇ ਸੂਰਮੇ ਨੂੰ ਤੀਰ ਨਾਲ ਛੱਤ੍ਰ ਵਾਂਗੂੰ ਡੇਗ ਰਿਹਾ ਹੈ। ਅਰਥਾਤ ਜਿਵੇਂ ਛੱਤ੍ਰ ਡਿੱਗ ਪੈਂਦਾ ਹੈ, ਇਵੇਂ ਸੂਰਮੇ ਡਿੱਗਦੇ ਜਾਂਦੇ ਹਨ।। ੧੭੫੨।।

**ਸਵੈਯਾ।।ਇਹ ਭਾਂਤਿ ਇਤੇ ਜਦੁਬੀਰ ਘਿਰਿਓ ਉਤ ਕੋਪ ਹਲਾਯੁਧ ਬੀਰ ਸੰਘਾਰੇ।।**
**ਬਾਨ ਕਮਾਨ ਕ੍ਰਿਪਾਨਨ ਪਾਨ ਧਰੇ ਬਿਨ ਪ੍ਰਾਨ ਪਰੇ ਛਿਤ ਮਾਰੇ।।**
**ਟੂਕ ਅਨੇਕ ਕੀਏ ਹਲਿ ਸੋ ਬਲ ਕਾਤਰ ਦੇਖਿ ਭਜੇ ਬਿਸੰਭਾਰੇ।।**
**ਜੀਤਤ ਭਜੋ ਮੁਸਲੀ ਰਨ ਮੈ ਅਰਿ ਭਾਜਿ ਚਲੇ ਤਬ ਭੂਪ ਨਿਹਾਰੇ।।੧੭੫੩।।**

ਪਦ ਅਰਥ - ਹਲਾਯੁਧ=ਬਲਭੱਦ੍ਰ।।

ਅਰਥ - ਇਸ ਤਰ੍ਹਾਂ ਨਾਲ ਇਧਰ ਕ੍ਰਿਸ਼ਨ ਘਿਰਿਆ ਹੋਇਆ ਹੈ, ਅਤੇ ਉਧਰ ਬਲਭੱਦ੍ਰ ਕ੍ਰੋਧ ਕਰ ਕੇ ਸੂਰਮਿਆਂ ਨੂੰ ਮਾਰ ਰਿਹਾ ਹੈ। ਯੋਧੇ ਸ਼ਹੀਦ ਹੋਕੇ ਧਰਤੀ ਤੇ ਡਿੱਗੇ ਪਏ ਹਨ ਤੇ ਉਨ੍ਹਾਂ ਦੇ ਹੱਥਾਂ ਵਿਚ ਤੀਰ, ਕਮਾਨ ਤੇ ਤਲਵਾਰਾਂ ਉਸੇ ਤਰ੍ਹਾਂ ਹੀ ਫੜੇ ਹਨ। ਹਲ ਦੇ ਨਾਲ ਵੈਰੀਆਂ ਦੇ ਅਨੇਕਾਂ ਹੀ ਟੋਟੇ ਕਰ ਦਿੱਤੇ ਹਨ, ਜ਼ੋਰ ਨੂੰ ਵੇਖ ਕੇ ਕਾਇਰ ਪੁਰਸ਼ ਬੇਸੁਧ ਹੋਕੇ ਭੱਜੇ ਜਾ ਰਹੇ ਹਨ। ਜੁੱਧ ਵਿਚ ਬਲਿਰਾਮ ਜਿੱਤ ਗਿਆ ਹੈ, ਵੈਰੀ ਪਾਸੋਂ ਜਦ ਜੋਧੇ ਭੱਜੇ ਚਲੇ ਹਨ, ਤਦ ਰਾਜੇ ਨੇ ਵੇਖ ਲਿਆ ਹੈ।। ੧੭੫੩।।।।

**ਸਵੈਯਾ।।ਚਕ੍ਰਿਤ ਹੁਇ ਚਿਤ ਬੀਚ ਚਮੂ ਪਤਿ ਅਪੁਨੀ ਸੈਨ ਕਉ ਬੈਨ ਸੁਨਾਯੋ।।**
**ਭਾਜਤ ਜਾਤ ਕਹਾ ਰਨ ਤੇ ਭਟ ਜੁੱਧੁ ਨਿਦਾਨ ਸਮੋ ਅਬ ਆਯੋ।।**
**ਇਉ ਲਲਕਾਰ ਕਹਿਓ ਦਲ ਕੋ ਤਬ ਸ੍ਰਉਨਨ ਮੈ ਸਭਹੂ ਸੁਨ ਪਾਯੋ।।**
**ਸ਼ਸਤ੍ਰ ਸੰਭਾਰ ਫਿਰੇ ਤਬ ਹੀ ਅਰਿ ਕੋਪ ਭਰੇ ਹਰ ਜੁੱਧੁ ਮਚਾਯੋ।। ੧੭੫੪।।**

ਅਰਥ - ਸੈਨਾਪਤੀ ਨੇ ਚਿੱਤ ਵਿਚ ਹੈਰਾਨ ਹੋਕੇ ਆਪਣੀ ਸੈਨਾਂ ਨੂੰ ਬਚਨ ਕਿਹਾ ਹੈ। ਜੁੱਧ ਤੋਂ ਮੂੰਹ ਮੋੜਕੇ ਕਿੱਥੇ ਭੱਜੇ ਜਾਂਦੇ ਹੋ ? ਹੁਣ ਅੰਤ ਸਮੇਂ ਦਾ ਯੁੱਧ ਆ ਗਿਆ ਹੈ। ਇਸ ਤਰ੍ਹਾਂ ਲਲਕਾਰਕੇ ਤੇ ਸਾਰੀ ਫ਼ੌਜ ਨੂੰ ਸੁਣਾਕੇ ਇਹ ਸ਼ਬਦ ਕਹੇ ਹਨ ਜੋ ਸਭ ਨੇ ਸੁਣ ਲਏ ਹਨ। ਫਿਰ ਉਸੇ ਵੇਲੇ ਹੀ ਸ਼ਸਤ੍ਰਾਂ ਨੂੰ ਸੰਭਾਲ ਕੇ ਜੋਧੇ ਪਿਛਾਂਹ ਮੁੜ ਪਏ ਹਨ, ਅਤੇ ਕ੍ਰੋਧ ਦੇ ਭਰੇ ਹੋਇਆਂ ਨੇ ਹੱਠ ਕਰ ਕੇ ਬੜਾ ਭਾਰੀ ਜੁੱਧ ਮਚਾਇਆ ਹੈ।। ੧੭੫੪।।

*****************************************************
ਬੀਰ ਬਡੇ ਰਨਧੀਰ ਸੋਊ ਜਬ ਆਵਤ ਸ੍ਰੀ ਜਦੁਬੀਰ ਨਿਹਾਰੇ।।
ਸਜਾਮ ਭਨੈ ਕਰ ਕੋਪਤਿ ਹੀ ਛਿਨ ਸਾਮੁਹਿ ਹੋਇ ਹਰਿ ਸ਼ਸਤ੍ਰ ਪ੍ਰਹਾਰੇ।।
ਏਕਨ ਕੇ ਕਰ ਕਾਟਿ ਦਏ ਇਕ ਮੂੰਡ ਬਿਨਾ ਕਰ ਭੂ ਪਰ ਡਾਰੇ।।
ਜੀਤ ਕੀ ਆਸ ਤਜੀ ਅਰ ਏਕ ਨਿਹਾਰ ਕੈ ਡਾਰ ਹਥਜਾਰ ਪਧਾਰੇ।। ੧੭੫੫।।

ਅਰਥ - ਜੋ ਵੱਡੇ ਹੀ ਰਣਧੀਰ ਜੋਧੇ ਸਨ, ਜਦ ਉਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਸਾਮ੍ਹਣੇ ਆਉਂਦਿਆਂ ਵੇਖ ਲਿਆ। ਸਿਆਮ ਕਵਿ ਜੀ ਆਖਦੇ ਹਨ, ਤਦ ਕ੍ਰੋਧ ਕਰ ਕੇ, ਉਸੇ ਪੱਲ ਵਿਚ ਹੀ ਸਾਹਮਣੇ ਹੋਕੇ ਕ੍ਰਿਸ਼ਨ ਜੀ ਨੇ ਸ਼ਸਤ੍ਰਾਂ ਦੇ ਵਾਰ ਕੀਤੇ। ਕ੍ਰਿਸ਼ਨ ਜੀ ਨੇ ਇਕਨਾਂ ਦੇ ਹੱਥ ਕੱਟ ਸੁੱਟੇ ਹਨ, ਅਤੇ ਇਕਨਾਂ ਨੂੰ ਸਿਰ ਤੋਂ ਹੀਣਿਆਂ ਕਰ ਕੇ ਧਰਤੀ ਉਤੇ ਸੁੱਟ ਦਿੱਤਾ ਹੈ। ਇਕਨਾਂ ਨੇ ਜਿੱਤ ਦੀ ਆਸ ਛੱਡ ਦਿੱਤੀ ਹੈ, ਵੈਰੀ ਦੇ ਜ਼ੋਰ ਨੂੰ ਵੇਖ ਕੇ ਇਕ ਹਥਿਆਰ ਸੁੱਟ ਕੇ ਘਰ ਨੂੰ ਚਲੇ ਗਏ ਹਨ।। ੧੭੫੫।।

ਦੋਹਰਾ।। ਜਬ ਹੀ ਅਤਿ ਦਲ ਭਜਿ ਗਯੋ ਤਬ ਨ੍ਰਿਪ ਕੀਓ ਉਪਾਇ।।
ਆਪਨ ਮੰਤ੍ਰੀ ਸੁਮਤਿ ਕਉ ਲੀਨੋ ਨਿਕਟਿ ਬੁਲਾਇ।। ੧੭੫੬।।

ਅਰਥ - ਜਦ ਬਹੁਤ ਭਾਰੀ ਸੈਨਾਂ ਭੱਜ ਗਈ, ਤਦ ਰਾਜੇ ਨੇ ਇਹ ਉਪਰਾਲਾ ਕੀਤਾ। ਉਸਨੇ 'ਸੁਮਤੀ' ਨਾਮ ਵਾਲੇ ਆਪਣੇ ਵਜ਼ੀਰ ਨੂੰ ਆਪਣੇ ਕੋਲ ਬੁਲਾ ਲਿਆ ।। ੧੭੫੬।।

ਦ੍ਵਾਦਸ ਛੂਹਨ ਸੈਨ ਅਬ ਲੈ ਧਾਵਹੁ ਤੁਮ ਸੰਗ।।
ਸ਼ਸਤ੍ਰ ਅਸਤ੍ਰ ਭੂਪਤਿ ਦਯੋ ਅਪਨੋ ਕਵਚ ਨਿਖੰਗ।। ੧੭੫੭।।

ਅਰਥ - ਉਸਨੂੰ ਆਖਿਆ, ਤੁਸੀਂ ਆਪਣੇ ਨਾਲ ਬਾਰਾਂ ਖਜੋਣੀ ਫ਼ੌਜ ਲੈਕੇ ਰਣਭੂਮੀ ਵਿਚ ਜੁੱਧ ਕਰਨ ਜਾਓ। ਰਾਜੇ ਨੇ ਆਪਣੇ ਸ਼ਸਤ੍ਰ, ਅਸਤ੍ਰ, ਸੰਜੋਅ ਤੇ ਭੱਥਾ ਉਸਨੂੰ ਦੇ ਦਿੱਤਾ।। ੧੭੫੭।।

ਸੁਮਤਿ ਚਲਤ ਰਨ ਇਉ ਕਹਜੋ ਸੁਨੀਏ ਬਚਨ ਨ੍ਰਿਪਾਲ।।
ਹਰਿ ਹਲਧਰ ਕੇਤਕ ਬਲੀ ਕਰੋ ਕਾਲ ਕੋ ਕਾਲ।। ੧੭੫੮।।

ਅਰਥ - ਜੁੱਧ ਨੂੰ ਜਾਂਦੇ ਹੋਇਆਂ ਸੁਮਤੀ ਵਜ਼ੀਰ ਨੇ ਇਸ ਤਰ੍ਹਾਂ ਆਖਿਆ - ਹੇ ਰਾਜਨ ! ਮੇਰੀ ਗੱਲ ਧਿਆਨ ਦੇ ਕੇ ਸੁਣੋਂ। ਕ੍ਰਿਸ਼ਨ ਤੇ ਬਲਿਰਾਮ ਕਿੰਨੇ ਕੁ ਸੂਰਮੇ ਹਨ ? ਮੈਂ ਕਾਲ ਨੂੰ ਭੀ ਨਾਸ ਕਰ ਦੇਵਾਂਗਾ।। ੧੭੫੮।।

ਚੌਪਈ।। ਇਉ ਕਹਿ ਜਰਾਸਿੰਧ ਸਿਉ ਮੰਤ੍ਰੀ।। ਸੰਗ ਲੀਏ ਤਿਹ ਅਧਿਕ ਬਜੰਤ੍ਰੀ।।
ਮਾਰੂ ਰਾਗ ਬਜਾਵਤ ਧਾਯੋ।। ਦ੍ਵਾਦਸ ਛੂਹਣ ਲੈ ਦਲੁ ਆਯੋ।। ੧੭੫੯।।

ਅਰਥ - ਸੁਮਤੀ ਵਜ਼ੀਰ ਨੇ ਜਰਾਸਿੰਧ ਨੂੰ ਇਸ ਤਰ੍ਹਾਂ ਕਹਿ ਕੇ, ਆਪਣੇ ਨਾਲ ਬਹੁਤ ਸਾਰੇ

************************************************************
ਵਾਜੇ ਵਜਾਉਣ ਵਾਲੇ ਲੈ ਲਏ। ਮਾਰੂ ਰਾਗ ਵਜਾਉਂਦਾ ਬਾਰਾਂ ਛੋਹਨੀਆਂ ਫ਼ੌਜ ਲੈ ਕੇ ਚੜ੍ਹ ਪਿਆ ਹੈ।। ੧੭੫੯।।

**ਦੋਹਰਾ।। ਸੰਕਰਖਣ ਹਰਿ ਸੌਂ ਕਹਜੋ ਕਰੀਐ ਕਵਨ ਉਪਾਇ।।**
**ਸੁਮਤਿ ਮੰਤ੍ਰ ਦਲ ਪ੍ਰਬਲ ਲੈ ਰਨ ਮਧਿ ਪਹੁਚਜੋ ਆਇ।। ੧੭੬੦।।**

ਪਦ ਅਰਥ - ਸੰਕਰਖਣ=ਬਲਿਰਾਮ।।

ਅਰਥ - ਬਲਿਰਾਮ ਨੇ ਕ੍ਰਿਸ਼ਨ ਜੀ ਨੂੰ ਕਿਹਾ - ਹੁਣ ਕੀ ਕਰਨਾ ਚਾਹੀਦਾ ਹੈ ? ਕਿਉਂਕਿ ਸੁਮਤਿ ਮੰਤ੍ਰੀ ਬਲਵਾਨ ਫ਼ੌਜ ਲੈਕੇ ਰਣਭੂਮੀ ਵਿਚ ਆ ਗਿਆ ਹੈ।। ੧੭੬੦।।

**ਸੋਰਠਾ।। ਤਬ ਬੋਲਿਓ ਜਦੁਬੀਰ ਢੀਲ ਤਜੋ ਬਲ ਹਲਿ ਗਹੋ।।**
**ਰਹੀਯੋ ਤੁਮ ਮਮ ਤੀਰ ਆਗੈ ਪਾਛੈ ਜਾਹਿ ਜਿਨ।। ੧੭੬੧।।**

ਅਰਥ - ਤਦ ਕ੍ਰਿਸ਼ਨ ਜੀ ਨੇ ਕਿਹਾ - ਹੇ ਬਲਿਰਾਮ! ਤੂੰ ਆਪਣੇ ਹਲ ਨੂੰ ਫੜ ਲੈ। ਮੇਰੇ ਕੋਲ ਹੀ ਖੜਾ ਰਹੀਂ, ਕਿਧਰੇ ਅਗਾਂਹ ਪਿਛਾਂਹ ਨਾ ਜਾਵੀਂ।। ੧੭੬੧।।

**ਸਵੈਯਾ।। ਰਾਮ ਲੀਯੋ ਧਨੁ ਪਾਨ ਸੰਭਾਰ ਧਸਜੋ ਤਿਨ ਮੈ ਮਨ ਕੋਪੁ ਬਢਾਯੋ।।**
**ਬੀਰ ਅਨੇਕ ਹਨੇ ਤਿਹ ਠਉਰ ਘਨੋ ਅਰਿ ਸਿਉ ਤਬ ਜੁੱਧੁ ਮਚਾਯੋ।।**
**ਜੋ ਕੋਊ ਆਇ ਭਿਰਜੋ ਬਲ ਸਿਉ ਅਤਿ ਹੀ ਸੋਊ ਘਾਇਨ ਕੇ ਸੰਗ ਘਾਯੋ।।**
**ਮੂਰਛ ਭੂਮ ਗਿਰੇ ਭਟ ਝੂਮ ਰਹੇ ਰਨ ਮੈ ਤਿਨ ਸਾਮੁਹਿ ਧਾਯੋ।। ੧੭੬੨।।**

ਅਰਥ - ਬਲਿਰਾਮ ਨੇ ਹੱਥ ਵਿਚ ਧਨੁੱਖ ਫੜ ਲਿਆ ਅਤੇ ਮਨ ਵਿਚ ਕ੍ਰੋਧ ਵਧਾ ਕੇ ਉਨ੍ਹਾਂ ਦੇ ਵਿਚ ਹੀ ਜਾ ਵਧਿਆ। ਉਸ ਜਗ੍ਹਾ ਉਤੇ ਅਨੇਕਾਂ ਸੂਰਮੇ ਮਾਰ ਦਿੱਤੇ, ਵੈਰੀ ਦੇ ਨਾਲ ਇਸ ਤਰ੍ਹਾਂ ਦਾ ਜੁੱਧ ਮਚਾਇਆ ਹੈ। ਜੋ ਕੋਈ ਆ ਕੇ ਬਲਿਰਾਮ ਨਾਲ ਲੜਿਆ ਹੈ, ਉਸਨੂੰ ਵੱਡੇ ਭਾਰੇ ਜ਼ਖਮਾਂ ਨਾਲ ਜ਼ਖਮੀ ਕਰ ਦਿੱਤਾ ਹੈ। ਸੂਰਮੇ ਬੇਹੋਸ਼ ਹੋ ਕੇ ਧਰਤੀ ਉਤੇ ਡਿੱਗੇ ਪਏ ਹਨ, ਅਤੇ ਜੇਹੜਾ ਭੀ ਰਣ ਵਿਚ ਸਾਹਮਣੇ ਗਿਆ ਹੈ, ਉਹ ਬੇਸੁਧ ਹੋ ਕੇ ਝੂਮ ਰਿਹਾ ਹੈ।। ੧੭੬੨।।

**ਸਵੈਯਾ।। ਕਾਨ੍ਹ ਕਮਾਨ ਲੀਏ ਕਰ ਮੈ ਰਨ ਮੈ ਜਬ ਕੇਹਰਿ ਜਿਉ ਭਭਕਾਰੇ।।**
**ਕੋ ਪ੍ਰਗਟਿਓ ਭਟ ਐਸੋ ਬਲੀ ਜਗ ਧੀਰ ਧਰੇ ਹਰਿ ਸੋ ਰਨ ਪਾਰੇ।।**
**ਅਉਰ ਸੁ ਕਉਨ ਤਿਹੂ ਪੁਰ ਮੈ ਬਲਿ ਸਜਾਮ ਸਿਉ ਬੈਰ ਕੋ ਭਾਉ ਬਿਚਾਰੇ।।**
**ਜੋ ਹਠ ਕੈ ਕੋਊ ਜੁੱਧੁ ਕਰੈ ਸੁ ਮਰੈ ਪਲ ਮੈ ਜਮਲੋਕ ਸਿਧਾਰੇ।। ੧੭੬੩।।**

ਅਰਥ - ਕ੍ਰਿਸ਼ਨ ਨੇ ਹੱਥ ਵਿਚ ਕਮਾਨ ਫੜੀ ਹੋਈ ਹੈ, ਅਤੇ ਜਦੋਂ ਸ਼ੇਰ ਵਾਂਗੂੰ ਭੱਬਕ ਮਾਰਦਾ

**********************************************************
ਹੈ। ਅਜੇਹਾ ਬਲੀ ਸੂਰਮਾ ਕੌਣ ਜੰਮਿਆ ਹੈ, ਜੋ ਉਸ ਵੇਲੇ ਧੀਰਜ ਨੂੰ ਧਰੇਗਾ ਅਤੇ ਕ੍ਰਿਸ਼ਨ ਨਾਲ ਜੁੱਧ ਮਚਾਏਗਾ। ਤਿੰਨਾਂ ਲੋਕਾਂ ਵਿਚ ਹੋਰ ਤਾਂ ਕੌਣ ਹੋਣਾ ਹੈ, ਬਲਿਰਾਮ ਭੀ ਕ੍ਰਿਸ਼ਨ ਦੇ ਨਾਲ ਵੈਰ ਭਾਉ ਨੂੰ ਵਿਚਾਰ ਨਹੀਂ ਸਕਦਾ ਹੈ। ਜੇ ਕੋਈ ਹੱਠ ਕਰ ਕੇ ਜੁੱਧ ਕਰੇਗਾ ਤਾਂ ਉਹ ਛਿਨ ਵਿਚ ਹੀ ਮਰ ਕੇ ਜਮਲੋਕ ਨੂੰ ਚਲਾ ਜਾਏਗਾ।। ੧੭੬੩।।

**ਸਵੈਯਾ।। ਜਬ ਜੁੱਧੁ ਕੋ ਸਜਾਮ ਜੂ ਰਾਮ ਚਢੇ ਤਬ ਕਉਨ ਬਲੀ ਰਨ ਧੀਰ ਧਰੈ।।**
**ਜੋਊ ਚਉਦਹ ਲੋਕਨ ਕੋ ਪ੍ਰਤਪਾਲ ਨ੍ਰਿਪਾਲ ਸੁ ਬਾਲਕ ਜਾਨ ਲਰੈ।।**
**ਜਿਹ ਨਾਮ ਪ੍ਰਤਾਪ ਤੇ ਪਾਪ ਟਰੈ ਤਿਹ ਕੋ ਰਨ ਭੀਤਰ ਕਉਨ ਹਰੈ।।**
**ਮਿਲਿ ਆਪਸਿ ਮੈ ਸਭ ਲੋਕ ਕਹੈ ਰਿਪ ਸਿੰਧ ਜਰਾ ਬਿਨ ਆਈ ਮਰੈ।।੧੭੬੪।।**

*ਅਰਥ* – ਜਦੋਂ ਕ੍ਰਿਸ਼ਨ ਜੀ ਤੇ ਬਲਿਰਾਮ ਜੀ ਜੁੱਧ ਨੂੰ ਚੜ੍ਹੇ ਹਨ, ਤਦ ਅਜੇਹਾ ਸੂਰਮਾ ਕੌਣ ਹੈ ਜੋ ਰਣ ਵਿਚ ਹੌਂਸਲਾ ਰਖੇਗਾ? ਜੋ ਚੌਦਾਂ ਲੋਕਾਂ ਦੀ ਪਾਲਣਾ ਕਰਨ ਵਾਲਾ ਹੈ, ਰਾਜੇ ਲੋਕ ਉਸ ਨੂੰ ਬਾਲਕ ਜਾਣ ਕੇ ਉਸ ਨਾਲ ਜੁੱਧ ਕਰਦੇ ਹਨ। ਜਿਸਦੇ ਨਾਮ ਦੇ ਪ੍ਰਤਾਪ ਕਰ ਕੇ ਪਾਪ ਮਿਟ ਜਾਂਦੇ ਹਨ, ਉਸਨੂੰ ਰਣ ਵਿਚ ਕੌਣ ਹਰਾ ਸਕਦਾ ਹੈ ? ਸਾਰੇ ਲੋਕੀਂ ਆਪੋ ਵਿਚ ਇਕੱਠੇ ਹੋਕੇ ਇਸ ਤਰ੍ਹਾਂ ਆਖਦੇ ਹਨ, ਕਿ ਰਾਜਾ ਜਰਾਸਿੰਧ ਆਈ ਤੋਂ ਬਿਨਾਂ ਹੀ ਮਰ ਜਾਏਗਾ।। ੧੭੬੪।।

**ਸੋਰਠਾ।। ਇਤ ਏ ਕਰਤ ਬਿਚਾਰ ਸੁਭਟ ਲੋਕ ਨ੍ਰਿਪ ਕਟਕ ਮੈ।।**
**ਉਤ ਬਲ ਸ਼ਸਤ੍ਰ ਸੰਭਾਰ ਧਾਇ ਪਰਜੋ ਨਾਹਨਿ ਡਰਜੋ।। ੧੭੬੫।।**

*ਅਰਥ* – ਇਧਰ ਰਾਜੇ ਜੀ ਫ਼ੌਜ ਵਿਚ ਸੂਰਮੇ ਲੋਕ ਇਸ ਤਰ੍ਹਾਂ ਦੀ ਵਿਚਾਰ ਕਰਦੇ ਹਨ। ਉਧਰੋਂ ਬਲਭੱਦ੍ਰ ਹਥਿਆਰ ਫੜ ਕੇ ਹੱਲਾ ਕਰ ਦਿੱਤਾ ਹੈ, ਕਿਸੇ ਕੋਲੋਂ ਡਰਿਆ ਨਹੀਂ ਹੈ।। ੧੭੬੫।।

**ਸਵੈਯਾ।। ਮੂਸਲ ਲੈ ਮੁਸਲੀ ਕਰ ਮੈ ਅਰਿ ਕੋ ਪਲ ਮੈ ਦਲ ਪੁੰਜ ਹਰਜੋ ਹੈ।।**
**ਬੀਰ ਪਰੇ ਧਰਨੀ ਪਰ ਘਾਇਲ ਸ੍ਰਉਨਤ ਸਿਉ ਤਨ ਤਾਹਿ ਭਰਜੋ ਹੈ।।**
**ਤਾ ਛਬਿ ਕੋ ਜਸ ਉੱਚ ਮਹਾਂ ਮਨ ਬੀਚ ਬਿਚਾਰ ਕੈ ਸਯਾਮ ਕਰਜੋ ਹੈ।।**
**ਮਾਨਹੁ ਦੇਖਨ ਕਉ ਰਨ ਕਉਤਕ ਕ੍ਰੋਧ ਭਯਾਨਕ ਰੂਪ ਧਰਜੋ ਹੈ।।੧੭੬੬।।**

*ਅਰਥ* – ਬਲਿਰਾਮ ਨੇ ਹੱਥ ਵਿਚ ਮੋਹਲਾ ਲੈਕੇ, ਵੈਰੀ ਦੀ ਫ਼ੌਜ ਦੇ ਝੁੰਡਾਂ ਦੇ ਝੁੰਡ ਨੂੰ ਪੱਲ ਵਿਚ ਨਾਸ ਕਰ ਦਿੱਤਾ ਹੈ। ਸੂਰਮੇ ਧਰਤੀ ਉਤੇ ਜ਼ਖਮੀ ਹੋ ਕੇ ਪਏ ਹਨ, ਉਨ੍ਹਾਂ ਦੇ ਸਰੀਰ ਲਹੂ ਦੇ ਨਾਲ ਲਿਬੜੇ ਹੋਏ ਹਨ। ਉਨ੍ਹਾਂ ਦੀ ਬੜੀ ਭਾਰੀ ਸੁੰਦਰਤਾ ਨੂੰ ਮਨ ਵਿਚ ਵਿਚਾਰ ਕੇ ਸਿਆਮ ਕਵਿ ਜੀ ਨੇ ਇਸ ਤਰ੍ਹਾਂ ਜਸ ਕੀਤਾ ਹੈ। ਮਾਨੋਂ, ਜੁੱਧ ਦੇ ਕਰਤੱਬ ਨੂੰ ਵੇਖਣ ਦੇ ਵਾਸਤੇ, ਕ੍ਰੋਧ ਨੇ ਹੀ ਭਿਆਨਕ ਰੂਪ ਧਾਰਨ ਕੀਤਾ ਹੋਇਆ ਹੈ।। ੧੭੬੬।।

*******************************************************

ਸਵੈਯਾ।। ਇਤ ਓਰ ਹਲਾਯੁਧ ਜੁੱਧੁ ਕਰੈ ਉਤ ਸ੍ਰੀ ਗਰੜਧੁੱਜ ਕੋਪ ਭਰਯੋ ਹੈ।।
ਸ਼ਸਤ੍ਰ ਸੰਭਾਰ ਮੁਰਾਰ ਤਬੈ ਅਰ ਸੈਨ ਕੇ ਭੀਤਰ ਜਾਇ ਅਰਯੋ ਹੈ।।
ਮਾਰ ਬਿਦਾਰ ਦਏ ਦਲ ਕਉ ਰਨ ਯਾ ਬਿਧਿ ਚਿੱਤ੍ਰ ਬਚਿਤ੍ਰ ਕਰਯੋ ਹੈ।।
ਬਾਜ ਪੈ ਬਾਜ ਰਥੀ ਰਥ ਪੈ ਗਜ ਪੈ ਗਜ ਸ੍ਵਾਰ ਪੈ ਸ੍ਵਾਰ ਪਰਯੋ ਹੈ।। ੧੭੬੭।।

ਅਰਥ – ਇਸ ਪਾਸੇ ਬਲਿਰਾਮ ਜੁੱਧ ਕਰਦਾ ਹੈ, ਉਧਰ ਕ੍ਰਿਸ਼ਨ ਜੀ ਕ੍ਰੋਧ ਨਾਲ ਡੱਟ ਗਏ ਹਨ। ਕ੍ਰਿਸ਼ਨ ਜੀ ਉਸੇ ਵੇਲੇ ਸ਼ਸਤ੍ਰ ਫੜ ਕੇ, ਵੈਰੀ ਦੀ ਫ਼ੌਜ ਦੇ ਵਿਚ ਜਾਕੇ ਅੜ ਖੜੋਤੇ ਹਨ। ਫ਼ੌਜ ਨੂੰ ਮਾਰਕੇ ਤਬਾਹ ਕਰ ਦਿੱਤਾ ਹੈ, ਇਸ ਤਰ੍ਹਾਂ ਦਾ ਅਜੀਬ ਜੁੱਧ ਦਾ ਚਰਿੱਤ੍ਰ ਕਰ ਦਿੱਤਾ ਹੈ। ਘੋੜੇ ਉਤੇ ਘੋੜਾ, ਰੱਥੀ ਉਤੇ ਰੱਥੀ, ਹਾਥੀ ਉਤੇ ਹਾਥੀ ਤੇ ਸੁਆਰ ਉਤੇ ਸੁਆਰ ਡਿੱਗ ਪਿਆ ਹੈ।। ੧੭੬੭।।

ਸਵੈਯਾ।। ਏਕ ਕਟੇ ਅਧ ਬੀਚ ਹੁਤੇ ਭਟ ਏਕਨ ਕੇ ਸਿਰ ਕਾਟਿ ਗਿਰਾਏ।।
ਏਕ ਕੀਏ ਬਿਰਥੀ ਤਬ ਹੀ ਗਿਰ ਭੂਮਿ ਪਰੇ ਸੰਗ ਬਾਨਨ ਘਾਏ।।
ਏਕ ਕੀਏ ਕਰ ਹੀਨ ਬਲੀ ਪਗ ਹੀਨ ਕਿਤੇ ਗਨਤੀ ਨਹਿ ਆਏ।।
ਸਯਾਮ ਭਨੈ ਕਿਨਹੂ ਨਹੀ ਧੀਰ ਧਰਿਓ ਤਬ ਹੀ ਰਨ ਛਾਡ ਪਰਾਏ।। ੧੭੬੮।।

ਅਰਥ – ਇਕ ਅੱਧ ਵਿਚਾਲੇ ਤੋਂ ਵੱਢੇ ਪਏ ਹਨ ਅਤੇ ਇਕਨਾਂ ਸੂਰਮਿਆਂ ਦੇ ਸਿਰ ਵੱਢ ਕੇ ਸੁੱਟੇ ਗਏ ਹਨ। ਇਕਨਾਂ ਨੂੰ ਉਸ ਵੇਲੇ ਰਥ ਤੋਂ ਖਾਲੀ ਕਰ ਦਿੱਤਾ ਗਿਆ ਹੈ, ਜੋ ਤੀਰਾਂ ਨਾਲ ਜ਼ਖਮੀ ਕੀਤੇ ਹੋਏ ਧਰਤੀ ਉਤੇ ਡਿੱਗ ਪਏ ਹਨ। ਇਕਨਾਂ ਸੂਰਮਿਆਂ ਨੂੰ ਹੱਥਾਂ ਤੋਂ ਟੁੰਡਿਆਂ ਤੇ ਇਕਨਾਂ ਨੂੰ ਪੈਰਾਂ ਤੋਂ ਲੂਲ੍ਹਿਆਂ ਕਰ ਦਿੱਤਾ ਹੈ, ਜਿਨ੍ਹਾਂ ਦੀ ਗਿਣਤੀ ਕਿਸੇ ਪਾਸੋਂ ਭੀ ਨਹੀਂ ਆ ਸਕਦੀ ਹੈ। ਸਿਆਮ ਕਵਿ ਜੀ ਆਖਦੇ ਹਨ, ਉਸ ਵੇਲੇ ਕਿਸੇ ਨੇ ਧੀਰਜ ਨਹੀਂ ਧਰਿਆ ਹੈ, ਸਾਰਿਆਂ ਨੇ ਜਦ ਅਜੇਹੀ ਹਾਲਤ ਦੇਖੀ ਹੈ, ਤਦ ਝਟ ਹੀ ਰਣ ਨੂੰ ਭੱਜ ਤੁਰੇ ਹਨ।। ੧੭੬੮।।

ਜਾ ਦਲ ਜੀਤ ਲਯੋ ਸਗਰੋ ਜਗ ਅਉਰ ਕਹੂ ਰਨ ਤੇ ਨਹੀ ਹਾਰਿਓ।।
ਇੰਦ੍ਰ ਸੇ ਭੂਪ ਅਨੇਕ ਮਿਲੇ ਤਿਨ ਤੇ ਕਬਹੂੰ ਨਹੀ ਜਾ ਪਗੁ ਟਾਰਿਓ।।
ਸੋ ਘਨਿਸਯਾਮ ਭਜਾਇ ਦੀਯੋ ਪਲ ਮੈ ਨ ਕਿਸੈ ਧਨ ਬਾਨ ਸੰਭਾਰਿਓ।।
ਦੇਵ ਅਦੇਵ ਕਰੈਂ ਉਪਮਾ ਇਮ ਸ੍ਰੀ ਜਦੁਬੀਰ ਬਡੌ ਰਨ ਪਾਰਿਓ।। ੧੭੬੯।।

ਅਰਥ – ਜਿਸਨੇ ਜਗਤ ਦੀਆਂ ਸਾਰੀਆਂ ਫ਼ੌਜਾਂ ਜਿੱਤ ਲਈਆਂ ਸਨ, ਅਤੇ ਕਦੇ ਭੀ ਜੁੱਧ ਤੋਂ ਨਹੀਂ ਹਾਰਿਆ ਸੀ। ਇੰਦ੍ਰ ਵਰਗੇ ਅਨੇਕਾਂ ਹੀ ਰਾਜੇ ਇਕੱਠੇ ਹੋ ਕੇ ਜੁੱਧ ਕਰਦੇ ਸਨ, ਤਦ ਭੀ ਉਨ੍ਹਾਂ ਤੋਂ ਕਦੇ ਭੀ ਜਿਸਨੇ ਪੈਰ ਪਿੱਛੇ ਨਹੀਂ ਹਟਾਇਆ ਸੀ। ਉਸ ਜੋਧੇ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਪੱਲ

**************************************************************
ਵਿਚ ਭੱਜਾ ਦਿੱਤਾ ਹੈ, ਅਤੇ ਭੱਜਣ ਵੇਲੇ ਕਿਸੇ ਨੇ ਆਪਣਾ ਧਨੁੱਖ ਬਾਣ ਤੀ ਸੰਭਾਲਿਆ ਨਹੀਂ ਹੈ। ਸ੍ਰੀ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦਾ ਮਹਾਨ ਜੁੱਧ ਮਚਾਇਆ ਹੈ, ਦੇਵਤੇ ਤੇ ਦੈਂਤ ਜਿਸਦੀ ਉਪਮਾ ਕਰਦੇ ਹਨ।। ੧੭੬੯।।

**ਦੋਹਰਾ।। ਦ੍ਵੈ ਅਛੂਹਣੀ ਸੈਨ ਰਨ ਦਈ ਸਜਾਮ ਜਬ ਘਾਇ।।**
**ਮੰਤ੍ਰੀ ਸੁਮਤਿ ਸਮੇਤ ਦਲੁ ਕੋਪ ਪਰਿਓ ਅਰਰਾਇ।। ੧੭੭੦।।**

ਅਰਥ – ਜਦ ਕ੍ਰਿਸ਼ਨ ਜੀ ਨੇ ਦੋ ਛੂਹਣੀ ਸੈਨਾਂ ਜੁੱਧ ਵਿਚ ਮਾਰ ਦਿੱਤੀ। ਤਦ ਸੁਮਤਿ ਮੰਤ੍ਰੀ ਫ਼ੌਜ ਦੇ ਸਮੇਤ ਲਲਕਾਰ ਕੇ ਪੈ ਗਿਆ।। ੧੭੭੦।।

**ਸਵੈਯਾ।। ਧਾਇ ਪਰੇ ਕਰ ਕੋਪ ਤਬੈ ਭਟ ਦੈ ਮੁਖ ਢਾਲ ਲਏ ਕਰਵਾਰੈ।।**
**ਸਾਮੁਹਿ ਆਇ ਹਠੀ ਹਠਿ ਸਿਉ ਘਨਿਸਜਾਮ ਕ੍ਹਹਾਂ ਇਹ ਭਾਂਤ ਹਕਾਰੈ।।**
**ਮੂਸਲ ਚੱਕ੍ਰ ਗਦਾ ਗਹਿ ਕੈ ਸੁ ਹਤੈ ਹਰਿ ਕੌਚ ਉਠੈ ਚਿਨਗਾਰੈ।।**
**ਮਾਨੋ ਲੁਹਾਰ ਲੀਏ ਘਨ ਹਾਥਨ ਲੋਹ ਕਰੇਰੇ ਕੋ ਕਾਮੁ ਸਵਾਰੈ।। ੧੭੭੧।।**

ਅਰਥ – ਜਿਨ੍ਹਾਂ ਨੇ ਹੱਥਾਂ ਵਿਚ ਤਲਵਾਰਾਂ ਤੇ ਮੂੰਹ ਤੇ ਢਾਲਾਂ ਲਈਆਂ ਹੋਈਆਂ ਹਨ, ਉਹ ਸੂਰਮੇ ਗੁੱਸੇ ਨਾਲ ਭਰੇ ਹੋਏ ਹੱਲਾ ਕਰ ਕੇ ਪੈ ਗਏ ਹਨ। ਹੱਠ ਦੇ ਨਾਲ ਹੱਠੀ ਸੂਰਮੇ ਸਾਹਮਣੇ ਆ ਗਏ ਹਨ, ਅਤੇ ਮੂੰਹੋਂ ਇਸ ਤਰ੍ਹਾਂ ਵੰਗਾਰਦੇ ਹਨ – 'ਕ੍ਰਿਸ਼ਨ ਇਸ ਵੇਲੇ ਕਿੱਥੇ ਹੈ?' ਮੂਸਲ, ਚੱਕ੍ਰ ਤੇ ਗਦਾ ਫੜ ਕੇ, ਕ੍ਰਿਸ਼ਨ ਦੇ ਸੰਜੋਯ ਉਤੇ ਮਾਰਦੇ ਹਨ। ਜਿਸ ਕਰ ਕੇ ਸੰਜੋਯ ਵਿਚੋਂ ਚਿਨਗਾਰੀਆਂ ਨਿਕਲਦੀਆਂ ਹਨ। ਅਰਥਾਤ ਲੋਹੇ ਉਤੇ ਲੋਹਾ ਵੱਜਣ ਕਰ ਕੇ ਵਿਚੋਂ ਚਿਨਗਾਂ ਨਿਕਲਦੀਆਂ ਹੋਈਆਂ ਇਉਂ ਪ੍ਰਤੀਤ ਹੁੰਦੀਆਂ ਹਨ। ਮਾਨੋਂ, ਹੱਥ ਵਿਚ ਵਦਾਨ ਲੈ ਕੇ, ਲੁਹਾਰ ਕਰੜੇ ਲੋਹੇ ਨੂੰ ਕੰਮ ਦੇ ਵਾਸਤੇ ਸਵਾਰ ਰਿਹਾ ਹੈ।। ੧੭੭੧।।

**ਸਵੈਯਾ।। ਤਉ ਲਗਿ ਹੀ ਬਰਮਾ ਕ੍ਰਿਤ ਊਧਵ ਆਇ ਹੈ ਸਜਾਮ ਸਹਾਇ ਕੇ ਕਾਰਨ।।**
**ਅਉਰ ਅਕ੍ਰੂਰ ਲਏ ਸੰਗ ਜਾਦਵ ਧਾਇ ਪਰਜੋ ਅਰਿ ਬੀਰ ਬਿਦਾਰਨ।।**
**ਸ਼ਸਤ੍ਰ ਸੰਭਾਰ ਸਭੈ ਅਪੁਨੇ ਕਬਿ ਸਜਾਮ ਕਹੈ ਮੁਖ ਮਾਰ ਉਚਾਰਨ।।**
**ਓਰ ਦੁਹੂ ਅਤਿ ਜੁੱਧੁ ਭਯੋ ਸੁ ਗਦਾ ਬਰਛੀ ਕਰਵਾਰ ਕਟਾਰਨ।। ੧੭੭੨।।**

ਅਰਥ – ਉਨੇ ਚਿਰ ਤੱਕ ਬਰਮਾਕ੍ਰਿਤ ਤੇ ਊਧਵ ਕ੍ਰਿਸ਼ਨ ਜੀ ਦੀ ਸਹਾਇਤਾ ਦੇ ਵਾਸਤੇ ਆ ਗਏ ਹਨ। ਅਤੇ ਅਕਰੂਰ ਜਾਦਵਾਂ ਨੂੰ ਨਾਲ ਲੈ ਕੇ ਵੈਰੀਆਂ ਨੂੰ ਮਾਰਨ ਦੇ ਵਾਸਤੇ ਧਾਵਾ ਕਰ ਕੇ ਆ ਪਿਆ ਹੈ। ਸਿਆਮ ਕਵੀ ਕਹਿੰਦੇ ਹਨ ਕਿ ਸ਼ਸਤ੍ਰਾਂ ਨੂੰ ਸਜਾ ਕੇ ਆਏ ਸੂਰਮੇ ਮੂੰਹੋਂ ਮਾਰ ਲੌ ਮਾਰ ਲੌ ਪੁਕਾਰ ਰਹੇ ਹਨ। ਦੋਹਾਂ ਪਾਸਿਆਂ ਤੋਂ ਗਦਾ, ਬਰਛੀਆਂ, ਤਲਵਾਰਾਂ ਤੇ ਕਟਾਰਾਂ ਦਾ

ਬੜਾ ਭਾਰੀ ਜੁੱਧ ਹੋਇਆ ਹੈ।। ੧੭੭੨।।

ਸਵੈਯਾ।। ਆਵਤ ਹੀ ਬਰਮਾਕ੍ਰਿਤ ਜੁ ਅਰੁ ਸੈਨ ਹੁਤੇ ਸੁ ਘਨੇ ਭਟ ਕੂਟੇ।।
ਏਕ ਪਰੇ ਬਿਬ ਖੰਡਤ ਹੀ ਅਰੁ ਏਕ ਗਿਰੇ ਧਰ ਪੈ ਸਿਰ ਫੂਟੇ।।
ਏਕ ਮਹਾ ਬਲਵਾਨ ਕਮਾਨਨ ਤਾਨ ਚਲਾਵਤ ਇਉ ਸਰ ਛੂਟੇ।।
ਕਾਜ ਬਸੇਰੇ ਕੇ ਰੈਨ ਸਮੈ ਮਧਿਆਨ ਮਨੋ ਤਰ ਪੈ ਖਗ ਟੂਟੇ।।੧੭੭੩।।

ਪਦ ਅਰਥ - ਮਧਿਆਨ= ਅੱਧ ਅਕਾਸ਼।।

ਅਰਥ - ਬਰਮਾਕ੍ਰਿਤ ਜੀ ਨੇ ਆਉਂਦਿਆਂ ਹੀ ਵੈਰੀ ਦੀ ਸੈਨਾਂ ਵਿਚੋਂ ਬਹੁਤ ਸਾਰੇ ਜੋਧੇ ਕੁੱਟ ਸੁੱਟੇ ਹਨ। ਇਕ ਤਾਂ ਦੋ ਟੋਟੇ ਹੋਕੇ ਉਥੇ ਹੀ ਡਿੱਗ ਪਏ ਹਨ ਅਤੇ ਇਕਨਾਂ ਦੇ ਸਿਰ ਪਾਟੇ ਹੋਏ ਹਨ ਅਤੇ ਉਹ ਧਰਤੀ ਉਤੇ ਲੇਟ ਰਹੇ ਹਨ। ਇਕ ਮਹਾਂ ਬਲਵਾਨ ਕਮਾਨਾਂ ਨੂੰ ਖਿੱਚ ਖਿੱਚ ਕੇ ਤੀਰ ਚਲਾਉਂਦੇ ਹਨ, ਜੋ ਧਨੁੱਖ ਤੋਂ ਛੁੱਟੇ ਹੋਏ ਤੀਰ ਇਸ ਤਰ੍ਹਾਂ ਜਾਂਦੇ ਹਨ ਮਾਨੋਂ ਰਾਤ ਦੇ ਵਿਸ਼ਰਾਮ ਲਈ ਪੰਛੀ ਅੱਧ ਅਕਾਸ਼ੋਂ ਉਤਰ ਕੇ ਬ੍ਰਿਛਾਂ ਤੇ ਟੁੱਟ ਪਏ ਹੋਣ।। ੧੭੭੩।।

ਏਕ ਕਬੰਧ ਲੀਏ ਕਰਵਾਰ ਫਿਰੈ ਰਨ ਭੂਮ ਕੇ ਭੀਤਰ ਡੋਲਤ।।
ਧਾਇ ਪਰੈ ਤਿਹ ਓਰ ਬਲੀ ਭਟ ਜੋ ਤਿਹ ਕੋ ਲਲਕਾਰ ਕੈ ਬੋਲਤ।।
ਏਕ ਪਰੇ ਗਿਰ ਪਾਇ ਕਟੇ ਉਠਬੇ ਕਹੁ ਬਾਹਨਿ ਕੋ ਬਲ ਤੋਲਤ।।
ਏਕ ਕਟੀ ਭੁਜ ਯੌਂ ਤਰਪੈ ਜਲ ਹੀਨ ਜਿਉ ਮੀਨ ਪਰਿਓ ਝਕਝੋਲਤ।।੧੭੭੪।।

ਅਰਥ - ਇਕਨਾਂ ਸੂਰਮਿਆਂ ਦੇ ਧੜ ਹੱਥ ਵਿਚ ਤਲਵਾਰ ਲੈਕੇ ਰਣਭੂਮੀ ਦੇ ਅੰਦਰ ਭੱਜੇ ਫਿਰਦੇ ਹਨ। ਜੋ ਕੋਈ ਉਨ੍ਹਾਂ ਨੂੰ ਵੰਗਾਰਦਾ ਹੈ, ਉਸ ਉੱਤੇ ਹੀ ਉਹ ਹੱਲਾ ਕਰ ਦਿੰਦੇ ਹਨ। ਇਕ ਡਿੱਗੇ ਪਏ ਹਨ, ਜਿਨ੍ਹਾਂ ਦੇ ਪੈਰ ਤਾਂ ਵੱਢੇ ਗਏ ਹਨ, ਪਰ ਉੱਠਣ ਦੇ ਵਾਸਤੇ ਬਾਹੀਆਂ ਦੇ ਸਹਾਰੇ ਹੋ ਕੇ ਜ਼ੋਰ ਲਾਉਂਦੇ ਹਨ। ਇਕ ਥਾਂ ਤੇ ਵੱਢੀ ਹੋਈ ਬਾਂਹ ਇਸ ਤਰ੍ਹਾਂ ਤੜਫ ਰਹੀ ਹੈ, ਮਾਨੋਂ ਪਾਣੀ ਤੋਂ ਹੀਣੇ ਤਲਾਉ ਨੂੰ ਜਿਵੇਂ ਮੱਛੀ ਝਕਝੋਲਦੀ ਹੈ।। ੧੭੭੪।।

ਏਕ ਕਬੰਧ ਬਿਨਾ ਹਥਿਯਾਰਨ ਰਾਮ ਕਹੈ ਰਨ ਭੂਮ ਮੈ ਦਉਰੈ।।
ਸੁੰਡਨ ਤੇਗ ਜਰਾਜਨ ਕੋ ਗਹਿ ਕੈ ਕਰਿ ਕੈ ਬਲ ਸੋ ਝਕਝੋਰੈ।।
ਭੂਮ ਗਿਰੇ ਮ੍ਰਿਤ ਅਸ੍ਵਨ ਕੀ ਦੁਹੂੰ ਹਾਥਨ ਸੋ ਗਹਿ ਗ੍ਰੀਵ ਮਰੋਰੈ।।
ਸਜੰਦਨ ਕੈ ਅਸਵਾਰਨ ਕੇ ਸਿਰ ਏਕ ਚਪੇਟ ਹੀ ਕੇ ਸੰਗ ਤੋਰੈ।। ੧੭੭੫।।

ਅਰਥ - ਰਾਮ ਕਵੀ ਜੀ ਆਖਦੇ ਹਨ, ਇਕ ਧੜ ਹਥਿਆਰ ਤੋਂ ਬਿਨਾਂ ਹੀ ਰਣ ਭੂਮੀ

ਵਿਚ ਭੱਜੇ ਫਿਰਦੇ ਹਨ। ਆਪਣੇ ਸਰੀਰ ਦੀ ਤਾਕਤ ਨਾਲ ਹਾਥੀਆਂ ਨੂੰ ਸੁੰਡਾਂ ਤੋਂ ਫੜ ਕੇ ਝਕਝੋਲ ਰਹੇ ਹਨ। ਜੋ ਧਰਤੀ ਉਤੇ ਡਿੱਗੇ ਹੋਏ ਹਨ, ਮੋਏ ਹੋਏ ਘੋੜਿਆਂ ਦੀ ਗਰਦਨ ਨੂੰ ਦੋਹਾਂ ਹੱਥਾਂ ਨਾਲ ਫੜ ਕੇ ਮਰੋੜ ਦਿੰਦੇ ਹਨ। ਰੱਥਾਂ ਦੇ ਸਵਾਰਾਂ ਦੇ ਸਿਰ ਨੂੰ ਇਕੋ ਹੀ ਚੁਪੇੜ ਦੇ ਨਾਲ ਤੋੜ ਦਿੰਦੇ ਹਨ।। ੧੭੭੫।।

**ਸਵੈਯਾ।। ਕੂਦਤ ਹੈ ਰਨ ਮੈ ਭਟ ਏਕ ਕੁਲਾਚਨ ਦੈ ਕਰ ਜੁੱਧੁ ਕਰੈ।।**
**ਇਕ ਬਾਨ ਕਮਾਨ ਕ੍ਰਿਪਾਨਨ ਤੇ ਕਬਿ ਰਾਮ ਕਹੈ ਨ ਰਤੀ ਕੁ ਡਰੈ।।**
**ਇਕ ਕਾਇਰ ਤ੍ਰਾਸ ਬਢਾਇ ਚਿਤੈ ਰਨ ਭੂਮ ਹੂ ਤੇ ਤਜ ਸ਼ਸਤ੍ਰ ਟਰੈ।।**
**ਇਕ ਲਾਜ ਭਰੇ ਪੁਨ ਆਇ ਅਰੈ ਲਰਿ ਕੈ ਮਰਿ ਕੈ ਗਿਰ ਭੂਮ ਪਰੈ।।੧੭੭੬।।**

ਪਦ ਅਰਥ - ਕੁਲਾਚਨ=ਛਾਲਾਂ।।

ਅਰਥ - ਕੁਝ ਸੂਰਮੇ ਰਣ ਵਿਚ ਕੁੱਦ ਕੇ ਛਾਲਾਂ ਮਾਰ ਮਾਰ ਕੇ ਜੁੱਧ ਕਰਦੇ ਹਨ। ਰਾਮ ਕਵੀ ਜੀ ਆਖਦੇ ਹਨ, ਇਕ ਤੀਰ ਕਮਾਨਾਂ ਤੇ ਤਲਵਾਰਾਂ ਪਾਸੋਂ ਰੱਤੀ ਜਿੰਨਾਂ ਭੀ ਡਰਦੇ ਨਹੀਂ ਹਨ। ਇਕ ਡਰਪੋਕ ਚਿੱਤ ਵਿਚ ਡਰ ਨੂੰ ਵਸਾ ਕੇ, ਸ਼ਸਤ੍ਰਾਂ ਨੂੰ ਛੱਡਕੇ ਰਣਭੂਮੀ ਤੋਂ ਟਲ ਗਏ ਹਨ। ਇਕ ਸ਼ਰਮ ਦੇ ਮਾਰੇ ਹੋਏ ਫਿਰ ਆ ਕੇ ਲੜਣ ਵਿਚ ਜੁੱਟ ਗਏ ਹਨ, ਅਤੇ ਲੜਾਈ ਕਰ ਕੇ ਤੇ ਮਰ ਕੇ ਧਰਤੀ ਉਤੇ ਪੈ ਗਏ ਹਨ।। ੧੭੭੬।।

**ਸਵੈਯਾ।। ਬ੍ਰਿਜਭੂਖਨ ਚਕ੍ਰ ਸੰਭਾਰਤ ਹੀ ਤਬ ਹੀ ਦਲੁ ਬੈਰਨ ਕੇ ਧਸਿ ਕੈ।।**
**ਬਿਨ ਪ੍ਰਾਨ ਕੀਏ ਬਲਵਾਨ ਘਨੇ ਕਬਿ ਸਯਾਮ ਭਨੈ ਸੁ ਕਛੂ ਹਸਿ ਕੈ।।**
**ਇਕ ਚੂਰਨ ਕੀਨ ਗਦਾ ਗਹਿ ਕੈ ਇਕ ਪਾਸ ਕੇ ਸੰਗ ਲੀਏ ਕਸਿ ਕੈ।।**
**ਜਦੁਬੀਰ ਅਯੋਧਨ ਮੈ ਬਲ ਕੈ ਅਰਿ ਬੀਰ ਲੀਏ ਸਭ ਹੀ ਬਸਿ ਕੈ।।੧੭੭੭।।**

ਅਰਥ - ਬ੍ਰਿਜ ਦੇ ਭੂਖਨ ਰੂਪ ਕ੍ਰਿਸ਼ਨ ਜੀ ਨੇ ਸੁਦਰਸ਼ਨ ਚੱਕ੍ਰ ਨੂੰ ਫੜਦਿਆਂ ਹੀ, ਉਸੇ ਵੇਲੇ ਵੈਰੀਆਂ ਦੀ ਫ਼ੌਜ ਦੇ ਵਿਚ ਧਸ ਕੇ ਬਹੁਤ ਸਾਰੇ ਬਲਵਾਨ ਪ੍ਰਾਣਾਂ ਤੋਂ ਬਿਨਾਂ ਕਰ ਦਿੱਤੇ ਹਨ, ਸਿਆਮ ਕਵਿ ਜੀ ਆਖਦੇ ਹਨ, ਪਰ ਕੁਝ ਕੁ ਹੱਸ ਕੇ ਮਾਰੇ ਹਨ। ਫਿਰ ਗਦਾ ਨਾਲ ਇਕਨਾਂ ਨੂੰ ਮਲੀਆਮੇਟ ਕਰ ਦਿੱਤਾ ਹੈ ਤੇ ਕੁਝ ਨੂੰ ਫਾਹ ਦੇ ਕੇ ਮਾਰ ਦਿੱਤਾ ਹੈ। ਸ੍ਰੀ ਕ੍ਰਿਸ਼ਨ ਜੀ ਨੇ ਰਣਭੂਮੀ ਦੇ ਵਿਚ ਬਲ ਕਰ ਕੇ, ਸਾਰੇ ਹੀ ਵੈਰੀ ਸੂਰਮਿਆਂ ਨੂੰ ਵੱਸ ਦੇ ਵਿਚ ਕਰ ਲਿਆ ਹੈ।। ੧੭੭੭।।

**ਸਵੈਯਾ।। ਬਲਭਦ੍ਰ ਇਤੇ ਬਹੁ ਬੀਰ ਹਨੇ ਬ੍ਰਿਜਨਾਥ ਉਤੈ ਬਹੁ ਸੂਰ ਸੰਘਾਰੇ।।**
**ਜੋ ਸਭ ਜੀਤ ਫਿਰੈ ਜਗ ਕਉ ਅਰਿ ਗਾਢ ਪਰੀ ਨ੍ਰਿਪ ਕਾਮ ਸਵਾਰੇ।।**

ਤੇ ਘਨਿਸਜਾਮ ਅਯੋਧਨ ਮੈ ਬਿਨ ਪ੍ਰਾਨ ਕੀਏ ਅਰ ਭੂ ਪਰ ਡਾਰੇ॥
ਇਉ ਉਪਮਾ ਉਪਜੀ ਜਿਯ ਮੈ ਕਦਲੀ ਮਨੋ ਪਉਨ ਪ੍ਰਚੰਡ ਉਖਾਰੇ॥ ੧੭੭੮॥

ਅਰਥ – ਇਧਰ ਬਲਭੱਦ੍ਰ ਜੀ ਨੇ ਬਹੁਤੇ ਯੋਧੇ ਮਾਰੇ ਹਨ, ਅਤੇ ਉਧਰ ਕ੍ਰਿਸ਼ਨ ਜੀ ਨੇ ਬਹੁਤ ਸਾਰੇ ਸੂਰਮੇ ਮਾਰ ਸੁੱਟੇ ਹਨ। ਜੇਹੜੇ ਸੂਰਮੇ ਸਾਰੇ ਜਗਤ ਨੂੰ ਜਿੱਤ ਕੇ ਮੁੜੇ ਸਨ, ਅਤੇ ਭੀੜ ਦੇ ਪਿਆਂ ਜਿਨ੍ਹਾਂ ਨੇ ਰਾਜੇ ਦੇ ਕੰਮ ਸੁਆਰੇ ਸਨ। ਘਨਸਿਆਮ ਜੀ ਨੇ ਰਣਭੂਮੀ ਦੇ ਵਿਚ ਉਨ੍ਹਾਂ ਸੂਰਮਿਆਂ ਨੂੰ ਪ੍ਰਾਣਾਂ ਤੋਂ ਬਿਨਾਂ ਕਰ ਕੇ ਧਰਤੀ ਉਤੇ ਸੁੱਟ ਦਿੱਤਾ ਹੈ। ਉਨ੍ਹਾਂ ਦੀ ਉਪਮਾਂ ਗ੍ਰੰਥ ਕਰਤਾ ਦੇ ਮਨ ਵਿਚ ਇਸ ਤਰ੍ਹਾਂ ਪੈਦਾ ਹੋਈ ਹੈ, ਮਾਨੋਂ ਤਿੱਖੀ ਹਵਾ ਨੇ ਕੇਲਿਆਂ ਨੂੰ ਪੁਟਕੇ ਸੁੱਟ ਦਿੱਤਾ ਹੈ॥ ੧੭੭੮॥

ਜੋ ਰਨ ਮੰਡਨ ਸਜਾਮ ਕੇ ਸੰਗਿ ਭਲੇ ਨ੍ਰਿਪ ਧਾਮਨ ਕਉ ਤਜਿ ਧਾਏ॥
ਏਕ ਰਥੇ ਗਜਰਾਜ ਚਢੈ ਇਕ ਬਾਜਨ ਕੇ ਅਸਵਾਰ ਸੁਹਾਏ॥
ਤੇ ਘਨਿ ਜਿਉ ਬ੍ਰਿਜਰਾਜ ਕੇ ਪਉਰਖ ਪਉਨ ਬਹੈ ਛਿਨ ਮਾਹਿ ਉਡਾਏ॥
ਕਾਇਰ ਭਾਜਤ ਐਸੇ ਕਹੈ ਅਬ ਪ੍ਰਾਨ ਰਹੈ ਮਨੋ ਲਾਖਨ ਪਾਏ॥ ੧੭੭੯॥

ਅਰਥ – ਜਿਹੜੇ ਚੰਗੇ ਰਾਜੇ ਘਰਾਂ ਨੂੰ ਛੱਡ ਕੇ, ਕ੍ਰਿਸ਼ਨ ਦੇ ਨਾਲ ਜੁੱਧ ਮੰਡਨ ਦੇ ਵਾਸਤੇ ਭੱਜ ਕੇ ਆਏ ਸਨ। ਜੋ ਇਕ ਰੱਥਾਂ ਉਤੇ ਤੇ ਇਕ ਵੱਡੇ ਵੱਡੇ ਹਾਥੀਆਂ ਉਤੇ ਚੜ੍ਹ ਕੇ ਆਏ ਸਨ ਅਤੇ ਇਕ ਘੋੜਿਆਂ ਦੇ ਅਸਵਾਰ ਹੋ ਕੇ ਸੋਭਾ ਪਾ ਰਹੇ ਸਨ। ਉਹ ਸਾਰੇ ਬੱਦਲਾਂ ਵਾਂਗੂੰ ਗਰਜਦੇ ਸਨ, ਪਰ ਕ੍ਰਿਸ਼ਨ ਜੀ ਦੇ ਬਲ ਰੂਪ ਦੱਖਣ ਦੀ ਹਵਾ ਦੇ ਵੱਗਣ ਨਾਲ, ਛਿਨ ਵਿਚ ਹੀ ਉੱਡ ਗਏ ਹਨ। ਉਹ ਡਰਪੋਕ ਦੌੜੇ ਜਾਂਦੇ ਇਹ ਹੀ ਆਖਦੇ ਹਨ ਕਿ ਜਾਨ ਬਚ ਗਈ ਤਾਂ ਸਮਝੋ ਲੱਖਾਂ ਹੀ ਕਮਾ ਲਏ ਹਨ॥ ੧੭੭੯॥

ਸਵੈਯਾ॥ ਸਜਾਮ ਕੇ ਛੂਟਤ ਬਾਨਨਿ ਚੱਕ੍ਰ ਸੁ ਚਕ੍ਰਤ ਹੋਇ ਰਥ ਚਕ੍ਰ ਭ੍ਰਮਾਵਤ॥
ਏਕ ਬਲੀ ਕੁਲ ਲਾਜ ਲੀਏ ਦ੍ਰਿੜ ਹੁਇ ਹਰਿਕੇ ਸੰਗਿ ਜੁੱਝ ਮਚਾਵਤ॥
ਅਉਰ ਬਡੇ ਨ੍ਰਿਪ ਲੈ ਨ੍ਰਿਪ ਆਇਸ ਆਵਤ ਹੈ ਚਲੇ ਗਾਲ ਬਜਾਵਤ॥
ਬੀਰ ਬਡੇ ਜਦੁਬੀਰ ਕਉ ਦੇਖਨ ਚਉਪ ਚੜੇ ਲਰਬੇ ਕਹੁ ਧਾਵਤ॥੧੭੮੦॥

ਅਰਥ – ਕ੍ਰਿਸ਼ਨ ਜੀ ਦੇ ਤੀਰਾਂ ਤੇ ਚੱਕ੍ਰਾਂ ਦੇ ਛੁੱਟਦਿਆਂ ਹੀ ਉਹ ਹੈਰਾਨ ਹੋ ਕੇ ਰਥਾਂ ਦੇ ਪਹੀਆਂ ਨੂੰ ਭੁਆਉਂਦੇ, ਭਾਵ ਰੱਥਾਂ ਨੂੰ ਪਿਛਾਂਹ ਮੋੜ ਲੈਂਦੇ ਹਨ। ਕਈ ਇਕ ਸੂਰਮੇ ਕੁਲ ਦੀ ਲੱਜਾ ਨੂੰ ਨਾਲ ਲੈਕੇ ਪੱਕੇ ਇਰਾਦੇ ਵਾਲੇ ਹੋਕੇ ਕ੍ਰਿਸ਼ਨ ਦੇ ਸਾਹਮਣੇ ਹੋਕੇ ਜੁੱਧ ਮਚਾਉਂਦੇ ਹਨ। ਕਈ ਛੋਟੇ ਰਾਜੇ ਵੱਡੇ ਰਾਜੇ ਜਰਾਸਿੰਧ ਦੇ ਹੁਕਮ ਨਾਲ ਚੜ੍ਹੇ ਆਉਂਦੇ ਹਨ ਤੇ ਬੇ-ਫਜ਼ੂਲ ਗੱਲਾਂ ਕਰਦੇ ਹਨ। ਮਹਾਂ ਬਲਵਾਨ ਜੋਧੇ ਕ੍ਰਿਸ਼ਨ ਨੂੰ ਵੇਖਣ ਵਾਸਤੇ ਹੀ ਚਾਅ ਨਾਲ ਜੰਗ ਤੇ ਚੜ੍ਹੇ ਹਨ ਅਤੇ ਉਸਦਾ

************************************************************
ਬਲ ਵੇਖਣ ਨੂੰ ਚਲੇ ਆਉਂਦੇ ਹਨ।। ੧੭੮੦।।

**ਸ੍ਰੀ ਬ੍ਰਿਜਨਾਥ ਤਬੈ ਤਿਨ ਹੀ ਧਨੁ ਤਾਨਕੈ ਬਾਨ ਸਮੂਹ ਚਲਾਵਤ।।**
**ਆਨ ਲਗੇ ਭਟ ਏਕਨ ਕਉ ਨਟਸਾਲ ਭਏ ਮਨ ਮੈ ਦੁਖੁ ਪਾਵਤ।।**
**ਏਕ ਤੁਰੰਗਨ ਕੀ ਭੁਜ ਬਾਨ ਲਗੈ ਅਤ ਰਾਮ ਮਹਾ ਛਬਿ ਪਾਵਤ।।**
**ਸਾਲ ਮੁਨੀਸ੍ਵਰ ਕਾਟੇ ਹੁਤੇ ਬ੍ਰਿਜਰਾਜ ਮਨੋ ਤਿਹ ਪੰਖ ਬਨਾਵਤ।। ੧੭੮੧।।**

*ਅਰਥ* - ਸ੍ਰੀ ਕ੍ਰਿਸ਼ਨ ਜੀ ਉਸੇ ਵੇਲੇ ਹੀ ਧਨੁੱਖ ਨੂੰ ਖਿੱਚ ਕੇ, ਤੀਰਾਂ ਦੇ ਝੁੰਡ ਚਲਾਉਂਦੇ ਹਨ। ਉਹ ਤੀਰ ਇਕਨਾਂ ਸੂਰਮਿਆਂ ਨੂੰ ਆਣ ਕੇ ਲੱਗਦੇ ਹਨ, ਉਨ੍ਹਾਂ ਦੇ ਸਰੀਰ ਇਸ ਤਰ੍ਹਾਂ ਉਛਲਦੇ ਹਨ, ਮਾਨੋਂ 'ਨਟਸਾਲਾ' ਵਿਚ ਨਟ ਖੇਡ ਰਹੇ ਹਨ ਅਤੇ ਮਨ ਵਿਚ ਬੜਾ ਭਾਰੀ ਦੁਖ ਪਾਉਂਦੇ ਹਨ, ਜੋ ਪ੍ਰਗਟ ਨਹੀਂ ਕੀਤਾ ਜਾ ਸਕਦਾ। ਇਕ ਘੋੜੀ ਦੀ ਬਾਂਹ ਭਾਵ ਅਗਲੀ ਲੱਤ ਵਿਚ ਤੀਰ ਲੱਗਾ ਹੋਇਆ ਸੀ, 'ਰਾਮ' ਕਵਿ ਜੀ ਆਖਦੇ ਹਨ, ਉਹ ਤੀਰ ਬੜੀ ਭਾਰੀ ਸੋਭਾ ਨੂੰ ਪਾ ਰਿਹਾ ਹੈ। ਮਾਨੋਂ, 'ਸਾਲਹੋਤ੍ਰ ਮੁਨੀ'** ਨੇ ਘੋੜਿਆਂ ਦੇ ਜੇਹੜੇ ਖੰਭ ਕੱਟੇ ਹੋਏ ਸਨ, ਉਨ੍ਹਾਂ ਖੰਭਾਂ ਨੂੰ ਕ੍ਰਿਸ਼ਨ ਜੀ ਮੁੜ ਕੇ ਨਵੇਂ ਬਣਾ ਰਹੇ ਹਨ।। ੧੭੮੧।।

**ਚੌਪਈ।। ਤਬ ਸਭ ਸ਼ੱਤ੍ਰ ਕੋਪ ਮਨ ਭਰੇ।। ਘੇਰਿ ਲਯੋ ਹਰਿ ਨੈਕੁ ਨ ਡਰੇ।।**
**ਬਿਬਿਧਾਯੁਧ ਲੈ ਆਹਵ ਕਰੈ।। ਮਾਰ ਮਾਰ ਮੁਖ ਤੇ ਉੱਚਰੈ।। ੧੭੮੨।।**

*ਅਰਥ* - ਤਦ ਸਾਰੇ ਵੈਰੀਆਂ ਦੇ ਮਨ ਵਿਚ ਕ੍ਰੋਧ ਭਰ ਗਿਆ, ਉਨ੍ਹਾਂ ਨੇ ਕ੍ਰਿਸ਼ਨ ਨੂੰ ਘੇਰ ਲਿਆ ਹੈ, ਰੱਤੀ ਜਿੰਨ੍ਹਾਂ ਭੀ ਡਰੇ ਨਹੀਂ ਹਨ। ਮੂੰਹ ਤੋਂ ਮਾਰ ਲੌ ਮਾਰ ਲੌ ਪੁਕਾਰਦੇ ਹੋਏ ਅਨੇਕਾਂ ਸ਼ਸਤ੍ਰ ਲੈਕੇ ਲੜਾਈ ਕਰਦੇ ਹਨ।। ੧੭੮੨।।

**ਸਵੈਯਾ।। ਕ੍ਰੋਧਤ ਸਿੰਘ ਕ੍ਰਿਪਾਨ ਸੰਭਾਰ ਕੈ ਸਜਾਮ ਕੈ ਸਾਮੁਹਿ ਟੇਰ ਉਚਾਰਜੋ।।**
**ਕੇਸ ਗਹੇ ਖੜਗੇਸ਼ ਬਲੀ ਜਬ ਛਾਡਿ ਦਯੋ ਤਬ ਚੱਕ੍ਰ ਸੰਭਾਰਜੋ।।**
**ਗੋਰਸ ਖਾਤ ਗ੍ਵਾਰਨ ਵੈ ਦਿਨ ਭੂਲ ਗਏ ਅਬ ਜੁੱਧ ਬਿਚਾਰਜੋ।।**
**ਸਜਾਮ ਭਨੈ ਜਦੁਬੀਰ ਕਉ ਮਾਨਹੁ ਬੈਨਨ ਬਾਨਨ ਕੈ ਸੰਗਿ ਮਾਰਜੋ।। ੧੭੮੩।।**

*ਪਦ ਅਰਥ* - ਗੋਰਸ=ਗਊ ਦਾ ਰਸ, ਦੁੱਧ ਤੇ ਮੱਖਣ।।

---

** ਕਹਿੰਦੇ ਹਨ ਕਿ ਪਹਿਲਾਂ ਘੋੜੇ ਅਸਮਾਨ ਵਿਚ ਉੱਡ ਸਕਦੇ ਸਨ, ਇੰਦ੍ਰ ਦੀ ਆਗਿਆ ਨਾਲ ਸਾਲਹੋਤ੍ਰ ਮੁਨੀ ਨੇ ਇਨ੍ਹਾਂ ਦੇ ਖੰਭ ਕੱਟ ਦਿੱਤੇ।

*****************************************************************

ਅਰਥ - ਕ੍ਰੁੱਧਤ ਸਿੰਘ ਨੇ ਤਲਵਾਰ ਨੂੰ ਹੱਥ ਵਿਚ ਸੂਤ ਕੇ ਕ੍ਰਿਸ਼ਨ ਜੀ ਦੇ ਸਾਹਮਣੇ ਹੋਕੇ ਲਲਕਾਰਾ ਮਾਰ ਕੇ ਕਿਹਾ : ਖੜਗ ਸਿੰਘ ਜੋਧੇ ਨੇ ਤੈਨੂੰ ਕੇਸਾਂ ਤੋਂ ਫੜ ਲਿਆ ਸੀ, ਪਰ ਜਦੋਂ ਉਸਨੇ ਤੈਨੂੰ ਛੱਡ ਦਿੱਤਾ ਸੀ, ਤਦ ਫਿਰ ਤੂੰ ਚੱਕ੍ਰ ਫੜ ਲਿਆ ਸੀ। ਜਦੋਂ ਗੁਆਲਨੀਆਂ ਕੋਲੋਂ ਮੰਗ ਮੰਗ ਕੇ ਦੁੱਧ ਪੀਂਦਾ ਤੇ ਮੱਖਣ ਖਾਂਦਾ ਸੈਂ, ਉਹ ਦਿਨ ਤੈਨੂੰ ਭੁੱਲ ਗਏ ਹਨ, ਅੱਜ ਹੁਣ ਜੁੱਧ ਦੀਆਂ ਵਿਚਾਰਾਂ ਕਰ ਰਿਹਾ ਹੈਂ ? ਸਿਆਮ ਕਵਿ ਜੀ ਆਖਦੇ ਹਨ, ਮਾਨੋਂ ਕ੍ਰੁੱਧਤ ਸਿੰਘ ਨੇ ਕ੍ਰਿਸ਼ਨ ਨੂੰ ਬਚਨਾਂ ਦੇ ਤੀਰਾਂ ਦੇ ਨਾਲ ਹੀ ਮਾਰ ਸੁੱਟਿਆ ਹੈ।। ੧੭੮੩।।

**ਸਵੈਯਾ।। ਇਉ ਸੁਨਿ ਕੈ ਬਤੀਯਾ ਬ੍ਰਿਜਨਾਇਕ ਕੋਪ ਕੀਓ ਕਰ ਚੱਕ੍ਰ ਸੰਭਾਰਯੋ।।**
**ਨੈਕ ਭ੍ਰਮਾਇਕੈ ਪਾਨ ਬਿਖੈ ਬਲਿਕੈ ਅਤਿ ਗ੍ਰੀਵ ਕੇ ਊਪਰ ਡਾਰਯੋ।।**
**ਲਾਗਤ ਸੀਸੁ ਕਟਯੋ ਤਿਹ ਕੋ ਗਿਰ ਭੂਮਿ ਪਰਯੋ ਜਸੁ ਸਿਆਮ ਉਚਾਰਯੋ।।**
**ਤਾਰ ਕੁੰਭਾਰ ਲੈ ਹਾਥ ਬਿਖੈ ਮਨੋ ਚਾਕ ਤੇ ਕੁੰਭ ਤੁਰੰਤ ਉਤਾਰਯੋ।। ੧੭੮੪।।**

ਅਰਥ - ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਮਨ ਵਿਚ ਕ੍ਰੋਧ ਕੀਤਾ ਅਤੇ ਸੁਦਰਸ਼ਨ ਚੱਕ੍ਰ ਨੂੰ ਹੱਥ ਵਿਚ ਫੜ ਲਿਆ। ਹੱਥ ਵਿਚ ਚੱਕ੍ਰ ਲੈਕੇ ਪੂਰੇ ਜ਼ੋਰ ਨਾਲ ਵੈਰੀ ਦੀ ਧੌਣ ਤੇ ਮਾਰਿਆ। ਉਸ ਦਾ ਸਿਰ ਵੱਢਿਆ ਗਿਆ ਅਤੇ ਧਰਤੀ ਉੱਤੇ ਡਿੱਗ ਪਿਆ, ਜਿਸਦੇ ਜਸ ਨੂੰ ਸਿਆਮ ਕਵੀ ਨੇ ਇਸ ਤਰ੍ਹਾਂ ਕਿਹਾ ਹੈ। ਮਾਨੋਂ, ਘੁਮਿਆਰ ਨੇ ਹੱਥ ਵਿਚ ਤਾਰ ਲੈ ਕੇ, ਝਟ ਪੱਟ ਹੀ ਚੱਕ ਉੱਤੋਂ ਘੜਾ ਉਤਾਰ ਕੇ ਧਰਤੀ ਉਤੇ ਧਰ ਦਿੱਤਾ ਹੈ।। ੧੭੮੪।।

**ਸਵੈਯਾ।। ਜੁੱਧ ਕੀਓ ਬ੍ਰਿਜਨਾਥ ਕੈ ਸਾਥ ਸੁ ਸ਼ੱਤ੍ਰ ਬਿਦਾਰ ਕਹੈ ਜਗ ਜਾ ਕਉ।।**
**ਜਾ ਦਸਹੂ ਦਿਸ ਜੀਤ ਲਈ ਛਿਨ ਮੈ ਬਿਨ ਪ੍ਰਾਨ ਕੀਓ ਹਰਿ ਤਾਕਉ।।**
**ਜੋਤ ਮਿਲੀ ਤਿਹ ਕੀ ਪ੍ਰਭ ਸਿਉ ਜਿਮ ਦੀਪਕ ਕ੍ਰਾਂਤ ਮਿਲੈ ਰਵਿ ਭਾ ਕਉ।।**
**ਸੂਰਜ ਮੰਡਲ ਛੇਦ ਕੈ ਭੇਦ ਕੈ ਪ੍ਰਾਨ ਗਏ ਹਰਿ ਧਾਮ ਦਸ਼ਾ ਕਉ।। ੧੭੮੫।।**

ਅਰਥ - ਜਗਤ ਜਿਸਦਾ ਨਾਮ 'ਸ਼ਤ੍ਰ ਬਿਦਾਰ' ਕਹਿੰਦਾ ਹੈ, ਉਸਨੇ ਰਣਭੂਮੀ ਵਿਚ ਆਕੇ ਕ੍ਰਿਸ਼ਨ ਜੀ ਨਾਲ ਜੁੱਧ ਕੀਤਾ ਹੈ। ਜਿਸ ਨੇ ਦਸੋ ਹੀ ਦਿਸਾਂ ਜਿੱਤ ਲਈਆਂ ਸਨ, ਕ੍ਰਿਸ਼ਨ ਜੀ ਨੇ ਉਸਨੂੰ ਇਕ ਪੱਲ ਵਿਚ ਹੀ ਪ੍ਰਾਣਾਂ ਤੋਂ ਹੀਣਾ ਕਰ ਦਿੱਤਾ ਹੈ। ਉਸਦੀ ਆਤਮਾ ਕ੍ਰਿਸ਼ਨ ਜੀ ਦੇ ਨਾਲ ਹੀ ਇਸ ਤਰ੍ਹਾਂ ਮਿਲ ਗਈ ਹੈ, ਜਿਸ ਤਰ੍ਹਾਂ ਦੀਵੇ ਦੀ ਲੋਅ ਸੂਰਜ ਦੀ ਰੋਸ਼ਨੀ ਵਿਚ ਮਿਲ ਜਾਂਦੀ ਹੈ। ਸ਼ਤ੍ਰ ਬਿਦਾਰ ਦੇ 'ਪ੍ਰਾਨ' ਸੂਰਜ ਮੰਡਲ ਨੂੰ ਵਿੰਨ੍ਹ ਕੇ ਹਰਿ ਧਾਮ ਦੀ ਦਿਸ਼ਾ ਵੱਲ ਨੂੰ ਚਲੇ ਗਏ ਹਨ।। ੧੭੮੫।।

**ਸਵੈਯਾ।। ਸ਼ੱਤ੍ਰ ਬਿਦਾਰ ਹਨਿਓ ਜਬ ਹੀ ਤਬ ਸ੍ਰੀ ਬ੍ਰਿਜਭੂਖਨ ਕੋਪ ਭਰਯੋ ਹੈ।।**

**********************************************************************
ਸਜਾਮ ਭਨੈ ਤਜਿਕੈ ਸਭ ਸ਼ੰਕ ਨਿਸ਼ੰਕ ਹੁਇ ਬੈਰਨ ਮਾਝ ਪਰਜੋ ਹੈ।।
ਭੈਰਵਿ ਭੂਪ ਸਿਉ ਜੁੱਧ ਕੀਓ ਸੁ ਵਹੈ ਛਿਨ ਮੈ ਬਿਨ ਪ੍ਰਾਨ ਕਰਜੋ ਹੈ।।
ਭੂਮ ਗਿਰਜੋ ਰਥ ਤੇ ਇਹ ਭਾਂਤ ਮਨੋ ਨਭ ਤੇ ਗ੍ਰਹਿ ਟੂਟ ਪਰਜੋ ਹੈ।।੧੭੮੬।।

*ਅਰਥ* - ਜਦ 'ਸ਼ਤ੍ਰ ਬਿਦਾਰ' ਮਾਰਿਆ ਗਿਆ, ਤਦ ਸ੍ਰੀ ਕ੍ਰਿਸ਼ਨ ਜੀ ਦਾ ਮਨ ਕ੍ਰੋਧ ਨਾਲ ਭਰ ਗਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਸਾਰੀ ਸ਼ੰਕਾ ਨੂੰ ਛੱਡ ਕੇ ਤੇ ਨਿਸ਼ੰਗ ਹੋ ਕੇ ਵੈਰੀਆਂ ਦੀ ਸੈਨਾਂ ਵਿਚ ਜਾ ਪਿਆ ਹੈ। 'ਭੈਰਵਿ' ਨਾਮ ਵਾਲੇ ਰਾਜੇ ਨਾਲ ਉਨ੍ਹਾਂ ਨੇ ਜੁੱਧ ਕੀਤਾ ਹੈ, ਅਤੇ ਇਕ ਛਿਨ ਵਿਚ ਹੀ ਉਸਨੂੰ ਪ੍ਰਾਣਾਂ ਤੋਂ ਬਿਨਾਂ ਕਰ ਦਿੱਤਾ ਹੈ। ਉਹ ਰੱਥ ਵਿਚੋਂ ਧਰਤੀ ਤੇ ਇਸ ਤਰ੍ਹਾਂ ਪਿਆ ਹੈ ਜਿਵੇਂ ਅਕਾਸ਼ ਤੋਂ ਟੁੱਟਾ ਤਾਰਾ ਡਿੱਗਦਾ ਹੈ।। ੧੭੮੬।।

ਸਵੈਯਾ।। ਏਕ ਭਰੇ ਭਟ ਸ੍ਰੋਂਨਤ ਸੋਂ ਭਭਕਾਰਤ ਘਾਇ ਫਿਰੈ ਰਨ ਡੋਲਤ।।
ਏਕ ਪਰੇ ਗਿਰ ਕੈ ਧਰਨੀ ਤਿਨ ਕੇ ਤਨ ਜੰਬਕ ਗੀਧਕ ਢੋਲਤ।।
ਏਕਨ ਕੇ ਮੁਖਿ ਓਠਨ ਆਂਖਨ ਕਾਗ ਸੁ ਚੋਚਨ ਸਿਉ ਟਕਟੋਲਤ।।
ਏਕਨ ਕੀ ਉਰ ਆਂਤਨ ਕੋ ਕਢ ਜੋਗਨ ਹਾਥਨ ਸਿਉ ਝਕਝੋਲਤ।। ੧੭੮੭।।

*ਅਰਥ* - ਇਕ ਸੂਰਮੇ ਲਹੂ ਨਾਲ ਭਰੇ ਹੋਏ ਰਣਭੂਮੀ ਵਿਚ ਫਿਰ ਰਹੇ ਹਨ, ਅਤੇ ਉਨ੍ਹਾਂ ਦੇ ਸਰੀਰ ਦੇ ਜ਼ਖਮ ਭੱਕ ਭੱਕ ਕੇ ਬੋਲ ਰਹੇ ਹਨ। ਇਕ ਧਰਤੀ ਤੇ ਡਿੱਗੇ ਪਏ ਹਨ, ਉਨ੍ਹਾਂ ਦੇ ਸਰੀਰਾਂ ਨੂੰ ਗਿੱਦੜ, ਗਿੱਰਝਾਂ ਧੂਹ-ਘਸੀਟ ਰਹੀਆਂ ਹਨ। ਇਕਨਾਂ ਦੇ ਮੂੰਹ, ਹੋਠਾਂ ਤੇ ਅੱਖਾਂ ਨੂੰ, ਕਾਂ ਆਪਣੀਆਂ ਚੁੰਜਾਂ ਨਾਲ ਟਟੋਲ ਟਟੋਲ ਕੇ ਨੋਚ ਰਹੇ ਹਨ। ਇਕਨਾਂ ਦੇ ਕਲੇਜੇ ਦੀਆਂ ਆਂਦਰਾਂ ਨੂੰ ਕੱਢ ਕੇ, ਜੋਗਨੀਆਂ ਹੱਥਾਂ ਦੇ ਨਾਲ ਹਿਠਾਂਹ-ਉਤਾਂਹ ਕਰ ਰਹੀਆਂ ਹਨ।। ੧੭੮੭।।

ਸਵੈਯਾ।। ਮਾਨ ਭਰੇ ਅਸ ਪਾਨ ਧਰੇ ਚਹੂੰ ਓਰਨ ਤੇ ਬਹੁਰੋ ਅਰਿ ਆਏ।।
ਸ੍ਰੀ ਜਦੁਬੀਰ ਕੇ ਬੀਰ ਜਿਤੇ ਕਬਿ ਸਜਾਮ ਕਹੈ ਇਤ ਤੇ ਤੇਊ ਧਾਏ।।
ਬਾਨਨ ਸੈਥਨ ਅਉ ਕਰਵਾਰ ਹਕਾਰ ਹਕਾਰ ਪ੍ਰਹਾਰ ਲਗਾਏ।।
ਆਇ ਖਏ ਇਕ ਜੀਤ ਲਏ ਇਕ ਭਾਜ ਗਏ ਇਕ ਮਾਰ ਗਿਰਾਏ।।੧੭੮੮।।

*ਅਰਥ* - ਜੋ ਵੈਰੀ ਮਾਣ ਦੇ ਭਰੇ ਹੋਏ ਹਨ, ਉਹ ਹੱਥਾਂ ਵਿਚ ਤਲਵਾਰਾਂ ਨੂੰ ਧਰੇ ਹੋਏ, ਚੌਹਾਂ ਪਾਸਿਆਂ ਤੋਂ ਫਿਰ ਆ ਪਏ ਹਨ। ਸਿਆਮ ਕਵੀ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਦੇ ਜਿੰਨੇ ਵੀ ਸੂਰਮੇ

ਸਨ ਇਧਰੋਂ ਉਹ ਭੀ ਹੱਲਾ ਕਰ ਕੇ ਪੈ ਗਏ ਹਨ। ਤੀਰਾਂ, ਬਰਛੀਆਂ ਤੇ ਤਲਵਾਰਾਂ ਦੇ ਵਾਰ ਵੰਗਾਰ ਵੰਗਾਰਕੇ ਲਾਉਂਦੇ ਹਨ। ਇਕ ਆ ਕੇ ਲੜ ਰਹੇ ਹਨ, ਇਕ ਜਿੱਤ ਲਏ ਹਨ, ਇਕ ਭੱਜ ਗਏ ਹਨ ਅਤੇ ਇਕਨਾਂ ਨੂੰ ਮਾਰ ਕੇ ਡੇਗ ਲਿਆ ਹੈ।। ੧੭੮੮।।

**ਸਵੈਯਾ।। ਜੇ ਭਟ ਆਹਵ ਮੈ ਕਬਹੂ ਅਰਿ ਕੈ ਲਰਿ ਕੈ ਪਗੁ ਏਕ ਨ ਟਾਰੇ।।**
**ਜੀਤ ਫਿਰੈ ਸਭ ਦੇਸਨ ਕਉ ਸੋਊ ਭਾਜ ਗਏ ਜਿਹ ਓਰ ਨਿਹਾਰੇ।।**
**ਜੋ ਜਮ ਕੇ ਸੰਗਿ ਜੂਝ ਕਰੈ ਤਬ ਅੰਤਕ ਤੇ ਨਹੀ ਜਾਇ ਨਿਵਾਰੇ।।**
**ਤੇ ਭਟ ਝੂਮ ਪਰੇ ਰਨ ਮੈ ਜਦੁਬੀਰ ਕੇ ਕੋਪ ਕ੍ਰਿਪਾਨ ਕੇ ਮਾਰੇ।। ੧੭੮੯।।**

ਅਰਥ – ਜੇਹੜੇ ਸੂਰਮੇ ਜੁੱਧ ਭੂਮੀ ਵਿਚੋਂ ਵੈਰੀ ਦੇ ਨਾਲ ਲੜ ਕੇ, ਕਦੇ ਇਕ ਕਦਮ ਭੀ ਪਿਛੇ ਨਹੀਂ ਹਟੇ ਸਨ। ਉਹ ਬਹਾਦੁਰ ਸੂਰਮੇ ਜਿਨ੍ਹਾਂ ਨੇ ਅਨੇਕਾਂ ਦੇਸ਼ ਜਿੱਤ ਲਏ ਸਨ, ਉਹ ਜਿੱਧਰ ਰਾਹ ਲੱਭਾ ਭੱਜ ਗਏ। ਜੇਹੜੇ ਜਮ ਦੇ ਨਾਲ ਭੀ ਜੁੱਧ ਕਰਦੇ ਸਨ, ਅਤੇ ਉਸ ਵੇਲੇ ਜਮ ਪਾਸੋਂ ਭੀ ਪਿਛੇ ਨਹੀਂ ਹਟਾਏ ਜਾ ਸਕਦੇ ਸਨ। ਉਹ ਸੂਰਮੇ ਕ੍ਰਿਸ਼ਨ ਜੀ ਦੇ ਕ੍ਰੋਧ ਤੇ ਕ੍ਰਿਪਾਨ ਦੇ ਮਾਰੇ ਹੋਏ ਇਸ ਵੇਲੇ ਰਣਭੂਮੀ ਵਿਚ ਮੂਧੇ ਮੂੰਹ ਡਿੱਗੇ ਪਏ ਹਨ।। ੧੭੮੯।।

**ਏਕ ਹੁਤੋ ਬਲਬੀਰ ਬਡੋ ਜਦੁਬੀਰ ਲਿਲਾਟ ਮੈ ਬਾਨ ਲਗਾਯੋ।।**
**ਫੋਕ ਰਹੀ ਗਡਿ ਭਉਹਨਿ ਮੈ ਸਰੁ ਛੇਦ ਸਭੈ ਸਿਰ ਪਾਰ ਪਰਾਯੋ।।**
**ਸਜਾਮ ਕਹੈ ਉਪਮਾ ਤਿਹ ਕੀ ਬਰ ਘਾਇ ਲਗੇ ਬਹੁ ਸ੍ਰੋਨ ਬਹਾਯੋ।।**
**ਮਾਨਹੁ ਇੰਦ੍ਰ ਪੈ ਕੋਪੁ ਕੀਯੋ ਸ਼ਿਵ ਤੀਸਰੇ ਨੈਨ ਕੋ ਤੇਜ ਦਿਖਾਯੋ।। ੧੭੯੦।।**

ਪਦ ਅਰਥ – ਫੋਕ=ਤੀਰ ਦੀ ਬਾਗੜ, ਤੀਰ ਦਾ ਉਹ ਦੁਮੂੰਹਾਂ ਹਿੱਸਾ ਜੋ ਕਮਾਨ ਵਿਚ ਜੋੜਿਆ ਜਾਂਦਾ ਹੈ।।

ਅਰਥ – ਇਕ ਬੜਾ ਭਾਰਾ ਜੋਧਾ ਸੀ, ਉਸਨੇ ਕ੍ਰਿਸ਼ਨ ਜੀ ਦੇ ਮੱਥੇ ਵਿਚ ਤੀਰ ਮਾਰਿਆ ਹੈ। ਉਸਦਾ ਪਿਛਲਾ ਹਿੱਸਾ ਦੋਹਾਂ ਭੌਹਾਂ ਦੇ ਵਿਚਾਲੇ ਖੁੱਭ ਗਿਆ ਹੈ ਅਤੇ ਤੀਰ ਦੀ ਜੋ ਮੁਖੀ ਸੀ, ਉਹ ਸਾਰੇ ਸਿਰ ਨੂੰ ਛੇਕ ਕਰ ਕੇ ਦੂਜੇ ਪਾਸੇ ਵੱਲ ਨੂੰ ਪਾਰ ਲੰਘ ਗਈ ਹੈ। ਸਿਆਮ ਕਵਿ ਜੀ ਉਸ ਦੀ ਮਹਾਨ ਉਪਮਾ ਕਹਿੰਦਾ ਹੈ, ਜੋ ਵੱਡਾ ਭਾਰਾ ਜ਼ਖਮ ਲੱਗਾ ਹੈ, ਜਿਸ ਵਿਚੋਂ ਬਹੁਤਾ ਲਹੂ ਵਗ ਰਿਹਾ ਹੈ। ਮਾਨੋਂ ਸ਼ਿਵਜੀ ਨੇ ਇੰਦ੍ਰ ਉਤੇ ਕ੍ਰੋਧ ਕੀਤਾ ਹੈ ਅਤੇ ਤੀਜੀ ਅੱਖ ਦੇ ਤੇਜ ਨੂੰ ਵਿਖਾਇਆ ਹੈ, ਅਰਥਾਤ ਜੋ ਦੋਹਾਂ ਭੌਹਾਂ ਵਿਚਾਲਿਓਂ ਲਹੂ ਦੀ ਧਾਰ ਵਗ ਰਹੀ ਹੈ, ਏਹੀ ਮਾਨੋਂ ਤੀਜੀ ਅੱਖ ਦਾ ਤੇਜ ਪ੍ਰਗਟ ਹੋ ਰਿਹਾ ਹੈ।। ੧੭੯੦।।

**ਸਵੈਯਾ।। ਜਦੁਬੀਰ ਮਹਾ ਰਨਧੀਰ ਜਬੈ ਸੁ ਧਵਾਇ ਪਰੇ ਰਥ ਇਉ ਕਹਿ ਕੈ।।**

*************************************************************
ਬਲ ਦੱਛਨ ਓਰ ਨਿਹਾਰ ਕਿਤੋ ਦਲ ਧਾਯੋ ਹੈ ਸ਼ਸਤ੍ਰ ਸਭੈ ਗਹਿ ਕੈ।।
ਬਤੀਯਾ ਸੁਨਿ ਸੋ ਬ੍ਰਿਜਨਾਇਕ ਕੀ ਹਲ ਸੋ ਬਲਿ ਧਾਇ ਲੀਏ ਚਹਿ ਕੈ।।
ਤਿਹ ਕੋ ਅਤਿ ਸ੍ਰੋਨ ਪਰਿਓ ਭੂਅ ਮੈ ਮਨੋ ਸਾਰਸੁਤੀ ਸੁ ਚਲੀ ਬਹਿਕੈ।। ੧੭੯੧।।

ਅਰਥ - ਮਹਾਂ ਰਣਧੀਰ ਜੋਧੇ ਕ੍ਰਿਸ਼ਨ ਜੀ ਜਦੋਂ ਰੱਥ ਨੂੰ ਭੱਜਾਂ ਕੇ ਤੇ ਇਸ ਤਰ੍ਹਾਂ ਕਹਿ ਕੇ ਜਾ ਪਏ ਹਨ। ਦੱਖਣ ਪਾਸੇ ਵੱਲ ਵੈਰੀ ਦਾ ਜ਼ੋਰ ਵੇਖ ਕੇ, ਸਾਰੀ ਫ਼ੌਜ ਸ਼ਸਤ੍ਰ ਫੜ ਕੇ ਤੇ ਧਾਵਾ ਕਰ ਕੇ ਆ ਪਈ ਹੈ। ਕ੍ਰਿਸ਼ਨ ਜੀ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਬਲਿਰਾਮ ਨੇ ਭੱਜ ਕੇ 'ਹਲ' ਨੂੰ ਫੜ ਲਿਆ ਹੈ ਤੇ ਉਸ ਪਾਸੇ ਨੂੰ ਚੱਲ ਪਿਆ ਹੈ। ਸਰਸਵਤੀ ਨਦੀ ਦੇ ਵੇਗ ਵਾਂਗ ਹੀ ਉਸਦਾ ਲਹੂ-ਪ੍ਰਵਾਹ ਚੱਲ ਰਿਹਾ ਸੀ।। ੧੭੯੧।।

ਸਵੈਯਾ।। ਏਕ ਨਿਹਾਰ ਭਯੋ ਅਤਿ ਆਹਵ ਸਜਾਮ ਭਨੈ ਤਜਿ ਕੈ ਰਨ ਭਾਗੇ।।
ਘਾਇਲ ਘੂਮਤ ਏਕ ਫਿਰੈ ਮਨੋ ਨੀਦ ਘਨੀ ਨਿਸ ਕੇ ਕਹੂੰ ਜਾਗੇ।।
ਪਉਰਖਵੰਤ ਬਡੇ ਭਟ ਏਕ ਸੁ ਸਜਾਮ ਸੋ ਜੁੱਧ ਹੀ ਕਉ ਅਨੁਰਾਗੇ।।
ਏਕ ਤਜਾਗਕੈ ਸ਼ਸਤ੍ਰ ਸਭੈ ਜਦੁਰਾਇ ਕੇ ਆਇ ਕੈ ਪਾਇਨ ਲਾਗੇ।। ੧੭੯੨।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ ਕਿ ਇਤਨੇ ਭਿਆਨਕ ਯੁੱਧ ਨੂੰ ਵੇਖ ਕੇ ਜੋਧੇ ਯੁੱਧ ਭੂਮੀ ਨੂੰ ਛੱਡਕੇ ਦੌੜ ਗਏ। ਜੋਧੇ ਇਸ ਤਰ੍ਹਾਂ ਘੁੰਮਦੇ ਫਿਰਦੇ ਹਨ, ਮਾਨੋਂ ਬਹੁਤੀ ਰਾਤ ਦੇ ਸਮੇਂ ਕਦੇ ਦੇ ਜਾਗੇ ਹੋਏ ਹੁੰਦੇ ਹਨ। ਜੇਹੜੇ ਬੜੇ ਵੱਡੇ ਬਲਵਾਨ ਜੋਧੇ ਹਨ, ਉਹ ਕ੍ਰਿਸ਼ਨ ਦੇ ਨਾਲ ਹੀ ਯੁੱਧ ਦੇ ਪ੍ਰੇਮੀ ਹੋ ਰਹੇ ਹਨ। ਕਈ ਇਕ ਜੋਧੇ ਸਾਰੇ ਸ਼ਸਤ੍ਰਾਂ ਨੂੰ ਛੱਡ ਕੇ ਆ ਕੇ ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਦੇ ਨਾਲ ਲੱਗ ਗਏ ਹਨ।। ੧੭੯੨।।

ਦੋਹਰਾ।। ਭਜੇ ਸ਼ੱਤ੍ਰ ਜਬ ਜੁੱਧ ਤੇ ਮਨ ਮੈ ਤ੍ਰਾਸ ਬਢਾਇ।।
ਅਉਰ ਸੂਰ ਆਵਤ ਭਏ ਕਰਵਾਰਨ ਚਮਕਾਇ।। ੧੭੯੩।।

ਅਰਥ - ਜਦ ਵੈਰੀ ਮਨ ਵਿਚ ਡਰ ਨੂੰ ਪਾ ਕੇ, ਜੁੱਧ ਤੋਂ ਭੱਜ ਗਏ। ਤਦ ਹੋਰ ਸੂਰਮੇ ਤਲਵਾਰਾਂ ਚਮਕਾ ਕੇ ਜੁੱਧ ਭੂਮੀ ਵਿਚ ਸਾਹਮਣੇ ਆ ਗਏ।। ੧੭੯੩।।

ਸਵੈਯਾ।। ਸ਼ਸਤ੍ਰ ਸੰਭਾਰ ਸਭੈ ਭਟ ਆਇ ਕੈ ਧਾਇ ਕੈ ਸਜਾਮ ਸੁ ਜੁੱਧੁ ਮਚਾਯੋ।।
ਚੱਕ੍ਰ ਗਹਿਓ ਕਰ ਮੈ ਬ੍ਰਿਜਨਾਇਕ ਕੋਪ ਭਯੋ ਤਿਹ ਊਪਰ ਧਾਯੋ।।
ਬੀਰ ਕੀਏ ਬਿਨ ਪ੍ਰਾਨ ਘਨੇ ਅਰ ਸੈਨ ਸਭੈ ਇਹ ਭਾਂਤਿ ਭਜਾਯੋ।।
ਪਉਨ ਪ੍ਰਚੰਡ ਸਮਾਨ ਸੁ ਕਾਨ੍ਹ ਮਨੋ ਉਮਡਿਓ ਦਲੁ ਮੇਘ ਉਡਾਯੋ।। ੧੭੯੪।।

ਅਰਥ - ਸਾਰੇ ਸੂਰਮੇ ਸ਼ਸਤ੍ਰਾਂ ਨੂੰ ਸੰਭਾਲ ਕੇ, ਧਾਵਾ ਕਰ ਕੇ ਆਉਂਦੇ ਹਨ ਅਤੇ ਕ੍ਰਿਸ਼ਨ ਨਾਲ ਜੁੱਧ ਮਚਾਉਂਦੇ ਹਨ। ਕ੍ਰਿਸ਼ਨ ਜੀ ਨੇ ਹੱਥ ਵਿਚ ਚੱਕ੍ਰ ਫੜ ਕੇ ਗੁੱਸੇ ਨਾਲ ਧਾਵਾ ਬੋਲ ਦਿੱਤਾ ਹੈ। ਬਹੁਤ ਸਾਰੇ ਸੂਰਮਿਆਂ ਨੂੰ ਪ੍ਰਾਣਾਂ ਤੋਂ ਬਿਨਾਂ ਕਰ ਦਿੱਤਾ ਹੈ ਅਤੇ ਦੁਸ਼ਮਨ ਦੀ ਸਾਰੀ ਫ਼ੌਜ ਨੂੰ ਇਸ ਤਰ੍ਹਾਂ ਭੱਜਾ ਦਿੱਤਾ ਹੈ। ਜਿਵੇਂ ਕਿ ਤੇਜ ਹਵਾ ਦੇ ਚੱਲਣ ਸਮਾਨ ਕ੍ਰਿਸ਼ਨ ਹੈ, ਉਸਨੇ ਮਾਨੋਂ ਉੱਡ ਕੇ ਆ ਰਹੇ ਬੱਦਲ ਵਰਗੇ ਵੈਰੀ ਦਲ ਨੂੰ ਉੱਡਾ ਦਿੱਤਾ ਹੈ।। ੧੭੯੪।।

**ਸਵੈਯਾ।। ਕਾਟਤ ਏਕਨ ਕੇ ਸਿਰ ਚੱਕ੍ਰ ਗਦਾ ਗਹਿ ਦੂਜਨ ਕੇ ਤਨ ਝਾਰੇ।।**
**ਤੀਜਨ ਨੈਨ ਦਿਖਾਇ ਗਿਰਾਵਤ ਚਉਥਨ ਚੌਪ ਚਪੇਟਨ ਮਾਰੇ।।**
**ਚੀਰ ਦਏ ਅਰ ਸੇ ਉਰ ਸ੍ਰੀ ਹਰਿ ਸੂਰਨ ਕੇ ਅੰਗ ਅੰਗ ਪ੍ਰਹਾਰੇ।।**
**ਧੀਰ ਤਹਾਂ ਭਟ ਕਉਨ ਧਰੈ ਜਦੁਬੀਰ ਜਬੈ ਤਿਹ ਓਰ ਸਿਧਾਰੇ।। ੧੭੯੫।।**

ਅਰਥ - ਇਕਨਾਂ ਦੇ ਸਿਰ ਚੱਕ੍ਰ ਨਾਲ ਕੱਟ ਦਿੱਤੇ ਹਨ ਅਤੇ ਗਦਾ ਫੜਕੇ ਦੂਜਿਆਂ ਦੇ ਸਰੀਰ ਉਤੇ ਛੰਡ ਦਿੱਤੀ ਹੈ। ਤੀਜਿਆਂ ਨੂੰ ਕ੍ਰੋਧ ਭਰੀਆਂ ਅੱਖਾਂ ਵਿਖਾ ਕੇ ਹੀ ਡੇਗ ਦਿੱਤਾ ਹੈ ਅਤੇ ਚੌਥਿਆਂ ਨੂੰ ਚਪੇੜਾਂ ਨਾਲ ਹੀ ਕੁੱਟ ਕੱਢਿਆ ਹੈ। ਸ੍ਰੀ ਕ੍ਰਿਸ਼ਨ ਜੀ ਨੇ ਵੈਰੀਆਂ ਦੀ ਛਾਤੀ ਨੂੰ ਚੀਰ ਦਿੱਤਾ ਹੈ ਅਤੇ ਸੂਰਮਿਆਂ ਦੇ ਅੰਗ ਅੰਗ ਨੂੰ ਤੋੜ ਸੁੱਟਿਆ ਹੈ। ਜਦੋਂ ਕ੍ਰਿਸ਼ਨ ਸ਼ਸਤ੍ਰ ਲੈਕੇ ਜਿਹੜੇ ਪਾਸੇ ਜਾਂਦਾ ਹੈ ਅੱਗੋਂ ਕਿਹੜਾ ਸੂਰਮਾ ਅਜਿਹਾ ਹੈ ਜੋ ਧੀਰਜਧਾਰੀ ਹੋ ਕੇ ਖਲੋ ਸਕੇ ?।। ੧੭੯੫।।

**ਰੋਸ ਭਰਯੋ ਜਬ ਹੀ ਬ੍ਰਿਜਨਾਇਕ ਦੁੱਜਨ ਸੈਨ ਨਿਹਾਰ ਪਰੈ।।**
**ਤੁਮ ਹੂ ਧੌਂ ਬਿਚਾਰ ਕਹੋ ਚਿਤ ਮੈ ਜਗ ਕਉਨ ਬੀਓ ਭਟ ਧੀਰ ਧਰੈ।।**
**ਜੋਊ ਸਾਹਸ ਕੈ ਸਭ ਆਯੁਧ ਲੇ ਸੰਗਿ ਸਯਾਮ ਕੇ ਆਇਕੈ ਨੈਕੁ ਅਰੈ।।**
**ਤਿਹ ਕਉ ਜਦੁਬੀਰ ਤਿਹੀ ਛਿਨ ਮੈ ਕਬਿ ਸਯਾਮ ਕਹੈ ਬਿਨ ਪ੍ਰਾਨ ਕਰੈ।। ੧੭੯੬।।**

ਅਰਥ - ਜਦੋਂ ਹੀ ਕ੍ਰਿਸ਼ਨ ਜੀ ਗੁੱਸੇ ਦੇ ਭਰੇ ਹੋਇਆਂ ਵੈਰੀ ਸੈਨਾਂ ਨੂੰ ਵੇਖ ਕੇ ਉਸਦੇ ਉਤੇ ਜਾ ਕੇ ਪੈਂਦੇ ਹਨ। ਮਨ ਵਿਚ ਸੋਚੋ ਕਿ ਸੰਸਾਰ ਵਿਚ ਕੌਣ ਹੈ ਜੋ ਉਸ ਵੇਲੇ ਹੌਂਸਲਾ ਕਰ ਸਕੇਗਾ, ਜੇਹੜਾ ਕੋਈ ਹੌਂਸਲਾ ਕਰ ਕੇ ਤੇ ਸਾਰੇ ਸ਼ਸਤ੍ਰ ਲੈ ਕੇ, ਕ੍ਰਿਸ਼ਨ ਦੇ ਸਾਹਮਣੇ ਆ ਕੇ ਥੋੜ੍ਹਾ ਚਿਰ ਭੀ ਉਸਦੇ ਨਾਲ ਅੜ ਖੜੋਤਾ ਹੈ? ਸਿਆਮ ਕਵਿ ਆਖਦਾ ਹੈ - ਕ੍ਰਿਸ਼ਨ ਨੇ ਉਸਨੂੰ ਉਸੇ ਛਿਨ ਵਿਚ ਹੀ ਪ੍ਰਾਣਾਂ ਤੋਂ ਬਿਨਾਂ ਕਰ ਦਿੱਤਾ ਹੈ।। ੧੭੯੬।।

**ਸਵੈਯਾ।। ਜੋ ਭਟ ਸ਼ਸਤ੍ਰ ਸੰਭਾਰ ਸਭੈ ਬ੍ਰਿਜਨਾਇਕ ਪੈ ਅਤਿ ਐਡੋ ਸੁ ਆਵੈ।।**
**ਜੋ ਕੋਊ ਦੂਰ ਤੇ ਸਯਾਮ ਭਨੈ ਧਨੁ ਤਾਨ ਕੈ ਸਯਾਮ ਪੈ ਬਾਨ ਚਲਾਵੈ।।**
**ਜੋ ਅਰਿ ਆਇ ਸਕੈ ਨਹੀ ਸਾਮੁਹੈ ਦੂਰ ਤੇ ਠਾਢੇ ਹੀ ਗਾਲ ਬਜਾਵੈ।।**

**********************************************************************
ਤਾਹਿ ਕਉ ਸ੍ਰੀ ਬ੍ਰਿਜਨਾਥ ਚਿਤੈ ਸਰ ਏਕ ਹੀ ਸੋ ਪਰਲੋਕ ਪਠਾਵੈ।।੧੭੯੭।।

ਅਰਥ - ਜੋ ਸੂਰਮਾ ਸਾਰੇ ਸ਼ਸਤ੍ਰ ਫੜ ਕੇ, ਕ੍ਰਿਸ਼ਨ ਉਤੇ ਬੜਾ ਆਕੜ ਕੇ ਆਉਂਦਾ ਹੈ। ਸਿਆਮ ਕਵਿ ਆਖਦਾ ਹੈ, ਅਤੇ ਜੇਹੜਾ ਕੋਈ ਦੂਰ ਤੋਂ ਹੀ ਧਨੁੱਖ ਨੂੰ ਖਿੱਚ ਕੇ ਕ੍ਰਿਸ਼ਨ ਦੇ ਉਤੇ ਤੀਰ ਚਲਾਉਂਦਾ ਹੈ। ਜੇਹੜਾ ਦੁਸ਼ਮਣ ਸਾਹਮਣੇ ਆ ਕੇ ਲੜਨ ਦੀ ਬਜਾਇ ਦੂਰੋਂ ਹੀ ਗੱਪਾ ਮਾਰਦਾ ਹੈ, ਉਸਨੂੰ ਕ੍ਰਿਸ਼ਨ ਜੀ ਵੇਖਦਿਆਂ ਹੀ ਇਕੋ ਹੀ ਤੀਰ ਦੇ ਨਾਲ ਪਰਲੋਕ ਵੱਲ ਨੂੰ ਭੇਜ ਦੇਂਦੇ ਹਨ।। ੧੭੯੭।।

ਕਬਿਤੁ।। ਦੇਖ ਦਸ਼ਾ ਤਿਨ ਕੀ ਬਡੇਈ ਬੀਰ ਸ਼ਤ੍ਰਨ ਕੇ
ਰਾਮ ਭਨੈ ਐਸੀ ਭਾਂਤਿ ਚਿਤ ਮੈ ਰਿਸਾਤ ਹੈ।।
ਲੀਨੇ ਕਰਵਾਰ ਮਾਰ ਮਾਰ ਹੀ ਉਚਾਰ ਸਮੁਹਾਇ ਆਇ
ਸਜਾਮ ਜੂ ਸੋ ਜੁੱਧੁ ਹੀ ਮਚਾਤ ਹੈ।।
ਏਕ ਨਿਜਕਾਤ ਨਹੀ ਮਨ ਮੈ ਡਰਾਤ
ਮੁਸਕਾਤ ਘਾਇ ਖਾਤ ਮਾਨੋ ਸਭੈ ਏਕ ਜਾਤ ਹੈ।।
ਗਾਲਹਿ ਬਜਾਤ ਏਕ ਹਰਖ ਬਢਾਤ
ਛਤ੍ਰ ਧਰਮ ਕਰਾਤ ਤੇ ਵੇ ਸੁਰਗ ਸਿਧਾਤ ਹੈ।। ੧੭੯੮।।

ਅਰਥ - ਰਾਮ ਕਵਿ ਜੀ ਆਖਦੇ ਹਨ, ਉਨ੍ਹਾਂ ਦੀ ਹਾਲਤ ਵੇਖ ਕੇ, ਜੋ ਵੈਰੀਆਂ ਦੇ ਵੱਡੇ ਵੱਡੇ ਜੋਧੇ ਹਨ, ਉਹ ਚਿੱਤ ਵਿਚ ਇਸ ਤਰ੍ਹਾਂ ਨਾਲ ਕ੍ਰੋਧ ਕਰਦੇ ਹਨ। ਹੱਥਾਂ ਵਿਚ ਤਲਵਾਰਾਂ ਲੈਕੇ, ਮੂੰਹੋਂ 'ਮਾਰੋ ਮਾਰੋ' ਹੀ ਬੋਲਦੇ ਹੋਏ ਸਾਹਮਣੇ ਆਉਂਦੇ ਹਨ, ਅਤੇ ਆ ਕੇ ਕ੍ਰਿਸ਼ਨ ਦੇ ਨਾਲ ਜੁੱਧ ਮਚਾਉਂਦੇ ਹਨ। ਇਕ ਨੇੜੇ ਨਹੀਂ ਆਉਂਦੇ, ਮਨ ਵਿਚ ਡਰਦੇ ਹਨ, ਪਰ ਹੱਸ ਹੱਸ ਕੇ ਜ਼ਖਮ ਖਾਂਦੇ ਹਨ, ਮਾਨੋ ਸਾਰੇ ਇਕੋ ਹੀ ਕਿਸਮ ਦੇ ਹਨ। ਇਕ ਕੋਰੀਆਂ ਗੱਲਾਂ ਕਰ ਕੇ ਹੀ ਦੂਜੇ ਸੂਰਮਿਆਂ ਦੇ ਕ੍ਰੋਧ ਨੂੰ ਵਧਾ ਕੇ ਉਨ੍ਹਾਂ ਕੋਲੋਂ ਧਰਮ-ਯੁੱਧ ਕਰਵਾਉਂਦੇ ਹਨ, ਇਸ ਤਰ੍ਹਾਂ ਕਰਨ ਨਾਲ ਉਹ ਸੁਰਗ ਨੂੰ ਚਲੇ ਜਾਂਦੇ ਹਨ।। ੧੭੯੮।।

ਸਵੈਯਾ।। ਬ੍ਰਿਜਨਾਇਕ ਕੇ ਬਲ ਲਾਇਕ ਜੇ ਕਬਿ ਸਜਾਮ ਕਹੈ ਸੋਊ ਸਾਮੁਹਿ ਆਵੈ।।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕ੍ਰੁੱਧ ਭਰੇ ਅਤਿ ਜੁੱਧ ਮਚਾਵੈ।।
ਏਕ ਪਰੇ ਬਿਨੁ ਪ੍ਰਾਨ ਧਰਾ ਇਕ ਸੀਸ ਕਟੇ ਰੁਨਭੂਮਹਿ ਧਾਵੈ।।
ਏਕਨ ਕੀ ਬਰ ਲੋਥ ਪਰੀ ਕਰ ਸੇ ਗਹਿ ਕੈ ਅਰਿ ਓਰ ਚਲਾਵੈ।। ੧੭੯੯।।

**********************************************************

ਅਰਥ - ਸਿਆਮ ਕਵਿ ਜੀ ਕਹਿੰਦੇ ਹਨ ਕਿ ਜੋ ਕ੍ਰਿਸ਼ਨ ਜੀ ਦੀ ਤਾਕਤ ਸਮਾਨ ਹਨ ਉਹ ਹੀ, ਸਾਹਮਣੇ ਆਉਂਦੇ ਹਨ। ਤੀਰ, ਕਮਾਨ, ਤਲਵਾਰ ਤੇ ਗਦਾ ਫੜ ਕੇ ਕ੍ਰੋਧ ਦੇ ਭਰੇ ਹੋਏ ਬੜਾ ਭਾਰਾ ਜੁੱਧ ਮਚਾਉਂਦੇ ਹਨ। ਇਕ ਪ੍ਰਾਣਾਂ ਤੋਂ ਹੀਣੇ ਹੋਕੇ ਧਰਤੀ ਉਤੇ ਪਏ ਹੋਏ ਹਨ, ਇਕਨਾਂ ਦੇ ਸਿਰ ਵੱਢੇ ਗਏ ਹਨ, ਪਰ ਧੜ ਰਣਭੂਮੀ ਵਿਚ ਭੱਜੇ ਫਿਰਦੇ ਹਨ। ਇਕਨਾਂ ਦੀ ਸੁੰਦਰ ਲੋਥ ਧਰਤੀ ਉਤੇ ਪਈ ਹੋਈ ਹੈ, ਪਰ ਉਹ ਧੜ ਉਨ੍ਹਾਂ ਨੂੰ ਹੱਥਾਂ ਨਾਲ ਫੜ ਕੇ ਵੈਰੀ ਦੇ ਵੱਲ ਉਤਾਂਹ ਸੁੱਟ ਦਿੰਦੇ ਹਨ।। ੧੭੯੯।।

**ਸੂਰ ਸੁ ਏਕ ਹਨੈ ਤਹ ਬਾਜ ਤਹਾ ਇਕ ਬੀਰ ਬਡੋ ਗਜ ਮਾਰੈ।।**
**ਏਕ ਰਥੀ ਬਲਵਾਨ ਹਨੈ ਇਕ ਪਾਇਕ ਮਾਰਕੈਂ ਬੀਰ ਪਛਾਰੈ।।**
**ਏਕ ਭਜੇ ਲਖਿ ਆਹਵ ਕਉ ਇਕ ਘਾਇਲ ਘਾਇਲ ਕੋ ਲਲਕਾਰੈ।।**
**ਏਕ ਲਰੈ ਨ ਡਰੈ ਘਨਸਜਾਮ ਕੋ ਧਾਇ ਕ੍ਰਿਪਾਨ ਕੋ ਘਾਇ ਪ੍ਰਹਾਰੈ।। ੧੮੦੦।।**

ਅਰਥ - ਉਥੇ ਇਕ ਸੂਰਮੇ ਮਾਰੇ ਗਏ ਹਨ, ਉਥੇ ਘੋੜੇ ਮਾਰੇ ਗਏ ਹਨ ਅਤੇ ਇਕ ਬੜੇ ਭਾਰੇ ਜੋਧੇ ਨੇ ਬੜੇ ਵੱਡੇ ਹਾਥੀ ਨੂੰ ਮਾਰ ਸੁੱਟਿਆ ਹੈ। ਇਕ ਬਲਵਾਨ ਰੱਥੀ ਮਾਰਿਆ ਗਿਆ ਹੈ ਅਤੇ ਇਕ ਪਿਆਦੇ ਨੇ ਬੜੇ ਭਾਰੇ ਜੋਧੇ ਨੂੰ ਮਾਰ ਕੇ ਧਰਤੀ ਉਤੇ ਪਟਕਾ ਦਿੱਤਾ ਹੈ। ਜੰਗ ਵੇਖ ਕੇ ਕੁਝ ਸੂਰਮੇ ਦੌੜ ਗਏ ਹਨ ਤੇ ਕੁਝ ਜਖਮੀ ਹੋਕੇ ਦੂਜੇ ਜ਼ਖਮੀਆਂ ਨੂੰ ਲਲਕਾਰ ਰਹੇ ਹਨ। ਇਕ ਸਾਹਮਣੇ ਹੋਕੇ ਲੜਦੇ ਹਨ, ਡਰਦੇ ਨਹੀਂ ਹਨ, ਸਗੋਂ ਤਲਵਾਰ ਨੂੰ ਫੜ ਕੇ ਕ੍ਰਿਸ਼ਨ ਨੂੰ ਸੱਟ ਮਾਰਦੇ ਹਨ।। ੧੮੦੦।।

**ਦੋਹਰਾ।। ਘੇਰ ਲੀਓ ਚਹੂ ਓਰ ਹਰਿ ਬੀਰਨਿ ਸ਼ਸਤ੍ਰ ਸੰਭਾਰ।।**
**ਬਾਰ ਖੇਤ ਜਿਉ ਛਾਪ ਨਗ ਰਵਿ ਸਸਿ ਜਿਉ ਪਰਵਾਰ।। ੧੮੦੧।।**

ਅਰਥ - ਜਿਵੇਂ ਵਾੜ ਨੇ ਖੇਤ ਨੂੰ, ਮੁੰਦ੍ਰੀ ਨੇ ਨਗ ਨੂੰ ਤੇ ਬੱਦਲਾਂ ਨੇ ਸੂਰਜ ਤੇ ਚੰਦ੍ਰਮਾਂ ਨੂੰ ਘੇਰਿਆ ਹੋਇਆ ਹੁੰਦਾ ਹੈ। ਇਸ ਤਰ੍ਹਾਂ ਬਹਾਦਰਾਂ ਨੇ ਹਥਿਆਰ ਲੈ ਕੇ ਕ੍ਰਿਸ਼ਨ ਨੂੰ ਘੇਰ ਲਿਆ ਹੈ।। ੧੮੦੧।।

**ਸ਼ਵੈਯਾ।। ਘੇਰਿ ਲੀਓ ਹਰਿ ਕਉ ਜਬ ਹੀ ਤਬ ਸ੍ਰੀ ਜਦੁਨਾਥ ਸਰਾਸਨ ਲੀਨੋ।।**
**ਦੁੱਜਨ ਸੈਨ ਬਿਖੈ ਧਸਿ ਕੈ ਛਿਨ ਮੈ ਬਿਨ ਪ੍ਰਾਨ ਘਨੋ ਦਲੁ ਕੀਨੋ।।**
**ਲੋਥ ਪੈ ਲੋਥ ਗਈ ਪਰਿ ਕੈ ਇਹ ਭਾਂਤਿ ਕਰਜੋ ਅਤਿ ਜੁੱਧੁ ਪ੍ਰਬੀਨੋ।।**
**ਜੋ ਕੋਊ ਸਾਮੁਹਿ ਆਇ ਅਰਿਓ ਅਰਿ ਸੋ ਗ੍ਰਿਹਿ ਜੀਵਤ ਜਾਨ ਨ ਦੀਨੋ।।੧੮੦੨।।**

ਅਰਥ - ਜਦੋਂ ਵੈਰੀਆਂ ਨੇ ਕ੍ਰਿਸ਼ਨ ਜੀ ਨੂੰ ਘੇਰ ਲਿਆ, ਤਦ ਕ੍ਰਿਸ਼ਨ ਜੀ ਨੇ ਹੱਥ ਵਿਚ

**********************************************************
ਧਨੁੱਖ ਨੂੰ ਫੜ ਲਿਆ ਹੈ। ਦੁਸ਼ਮਨਾਂ ਦੀ ਫ਼ੌਜ ਵਿਚ ਧਸ ਗਏ ਹਨ, ਅਤੇ ਇਕ ਪਲ ਵਿਚ ਹੀ ਬਹੁਤ ਸਾਰੀ ਫ਼ੌਜ ਨੂੰ ਪ੍ਰਾਣਾਂ ਤੋਂ ਹੀਣ ਕਰ ਦਿੱਤਾ ਹੈ। ਉਸੇ ਵੇਲੇ ਚਤੁਰ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦਾ ਬੜਾ ਭਾਰਾ ਜ਼ੁੱਧ ਕੀਤਾ ਹੈ ਕਿ ਲੋਥ ਉਤੇ ਲੋਥ ਚੜ੍ਹ ਗਈ ਹੈ। ਜੋ ਕੋਈ ਭੀ ਵੈਰੀ ਸਾਹਮਣੇ ਆ ਕੇ ਅੜਿਆ, ਕ੍ਰਿਸ਼ਨ ਜੀ ਨੇ ਉਸਨੂੰ ਜੀਉਂਦਿਆਂ ਘਰ ਨਹੀਂ ਜਾਣ ਦਿੱਤਾ।। ੧੯੦੨।।

**ਸਵੈਯਾ।। ਬਹੁ ਬੀਰ ਹਨੇ ਲਖਿ ਕੈ ਰਨ ਮੈ ਬਰਬੀਰ ਬਡੇ ਅਤਿ ਕੋਪ ਭਰੇ।।**
**ਜਦੁਬੀਰ ਕੇ ਊਪਰ ਆਇ ਪਰੇ ਹਠਿ ਕੇ ਮਨ ਮੈ ਨਹੀ ਨੈਕੁ ਡਰੇ।।**
**ਸਭ ਸ਼ਸਤ੍ਰ ਸੰਭਾਰ ਪ੍ਰਹਾਰ ਕਰੈ ਕਬਿ ਸਜਾਮ ਕਹੈ ਨਹੀ ਪੈਗੁ ਟਰੇ।।**
**ਬ੍ਰਿਜਨਾਥ ਸਰਾਸਨ ਲੈ ਤਿਨ ਕੇ ਸਰ ਏਕ ਹੀ ਏਕ ਸੋ ਪ੍ਰਾਨ ਹਰੇ।।੧੯੦੩।।**

*ਅਰਥ* - ਬਹੁਤੇ ਸੂਰਮੇ ਯੁੱਧ ਭੂਮੀ ਵਿਚ ਮਰ ਜਾਣ ਤੇ ਮਹਾਂ-ਬਲਵਾਨ ਯੋਧੇ ਗੁੱਸੇ ਨਾਲ ਭਰ ਗਏ। ਹਠ ਕਰ ਕੇ ਕ੍ਰਿਸ਼ਨ ਦੇ ਉਤੇ ਆ ਪਏ ਹਨ, ਅਤੇ ਮਨ ਦੇ ਵਿਚ ਰੱਤਾ ਭਰ ਵੀ ਡਰੇ ਨਹੀਂ ਹਨ। ਸਾਰੇ ਹੀ ਸ਼ਸਤ੍ਰ ਫੜ ਕੇ ਵਾਰ ਕਰਦੇ ਹਨ, ਸਿਆਮ ਕਵਿ ਜੀ ਆਖਦੇ ਹਨ ਇਕ ਕਦਮ ਭੀ ਪਿੱਛੇ ਹਟਦੇ ਨਹੀਂ ਹਨ। ਕ੍ਰਿਸ਼ਨ ਜੀ ਨੇ ਹੱਥ ਵਿਚ ਧਨੁੱਖ ਲੈਕੇ, ਇਕੋ ਹੀ ਤੀਰ ਨਾਲ, ਉਨ੍ਹਾਂ ਦੇ ਤੀਰ ਤੇ ਪ੍ਰਾਣ ਇਕ ਹੀ ਇਕ ਕਰ ਕੇ ਨਾਸ ਕੀਤੇ ਹਨ।। ੧੯੦੩।।

**ਸਵੈਯਾ।। ਬਹੁ ਭੂਮਿ ਗਿਰੇ ਬਰਬੀਰ ਜਬੈ ਜੇਊ ਸੂਰ ਰਹੈ ਮਨ ਕੋਪੁ ਪਗੈ।।**
**ਬ੍ਰਿਜਨਾਥ ਨਿਹਾਰ ਉਚਾਰਤ ਯੋਂ ਸਭ ਗੂਜਰ ਪੂਤ ਤੇ ਕਉਨ ਭਗੈ।।**
**ਅਬ ਯਾਕਹੁ ਮਾਰਤ ਹੈ ਰਨ ਮੈ ਮਨ ਮੈ ਰਸ ਬੀਰ ਮਿਲੇ ਉਮਗੈ।।**
**ਜਦੁਬੀਰ ਕੇ ਤੀਰ ਛੁਟੇ ਤੇ ਡਰੇ ਭਟ ਜਿਉ ਕੋਊ ਸੋਵਤ ਚਉਕ ਜਗੈ।। ੧੯੦੪।।**

*ਅਰਥ* - ਜਦ ਬਹੁਤ ਸਾਰੇ ਸੂਰਮੇ ਧਰਤੀ ਉਤੇ ਡਿੱਗ ਪਏ ਤਾਂ ਜੋਹੜੇ ਸੂਰਮੇ ਰਹਿ ਗਏ, ਉਨ੍ਹਾਂ ਦਾ ਮਨ ਯੁੱਧ ਵਿਚ ਭਿੱਜਾ ਹੋਇਆ ਹੈ। ਉਹ ਸਾਰੇ ਕ੍ਰਿਸ਼ਨ ਜੀ ਵੱਲ ਵੇਖ ਕੇ ਇਸ ਤਰ੍ਹਾਂ ਬੋਲਦੇ ਹਨ, ਇਸ ਗੁਆਲੇ ਦੇ ਪੁੱਤ੍ਰ ਤੋਂ ਕੌਣ ਭੱਜ ਜਾਏਗਾ ? ਇਸ ਨੂੰ ਹੁਣੇ ਹੀ ਜ਼ੁੱਧ ਵਿਚ ਮਾਰ ਦੇਂਦੇ ਹਾਂ, ਉਨ੍ਹਾਂ ਦੇ ਮਨ ਵਿਚ ਬੀਰ ਰਸ ਦੀਆਂ ਉਮੰਗਾਂ ਮਿਲੀਆਂ ਹੋਈਆਂ ਹਨ। ਕ੍ਰਿਸ਼ਨ ਜੀ ਦੇ ਤੀਰ ਛੁੱਟਣ ਨਾਲ ਸੂਰਬੀਰ ਜੋਧੇ ਇਸ ਤਰ੍ਹਾਂ ਡਰ ਜਾਂਦੇ ਹਨ, ਜਿਵੇਂ ਕੋਈ ਸੁੱਤਾ ਪਿਆ ਤ੍ਰਬਕ ਜਾਂਦਾ ਹੈ।। ੧੯੦੪।।

**ਝੂਲਨਾ ਛੰਦ।। ਲੀਯੋ ਪਾਨ ਸੰਭਾਰਕੈ ਚਕ੍ਰ ਭਗਵਾਨ ਜੂ ਕ੍ਰੋਧ ਕੈ ਸ਼ੱਤ੍ਰ ਕੀ ਸੈਨ ਕੁੱਟੀ।।**
**ਮਹੀ ਚਾਲ ਕੀਨੋ ਦਸੋ ਨਾਗ ਭਾਗੇ ਰਮਾ ਨਾਥ ਜਾਗੇ ਹਰਹਿ ਡੀਠ ਛੁੱਟੀ।।**
**ਘਨੀ ਮਾਰ ਸੰਘਾਰ ਬਿਦਾਰ ਦੀਨੀ ਘਨੀ ਸਜਾਮ ਕੋ ਦੇਖਕੈ ਸੈਨ ਫੁੱਟੀ।।**

*************************************************************

**ਐਸੇ ਸਜਾਮ ਭਾਖੇ ਮਹਾਂ ਸੂਰਮੋ ਕੀ ਤਹਾਂ ਆਪਨੀ ਜੀਤ ਕੀ ਆਸ ਤੁੱਟੀ।।੧੮੦੫।।**

ਪਦ ਅਰਥ - ਨਾਗ=ਹਾਥੀ।। ਰਮਾ ਨਾਥ=ਲੱਛਮੀ ਦਾ ਮਾਲਕ, ਵਿਸ਼ਨੂੰ ਭਗਵਾਨ।।

ਅਰਥ - ਕ੍ਰਿਸ਼ਨ ਜੀ ਨੇ ਹੱਥ ਵਿਚ ਚੱਕ੍ਰ ਫੜ ਲਿਆ ਹੈ, ਅਤੇ ਕ੍ਰੋਧ ਕਰ ਕੇ ਵੈਰੀ ਦੀ ਸੈਨਾਂ ਕੁੱਟ ਦਿੱਤੀ ਹੈ। ਧਰਤੀ ਡੋਲ ਗਈ, ਭੂਚਾਲ ਆ ਗਿਆ ਹੈ, ਦਸਾਂ ਦਿਸ਼ਾਂ ਦੇ ਹਾਥੀ ਭੱਜ ਗਏ ਹਨ, ਲੱਛਮੀ - ਕੰਤ ਖੀਰ ਸਮੁੰਦਰ ਵਿਚ ਜਾਗ ਪਿਆ ਹੈ ਅਤੇ ਸ਼ਿਵਜੀ ਦੀ ਸਮਾਧੀ ਖੁਲ੍ਹ ਗਈ ਹੈ। ਬਹੁਤ ਭਿਆਨਕ ਯੁੱਧ ਕਰ ਕੇ ਬਹੁਤੀ ਫ਼ੌਜ ਮਾਰ ਦਿੱਤੀ ਹੈ ਤੇ ਬਾਕੀ ਖਿਲਰ ਗਈ ਹੈ। ਸਿਆਮ ਕਵਿ ਜੀ ਆਖਦੇ ਹਨ, ਉਥੇ ਵੱਡੇ ਵੱਡੇ ਜੋਧਿਆਂ ਨੂੰ ਭੀ ਆਪਣੀ ਜਿੱਤ ਦੀ ਆਸ ਟੁੱਟ ਗਈ ਹੈ।। ੧੮੦੫।।

## ਝੂਲਨਾ ਛੰਦ।।

**ਘਨੀ ਮਾਰ ਮਾਚੀ ਤਹਾ ਕਾਲ ਨਾਚੀ ਘਨੇ ਜੁੱਧ ਕਉ ਛਾਡਿ ਕੈ ਬੀਰ ਭਾਗੇ।।**
**ਕ੍ਰਿਸ਼ਨ ਬਾਨ ਕਮਾਨ ਕੇ ਲਾਗਤੇ ਹੀ ਐਸੇ ਸਜਾਮ ਭਾਖੈ ਘਨਜੋ ਪ੍ਰਾਨ ਤਜਾਗੇ।।**
**ਘਨਜੋ ਹਾਥ ਕਾਟੇ ਗਿਰੇ ਪੇਟ ਫਾਟੇ ਫਿਰੈ ਬੀਰ ਸੰਗ੍ਰਾਮ ਮੈ ਬਾਨ ਲਾਗੇ।।**
**ਘਨਜੋ ਘਾਇ ਲਾਗੇ ਬਸਤ੍ਰ ਸ੍ਰੋਨ ਪਾਗੇ ਮਨੋ ਪਹਿਨ ਆਏ ਸਭੈ ਲਾਲਬਾਗੇ।।੧੮੦੬।।**

ਅਰਥ - ਉਥੇ ਬਹੁਤ ਮਾਰ ਮੱਚੀ ਰਣਭੂਮੀ ਵਿਚ ਕਾਲੀ ਆ ਕੇ ਨੱਚੀ, ਉਸ ਭਾਰੇ ਜੁੱਧ ਨੂੰ ਛੱਡ ਕੇ ਸੂਰਮੇ ਭੱਜ ਗਏ ਹਨ। ਸਿਆਮ ਕਵਿ ਜੀ ਇਸ ਤਰ੍ਹਾਂ ਆਖਦੇ ਹਨ ਕਿ ਕ੍ਰਿਸ਼ਨ ਦੀ ਕਮਾਨ ਤੋਂ ਤੀਰਾਂ ਦੇ ਵੱਜਦਿਆਂ ਹੀ ਬਹੁਤਿਆਂ ਨੇ ਪ੍ਰਾਣ ਛੱਡ ਦਿੱਤੇ ਹਨ। ਬਹੁਤਿਆਂ ਦੇ ਹੱਥ ਵੱਢੇ ਗਏ ਹਨ, ਕਈ ਉਹ ਡਿੱਗੇ ਪਏ ਹਨ, ਜਿਨ੍ਹਾਂ ਦੇ ਪੇਟ ਪਾਟੇ ਹੋਏ ਹਨ, ਬਹੁਤੇ ਸੂਰਮੇ ਰਣਭੂਮੀ ਵਿਚ ਉਹ ਫਿਰ ਰਹੇ ਹਨ, ਜਿਨ੍ਹਾਂ ਨੂੰ ਤੀਰ ਵੱਜੇ ਹੋਏ ਹਨ। ਬਹੁਤਿਆਂ ਨੂੰ ਜਖਮ ਲੱਗੇ ਹਨ ਅਤੇ ਦੇ ਲਹੂ ਭਿੱਜੇ ਬਸਤ੍ਰ ਉਨ੍ਹਾਂ ਦੇ ਲਾਲ ਪੁਸ਼ਾਕੇ ਨਜ਼ਰ ਆ ਰਹੇ ਹਨ।। ੧੮੦੬।।

**ਝੂਲਨਾ ਛੰਦ।। ਜਬੈ ਸਜਾਮ ਬਲਰਾਮ ਸੰਗ੍ਰਾਮ ਮਜਾਨੇ ਲੀਯੋ ਪਾਨ ਸੰਭਾਰਕੈ ਚਕ੍ਰਭਾਰੀ।।**
**ਕੋਊ ਬਾਨ ਕਮਾਨ ਕੋ ਤਾਨ ਧਾਏ ਕੋਊ ਢਾਲ ਤ੍ਰਿਸੂਲ ਮੁਗਦਰ ਕਟਾਰੀ।।**
**ਜਰਾਸਿੰਧ ਕੀ ਫਉਜ ਮੈ ਚਾਲ ਪਾਰੀ ਬਲੀ ਦਉਰ ਕੈ ਠਉਰ ਸੈਨਾ ਸੰਘਾਰੀ।।**
**ਦੂਹੂ ਓਰ ਤੇ ਸਾਰ ਮੈ ਸਾਰ ਬਾਜਜੋ ਛੁਟੀ ਮੈਨ ਕੇ ਸਤ੍ਰ ਕੀ ਨੈਨਤਾਰੀ।।੧੮੦੭।।**

ਪਦ ਅਰਥ - ਮਜਾਨੇ=ਵਿਚ।। ਮੈਨ ਕੇ ਸਤ੍ਰ=ਕਾਮ ਦੇ ਵੈਰੀ, ਸ਼ਿਵਜੀ।। ਨੈਨਤਾਰੀ=ਸਮਾਧੀ।।

ਅਰਥ - ਜਦੋਂ ਬਲਿਰਾਮ ਤੇ ਕ੍ਰਿਸ਼ਨ ਨੇ ਰਣਭੂਮੀ ਦੇ ਵਿਚ ਆ ਕੇ ਆਪਣੇ ਹੱਥ ਵਿਚ ਕ੍ਰਿਪਾਨ ਤੇ ਬੜਾ ਭਾਰੀ ਸੁਦਰਸ਼ਨ ਚੱਕ੍ਰ ਫੜ ਲਿਆ। ਉਸ ਵੇਲੇ ਕਈ ਤਾਂ ਕਮਾਨਾਂ ਵਿਚ ਤੀਰ ਖਿੱਚਕੇ ਧਾਵਾ ਕਰ ਕੇ ਪਏ ਅਤੇ ਕਈ ਢਾਲ ਤਲਵਾਰ, ਤ੍ਰਿਸੂਲ, ਮੁਗਦਰ ਤੇ ਬਰਛੀ ਲੈ ਕੇ ਪਏ।

*******************************************************
ਜਰਾਸਿੰਧ ਦੀ ਫ਼ੌਜ ਵਿਚ ਹਲਚਲੀ ਮੱਚ ਗਈ ਅਤੇ ਸੂਰਮਿਆਂ ਨੇ ਆਪਣੀ ਜਗ੍ਹਾ ਤੋਂ ਭੱਜ ਭੱਜ ਕੇ ਫ਼ੌਜ ਮਾਰੀ। ਦੋਹਾਂ ਪਾਸਿਆਂ ਤੋਂ ਲੋਹੇ ਨਾਲ ਲੋਹਾ ਵੱਜਿਆ, ਜਿਸ ਦੇ ਖਟਾਕ ਨਾਲ ਸ਼ਿਵਜੀ ਦੀ ਸਮਾਧੀ ਖੁੱਲ੍ਹ ਗਈ।। ੧੮੦੭।।

**ਮਚੀ ਮਾਰ ਘਮਕਾਰ ਤਰਵਾਰ ਬਰਛੀ ਗਦਾ ਛੁਰੀ ਜਮਧਰਨ ਅਰ ਦਲ ਸੰਘਾਰੇ।।**
**ਬਢੀ ਸ੍ਰੋਉਨ ਸਰਤਾ ਬਹੇ ਜਾਤ ਗਜ ਬਾਜ ਰਥ ਮੁੰਡ ਕਰ ਸੁੰਡ ਭਟ ਤੁੰਡ ਨਿਆਰੇ।।**
**ਤ੍ਰਸੇ ਭੂਤ ਬੈਤਾਲ ਭੈਰਵਿ ਭਗੀ ਜੁੱਗਨੀ ਪੈਰ ਖੱਪਰ ਉਲਟ ਉਰ ਸੁਧਾਰੇ।।**
**ਭਨੇ ਰਾਮ ਸੰਗ੍ਰਾਮ ਅਤਿ ਤ੍ਰਮਲ ਦਾਰਨ ਭਯੋ ਮੋਨ ਤਜਿ ਸ਼ਿਵ ਬ੍ਰਹਮ ਜੀਅ ਡਰਾਰੇ।।੧੮੦੮।।**

ਪਦ ਅਰਥ - ਭਗੀ=ਭੱਜੀ।। ਜੁੱਗਨੀ=ਜੋਗਨੀਆਂ।। ਤ੍ਰਮਲ=ਭਿਆਨਕ।।

ਅਰਥ - ਬੜੀ ਘਮਸਾਨ ਦੀ ਮਾਰ ਮੱਚੀ ਹੈ, ਤਲਵਾਰ, ਬਰਛੀ, ਗਦਾ, ਛੁਰੀ ਤੇ ਜਮਧਰ ਨੇ ਵੈਰੀ ਦਲ ਨੂੰ ਨਾਸ ਕਰ ਦਿੱਤਾ ਹੈ। ਲਹੂ ਦੀ ਨਦੀ ਵਗ ਪਈ ਹੈ, ਜਿਸ ਵਿਚ ਹਾਥੀ, ਘੋੜੇ, ਰਥ ਤੇ ਸਿਰ ਰੁੜ੍ਹੇ ਜਾਂਦੇ ਹਨ, ਅਤੇ ਹਾਥੀਆਂ ਦੇ ਸੁੰਡ ਤੇ ਮਨੁੱਖਾਂ ਦੇ ਸਿਰ ਵੱਖਰੇ ਨਜ਼ਰ ਆ ਰਹੇ ਹਨ। ਭੂਤ, ਬੈਤਾਲ, ਭੈਰੋਂ ਜਿਸਨੂੰ ਵੇਖਕੇ ਡਰ ਗਏ ਹਨ, ਅਤੇ ਜੋਗਨੀਆਂ ਖੱਪਰਾਂ ਨੂੰ ਮੂਧਿਆਂ ਕਰਕੇ ਉਸ ਲਹੂ ਦੀ ਨਦੀ ਤੋਂ ਤਰਕੇ ਲੰਘਦੀਆਂ ਹਨ। 'ਰਾਮ' ਕਵਿ ਜੀ ਆਖਦੇ ਹਨ, ਇਸ ਤਰ੍ਹਾਂ ਦਾ ਭਿਆਨਕ ਜੁੱਧ ਬੜਾ ਭਿਆਨਕ ਹੋਇਆ ਹੈ, ਜਿਸਨੂੰ ਵੇਖ ਕੇ ਸ਼ਿਵਜੀ ਨੇ ਮੋਨ ਛੱਡ ਦਿੱਤੀ ਹੈ ਤੇ ਬ੍ਰਹਮਾਂ ਦਾ ਜੀਅ ਵਿੱਚੋਂ ਡਰ ਗਿਆ ਹੈ।। ੧੮੦੮।।

**ਸਵੈਯਾ।। ਜਬ ਸਜਾਮ ਸੁ ਪਉਰਖ ਏਤੋ ਕੀਯੋ ਅਰੁ ਸੈਨਹੁ ਤੇ ਭਟ ਏਕ ਪੁਕਾਰਜੋ।।**
**ਕਾਨ੍ਹ ਬਡੋ ਬਲਵੰਡ ਪ੍ਰਚੰਡ ਕੀਯੋ ਘਮੰਡ ਕੀਯੋ ਅਤਿ ਨੈਕੁ ਨ ਹਾਰਜੋ।।**
**ਤਾ ਤੇ ਅਬੈ ਭਜੀਐ ਤਜੀਐ ਰਨ ਯਾਤੇ ਨ ਕੋਊ ਬਚਜੋ ਬਿਨ ਮਾਰਜੋ।।**
**ਬਾਲਕ ਜਾਨਕੈ ਭੂਲਹੁ ਰੇ ਜਿਨ ਕੇਸਨ ਤੇ ਗਹਿ ਕੰਸ ਪਛਾਰਜੋ।।੧੮੦੯।।**

ਅਰਥ - ਕ੍ਰਿਸ਼ਨ ਜੀ ਨੇ ਏਨਾ ਜ਼ੋਰ ਵਿਖਾਇਆ ਕਿ ਸੈਨਾਂ ਵਿਚੋਂ ਇਕ ਸੂਰਬੀਰ ਪੁਕਾਰ ਪੁਕਾਰ ਕੇ ਕਹਿਣ ਲੱਗਾ ਕਿ ਕ੍ਰਿਸ਼ਨ ਬੜਾ ਹੀ ਤਾਕਤਵਾਰ ਹੈ, ਤੇਜ ਵਾਲਾ ਹੈ, ਜਿਨ੍ਹਾਂ ਨੇ ਘਮੰਡ ਕੀਤਾ ਸੀ, ਉਨ੍ਹਾਂ ਪਾਸੋਂ ਰਤਾ ਮਾਤ੍ਰ ਭੀ ਹਾਰਿਆ ਨਹੀਂ ਹੈ। ਇਸ ਵਾਸਤੇ ਹੁਣੇ ਹੀ ਲੜਾਈ ਨੂੰ ਛੱਡ ਦਿਓ ਤੇ ਇਸਦੇ ਚਰਨਾਂ ਦੀ ਸੇਵਾ ਕਰੋ, ਕਿਉਂਕਿ ਇਸ ਪਾਸੋਂ ਮਾਰੇ ਤੋਂ ਬਿਨਾਂ ਕੋਈ ਭੀ ਜੀਊਂਦਾ ਨਹੀਂ ਰਿਹਾ ਹੈ, ਅਰਥਾਤ ਸਾਹਮਣੇ ਆਉਣ ਵਾਲੇ ਸਾਰੇ ਹੀ ਮਰ ਗਏ ਹਨ। ਹੇ ਭਾਈ ! ਇਸਨੂੰ ਬਾਲਕ ਜਾਣ ਕੇ, ਭੁੱਲ ਨਾ ਜਾਣਾ, ਜਿਸਨੇ ਕੇਸਾਂ ਤੋਂ ਫੜਕੇ ਕੰਸ ਨੂੰ ਪਟਕਾ ਸੁੱਟਿਆ ਹੈ, ਉਹ ਬਾਲਕ ਨਹੀਂ ਹੈ।। ੧੮੦੯।।

**********************************************************************

ਸਵੈਯਾ।। ਐਸੋ ਉਚਾਰ ਸਭੈ ਸੁਨਿ ਕੈ ਚਿਤ ਮੈ ਅਤਿ ਸ਼ੰਕਤਿ ਮਾਨ ਭਏ ਹੈ।।
ਕਾਇਰ ਭਾਜਨ ਕੋ ਮਨ ਕੀਨੋ ਹੈ ਸੂਰਨ ਕੇ ਮਨ ਕੋਪ ਤਏ ਹੈ।।
ਬਾਨ ਕਮਾਨ ਕ੍ਰਿਪਾਨਨ ਲੈ ਕਰਿ ਮਾਨ ਭਰੇ ਭਟ ਆਇ ਖਏ ਹੈ।।
ਸਜਾਮ ਲਯੋ ਅਸਿ ਪਾਨ ਸੰਭਾਰ ਹਕਾਰਿ ਬਿਦਾਰਿ ਸੰਘਾਰਿ ਦਏ ਹੈ।। ੧੮੧੦।।

*ਅਰਥ* – ਇਸ ਤਰ੍ਹਾਂ ਦਾ ਕਥਨ ਸੁਣ ਕੇ, ਸਾਰਿਆਂ ਦਾ ਚਿੱਤ ਡਰ ਨਾਲ ਬੜਾ ਹੀ ਭੈ ਭੀਤ ਜੇਹਾ ਹੋ ਗਿਆ ਹੈ। ਡਰਾਕਲ ਤਾਂ ਰਣਭੂਮੀ ਵਿਚੋਂ ਭੱਜਣਾ ਲੋਚਦੇ ਹਨ ਪਰ ਯੋਧਿਆਂ ਦੇ ਮਨ ਕ੍ਰੋਧ ਨਾਲ ਭਰ ਗਏ ਹਨ। ਤੀਰ, ਕਮਾਨਾਂ ਤੇ ਤਲਵਾਰਾਂ ਹੱਥਾਂ ਵਿਚ ਲੈ ਕੇ, ਮਾਣ ਦੇ ਭਰੇ ਹੋਏ ਸੂਰਮੇ ਆ ਕੇ ਸਾਹਮਣੇ ਖੜੇ ਹੋ ਗਏ ਹਨ। ਕ੍ਰਿਸ਼ਨ ਨੇ ਭੀ ਹੱਥ ਵਿਚ ਤਲਵਾਰ ਨੂੰ ਫੜ ਲਿਆ ਹੈ, ਅਤੇ ਲਲਕਾਰ ਕੇ, ਮਾਰ ਕੇ ਨਾਸ ਕਰ ਦਿੱਤਾ ਹੈ।। ੧੮੧੦।।

ਸਵੈਯਾ।। ਏਕ ਭਜੇ ਲਖਿ ਭੀਰ ਪਰੀ ਜਦੁਬੀਰ ਕਹੀ ਬਲਬੀਰ ਸੰਭਾਰੋ।।
ਸ਼ਸਤ੍ਰ ਜਿਤੇ ਤੁਮਰੇ ਪਹਿ ਹੈ ਜੁ ਅਰੈ ਅਰਿ ਤਾਹਿ ਹਕਾਰ ਸੰਘਾਰੋ।।
ਧਾਇ ਨਿਸ਼ੰਕ ਪਰੋ ਤਿਹ ਊਪਰਿ ਸ਼ੰਕ ਕਛੂ ਚਿਤ ਮੈ ਨ ਬਿਚਾਰੋ।।
ਭਾਜਤ ਜਾਤ ਜਿਤੇ ਰਿਪੁ ਹੈ ਤਿਹ ਪਾਸ ਕੇ ਸੰਗ ਗ੍ਰਸੋ ਜਿਨ ਮਾਰੋ।। ੧੮੧੧।।

*ਅਰਥ* – ਸਿਰ ਤੇ ਬਿਪਤਾ ਪਈ ਸਮਝ ਕੇ ਇਕ ਬਹਾਦਰ ਸੂਰਮੇ ਭੱਜ ਚਲੇ ਹਨ ਉਦੋਂ ਕ੍ਰਿਸ਼ਨ ਨੇ ਬਲਰਾਮ ਨੂੰ ਕਿਹਾ ਇਹੋ ਵੇਲਾ ਹੈ ਸੰਭਲ ਜਾਉ। ਜਿਹੜੇ ਭੀ ਸ਼ਸਤ੍ਰ ਧਾਰਨ ਵਾਲੇ ਤੁਹਾਡੇ ਪਾਸ ਹਨ, ਉਨ੍ਹਾਂ ਵਿਚੋਂ ਜੋ ਵੈਰੀ ਤੁਹਾਡੇ ਨਾਲ ਅੜ ਖੜੋਵੇ, ਉਸਨੂੰ ਤੁਸੀਂ ਲਲਕਾਰ ਕੇ ਮਾਰ ਸੁੱਟੋ। ਨਿਸ਼ੰਗ ਹੀ ਧਾਵਾ ਕਰਕੇ ਉਨ੍ਹਾਂ ਉਤੇ ਪੈ ਜਾਓ, ਚਿੱਤ ਵਿਚ ਰੱਤੀ ਜਿੰਨਾਂ ਭੀ ਡਰ ਨਾ ਮੰਨੋ। ਜਿਹੜੇ ਵੈਰੀ ਰਣਭੂਮੀ ਵਿਚੋਂ ਭੱਜੇ ਜਾਂਦੇ ਹਨ, ਉਨ੍ਹਾਂ ਨੂੰ ਫਾਹੀ ਦੇ ਨਾਲ ਫੜ ਲਵੋ, ਪਰ ਮਾਰੋ ਨਹੀਂ।। ੧੮੧੧।।

ਸਵੈਯਾ।। ਸ੍ਰੀ ਬ੍ਰਿਜਰਾਜ ਕੇ ਆਨਨ ਤੇ ਮੁਸਲੀਧਰ ਬੈਨ ਇਹੈ ਸੁਨ ਪਾਏ।।
ਮੂਸਲ ਅਉ ਹਲ ਪਾਨ ਲਯੋ ਬਲ ਪਾਸ ਸੁਧਾਰਕੈ ਪਾਛੇ ਹੀ ਧਾਏ।।
ਭਾਜਤ ਸ਼ਤ੍ਰਨਿ ਕੋ ਮਿਲਕੈ ਗਰ ਡਾਰ ਦਈ ਰਿਪੁ ਹਾਥ ਬੰਧਾਏ।।
ਏਕ ਲਰੇ ਰਨ ਮਾਂਝ ਮਰੇ ਇਕ ਜੀਵਤ ਜੇਲ ਕੈ ਬੰਧ ਪਠਾਏ।। ੧੮੧੨।।

*ਅਰਥ* – ਜਦ ਕ੍ਰਿਸ਼ਨ ਜੀ ਦੇ ਮੂੰਹ ਤੋਂ ਬਲਭੱਦ੍ਰ ਜੀ ਨੇ ਇਹ ਬਚਨ ਸੁਣ ਲਏ। ਤਦ ਮੋਹਲਾ ਅਤੇ ਹਲ ਹੱਥ ਵਿਚ ਫੜ ਲਿਆ ਅਤੇ ਫਾਹੀ ਨੂੰ ਧਾਰਨ ਕਰਕੇ ਬਲਰਾਮ ਵੈਰੀ ਦਲ ਦੇ ਪਿੱਛੇ ਭੱਜ ਪਏ। ਭੱਜੇ ਜਾਂਦੇ ਵੈਰੀਆਂ ਨੂੰ ਪਿੱਛੋਂ ਦੀ ਮਿਲ ਕੇ ਗਲ ਵਿਚ ਫਾਹੀ ਪਾ ਦਿੱਤੀ, ਫਾਹੀ ਵਿਚ

************************************************************

ਫਸੇ ਹੋਏ ਵੈਰੀ ਹੱਥ ਜੋੜਕੇ ਮਾਫੀ ਮੰਗਦੇ ਹਨ। ਇਕ ਤਾਂ ਰਣਭੂਮੀ ਵਿਚ ਲੜ ਕੇ ਮਰ ਗਏ ਹਨ, ਅਤੇ ਇਕਨਾਂ ਜੀਊਂਦਿਆਂ ਨੂੰ ਬੰਨ੍ਹ ਕੇ ਜੇਲ੍ਹ ਵਿਚ ਭੇਜ ਦਿੱਤਾ ਹੈ।। ੧੯੧੨।।

ਸਵੈਯਾ।। ਸ੍ਰੀ ਜਦੁਬੀਰ ਕੇ ਬੀਰ ਤਬੈ ਅਰਿ ਸੈਨ ਕੇ ਪਾਛੇ ਪਰੇ ਅਸ ਧਾਰੇ।।
ਆਇ ਖਏ ਸੋਊ ਮਾਰ ਲਏ ਤੇਊ ਜਾਨ ਦਏ ਜਿਨ ਇਉ ਕਹਜੋ ਹਾਰੇ।।
ਜੋ ਨ ਟਰੇ ਕਬਹੂ ਰਨ ਤੇ ਅਰਿ ਤੇ ਬਲਦੇਵ ਕੇ ਬਿਕ੍ਰਮ ਟਾਰੇ।।
ਭਾਜ ਗਏ ਬਿਸੰਭਾਰ ਭਏ ਗਿਰ ਗੇ ਕਰ ਤੇ ਕਰਵਾਰ ਕਟਾਰੇ।। ੧੯੧੩।।

**ਅਰਥ** - ਸ੍ਰੀ ਕ੍ਰਿਸ਼ਨ ਜੀ ਦੇ ਸੂਰਮੇ ਉਸੇ ਵੇਲੇ ਹੀ ਤਲਵਾਰਾਂ ਫੜ ਕੇ ਵੈਰੀਆਂ ਦੀ ਫ਼ੌਜ ਦੇ ਪਿਛੇ ਪੈ ਗਏ। ਜੋ ਯੁੱਧ ਭੂਮੀ ਵਿਚ ਲੜਦੇ ਹਨ ਉਹ ਮਾਰ ਦਿੱਤੇ ਹਨ ਅਤੇ ਜੋ ਕਹਿੰਦੇ ਹਨ ਕਿ ਅਸੀਂ ਹਾਰ ਗਏ ਹਾਂ ਉਨ੍ਹਾਂ ਨੂੰ ਜਾਣ ਦਿੱਤਾ ਹੈ। ਜੋ ਵੈਰੀ ਕਦੇ ਭੀ ਰਣਭੂਮੀ ਵਿਚੋਂ ਪਿਛੇ ਨਹੀਂ ਹਟੇ ਸਨ, ਉਨ੍ਹਾਂ ਨੂੰ ਬਲਭੱਦ੍ਰ ਦੇ ਜ਼ੋਰ ਨੇ ਪਿਛੇ ਹਟਾ ਦਿੱਤਾ ਹੈ। ਉਹ ਹੋਸ਼-ਹਵਾਸ਼ ਤੋਂ ਹੀਣੇ ਹੋਏ ਹੋਏ ਭੱਜ ਗਏ ਹਨ, ਅਤੇ ਉਨ੍ਹਾਂ ਦੇ ਹੱਥਾਂ ਵਿਚੋਂ ਤਲਵਾਰਾਂ ਤੇ ਕਟਾਰਾਂ ਡਿੱਗ ਪਈਆਂ ਹਨ।। ੧੯੧੩।।

ਸਵੈਯਾ।। ਜੋ ਭਟ ਠਾਢੇ ਰਹੇ ਰਨ ਮੈ ਤੇਊ ਦਉਰ ਪਰੇ ਤਿਹ ਠਉਰ ਰਿਸੈ ਕੈ।।
ਚਕ੍ਰ ਗਦਾ ਅਸਿ ਲੋਹ ਹਥੀ ਬਰਛੀ ਪਰਸੇ ਅਰ ਨੈਨ ਚਿਤੈ ਕੈ।।
ਨੈਕੁ ਡਰੈ ਨਹੀ ਧਾਇ ਪਰੈ ਭਟ ਗਾਜ ਸਭੈ ਪ੍ਰਭ ਕਾਜ ਜਿਤੈ ਕੈ।।
ਅਉਰ ਦੁਹੂ ਦਿਸ ਜੁੱਧ ਕਰੈ ਕਬਿ ਸਜਾਮ ਕਹੈ ਸੁਰ ਧਾਮ ਹਿਤੈ ਕੈ।।੧੯੧੪।।

**ਅਰਥ** - ਜੋ ਸੂਰਮੇ ਰਣਭੂਮੀ ਵਿਚ ਖੜੇ ਰਹੇ ਹਨ, ਓਹੋ ਹੀ ਕ੍ਰੋਧ ਕਰਕੇ ਉਸ ਥਾਂ ਤੇ ਭੱਜ ਕੇ ਜਾ ਪਏ ਹਨ। ਚਕ੍ਰ, ਗਦਾ, ਤਲਵਾਰ, ਖੰਡੇ, ਬਰਛੀ ਤੇ ਕੁਹਾੜੇ ਹੱਥ ਵਿਚ ਫੜੇ ਹੋਏ ਹਨ ਅਤੇ ਅੱਖਾਂ ਲਾਲੋ ਲਾਲ ਹੋ ਰਹੀਆਂ ਹਨ। ਰੱਤੀ ਜਿੰਨਾ ਭੀ ਡਰੇ ਨਹੀਂ ਹਨ, ਸੂਰਮੇ ਭੱਜ ਕੇ ਜਾ ਪਏ ਹਨ, ਬਹਾਦਰ ਯੋਧੇ ਪ੍ਰਭੂ ਦੇ ਕੰਮ ਨੂੰ ਸੰਪੂਰਨ ਕਰਨ ਲਈ ਗੱਜਦੇ ਹਨ। ਸਿਆਮ ਕਵਿ ਜੀ ਕਹਿੰਦੇ ਹਨ ਕਿ ਦੋਹਾਂ ਪਾਸਿਆਂ ਦੇ ਮਹਾਂ ਰੱਥੀ ਸੁਰਗ ਲੋਕ ਜਾਣ ਦੀ ਇੱਛਾ ਹਿਤ ਲੜਾਈ ਕਰਦੇ ਹਨ।। ੧੯੧੪।।

ਸਵੈਯਾ।। ਪੁਨ ਜਾਦਵ ਧਾਇ ਪਰੇ ਇਤ ਤੇ ਉਤ ਤੇ ਮਿਲਿ ਕੈ ਅਰਿ ਸਾਮੁਹਿ ਧਾਏ।।
ਆਵਤ ਹੀ ਤਿਨ ਆਪਸਿ ਬੀਚ ਹਕਾਰ ਹਕਾਰ ਪ੍ਰਸਾਰ ਲਗਾਏ।।
ਏਕ ਮਰੇ ਇਕ ਸਾਸ ਭਰੇ ਤਰਫੈ ਇਕ ਘਾਇਲ ਭੂ ਪਰ ਆਏ।।
ਮਾਨੋ ਮਲੰਗ ਅਖਾਰਨ ਭੀਤਰ ਲੋਟਤ ਹੈ ਬਹੁ ਭਾਂਗ ਦੜਾਏ।। ੧੯੧੫।।

ਅਰਥ – ਫਿਰ ਯਾਦਵ ਸੂਰਮੇ ਇਧਰੋਂ-ਉਧਰੋਂ ਇਕੱਠੇ ਹੋਕੇ ਧਾਵਾ ਕਰਕੇ ਜਾ ਪਏ ਹਨ, ਅਤੇ ਵੈਰੀ ਦੇ ਸਾਹਮਣੇ ਹੱਲਾ ਬੋਲ ਦਿੱਤਾ ਹੈ। ਆਉਂਦਿਆਂ ਹੀ ਉਨ੍ਹਾਂ ਨੇ ਆਪੋ ਵਿਚ ਇਕ ਦੂਜੇ ਨੂੰ ਵੰਗਾਰ ਵੰਗਾਰ ਕੇ ਸੱਟਾਂ ਲਾਈਆਂ ਹਨ। ਇਕ ਮਰ ਗਏ ਹਨ, ਇਕ ਹਉਕੇ ਭਰ ਰਹੇ ਹਨ, ਇਕ ਜ਼ਖਮੀ ਹੋ ਕੇ ਧਰਤੀ ਉਤੇ ਤੜਫ ਰਹੇ ਹਨ। ਉਹ ਸਾਰੇ ਇਉਂ ਮਲੂੰਮ ਹੁੰਦੇ ਹਨ ਮਾਨੋਂ, ਮਲੰਗ ਲੋਕ ਬਹੁਤ ਸਾਰੀ ਭੰਗ ਪੀ ਕੇ ਬੇਹੋਸ਼ ਹੋ ਕੇ ਅਖਾੜਿਆਂ ਵਿਚ ਲੇਟ ਰਹੇ ਹਨ।। ੧੮੧੫।।

ਕਬਿੱਤ।। ਬਡੇ ਸ੍ਵਾਮਕਾਰ ਜੀ ਅਟਲ ਸੂਰ ਆਹਵ ਮੈ
ਸ਼ਤ੍ਰਨਿ ਕੇ ਸਾਮੁਹੇ ਤੇ ਪੈਗੁ ਨ ਟਰਤ ਹੈ।।
ਬਰਛੀ ਕ੍ਰਿਪਾਨ ਲੈ ਕਮਾਨ ਬਾਨ ਸਾਵਧਾਨ
ਤਾਹੀ ਸਮੈ ਚਿਤ ਮੈ ਹੁਲਾਸ ਕੈ ਲਰਤ ਹੈ।।
ਜੂਝ ਕੈ ਪਰਤ ਭਵ ਸਾਗਰ ਤਰਨ
ਭਾਨ ਮੰਡਲ ਕਉ ਭੇਦ ਪਜਾਨ ਬੈਕੁੰਠ ਕਰਤ ਹੈ।।
ਕਹੈ ਕਬਿ ਸਜਾਮ ਪ੍ਰਾਨ ਆਗੇ ਕਉ ਧਸਤ ਐਸੇ
ਜੈਸੇ ਨਰ ਪੈਰ ਪੈਰ ਕਾਰੀ ਪੈ ਧਰਤ ਹੈ।। ੧੮੧੬।।

ਪਦ ਅਰਥ – ਕਾਰੀ=ਅਰਬੀ ਭਾਸ਼ਾ ਵਿਚ ਕਾਰ ਗਾਰ, ਜਿੱਲ੍ਹਨ।। ਤੁਰਕੀ ਬੋਲੀ 'ਚ ਕਾਰ=ਬਰਫ।।

ਅਰਥ – ਨਮਕ-ਹਲਾਲ ਸੂਰਮੇ ਮਾਲਕ ਦੇ ਕਾਰਜ ਨੂੰ ਸੰਪੂਰਨ ਕਰਨ ਹਿੱਤ ਯੁੱਧ-ਭੂਮੀ ਵਿਚ ਅਟੱਲ ਹੋ ਕੇ ਖੜੇ ਹਨ ਤੇ ਦੁਸ਼ਮਨਾਂ ਦਾ ਸਾਹਮਣਾ ਕਰਨ ਤੋਂ ਪੈਰ ਪਿਛਾਂਹ ਨਹੀਂ ਹਟਾਉਂਦੇ। ਬਰਛੀ, ਤਲਵਾਰ ਤੇ ਤੀਰ ਕਮਾਨ ਲੈ ਕੇ, ਸਾਵਧਾਨ ਹੋਕੇ, ਉਸ ਵੇਲੇ ਹੀ ਚਿੱਤ ਦੇ ਉਤਸ਼ਾਹ ਨਾਲ ਜੰਗ ਕਰਦੇ ਹਨ। ਸ਼ਹੀਦ ਹੋਕੇ ਡਿੱਗਦੇ ਹਨ ਤਾਂ ਸੰਸਾਰ ਸਮੁੰਦਰ ਤੋਂ ਪਾਰ ਲੰਘ ਕੇ ਸੂਰਜ ਮੰਡਲ ਨੂੰ ਵਿੰਨ੍ਹ ਕੇ, ਬੈਕੁੰਠ ਵਿਚ ਜਾ ਕੇ ਨਿਵਾਸ ਕਰਦੇ ਹਨ। ਸਿਆਮ ਕਵਿ ਜੀ ਆਖਦੇ ਹਨ, ਉਨ੍ਹਾਂ ਦੇ ਪ੍ਰਾਣ ਅੱਗੇ ਹੀ ਅੱਗੇ ਨੂੰ ਇਸ ਤਰ੍ਹਾਂ ਨਾਲ ਲੱਗੇ ਜਾਂਦੇ ਹਨ, ਜਿਸ ਤਰ੍ਹਾਂ ਮਨੁੱਖ ਪੈਰ ਦਰ ਪੈਰ ਗਾਰ ਜਾਂ ਬਰਫ ਵਿਚ ਧਕੀਂਦਾ ਜਾਂਦਾ ਹੈ।। ੧੮੧੬।।

ਸਵੈਯਾ।। ਇਹ ਭਾਂਤਿ ਕੋ ਜੁੱਧੁ ਭਯੋ ਲਖਿ ਕੈ ਭਟ ਕ੍ਰੁੱਧਤ ਹ੍ਵੈ ਰਿਪ ਓਰ ਚਹੈ।।
ਬਰਛੀ ਕਰ ਬਾਨ ਕਮਾਨ ਕ੍ਰਿਪਾਨ ਗਦਾ ਪਰਸੇ ਤਿਰਸੂਲ ਗਹੈ।।
ਰਿਪੁ ਸਾਮੁਹਿ ਧਾਇ ਕੈ ਘਾਇ ਕਰੈ ਨ ਟਰੈ ਬਰ ਤੀਰ ਸਰੀਰ ਸਹੈ।।
ਪੁਰਜੇ ਪੁਰਜੇ ਤਨ ਹ੍ਵੈ ਰਨ ਮੈ ਦੁਖੁ ਤੋ ਮਨ ਮੈ ਮੁਖ ਤੇ ਨ ਕਹੈ।। ੧੮੧੭।।

ਅਰਥ - ਇਸ ਤਰ੍ਹਾਂ ਦਾ ਜੁੱਧ ਹੋਇਆ ਜਾਣ ਕੇ, ਸੂਰਮੇ ਕ੍ਰੋਧਵਾਨ ਹੋਏ ਹੋਏ ਵੈਰੀ ਦੇ ਵੱਲ ਵੇਖਦੇ ਹਨ। ਹੱਥਾਂ ਵਿਚ ਬਰਛੀ, ਤੀਰ, ਕਮਾਨ, ਤਲਵਾਰ. ਗਦਾ, ਕੁਹਾੜੇ ਤੇ ਤ੍ਰਿਸੂਲ ਫੜੇ ਹੋਏ ਹਨ। ਵੈਰੀ ਦੇ ਸਾਹਮਣੇ ਭੱਜ ਕੇ ਜਾ ਕੇ ਵਾਰ ਕਰਦੇ ਹਨ, ਪਿਛਾਂਹ ਨਹੀਂ ਹਟਦੇ, ਸਰੀਰਾਂ ਉਤੇ ਤੀਰ ਸਹਾਰਦੇ ਹਨ। ਯੁੱਧ ਭੂਮੀ ਵਿਚ ਅੰਗ-ਪ੍ਰਤੰਗ ਕੱਟ ਕੱਟ ਕੇ ਸਰੀਰ ਡਿੱਗ ਰਹੇ ਹਨ ਉਨ੍ਹਾਂ ਦੇ ਮਨ ਦੁੱਖਾਂ ਨਾਲ ਭਰੇ ਹੋਣ ਤੇ ਮੂੰਹੋਂ ਹਾਇ ਨਹੀਂ ਕਹਿੰਦੇ।। ੧੯੧੭।।

**ਸਵੈਯਾ।। ਜੇ ਭਟ ਆਇ ਅਯੋਧਨ ਮੈ ਕਰਿ ਕੋਪ ਭਿਰੇ ਨਹਿ ਸ਼ੰਕ ਪਧਾਰੇ।।**
**ਸ਼ਸਤ੍ਰ ਸੰਭਾਰ ਸਭੈ ਕਰ ਮੈ ਤਨ ਸਉਹੇ ਕਰੈ ਨਹਿ ਪ੍ਰਾਨ ਪਿਆਰੇ।।**
**ਰੋਸ ਭਰੇ ਜੋਊ ਜੂਝ ਮਰੇ ਕਬਿ ਸਯਾਮ ਰਰੇ ਸੁਰ ਲੋਗ ਸਿਧਾਰੇ।।**
**ਤੇ ਇਹ ਭਾਂਤਿ ਕਹੈ ਮੁਖ ਤੇ ਸੁਰ ਧਾਮ ਬਸੇ ਬਡ ਭਾਗ ਹਮਾਰੇ।। ੧੯੧੮।।**

ਅਰਥ - ਜੋਹੜੇ ਸੂਰਮੇ ਰਣਭੂਮੀ ਵਿਚ ਆਏ ਹਨ, ਅਤੇ ਕ੍ਰੋਧ ਕਰ ਰਹੇ ਹਨ, ਮਨ ਵਿਚ ਕਿਸੇ ਤਰ੍ਹਾਂ ਦੀ ਸ਼ੰਕਾ ਕਰਕੇ ਭੱਜੇ ਨਹੀਂ ਹਨ। ਸਾਰੇ ਸ਼ਸਤ੍ਰਾਂ ਨੂੰ ਸੰਭਾਲ ਕੇ ਹੱਥ ਵਿਚ ਫੜਿਆ ਹੋਇਆ ਹੈ, ਸਰੀਰ ਨੂੰ ਵੈਰੀ ਦੇ ਸਾਹਮਣੇ ਕਰਕੇ ਫਿਰ ਪ੍ਰਾਣਾਂ ਨੂੰ ਪਿਆਰ ਨਹੀਂ ਕੀਤਾ ਹੈ। ਕ੍ਰੋਧ ਦੇ ਭਰੇ ਹੋਏ ਜੋਹੜੇ ਸ਼ਹੀਦ ਹੋ ਗਏ ਹਨ, ਸਿਆਮ ਕਵਿ ਜੀ ਆਖਦੇ ਹਨ, ਉਹ ਸੁਰਗ ਲੋਗ ਵਿਚ ਚਲੇ ਗਏ ਹਨ। ਉਹ ਇਸ ਤਰ੍ਹਾਂ ਪੁਕਾਰਦੇ ਹਨ ਕਿ ਅਸੀਂ ਵੱਡੇ ਭਾਗਾਂ ਵਾਲੇ ਹਾਂ ਜੋ ਸੁਰਗ ਲੋਕ ਵਿਚ ਆ ਗਏ ਹਾਂ।। ੧੯੧੮।।

**ਸਵੈਯਾ।। ਏਕ ਅਯੋਧਨ ਮੈ ਭਟ ਯੌਂ ਅਰਿ ਕੈ ਬਰਿ ਕੈ ਲਰਿ ਭੂਮਿ ਪਰੈ।।**
**ਇਕ ਦੇਖ ਦਸ਼ਾ ਭਟ ਆਪਨ ਕੀ ਕਬਿ ਸਯਾਮ ਕਹੈ ਜੀਅ ਕੋਪ ਲਰੈ।।**
**ਤਬ ਸ਼ਸਤ੍ਰ ਸੰਭਾਰ ਹਕਾਰ ਪਰੈ ਘਨਿ ਸਯਾਮ ਸੋ ਆਇ ਅਰੈ ਨ ਟਰੈ।।**
**ਤਜਿ ਸ਼ੰਕ ਲਰੈ ਰਨ ਮਾਝ ਮਰੈ ਤਤਕਾਲ ਬਰੰਗਨ ਜਾਇ ਬਰੈ।। ੧੯੧੯।।**

ਪਦ ਅਰਥ - ਬਰੰਗਨ=(ਬਰ+ਅੰਗਨ)= ਸ੍ਰੇਸ਼ਟ ਅੰਗਾਂ ਵਾਲੀ ਇਸਤ੍ਰੀ. ਅਪੱਛਰਾਂ।।

ਅਰਥ - ਰਣਭੂਮੀ ਵਿਚ ਇਕ ਐਸੇ ਸੂਰਮੇ ਹਨ, ਜੋ ਵੈਰੀ ਦੇ ਨਾਲ ਬਲ ਕਰਕੇ ਲੜੇ ਹਨ, ਅਤੇ ਅੰਤ ਨੂੰ ਧਰਤੀ ਉੱਤੇ ਡਿੱਗ ਪਏ ਹਨ। ਸਿਆਮ ਕਵਿ ਜੀ ਕਹਿੰਦੇ ਹਨ ਕਿ ਕੁਝ ਆਪਣੇ ਸਾਥੀਆਂ ਦੀ ਹਾਲਤ ਵੇਖਕੇ ਮਨ ਵਿਚ ਕ੍ਰੋਧ ਕਰ ਕੇ ਲੜ ਰਹੇ ਹਨ। ਉਸ ਵੇਲੇ ਹੀ ਸ਼ਸਤ੍ਰ ਸੰਭਾਲ ਕੇ, ਲਲਕਾਰ ਕੇ ਪੈ ਗਏ ਹਨ ਅਤੇ ਆ ਕੇ ਕ੍ਰਿਸ਼ਨ ਨਾਲ ਅੜ ਖਲੋਤੇ ਹਨ, ਪਿੱਛੇ ਨਹੀਂ ਹਟੇ। ਸ਼ੰਕਾ ਨੂੰ ਛੱਡ ਕੇ ਲੜੇ ਹਨ ਅਤੇ ਰਣਭੂਮੀ ਵਿਚ ਹੀ ਮਰ ਗਏ ਹਨ, ਅਪੱਛਰਾਂ ਨੇ ਜਾ ਕੇ ਉਨ੍ਹਾਂ ਨੂੰ ਝਟ ਪਟ ਵਰ ਲਿਆ ਹੈ, ਅਰਥਾਤ ਦੇਵ ਇਸਤ੍ਰੀਆਂ ਉਨ੍ਹਾਂ ਨੂੰ ਆਪਣਾ ਪਤੀ ਬਣਾ ਕੇ ਦੇਵ ਲੋਕ ਲੈ ਗਈਆਂ ਹਨ।। ੧੯੧੯।।

ਸਵੈਯਾ।। ਇਕ ਜੂਝ ਪਰੇ ਇਕ ਦੇਖਿ ਡਰੇ ਇਕ ਤਉ ਚਿਤ ਮੈ ਅਤਿ ਕੋਪ ਭਰੈ।।
ਕਹਿ ਆਪਨੇ ਆਪੁਨੇ ਸ੍ਵਾਰਥੀ ਸੋ ਸੁ ਧਵਾਇ ਕੈ ਸਜੰਦਨ ਆਇ ਅਰੈ।।
ਤਰਵਾਰ ਕਟਾਰਨ ਸੰਗ ਲਰੈ ਅਤਿ ਸੰਘਰ ਮੋ ਨਹਿ ਸ਼ੰਕ ਧਰੈ।।
ਕਬਿ ਸਜਾਮ ਕਹੈ ਜਦੁਬੀਰ ਕੇ ਸਾਮੁਹਿ ਮਾਰਿ ਹੀ ਮਾਰਿ ਕਰੈ ਨ ਟਰੈ।।੧੯੨੦।।

ਅਰਥ - ਇਕ ਸ਼ਹੀਦ ਹੋ ਕੇ ਡਿੱਗ ਪਏ ਹਨ, ਇਕ ਵੈਰੀ ਦੀ ਡ਼ੰਜ ਨੂੰ ਵੇਖ ਕੇ ਡਰ ਗਏ ਹਨ, ਅਤੇ ਇਕ ਦੇ ਚਿੱਤ ਵਿਚ ਤਾਂ ਬੜਾ ਕ੍ਰੋਧ ਭਰ ਗਿਆ ਹੈ। ਸਾਰੇ ਸੂਰਮੇ ਆਪੋ ਆਪਣੇ ਰਥਵਾਹੀ ਨੂੰ ਕਹਿ ਕੇ ਤੇ ਰੱਥਾਂ ਨੂੰ ਦੌੜਾ ਕੇ ਰਣਭੂਮੀ ਵਿਚ ਆ ਕੇ ਅੜ ਖੜੋਤੇ ਹਨ। ਤਲਵਾਰਾਂ ਤੇ ਕਟਾਰਾਂ ਨਾਲ ਬਹੁਤ ਲੜਾਈ ਲੜੇ ਹਨ, ਅਤੇ ਰਣ ਵਿਚ ਉਨ੍ਹਾਂ ਨੇ ਕਿਸੇ ਤਰ੍ਹਾਂ ਦਾ ਡਰ ਨਹੀਂ ਮੰਨਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਕ੍ਰਿਸ਼ਨ ਜੀ ਦੇ ਸਾਹਮਣੇ ਆ ਕੇ ਮਾਰ ਲੌ, ਮਾਰ ਲੌ, ਕਰਦੇ ਹਨ ਤੇ ਪਿੱਛੇ ਨਹੀਂ ਹਟੇ ਹਨ।। ੧੯੨੦।।

ਜਬ ਯੌ ਭਟ ਆਵਤ ਸ੍ਰੀ ਹਰਿ ਸਾਮੁਹਿ ਤਉ ਸਭ ਹੀ ਪ੍ਰਭ ਸ਼ਸਤ੍ਰ ਸੰਭਾਰੇ।।
ਕੋਪ ਬਢਾਇ ਚਿਤੈ ਤਿਨ ਕਉ ਇਕ ਬਾਰ ਹੀ ਬੈਰਨ ਕੇ ਤਨ ਝਾਰੇ।।
ਏਕ ਹਨੇ ਅਰਿ ਪਾਇਨ ਸੋ ਇਕ ਦਾਇਨ ਸੋ ਗਹਿ ਭੂਮਿ ਪਛਾਰੇ।।
ਤਾਹੀ ਸਮੈ ਤਿਹ ਆਹਵ ਮੈ ਬਹੁ ਸੂਰ ਬਿਨਾ ਕਰ ਪ੍ਰਾਨਨ ਡਾਰੇ।।੧੯੨੧।।

ਪਦ ਅਰਥ - ਚਿਤੈ=ਵੇਖਿਆ।। ਦਾਇਨ=ਦਾਉ।।

ਅਰਥ - ਜਦ ਸੂਰਮੇ ਇਸ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਦੇ ਸਾਹਮਣੇ ਆਏ ਤਦ ਕ੍ਰਿਸ਼ਨ ਜੀ ਨੇ ਆਪਣੇ ਸਾਰੇ ਹੀ ਸ਼ਸਤ੍ਰ ਸੰਭਾਲ ਲਏ। ਮਨ ਵਿਚ ਗੁੱਸੇ ਨੂੰ ਵਧਾ ਕੇ ਕ੍ਰਿਸ਼ਨ ਨੇ ਵੈਰੀ ਦਲ ਵੱਲ ਵੇਖਿਆ ਤੇ ਸਾਰੇ ਸ਼ਸਤ੍ਰ ਇਕੋ ਵਾਰ ਹੀ ਚਲਾ ਦਿੱਤੇ। ਇਸ ਤੋਂ ਬਿਨਾਂ ਕਈ ਇਕ ਵੈਰੀ ਪੈਰਾਂ ਨਾਲ ਮਾਰੇ ਗਏ ਅਤੇ ਇਕਨਾਂ ਨੂੰ ਦਾਉ ਨਾਲ ਫੜ ਕੇ ਧਰਤੀ ਉਤੇ ਪਟਕਾ ਸੁੱਟਿਆ। ਉਸੇ ਵੇਲੇ ਹੀ ਯੁੱਧ ਵਿਚ ਬਹੁਤੇ ਸੂਰਮਿਆਂ ਨੂੰ ਪ੍ਰਾਣਾਂ ਤੋਂ ਬਿਨਾਂ ਕਰਕੇ ਸੁੱਟ ਦਿੱਤਾ ।। ੧੯੨੧।।

ਸਵੈਯਾ।। ਏਕ ਲਗੇ ਭਟ ਘਾਇਨ ਕੇ ਤਜ ਦੇਹ ਕੋ ਪ੍ਰਾਨ ਗਏ ਜਮ ਕੇ ਘਰ।।
ਸੁੰਦਰ ਅੰਗ ਸੁ ਏਕਨਿ ਕੇ ਕਬਿ ਸਜਾਮ ਕਹੈ ਰਹੇ ਸ੍ਰੋਨਤ ਸੋ ਭਰ।।
ਏਕ ਕਬੰਧ ਫਿਰੈ ਰਨ ਮੈ ਜਿਨ ਕੋ ਬ੍ਰਿਜਨਾਇਕ ਸੀਸ ਕਟੇ ਬਰ।।
ਏਕ ਸੁ ਸ਼ੰਕਤਿ ਹ੍ਵੈ ਚਿਤ ਮੈ ਤਜ ਆਹਵ ਕੋ ਨ੍ਰਿਪ ਤੀਰ ਗਏ ਡਰ।।੧੯੨੨।।

ਪਦ ਅਰਥ - ਬਰ=ਸੁੰਦਰ, ਸ੍ਰੇਸ਼ਟ।।

*********************************************************************

*ਅਰਥ* - ਜ਼ਖਮਾਂ ਦੇ ਲੱਗ ਜਾਣ ਕਰਕੇ ਕਈ ਇਕ ਸੂਰਮੇ ਦੇਹ ਨੂੰ ਛੱਡ ਕੇ ਜਮ ਦੇ ਘਰ ਨੂੰ ਚਲੇ ਗਏ ਹਨ। ਸਿਆਮ ਕਵਿ ਜੀ ਆਖਦੇ ਹਨ, ਇਕਨਾਂ ਦੇ ਸੋਹਣੇ ਸਰੀਰ ਲਹੂ ਨਾਲ ਲੋਥ੍ਹ ਪੋਥ੍ਹ ਹੋ ਰਹੇ ਹਨ। ਕਈ ਇਕ ਧੜ ਰਣਭੂਮੀ ਵਿਚ ਭੱਜੇ ਫਿਰਦੇ ਹਨ, ਸ੍ਰੀ ਕ੍ਰਿਸ਼ਨ ਜੀ ਨੇ ਜਿਨ੍ਹਾਂ ਦੇ ਸੁੰਦਰ ਸਿਰ ਵੱਢ ਸੁੱਟੇ ਹਨ। ਇਕ ਚਿੱਤ ਵਿਚ ਡਰ ਨਾਲ ਭੈ ਭੀਤ ਹੋ ਕੇ, ਰਣਭੂਮੀ ਨੂੰ ਛੱਡ ਕੇ, ਰਾਜੇ ਜਰਾਸਿੰਧ ਦੇ ਕੋਲ ਚਲੇ ਗਏ ਹਨ।। ੧੯੨੨।।

**ਸਵੈਯਾ।। ਭਾਜ ਤਬੈ ਭਟ ਆਹਵ ਤੇ ਮਿਲ ਭੂਪ ਪੈ ਜਾਇ ਕੈ ਐਸੇ ਪੁਕਾਰੇ।।**
**ਜੇਤੇ ਸੁ ਬੀਰ ਪਠੇ ਤੁਮ ਰਾਜ ਗਏ ਹਰਿ ਪੈ ਹਥਿਆਰ ਸੰਭਾਰੇ।।**
**ਜੀਤ ਨ ਕੋਊ ਸਕੈ ਤਿਹ ਕੋ ਹਮ ਤੌ ਸਭਹੀ ਬਲ ਕੈ ਰਨ ਹਾਰੇ।।**
**ਬਾਨ ਕਮਾਨ ਸੁ ਤਾਨ ਕੈ ਪਾਨ ਸਭੈ ਤਿਨ ਪ੍ਰਾਨ ਬਿਨਾ ਕਰਿ ਡਾਰੇ।।੧੯੨੩।।**

*ਅਰਥ* - ਉਸ ਵੇਲੇ ਜਿਹੜੇ ਸੂਰਮੇ ਜੰਗ ਤੋਂ ਭੱਜ ਕੇ ਗਏ ਸਨ, ਉਹ ਸਾਰੇ ਹੀ ਕੱਠੇ ਹੋ ਕੇ ਰਾਜੇ ਜਰਾਸਿੰਧ ਕੋਲ ਜਾਕੇ ਇਸ ਤਰ੍ਹਾਂ ਪੁਕਾਰ ਕਰਨ ਲੱਗੇ :- ਰਾਜਨ ! ਜਿੰਨੇ ਸੂਰਬੀਰ ਯੋਧੇ ਤੁਸੀਂ ਕ੍ਰਿਸ਼ਨ ਨਾਲ ਲੜਨ ਭੇਜੇ ਸਨ ਉਹ ਹਰ ਪ੍ਰਕਾਰ ਦੇ ਹਥਿਆਰ ਲੈ ਕੇ ਕ੍ਰਿਸ਼ਨ ਤੇ ਹੱਲਾ ਕਰਨ ਗਏ ਹਨ। ਪਰ ਉਨ੍ਹਾਂ ਵਿਚੋਂ ਕੋਈ ਭੀ ਉਸ ਨੂੰ ਨਹੀਂ ਜਿੱਤ ਸਕਿਆ ਹੈ, ਅਸੀਂ ਤਾਂ ਸਾਰੇ ਹੀ ਜ਼ੋਰ ਨਾਲ ਯੁੱਧ ਕਰਕੇ ਹਾਰ ਗਏ ਹਾਂ। ਕ੍ਰਿਸ਼ਨ ਨੇ ਤੀਰ ਕਮਾਨ ਨੂੰ ਹੱਥ ਵਿਚ ਖਿੱਚ ਕਰਕੇ, ਉਨ੍ਹਾਂ ਸਾਰੇ ਜੋਧਿਆਂ ਨੂੰ ਪ੍ਰਾਣਾਂ ਤੋਂ ਹੀਣਿਆਂ ਕੇ ਧਰਤੀ ਉਤੇ ਸੁੱਟ ਦਿਤਾ ਹੈ।। ੧੯੨੩।।

**ਸਵੈਯਾ।। ਇਉ ਨ੍ਰਿਪ ਕੰਉ ਭਟ ਬੋਲ ਕਹੈ ਹਮਰੀ ਬਿਨਤੀ ਪ੍ਰਭ ਜੂ ਸੁਨਿ ਲੀਜੈ।।**
**ਆਹਵ ਮੰਤ੍ਰਨਿ ਸਉਪ ਚਲੋ ਗ੍ਰਿਹਿ ਕੋ ਸਿਗਰੇ ਪੁਰ ਕੋ ਸੁਖ ਦੀਜੈ।।**
**ਆਜ ਲਉ ਲਾਜ ਰਹੀ ਰਨ ਮੈ ਸਮ ਜੁੱਧੁ ਭਯੋ ਅਜੇ ਬੀਰ ਨ ਛੀਜੈ।।**
**ਸਜਾਮ ਤੇ ਜੁੱਧ ਕੀ ਸਜਾਮ ਭਨੈ ਸੁਪਨੇ ਹੂ ਮੈ ਜੀਤ ਕੀ ਆਸ ਨ ਕੀਜੈ।।੧੯੨੪।।**

*ਅਰਥ* - ਯੋਧਿਆਂ ਨੇ ਜਰਾਸਿੰਧ ਨੂੰ ਬੇਨਤੀ ਕੀਤੀ ਕਿ ਸਵਾਮੀ ਜੀ ! ਸਾਡੀ ਪੁਕਾਰ ਸੁਣੋ ਮੰਤ੍ਰੀਆਂ ਨੂੰ ਜੰਗ ਦਾ ਭਾਰ ਸੌਂਪ ਕੇ ਆਪਣੇ ਘਰਾਂ ਨੂੰ ਚਲੇ ਚੱਲੋ ਤੇ ਸ਼ਹਿਰ ਵਾਲਿਆਂ ਨੂੰ ਸੁੱਖ ਪਹੁੰਚਾਓ। ਅੱਜ ਤੀਕਰ ਤਾਂ ਰਣਭੂਮੀ ਵਿਚ ਇੱਜ਼ਤ ਰਹੀ ਹੈ, ਕਿਉਂਕਿ ਜੁੱਧ ਬਰਾਬਰ ਦਾ ਹੀ ਹੋਇਆ ਹੈ, ਕੋਈ ਅਜੇ ਬਹੁਤੇ ਸੂਰਮੇ ਭੀ ਮੋਏ ਨਹੀਂ ਹਨ। ਸਿਆਮ ਕਵਿ ਜੀ ਆਖਦੇ ਹਨ, ਉਨ੍ਹਾਂ ਨੇ ਆਖਿਆ-ਰਾਜਨ ਕ੍ਰਿਸ਼ਨ ਪਾਸੋਂ ਜੁੱਧ ਨੂੰ ਜਿੱਤ ਲੈਣ ਦੀ ਆਸ ਸੁਪਨੇ ਵਿਚ ਭੀ ਨ੍ਹਾ ਕਰੋ।। ੧੯੨੪।।

**ਦੋਹਰਾ।। ਜਰਾਸਿੰਧ ਦੇ ਬਚਨਿ ਸੁਨਿ ਰਿਸਿ ਕਰਿ ਬੋਲਜੋ ਬੈਨ।।**
**ਸਕਲ ਸੁ ਭਟ ਹਰਿ ਕਟਿਕ ਕੇ ਪਠਊ ਜਮ ਕੇ ਐਨ।। ੧੯੨੫।।**

***************************************************************

ਅਰਥ - ਜਰਾਸਿੰਧ ਏਹ ਬੋਲ ਸੁਣਕੇ ਗੁੱਸੇ ਨਾਲ ਭਰਿਆ ਬੋਲਣ ਲੱਗਾ ਕਿ ਮੈਂ ਹੁਣ ਕ੍ਰਿਸ਼ਨ ਦੀ ਫ਼ੌਜ ਦੇ ਸਾਰੇ ਯੋਧਿਆਂ ਨੂੰ ਜਮ-ਲੋਕ ਭੇਜ ਦਿਆਂਗਾ।। ੧੯੨੫।।

ਸਵੈਯਾ।। ਕਾ ਭਯੋ ਜੋ ਮਘਵਾ ਬਲਵੰਡ ਹੈ ਆਜ ਹਉ ਤਾਹੀ ਸੋ ਜੁਧੁ ਅਰੈਹੋ।।
ਭਾਨ ਪ੍ਰਚੰਡ ਕਹਾਵਤ ਹੈ ਹਨਿ ਤਾਹੀ ਕੋ ਹਉ ਜਮ ਧਾਮ ਪਠੈਹੋ।।
ਅਉ ਜੁ ਕਹਾ ਸ਼ਿਵ ਮੈ ਬਲੁ ਹੈ ਮਰਿ ਹੈ ਪਲ ਮੈ ਜਬ ਕੋਪ ਬਢੈਹੋ।।
ਪਉਰਖ ਰਾਖਤ ਹਉ ਇਤਨੋ ਕਹਾ ਭੂਪੋ ਹ੍ਵੈ ਗੂਜਰ ਤੇ ਭਜਿ ਜੈਹੋ।।੧੯੨੬।।

ਪਦ ਅਰਥ - ਮਘਵਾ=ਇੰਦ੍ਰ।। ਭਾਨ=ਸੂਰਜ।। ਸਿਵ=ਸ਼ਿਵਜੀ।। ਪਉਰਖ=ਬਲ।। ਗੂਜਰ=ਕ੍ਰਿਸ਼ਨ।।

ਅਰਥ - ਜੇਕਰ ਇੰਦ੍ਰ ਜ਼ੋਰ ਵਾਲਾ ਹੈ, ਤਦ ਕੀ ਹੋ ਗਿਆ ? ਮੈਂ ਅੱਜ ਉਸੇ ਨਾਲ ਜੁੱਧ ਮਚਾਵਾਂਗਾ। ਸੂਰਜ਼ ਭੀ ਆਪਣੇ ਆਪ ਨੂੰ ਬੜੇ ਤੇਜ ਵਾਲਾ ਕਹਾਉਂਦਾ ਹੈ, ਉਸ ਨੂੰ ਭੀ ਮਾਰ ਕੇ ਜਮ ਦੇ ਘਰ ਭੇਜ ਦੇਵਾਂਗਾ। ਹੋਰ ਜੋ ਕਿਹਾ ਜਾਂਦਾ ਹੈ ਕਿ ਸ਼ਿਵਜੀ ਵਿਚ ਜ਼ੋਰ ਹੈ, ਜਦ ਮੈਂ ਕ੍ਰੋਧ ਵਧਾਵਾਂਗਾ, ਤਾਂ ਉਹ ਭੀ ਪੱਲ ਵਿਚ ਮਰ ਜਾਵੇਗਾ। ਮੈਂ ਆਪਣੇ ਵਿਚ ਐਨਾਂ ਬਲ ਰਖਦਾ ਹਾਂ, ਅਤੇ ਫਿਰ ਕੀ ਰਾਜਾ ਹੋ ਕੇ, ਮੈਂ ਕ੍ਰਿਸ਼ਨ ਗੁਆਲੇ ਪਾਸੋਂ ਭੱਜ ਜਾਵਾਂਗਾ ?।। ੧੯੨੬।।

ਸਵੈਯਾ।। ਇਉ ਕਹਿ ਕੈ ਮਨ ਕੋਪ ਭਰਿਓ ਚਤੁਰੰਗ ਚਮੂੰ ਜੁ ਹੁਤੀ ਸੁ ਬੁਲਾਈ।।
ਆਇ ਹੈ ਸ਼ਸਤ੍ਰ ਸੰਭਾਰ ਸਭੈ ਸੰਗ ਸਜਾਮ ਮਚਾਵਨ ਕਾਜ ਲਰਾਈ।।
ਛਤ੍ਰ ਤਨਾਇ ਕੈ ਪੀਛੇ ਚਲਯੋ ਨ੍ਰਿਪ ਸੈਨ ਸਭੈ ਤਿਹ ਆਗੇ ਸਿਧਾਈ।।
ਮਾਨਹੁ ਪਾਵਸ ਕੀ ਰਿਤ ਮੈ ਘਨਘੋਰ ਘਟਾ ਘੁਰ ਕੈ ਉਮਡਾਈ।।੧੯੨੭।।

ਅਰਥ - ਇਸ ਤਰ੍ਹਾਂ ਕਹਿ ਕੇ ਮਨ ਵਿਚ ਕ੍ਰੋਧ ਨਾਲ ਭਰ ਗਿਆ ਅਤੇ ਜੋ ਚਾਰ ਤਰ੍ਹਾਂ ਦੀ ਉਸਦੀ ਫ਼ੌਜ ਸੀ, ਉਹ ਬੁਲਾ ਲਈ। ਉਹ ਸਾਰੇ ਹੀ ਕ੍ਰਿਸ਼ਨ ਦੇ ਨਾਲ ਲੜਾਈ ਕਰਨ ਦੇ ਵਾਸਤੇ ਸ਼ਸਤ੍ਰ ਸੰਭਾਲ ਕੇ ਆ ਗਏ ਹਨ। ਰਾਜਾ ਜਰਾਸਿੰਧ ਆਪਣੇ ਸਿਰ ਉਤੇ ਛਤ੍ਰ ਝੁਲਾਉਂਦਾ ਹੋਇਆ ਪਿਛੇ ਤੁਰਿਆ ਜਾਂਦਾ ਹੈ, ਅਤੇ ਉਸਨੇ ਸਾਰੀ ਫੌਜ ਅੱਗੇ ਤੋਰ ਦਿੱਤੀ ਹੈ। ਜੋ ਇਉਂ ਮਲੂਮ ਹੁੰਦਾ ਹੈ ਮਾਨੋ, ਬਰਖਾ ਦੀ ਰੁੱਤ ਵਿਚ ਕਾਲੇ ਬੱਦਲਾਂ ਦੀਆਂ ਭਿਆਨਕ ਘਟਾਂ ਗੂੰਜਦੀਆਂ ਹੋਈਆਂ ਉਮੜ ਕੇ ਤੁਰੀਆਂ ਜਾਂਦੀਆਂ ਹਨ।। ੧੯੨੭।।

ਭੂਪ ਬਾਚ ਹਰਿ ਸੋ।।

ਦੋਹਰਾ।। ਭੂਪ ਤਬੇ ਹਰਿ ਹੇਰਿ ਕੈ ਐਸੇ ਕਹਿਓ ਸੁਨਾਇ।।

**********************************************************************

ਤੂ ਗੁਆਰ ਛਤ੍ਰੀਨ ਸੋ ਜੂਝ ਕਰੈਗੋ ਆਇ।। ੧੮੨੮।।

ਅਰਥ - ਤਦ ਰਾਜੇ ਜਰਾਸਿੰਧ ਨੇ ਕ੍ਰਿਸ਼ਨ ਨੂੰ ਵੇਖ ਕੇ ਇਸ ਤਰ੍ਹਾਂ ਸੁਣਾਕੇ ਆਖਿਆ ਹੈ। ਤੂੰ ਗੁਆਲਾ ਹੋ ਕੇ ਛੱਤ੍ਰੀਆਂ ਨਾਲ ਆਕੇ ਜੁੱਧ ਕਰ ਸਕੇਂਗਾ?।। ੧੮੨੮।।

ਕ੍ਰਿਸ਼ਨ ਬਾਚ ਨ੍ਰਿਪ ਸੋ।।

ਸਵੈਯਾ।। ਛਤ੍ਰੀ ਕਹਾਵਤ ਆਪਨ ਕੋ ਭਜਿ ਹੋ ਤਬ ਹੀ ਜਬ ਜੁੱਧ ਮਚੈਹੋ।।
ਧੀਰ ਤਬੈ ਲਖਿ ਹੋ ਤੁਮ ਕੋ ਜਬ ਭੀਰ ਪਰੈ ਇਕ ਤੀਰ ਚਲੈਹੋ।।
ਮੂਰਛ ਹ੍ਵੈ ਅਬ ਹੀ ਛਿਤ ਮੈ ਗਿਰ ਹੋ ਨਹਿ ਸਜੰਦਨ ਮੈ ਠਹਰੈਹੋ।।
ਏਕਹ ਬਾਨ ਲਗੇ ਹਮਰੋ ਨਭ ਮੰਡਲ ਮੈ ਅਬ ਹੀ ਉਡ ਜੈਹੋ।। ੧੮੨੯।।

ਅਰਥ - ਕ੍ਰਿਸ਼ਨ ਜੀ ਨੇ ਰਾਜੇ ਨੂੰ ਆਖਿਆ ਤੂੰ ਆਪਣੇ ਆਪ ਨੂੰ ਛੱਤ੍ਰੀ ਕਹਾਉਂਦਾ ਹੈ, ਪਰ ਜਦੋਂ ਮੈਂ ਜੁੱਧ ਮਚਾਵਾਂਗਾ, ਤਦੋਂ ਹੀ ਭੱਜ ਜਾਵੇਂਗਾ। ਮੈਂ ਤੇਰਾ ਹੌਂਸਲਾ ਉਦੋਂ ਵੇਖਾਂਗਾ ਜਦੋਂ ਤੂੰ ਕਸ਼ਟ ਬਣੇ ਤੋਂ ਇਕ ਵੀ ਤੀਰ ਚਲਾ ਕੇ ਵਿਖਾਵੇਂਗਾ। ਹੁਣੇ ਹੀ ਮੂਰਛਿਤ ਹੋਕੇ ਧਰਤੀ ਉਤੇ ਡਿੱਗ ਪਏਂਗਾ ਅਤੇ ਰੱਥ ਵਿਚ ਠਹਿਰਿਆ ਨਹੀਂ ਰਹੇਂਗਾ। ਮੇਰਾ ਇਕੋ ਹੀ ਤੀਰ ਵਜੇਗਾ, ਤਾਂ ਹੁਣੇ ਹੀ ਅਕਾਸ਼ ਵਿਚ ਉੱਡ ਜਾਵੇਂਗਾ।। ੧੮੨੯।।

ਸਵੈਯਾ।। ਇਉ ਜਬ ਬੈਨ ਕਹੈ ਬ੍ਰਿਜਭੂਖਨ ਤਉ ਮਨ ਮੈ ਨ੍ਰਿਪ ਕੋਪ ਬਢਾਯੋ।।
ਸਾਰਥੀ ਆਜਨ ਕੋ ਕਹਿ ਕੈ ਰਥ ਤਉ ਜਦੁਰਾਇ ਕੀ ਓਰ ਧਵਾਯੋ।।
ਚਾਂਪ ਚਢਾਇ ਮਹਾਂ ਰਿਸ ਖਾਇ ਕੈ ਲੋਹਿਤ ਬਾਨ ਸੁ ਖੈਚ ਚਲਾਯੋ।।
ਸ੍ਰੀ ਗਰੜਾਸਨਿ ਜਾਨ ਕੈ ਸਯਾਮ ਮਨੋ ਦੁਰਬੇ ਕਹੁ ਤੱਛਕ ਧਾਯੋ।। ੧੮੩੦।।

ਅਰਥ - ਜਦੋਂ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦੇ ਬਚਨ ਆਖੇ, ਤਦ ਰਾਜੇ ਨੇ ਮਨ ਵਿਚ ਕ੍ਰੋਧ ਵਧਾ ਲਿਆ। ਆਪਣੇ ਰੱਥਵਾਹੀ ਨੂੰ ਕਹਿ ਕੇ ਰੱਥ ਕ੍ਰਿਸ਼ਨ ਜੀ ਵੱਲ ਭਜਵਾ ਲਿਆ। ਧਨੁੱਖ ਨੂੰ ਖਿੱਚ ਕੇ ਬੜਾ ਭਾਰਾ ਗੁੱਸਾ ਖਾ ਕੇ ਲਾਲੋ ਲਾਲ ਹੋਏ ਨੇ ਤੀਰ ਖਿੱਚ ਕੇ ਚਲਾ ਦਿੱਤਾ। ਉਸਦੀ ਸੁੰਦਰ ਉਪਮਾ ਇਉਂ ਕਹੀ ਜਾ ਸਕਦੀ ਹੈ ਮਾਨੋ ਤੀਰ ਰੂਪ ਤੱਛਕ ਨਾਗ ਕ੍ਰਿਸ਼ਨ ਨੂੰ ਗਰੜ ਦਾ ਅਸਵਾਰ ਜਾਣ ਕੇ ਲੁੱਕਣ ਲਈ ਭੱਜ ਗਿਆ ਹੋਵੇ।। ੧੮੩੦।।

ਸਵੈਯਾ।। ਆਵਤ ਤਾ ਸਰ ਕੋ ਲਖਿ ਕੈ ਬ੍ਰਿਜਨਾਇਕ ਆਪਨੇ ਸ਼ਸਤ੍ਰ ਸੰਭਾਰੇ।।
ਕਾਨ ਪ੍ਰਮਾਨ ਲਉ ਖੈਚ ਕਮਾਨ ਚਲਾਇ ਦਏ ਜਿਨ ਕੇ ਪਰ ਕਾਰੇ।।
ਭੂਪ ਸੰਭਾਰ ਕੈ ਢਾਲ ਲਈ ਤਿਹ ਮੱਧ ਲਗੈ ਨਹਿ ਜਾਤ ਨਿਕਾਰੇ।।

ਮਾਨਹੁ ਸੂਰਜ ਕੇ ਗ੍ਰਸਬੇ ਕਹੁ ਰਾਹ ਕੇ ਬਾਹਨ ਪੰਖ ਪਸਾਰੇ ।। ੧੯੩੧ ।।

ਅਰਥ - ਉਸ ਤੀਰ ਨੂੰ ਆਉਂਦਾ ਜਾਣ ਕਰਕੇ, ਕ੍ਰਿਸ਼ਨ ਜੀ ਨੇ ਆਪਣੇ ਸ਼ਸਤ੍ਰ ਸੰਭਾਲ ਲਏ ਹਨ। ਫਿਰ ਕੰਨ ਤੱਕ ਧਨੁੱਖ ਨੂੰ ਖਿੱਚ ਕਰਕੇ ਉਹ ਤੀਰ ਚਲਾ ਦਿੱਤੇ ਹਨ, ਜਿਨ੍ਹਾਂ ਦੇ ਨਾਲ ਕਾਲੇ ਕਾਲੇ ਖੰਭ ਲੱਗੇ ਹੋਏ ਹਨ। ਰਾਜੇ ਜਰਾਸਿੰਧ ਨੇ ਹੱਥ 'ਚ ਢਾਲ ਪਕੜ ਲਈ ਹੈ ਤੀਰ ਆ ਕੇ ਉਸ ਦੇ ਵਿਚ ਵੱਜੇ ਹਨ, ਜੋ ਕੱਢੇ ਨਹੀਂ ਜਾਂਦੇ। ਉਹ ਇਸ ਤਰ੍ਹਾਂ ਮਲੂੰਮ ਹੁੰਦੇ ਹਨ ਮਾਨੋਂ, ਸੂਰਜ ਨੂੰ ਫੜਣ ਦੇ ਵਾਸਤੇ ਰਾਹੂ ਦੇ ਘੋੜੇ ਨੇ ਖੰਭ ਖਲੇਰੇ ਹੋਏ ਹਨ ਅਰਥਾਤ ਰਾਹੂ ਦਾ ਘੋੜਾ ਉੱਡਿਆ ਜਾਂਦਾ ਹੈ।। ੧੯੩੧।।

ਸਵੈਯਾ।। ਭੂਪਤ ਪਾਨ ਕਮਾਨ ਲਈ ਬ੍ਰਿਜਨਾਇਕ ਕਉ ਲਖਿ ਬਾਨ ਚਲਾਏ।।
ਇਉ ਛੁਟਕੇ ਕਰ ਕੇ ਬਰ ਤੇ ਉਪਮਾ ਤਿਹ ਕੀ ਕਬਿ ਸਜਾਮ ਸੁਨਾਏ।।
ਮੇਘਨ ਕੀ ਬੂੰਦਨ ਜਿਉ ਬਰਖੇ ਸਰ ਸ੍ਰੀ ਬ੍ਰਿਜਨਾਥ ਕੇ ਊਪਰ ਆਏ।।
ਮਾਨਹੁ ਸੂਰ ਨਹੀ ਸਰ ਸੋ ਤਿਹ ਭੱਛਨ ਕੋ ਸਲਭਾ ਮਿਲਿ ਧਾਏ।। ੧੯੩੨।।

ਪਦ ਅਰਥ - ਭੱਛਨ=ਖਾਣ ਲਈ।। ਸਲਭਾ=ਟਿੱਡੀ ਦਲ।।

ਅਰਥ - ਰਾਜੇ ਨੇ ਹੱਥ ਵਿੱਚ ਤੀਰ ਕਮਾਨ ਫੜ ਕੇ ਕ੍ਰਿਸ਼ਨ ਨੂੰ ਨਿਸ਼ਾਨਾ ਬਣਾ ਕੇ ਤੀਰ ਚਲਾ ਦਿੱਤੇ ਹਨ। ਜਿਸ ਤਰ੍ਹਾਂ ਉਹ ਛੁਟ ਕੇ ਆ ਰਹੇ ਹਨ, ਉਨ੍ਹਾਂ ਦੀ ਉਪਮਾਂ ਨੂੰ ਸ਼ਿਆਮ ਕਵੀ ਜੀ ਇਉਂ ਲਿਖਦੇ ਹਨ। ਮਾਨੋਂ ਬੱਦਲਾਂ ਦੀਆਂ ਬੂੰਦਾਂ ਰੂਪੀ ਤੀਰ ਕ੍ਰਿਸ਼ਨ ਜੀ ਵੱਲ ਆ ਰਹੇ ਹਨ। ਮਾਨੋਂ ਸੂਰਮੇ ਖੇਤ ਹਨ, ਅਤੇ ਉਹ ਤੀਰ ਨਹੀਂ ਹਨ ਉਸ ਖੇਤ ਨੂੰ ਖਾਣ ਵਾਸਤੇ ਟਿੱਡੀ ਦਲ ਕੱਠਾ ਹੋ ਕੇ ਭੱਜਾ ਆਉਂਦਾ ਹੈ।। ੧੯੩੨।।

ਸਵੈਯਾ।। ਜੋ ਸਰ ਭੂਪ ਚਲਾਵਤ ਹੈ ਤਿਨ ਕੋ ਬ੍ਰਿਜਨਾਇਕ ਕਾਟ ਉਤਾਰੇ।।
ਫੋਕਨ ਤੇ ਫਲ ਤੇ ਮਧਿ ਤੇ ਪਲ ਮੈ ਕਰ ਖੰਡਨ ਖੰਡ ਕੈ ਡਾਰੇ।।
ਐਸੀਯ ਭਾਂਤਿ ਪਰੇ ਛਿਤ ਮੈ ਮਨੋ ਬੀਜ ਕੋ ਈਖ ਕਿਸਾਨ ਨਿਕਾਰੇ।।
ਸਜਾਮ ਕੇ ਬਾਨ ਸਿਚਾਨ ਸਮਾਨ ਮਨੋ ਅਰਿ ਬਾਨ ਬਿਹੰਗ ਸੰਘਾਰੇ।। ੧੯੩੩।।

ਪਦ ਅਰਥ - ਫੋਕਨ=ਤੀਰ ਕੀ ਬਾਗੜ।। ਫਲ=ਮੁਖੀ।। ਈਖ=ਕਮਾਦ।। ਸਿਚਾਨ=ਬਾਜ।। ਬਿਹੰਗ=ਪੰਛੀ।।

ਅਰਥ - ਰਾਜਾ ਜਰਾਸਿੰਧ ਜੋ ਭੀ ਤੀਰ ਚਲਾਉਂਦਾ ਹੈ, ਕ੍ਰਿਸ਼ਨ ਉਸ ਨੂੰ ਕੱਟ ਕੇ ਹੇਠਾਂ ਸੁੱਟ ਦੇਂਦਾ ਹੈ। ਬਾਗੜ ਤੇ ਮੁਖੀ ਦੇ ਵਿਚਾਲੇ ਦੇ ਵਿਚੋਂ ਹੀ ਭਾਵ ਵਿਚਕਾਰੋਂ ਤੀਰ ਨੂੰ ਪੱਲ ਵਿਚ ਹੀ ਟੁਕੜੇ ਟੁਕੜੇ ਕਰਕੇ ਸੁੱਟ ਦੇਂਦਾ ਹੈ। ਉਹ ਟੁੱਟੇ ਹੋਏ ਤੀਰ ਧਰਤੀ ਉੱਤੇ ਪਏ ਹੋਏ

ਇਸ ਤਰ੍ਹਾਂ ਨਾਲ ਮਲੂੰਮ ਹੁੰਦੇ ਹਨ, ਮਾਨੋਂ ਜ਼ਿਮੀਂਦਾਰ ਨੇ ਕਮਾਦ ਦਾ ਬੀਜ ਕੱਢਾ ਕਰਕੇ ਵਾਧੂ ਗੁੱਲੀਆਂ ਸੁੱਟ ਦਿੱਤੀਆਂ ਹਨ। ਕ੍ਰਿਸ਼ਨ ਦੇ ਤੀਰ ਤਾਂ ਬਾਜ ਦੇ ਸਮਾਨ ਹਨ, ਜਿਨ੍ਹਾਂ ਨੇ ਮਾਨੋਂ ਵੈਰੀ ਦੇ ਤੀਰਾਂ ਰੂਪ ਪੰਛੀ ਮਾਰ ਸੁੱਟੇ ਹਨ।। ੧੯੩੩।।

**ਦੋਹਰਾ।। ਏਕ ਓਰ ਸ੍ਰੀ ਹਰਿ ਲਰੇ ਜਰਾਸਿੰਧ ਕੇ ਸੰਗ।।**
**ਦੁਤੀ ਓਰ ਬਲ ਹਲ ਗਹੇ ਹਨੀ ਸੈਨ ਚਤਰੰਗ।। ੧੯੩੪।।**

ਅਰਥ – ਇਕ ਪਾਸੇ ਤਾਂ ਕ੍ਰਿਸ਼ਨ ਜੀ ਜਰਾਸਿੰਧ ਨਾਲ ਲੜਦੇ ਹਨ। ਅਤੇ ਦੂਜੇ ਪਾਸੇ ਬਲਿਰਾਮ ਨੇ ਹਲ ਫੜ ਕੇ ਚਾਰ ਤਰ੍ਹਾਂ ਦੀ ਸੈਨਾਂ ਮਾਰ ਦਿੱਤੀ ਹੈ।। ੧੯੩੪।।

**ਸਵੈਯਾ।। ਬਲ ਪਾਨ ਲਏ ਸੁ ਕ੍ਰਿਪਾਨ ਸੰਘਾਰਤ ਬਾਜ ਕਰੀ ਰਥ ਪੈਦਲ ਆਯੋ।।**
**ਮਾਰ ਹਰਉਲ ਭਜਾਇ ਦਏ ਨ੍ਰਿਪ ਗੋਲ ਕੇ ਮੱਧਿ ਪਰਜੋ ਤਬ ਧਾਯੋ।।**
**ਏਕ ਕੀਏ ਸੁ ਰਥੀ ਬਿਰਥੀ ਅਰਿ ਏਕਨ ਕੋ ਬਹੁ ਘਾਇਨ ਘਾਯੋ।।**
**ਸਜਾਮ ਭਨੈ ਸਭ ਸੂਰਨ ਕੋ ਇਹ ਭਾਂਤਿ ਹਲੀ ਪੁਰਖੱਤ ਦਿਖਾਯੋ।।੧੯੩੫।।**

ਪਦ ਅਰਥ – ਹਰਾਉਲ=ਛਾਪਾ।। ਗੋਲ=ਘੇਰੇ।। ਹਲੀ=ਬਲਿਰਾਮ।। ਪੁਰਖੱਤ=ਬਹਾਦਰੀ।।

ਅਰਥ – ਬਲਿਰਾਮ ਹੱਥ ਵਿਚ ਤਲਵਾਰ ਲੈਕੇ ਘੋੜੇ, ਹਾਥੀ, ਰੱਥਾਂ ਵਾਲੀ ਤੇ ਪੈਦਲ ਫ਼ੌਜ ਨੂੰ ਮਾਰਦਾ ਚਲਾ ਆਉਂਦਾ ਹੈ। ਛਾਪਾ ਮਾਰ ਕੇ ਵੈਰੀਆਂ ਨੂੰ ਭੱਜਾ ਦਿੱਤਾ ਹੈ, ਅਤੇ ਰਾਜਾ ਜਰਾਸਿੰਧ ਘੇਰੇ ਦੇ ਵਿਚਾਲੇ ਆ ਕੇ ਭੱਜ ਤੁਰਿਆ ਹੈ। ਇਕਨਾਂ ਰੱਥਾਂ ਵਾਲਿਆਂ ਨੂੰ ਰੱਥਾਂ ਤੋਂ ਹੀਣੇ ਕਰ ਦਿੱਤਾ ਹੈ ਇਕਨਾਂ ਨੂੰ ਬਹੁਤੇ ਜ਼ਖਮ ਲਾਏ ਹਨ। ਸਿਆਮ ਕਵਿ ਜੀ ਆਖਦੇ ਹਨ, ਬਲਿਰਾਮ ਜੀ ਨੇ ਸਾਰੇ ਹੀ ਸੂਰਮਿਆਂ ਨੂੰ ਇਸ ਤਰ੍ਹਾਂ ਦੀ ਬਹਾਦਰੀ ਵਿਖਾਈ ਹੈ।। ੧੯੩੫।।

**ਸਵੈਯਾ।। ਕ੍ਰੋਧ ਭਰਜੋ ਰਨ ਮੈ ਅਤਿ ਕ੍ਰੂਰ ਸੁ ਪਾਨ ਕੇ ਬੀਚ ਕ੍ਰਿਪਾਨ ਲੀਏ।।**
**ਅਭਿਮਾਨ ਸੋ ਡੋਲਤ ਹੈ ਰਨ ਭੀਤਰ ਆਨ ਕੋ ਆਨਤ ਹੈ ਨ ਹੀਏ।।**
**ਅਤਿ ਹੀ ਰਸ ਰੁਦ੍ਰ ਕੇ ਬੀਚ ਛਕਿਓ ਕਬਿ ਸਜਾਮ ਕਹੈ ਮਦ ਪਾਨ ਪੀਏ।।**
**ਬਲਭਦ੍ਰ ਸੰਘਾਰਤ ਸ਼ੱਤ੍ਰ ਫਿਰੈ ਜਮ ਕੋ ਸੁ ਭਯਾਨਕ ਰੂਪ ਕੀਏ।। ੧੯੩੬।।**

ਪਦ ਅਰਥ – ਛਕਿਓ=ਮਸਤ ਹੋ ਰਿਹਾ।। ਸੰਘਾਰਤ=ਮਾਰਨਾ।।

ਅਰਥ – ਕ੍ਰੋਧ ਦਾ ਭਰਿਆ ਹੱਥ ਵਿਚ ਤਲਵਾਰ ਲੈ ਕੇ ਭਿਆਨਕ ਰੂਪ ਧਾਰਕੇ ਫਿਰ ਰਿਹਾ ਹੈ। ਹੰਕਾਰ ਦੇ ਨਾਲ ਰਣਭੂਮੀ ਵਿਚ ਵਿਚਰਦਾ ਹੈ, ਅਤੇ ਹਿਰਦੇ ਵਿਚ ਹੋਰ ਕਿਸੇ ਨੂੰ ਲਿਆਉਂਦਾ ਹੀ ਨਹੀਂ ਹੈ। ਰੌਦ੍ਰ ਰਸ ਵਿਚ ਬੜਾ ਹੀ ਮਸਤ ਹੋ ਰਿਹਾ ਹੈ, ਸਿਆਮ ਕਵਿ ਜੀ ਕਹਿੰਦੇ ਹਨ, ਉਸਨੇ

*********************************************************************
ਸ਼ਰਾਬ ਭੀ ਪੀਤੀ ਹੋਈ ਹੈ। ਬਲਭੱਦ੍ਰ ਵੈਰੀਆਂ ਨੂੰ ਮਾਰਦਾ ਫਿਰਦਾ ਹੈ. ਮਾਨੋਂ ਉਸਨੇ ਜਮ ਵਰਗਾ ਡਰਾਉਣਾ ਰੂਪ ਕੀਤਾ ਹੋਇਆ ਹੈ।। ੧੮੩੬।।

**ਸੀਸ ਕਟੇ ਅਰਿ ਬੀਰਨ ਕੇ ਅਤਿ ਹੀ ਮਨ ਭੀਤਰ ਕੋਪ ਭਰੇ ਹੈ।।**
**ਕੇਤਨ ਕੇ ਪਦ ਪਾਨ ਕਟੇ ਅਰਿ ਕੇਤਨ ਕੇ ਤਨ ਘਾਇ ਕਰੇ ਹੈ।।**
**ਜੋ ਬਲਬੰਡ ਕਹਾਵਤ ਹੈ ਨਿੰਜ ਠਉਰ ਕੋ ਛਾਡਿ ਕੈ ਦਉਰ ਪਰੇ ਹੈ।।**
**ਤੀਰ ਸਰੀਰਨ ਬੀਚ ਲਗੇ ਭਟ ਮਾਨਹੁ ਸੇਹ ਸਰੂਪ ਧਰੇ ਹੈ।।੧੮੩੭।।**

ਪਦ ਅਰਥ - ਪਦ=ਪੈਰ।। ਪਾਨ=ਹੱਥ।। ਭਟ=ਸੂਰਮੇ।।

ਅਰਥ - ਜਿਨ੍ਹਾਂ ਵੈਰੀ ਸੂਰਮਿਆਂ ਦੇ ਸਿਰ ਵੱਢੇ ਗਏ ਹਨ, ਉਹ ਮਨ ਦੇ ਵਿਚ ਬੜੇ ਹੀ ਕ੍ਰੋਧ ਦੇ ਭਰੇ ਹੋਏ ਹਨ। ਇਕਨਾਂ ਦੇ ਹੱਥ ਤੇ ਇਕਨਾਂ ਦੇ ਪੈਰ ਵੱਢੇ ਗਏ ਹਨ ਤੇ ਕਈਆਂ ਦੇ ਸਰੀਰਾਂ ਤੇ ਫੱਟ ਆਏ ਹਨ। ਜਿਹੜੇ ਆਪਣੇ ਆਪ ਨੂੰ ਬੜੇ ਹੀ ਬਹਾਦਰ ਜੋਧੇ ਕਹਾਉਂਦੇ ਹਨ. ਉਹ ਭੀ ਆਪਣੀ ਜਗ੍ਹਾ ਨੂੰ ਛੱਡ ਕੇ ਭੱਜ ਤੁਰੇ ਹਨ। ਸੂਰਮਿਆਂ ਦੇ ਸਰੀਰ ਵਿਚ ਇਸ ਤਰ੍ਹਾਂ ਤੀਰ ਗੱਡੇ ਹੋਏ ਹਨ, ਮਾਨੋਂ ਸੂਰਮਿਆਂ ਨੇ ਸੇਹ ਦਾ ਰੂਪ ਧਾਰਿਆ ਹੋਇਆ ਹੈ ਅਰਥਾਤ ਜਿਸ ਤਰ੍ਹਾਂ ਸੇਹ ਦੇ ਸਰੀਰ ਉਤੇ ਤੱਕਲੇ ਖੜੇ ਹੁੰਦੇ ਹਨ, ਇਸੇ ਤਰ੍ਹਾਂ ਹੀ ਸੂਰਮਿਆਂ ਦੇ ਸਰੀਰਾਂ ਵਿਚ ਤੀਰ ਖੁੱਭੇ ਹੋਏ ਹਨ।। ੧੮੩੭।।

**ਸਵੈਯਾ।। ਇਤ ਐਸੇ ਹਲਾਯੁਧ ਜੁੱਧੁ ਕੀਯੋ ਉਤਿ ਸ੍ਰੀ ਬ੍ਰਿਜਭੂਖਨ ਕੋਪੁ ਬਢਾਯੋ।।**
**ਜੋ ਭਟ ਸਾਮੁਹਿ ਆਇ ਗਯੋ ਸੋਊ ਏਕ ਹੀ ਬਾਨ ਸੋ ਮਾਰ ਗਿਰਾਯੋ।।**
**ਅਉਰ ਜਿਤੋ ਨ੍ਰਿਪ ਸੈਨ ਹੁਤੋ ਸੁ ਨਿਮੇਖ ਬਿਖੈ ਜਮ ਧਾਮ ਪਠਾਯੋ।।**
**ਕਾਹੂ ਨ ਧੀਰ ਧਰਯੋ ਚਿਤ ਮੈ ਭਜਿ ਗੈ ਜਬ ਸਯਾਮ ਇਤੋ ਰਨ ਪਾਯੋ।।੧੮੩੮।।**

ਪਦ ਅਰਥ - ਹਲਾਯੁਧ=ਬਲਭੱਦ੍ਰ।। ਬ੍ਰਿਜਭੂਖਨ=ਕ੍ਰਿਸ਼ਨ।। ਸਾਮੁਹੇ=ਸਾਹਮਣੇ।।

ਅਰਥ - ਇਧਰ ਬਲਭੱਦ੍ਰ ਨੇ ਇਸ ਤਰ੍ਹਾਂ ਦਾ ਜੁੱਧ ਕੀਤਾ ਹੈ ਅਤੇ ਉਧਰ ਸ੍ਰੀ ਕ੍ਰਿਸ਼ਨ ਜੀ ਨੇ ਮਨ ਵਿਚ ਬੜਾ ਕ੍ਰੋਧ ਵਧਾਇਆ ਹੈ। ਜੋ ਸੂਰਮਾਂ ਉਨ੍ਹਾਂ ਦੇ ਸਾਹਮਣੇ ਆ ਗਿਆ ਹੈ. ਉਸਨੂੰ ਇਕੋ ਹੀ ਤੀਰ ਨਾਲ ਮਾਰਕੇ ਡੇਗ ਦਿੱਤਾ ਹੈ। ਰਾਜੇ ਜਰਾਸਿੰਧ ਦੀ ਸਾਰੀ ਫੌਜ ਨੂੰ ਇਕ ਪੱਲ ਵਿਚ ਹੀ ਜਮਲੋਕ ਭੇਜ ਦਿੱਤਾ ਹੈ। ਕਿਸੇ ਨੇ ਭੀ ਰਣਭੂਮੀ ਵਿਚ ਖੜੇ ਹੁੰਦੇ ਹੋਇਆਂ ਚਿੱਤ ਵਿਚ ਧੀਰਜ ਨਹੀਂ ਧਰਿਆ ਹੈ, ਜਦੋਂ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦਾ ਜੁੱਧ ਮਚਾਇਆ ਹੈ।। ੧੮੩੮।।

**ਸਵੈਯਾ।। ਜੇ ਭਟ ਲਾਜ ਭਰੇ ਅਤਿ ਹੀ ਪ੍ਰਭ ਕਾਰਜ ਜਾਨ ਕੈ ਕੋਪ ਬਢਾਏ।।**

********************************************************************
ਸ਼ੰਕਹਿ ਤਜਾਗ ਅਸ਼ੰਕਤ ਹੁਇ ਸੁ ਬਜਾਇ ਨਿਸ਼ਾਨਨਿ ਕੋ ਸਮੁਹਾਏ॥
ਸਾਰੰਗ ਸ੍ਰੀ ਬ੍ਰਿਜਨਾਥ ਲੈ ਹਾਥ ਸੁ ਖੈਂਚ ਚਢਾਇ ਕੈ ਬਾਨ ਚਲਾਏ॥
ਸਜਾਮ ਭਨੈ ਬਲਬੰਡ ਬਡੇ ਸਰ ਏਕ ਹੀ ਏਕ ਸੌ ਮਾਰ ਗਿਰਾਏ॥੧੮੩੯॥

ਪਦ ਅਰਥ - ਕੋਪ=ਕ੍ਰੋਧ॥ ਸੰਕਹਿ=ਸੰਕਾ॥ ਸਾਰੰਗ=ਧਨੁੱਖ॥

ਅਰਥ - ਜਿਹੜੇ ਸੂਰਮੇ ਸ਼ਰਮ ਦੇ ਭਰੇ ਹੋਏ ਸਨ, ਉਹ ਸੁਾਮੀ ਦਾ ਕੰਮ ਜਾਣ ਕੇ ਮਨ ਵਿਚ ਕ੍ਰੋਧ ਵਧਾ ਕੇ, ਜੀਊਣ ਦੀ ਸ਼ੰਕਾ ਨੂੰ ਛੱਡ ਕੇ ਤੇ ਮਰਣ ਲਈ ਨਿਸ਼ੰਗ ਹੋਕੇ, ਧੌਂਸਿਆਂ ਨੂੰ ਵਜਾਉਂਦੇ ਹੋਏ ਸਾਹਮਣੇ ਆ ਗਏ ਹਨ। ਕ੍ਰਿਸ਼ਨ ਜੀ ਨੇ ਹੱਥ ਵਿਚ ਧਨੁੱਖ ਲੈਕੇ, ਉਸਨੂੰ ਖਿੱਚ ਕਰਕੇ ਜ਼ੋਰ ਨਾਲ ਤੀਰ ਚਲਾ ਦਿੱਤੇ ਹਨ। ਸਿਆਮ ਕਵਿ ਜੀ ਆਖਦੇ ਹਨ, ਜੇਹੜੇ ਬਹਾਦਰ ਜੋਧੇ ਸਾਹਮਣੇ ਆਏ ਸਨ, ਉਨ੍ਹਾਂ ਨੂੰ ਇਕੋ ਹੀ ਇੱਕ ਤੀਰ ਨਾਲ ਮਾਰ ਕੇ ਸੁੱਟ ਦਿੱਤਾ ਹੈ॥ ੧੮੩੯॥

ਚੌਪਈ॥ ਜਰਾਸਿੰਧ ਕੋ ਦਲੁ ਹਰਿ ਮਾਰਜੋ॥ ਭੂਪਤਿ ਕੋ ਸਭ ਗਰਬ ਉਤਾਰਜੋ॥
ਅਬਿ ਕਹੁ ਕਉਨ ਉਪਾਵਹ ਕਰੋ॥ ਰਨ ਮੈ ਆਜ ਜੂਝ ਹੀ ਮਰੋ॥੧੮੪੦॥

ਅਰਥ - ਜਰਾਸਿੰਧ ਦੀ ਸਾਰੀ ਫ਼ੌਜ ਨੂੰ ਖਤਮ ਕਰਕੇ ਕ੍ਰਿਸ਼ਨ ਨੇ ਉਸਦਾ ਹੰਕਾਰ ਲਾਹ ਦਿੱਤਾ ਹੈ। ਰਾਜਾ ਜਰਾਸਿੰਧ ਸੋਚਣ ਲੱਗਾ ਹੁਣ ਮੈਂ ਕੇਹੜਾ ਯਤਨ ਕਰਾਂ ? ਕੀ ਮੈਂ ਅੱਜ ਜੰਗ ਵਿਚ ਸ਼ਹੀਦੀ ਪਾਵਾਂ ?॥ ੧੮੪੦॥

ਇਉ ਚਿਤ ਚਿੰਤ ਧਨਖ ਕਰ ਗਹਜੋ॥ ਪ੍ਰਭ ਕੇ ਸੰਗ ਜੂਝਿ ਪੁਨਿ ਚਹਜੋ॥
ਪਹਰਜੋ ਕਵਚ ਸਾਮੁਹਿ ਧਾਯੋ॥ ਸਜਾਮ ਭਨੈ ਮਨ ਕੋਪ ਬਢਾਯੋ॥੧੮੪੧॥

ਅਰਥ - ਮਨ ਵਿਚ ਕ੍ਰਿਸ਼ਨ ਨਾਲ ਯੁੱਧ ਕਰਨ ਦੀ ਵਿਚਾਰ ਬਣਾਕੇ ਉਸਨੇ ਧਨੁੱਖ ਬਾਣ ਫੜ ਲਿਆ। ਸਰੀਰ ਉੱਤੇ ਸੰਜੋਅ ਪਾ ਕੇ ਸਾਹਮਣੇ ਆ ਗਿਆ ਹੈ। ਸਿਆਮ ਕਵਿ ਜੀ ਆਖਦੇ ਹਨ ਉਸਨੇ ਮਨ ਵਿਚ ਕ੍ਰੋਧ ਵਧਾਇਆ ਹੋਇਆ ਹੈ॥ ੧੮੪੧॥

ਦੋਹਰਾ॥ ਜਰਾਸਿੰਧ ਰਨ ਭੂਮਿ ਮੈ ਬਾਨ ਕਮਾਨ ਚਢਾਇ॥
ਸਜਾਮ ਭਨੈ ਤਬ ਕ੍ਰਿਸ਼ਨ ਸੋ ਬੋਲਜੋ ਭਉਹ ਤਨਾਇ॥ ੧੮੪੨॥

ਅਰਥ - ਜਰਾਸਿੰਧ ਨੇ ਰਣਭੂਮੀ ਵਿਚ ਆ ਕੇ ਧਨੁੱਖ ਉਤੇ ਤੀਰ ਚੜ੍ਹਾ ਲਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਫਿਰ ਕ੍ਰੋਧ ਨਾਲ ਭੌਂਹਾਂ ਚੜ੍ਹਾ ਕੇ ਕ੍ਰਿਸ਼ਨ ਜੀ ਨੂੰ ਆਖਣ ਲੱਗਾ॥ ੧੮੪੨॥

ਨ੍ਰਿਪ ਜਰਾਸਿੰਧ ਬਾਚ ਕਾਨ੍ਹ ਸੋ॥

ਸਵੈਯਾ॥ ਜੋ ਬਲ ਹੈ ਤੁਮ ਮੈ ਨੰਦ ਨੰਦਨ ਸੋ ਅਬ ਪਉਰਖ ਮੋਹਿ ਦਿਖੱਈਯੈ॥

*************************************************************

ਠਾਢੋ ਕਹਾ ਮੁਹਿ ਓਰ ਨਿਹਾਰਤ ਮਾਰਤ ਹੋ ਸਰ ਭਾਜ ਨ ਜੱਈਯੈ॥
ਕੈ ਅਬ ਡਾਰ ਹਥਿਯਾਰ ਗਵਾਰ ਸੰਭਾਰ ਕੈ ਮੋ ਸੰਗ ਜੂਝ ਮਚੱਈਯੈ॥
ਕਾਹੇ ਕਉ ਪ੍ਰਾਨ ਤਜੈ ਰਨ ਮੈ ਬਨ ਮੈ ਸੁਖ ਸੋ ਬਛ ਗਾਇ ਚਰੱਈਯੈ॥੧੮੪੩॥

ਪਦ ਅਰਥ - ਨਿਹਾਰਤ=ਵੇਖ ਰਿਹਾ॥ ਸਰ=ਤੀਰ॥ ਗਵਾਰ=ਗਵਾਲੇ॥

ਅਰਥ - ਰਾਜੇ ਜਰਾਸਿੰਧ ਨੇ ਕ੍ਰਿਸ਼ਨ ਜੀ ਨੂੰ ਆਖਿਆ -ਹੇ ਨੰਦ ਦੇ ਪੁੱਤ੍ਰ! ਜੋ ਤਾਕਤ ਤੇਰੇ ਵਿਚ ਹੈ ਉਹ ਤੂੰ ਹੁਣ ਮੈਨੂੰ ਵਿਖਾ। ਖਲੋਤਾ ਹੋਇਆ ਮੇਰੇ ਵੱਲ ਕੀ-ਵੇਖ ਰਿਹਾ ਹੈਂ? ਮੈਂ ਤੀਰ ਮਾਰਦਾ ਹਾਂ, ਭੱਜ ਕੇ ਚਲਾ ਨਾ ਜਾਵੀਂ। ਹੇ ਗੁਆਲੇ! ਜਾਂ ਹੁਣੇ ਹੀ ਹਥਿਆਰ ਸੁੱਟ ਦੇਹ, ਜਾਂ ਹਥਿਆਰਾਂ ਨੂੰ ਸੰਭਾਲ ਕੇ ਮੇਰੇ ਨਾਲ ਜੁੱਧ ਮਚਾ। ਲੜਾਈ ਵਿਚ ਆਪਣੇ ਪ੍ਰਾਣ ਕਿਉਂ ਗੁਆਉਂਦਾ ਹੈਂ? ਜਾਹ ਬਨ ਵਿਚ ਜਾ ਕੇ ਸੁਖ ਨਾਲ ਗਊਆਂ ਤੇ ਵੱਛੇ ਚਾਰ॥ ੧੮੪੩॥

ਸਵੈਯਾ॥ ਬ੍ਰਿਜਰਾਜ ਮਨੈ ਕਬਿ ਸਯਾਮ ਭਨੈ ਉਹ ਭੂਪ ਕੇ ਬੈਨ ਸੁਨੇ ਜਬ ਐਸੇ॥
ਸ੍ਰੀ ਹਰਿ ਕੇ ਉਰ ਮੈ ਰਿਸਿ ਯੋ ਪ੍ਰਗਟੀ ਪਰਸੇ ਘ੍ਰਿਤ ਪਾਵਕ ਤੈਸੇ॥
ਜਿਉ ਮ੍ਰਿਗਰਾਜ ਸ੍ਰਿਗਾਲ ਕੀ ਕੂਕ ਸੁਨੇ ਬਨ ਹੂੰਕ ਉਠੇ ਮਨ ਵੈਸੇ॥
ਜਯੋਂ ਮਟਕੀ ਅਰਿ ਕੀ ਬਤੀਯਾ ਖਟਕੈ ਪਗ ਮੈ ਅਟ ਕੰਟਕ ਜੈਸੇ॥੧੮੪੪॥

ਪਦ ਅਰਥ - ਮ੍ਰਿਗਰਾਜ=ਸ਼ੇਰ॥ ਸ੍ਰਿਗਾਲ=ਗਿੱਦੜ॥ ਹੂੰਕ=ਭਬਕ॥ ਖਟਕੈ=ਰੜਕਦਾ॥ ਅਟ=ਰੜਕਦਾ॥ ਕੰਟਕ=ਕੰਡਾ॥

ਅਰਥ - ਸਿਆਮ ਕਵਿ ਜੀ ਕ੍ਰਿਸ਼ਨ ਜੀ ਦੇ ਮਨ ਦੀ ਹਾਲਤ ਦੱਸਦੇ ਹਨ, ਕਿ ਜਦ ਉਨ੍ਹਾਂ ਨੇ ਰਾਜੇ ਦੇ ਕਹੇ ਹੋਏ ਇਸ ਤਰ੍ਹਾਂ ਦੇ ਬਚਨ ਸੁਣੇ। ਜਿਵੇਂ ਅੱਗ ਤੇ ਘਿਉ ਦਾ ਚਮਚਾ ਪਾ ਦੇਣ ਨਾਲ ਅੱਗ ਮੱਚਦੀ ਹੈ ਠੀਕ ਇਸੇ ਤਰ੍ਹਾਂ ਜਰਾਸਿੰਧ ਦੇ ਸ਼ਬਦ ਸੁਣ ਕੇ ਕ੍ਰਿਸ਼ਨ ਨੂੰ ਕ੍ਰੋਧ ਆ ਗਿਆ। ਜਿਵੇਂ ਬੱਬਰ ਸ਼ੇਰ ਗਿੱਦੜ ਦੀ ਕੂਕ ਸੁਣੇ ਤਾਂ ਇਕੋ ਵੈਰੀ ਹੀ ਬਨ ਵਿਚ ਭੱਬਕ ਮਾਰਕੇ ਉੱਠ ਖੜੋਂਦਾ ਹੈ, ਉਸੇ ਤਰ੍ਹਾਂ ਕ੍ਰਿਸ਼ਨ ਦੇ ਮਨ ਦੀ ਹਾਲਤ ਹੋ ਰਹੀ ਹੈ ਜਿਵੇਂ ਮਟਕੀ ਵਿਚ ਮਧਾਣੀ ਨਾਲ ਦਹੀਂ ਦੀ ਹਾਲਤ ਹੁੰਦੀ ਹੈ, ਅਤੇ ਵੈਰੀ ਦੀਆਂ ਗੱਲਾਂ ਮਨ ਵਿਚ ਇੰਸ ਤਰ੍ਹਾਂ ਚੁੱਭ ਰਹੀਆਂ ਹਨ, ਜਿਸ ਤਰ੍ਹਾਂ ਪੈਰ ਵਿਚ ਕੰਡਾ ਚੁੱਭਾ ਹੋਇਆ ਰੜਕਦਾ ਹੈ॥ ੧੮੪੪॥

ਸਵੈਯਾ॥ ਕ੍ਰੁਧਤ ਹ੍ਵੈ ਬ੍ਰਿਜਰਾਜ ਇਤੈ ਸੁ ਘਨੇ ਲਖਿ ਕੈ ਤਿਹ ਬਾਨ ਚਲਾਏ॥
ਕੋਪ ਉਤੇ ਧਨੁ ਲੇਤ ਭਯੋ ਨ੍ਰਿਪ ਸਯਾਮ ਭਨੈ ਦੋਊ ਨੈਨ ਤਚਾਏ॥
ਜੋ ਸਰ ਆਵਤ ਭਯੋ ਹਰਿ ਊਪਰਿ ਸੋ ਛਿਨ ਮੈ ਸਭ ਕਾਟਿ ਗਿਰਾਏ॥

*****************************************************************

ਸ੍ਰੀ ਹਰਿ ਕੇ ਸਰ ਭੂਪਤ ਕੈ ਤਨ ਕੰਉ ਤਨਕੋ ਨਹਿ ਭੇਟਨ ਪਾਏ।।੧੮੪੫।।

ਪਦ ਅਰਥ - ਤਚਾਏ=ਚੜ੍ਹਾ ਲਈਆਂ।। ਭੇਟਨ=ਛੋਹ।।

ਅਰਥ - ਇਧਰ ਕ੍ਰਿਸ਼ਨ ਜੀ ਨੇ ਕ੍ਰੋਧਵਾਨ ਹੋ ਕੇ, ਉਸ ਉਤੇ ਬਹੁਤ ਸਾਰੇ ਤੀਰ ਚਲਾਏ ਤਾਂ ਉਧਰ ਰਾਜੇ ਨੇ ਕ੍ਰੋਧਵਾਨ ਹੋ ਕੇ ਧਨੁੱਖ ਫੜ ਲਿਆ, ਅਤੇ ਸਿਆਮ ਕਵਿ ਜੀ ਆਖਦੇ ਹਨ, ਕ੍ਰੋਧ ਨਾਲ ਦੋਵੇਂ ਅੱਖਾਂ ਚੜ੍ਹਾ ਲਈਆਂ। ਰਾਜੇ ਜਰਾਸਿੰਧ ਦਾ ਜੋ ਭੀ ਤੀਰ ਕ੍ਰਿਸ਼ਨ ਜੀ ਦੇ ਉਤੇ ਆਇਆ ਉਨ੍ਹਾਂ ਸਭਨਾਂ ਨੂੰ ਇਕ ਛਿਨ ਵਿਚ ਹੀ ਕੱਟ ਕੇ ਧਰਤੀ ਤੇ ਡੇਗ ਦਿੱਤਾ ਹੈ ਅਤੇ ਕ੍ਰਿਸ਼ਨ ਜੀ ਦੇ ਤੀਰ ਭੀ ਰਾਜੇ ਜਰਾਸਿੰਧ ਦੇ ਸਰੀਰ ਨੂੰ ਤਿਨਕੇ ਦੇ ਸਮਾਨ ਛੋਹ ਭੀ ਨਹੀਂ ਸਕੇ ਹਨ।। ੧੮੪੫।।

ਸਵੈਯਾ।। ਇਤ ਸੋ ਨ੍ਰਿਪ ਜੂਝ ਕਰੈ ਹਰਿ ਸਿਉ ਉਤ ਤੇ ਮੁਸਲੀ ਇਕ ਬੈਨ ਸੁਨਾਯੋ।।
ਮਾਰ ਬਿਦਾਰ ਦਏ ਤੁਮਰੇ ਭਟ ਤੈ ਮਨ ਮੈ ਨਹੀ ਨੈਕ ਲਜਾਯੋ।।
ਰੇ ਨ੍ਰਿਪ ਕਾਹੇ ਕਉ ਜੂਝਿ ਮਰੈ ਫਿਰ ਜਾਹੁ ਘਰੈ ਲਰ ਕਾ ਫਲ ਪਾਯੋ।।
ਤਾ ਤੇ ਬਡੋ ਜਦ ਹੈ ਮ੍ਰਿਗ ਭੂਪਤਿ ਕੇਹਰਿ ਸੋ ਰਨ ਜੀਤਨ ਆਯੋ।। ੧੮੪੬।।

ਅਰਥ - ਰਾਜਾ ਜਰਾਸਿੰਧ ਇਧਰ ਤੋਂ ਤਾਂ ਕ੍ਰਿਸ਼ਨ ਜੀ ਨਾਲ ਜੁੱਧ ਕਰ ਰਿਹਾ ਹੈ, ਅਤੇ ਉਧਰ ਤੋਂ ਬਲਿਰਾਮ ਜੀ ਨੇ ਉਸਨੂੰ ਇਕ ਬਚਨ ਸੁਣਾਇਆ ਹੈ। ਮੈਂ ਤੇਰੇ ਕਿੰਨੇ ਹੀ ਸੂਰਮੇ ਮਾਰ ਕੇ ਖਤਮ ਕਰ ਦਿੱਤੇ ਹਨ ਪਰ ਤੂੰ ਮਨ ਵਿਚ ਜ਼ਰਾ ਵੀ ਸ਼ਰਮਿੰਦਾ ਨਹੀਂ ਹੋਇਆ। ਹੇ ਰਾਜਨ! ਤੂੰ ਲੜਾਈ ਕਰਕੇ ਕੀ ਖੱਟਿਆ ਹੈ, ਘਰ ਵਾਪਸ ਚਲਾ ਜਾਹ ਕਿਉਂ ਲੜ ਕੇ ਜਾਨ ਗੁਆਉਂਦਾ ਹੈਂ? ਹੇ ਰਾਜਨ! ਇਸ ਤੋਂ ਮਲੂਮ ਹੁੰਦਾ ਹੈ, ਕਿ ਤੂੰ ਬੜਾ ਹੀ ਮੂਰਖ ਹੈਂ ਕਿਉਂਕਿ ਤੂੰ ਹਰਨ ਹੈਂ ਅਤੇ ਕੇਸਰੀ ਸ਼ੇਰ ਨੂੰ ਜਿੱਤਣ ਵਾਸਤੇ ਰਣ ਵਿਚ ਆਇਆ ਹੈਂ। ਅਰਥਾਤ ਸ੍ਰੀ ਕ੍ਰਿਸ਼ਨ ਜੀ ਬੱਬਰ ਸ਼ੇਰ ਸਮਾਨ ਹੈ ਤੇ ਤੂੰ ਹਰਨ ਸਮਾਨ ਉਨ੍ਹਾਂ ਦਾ ਭੋਜਨ ਹੈਂ, ਜੁੱਧ ਕਰਕੇ ਉਨ੍ਹਾਂ ਨੂੰ ਜਿੱਤ ਨਹੀਂ ਸਕਦਾ।। ੧੮੪੬।।

ਦੋਹਰਾ।। ਜਿਹ ਸੁਭਟਨਿ ਬਲਿ ਲਰਤ ਹੈ ਤੇ ਸਭ ਗਏ ਪਰਾਇ।।
ਕੈ ਲਰਿ ਮਰਿ ਕੈ ਭਾਜਿ ਸਠਿ ਕੈ ਪਰ ਹਰਿ ਕੇ ਪਾਇ।। ੧੮੪੭।।

ਅਰਥ - ਜਿਨ੍ਹਾਂ ਬਹਾਦਰਾਂ ਦੇ ਬਲ ਕਰਕੇ ਤੂੰ ਲੜ ਰਿਹਾ ਹੈਂ, ਉਹ ਸਾਰੇ ਹੀ ਭੱਜ ਗਏ ਹਨ। ਹੇ ਮੂਰਖ! ਹੁਣ ਤੂੰ ਇਕੱਲਾ ਹੀ ਜਾਂ ਤਾਂ ਜੁੱਧ ਕਰਕੇ ਮਰ ਜਾਹ, ਜਾਂ ਭੱਜ ਜਾਹ ਅਤੇ ਜਾਂ ਕ੍ਰਿਸ਼ਨ ਜੀ ਦੇ ਚਰਨੀਂ ਪੈ ਜਾਹ।। ੧੮੪੭।।

ਜਰਾਸਿੰਧ ਨ੍ਰਿਪ ਬਾਚ ਹਲੀ ਸੋ।।

ਦੋਹਰਾ।। ਕਹਾ ਭਯੋ ਮਮ ਓਰ ਕੇ ਸੂਰ ਹਨੇ ਸੰਗ੍ਰਾਮ।।
ਲਰਬੋ ਮਰਬੋ ਜੀਤਬੋ ਇਹ ਸੁਭਟਨਿ ਕੇ ਕਾਮ।। ੧੮੪੮।।

ਅਰਥ – ਇਸਦੇ ਉੱਤਰ ਵਿਚ ਰਾਜੇ ਜਰਾਸਿੰਧ ਨੇ ਬਲਿਰਾਮ ਨੂੰ ਆਖਿਆ – ਜੇ ਮੇਰੇ ਵੱਲ ਦੇ ਸਾਰੇ ਸੂਰਮੇ ਜੰਗ ਵਿਚ ਮਾਰੇ ਗਏ ਹਨ, ਤਾਂ ਫਿਰ ਕੀ ਹੋਇਆ? ਲੜਣਾ, ਮਰਨਾ ਅਤੇ ਜਿੱਤਣਾ, ਏਹੋ ਹੀ ਸੂਰਮਿਆਂ ਦੇ ਕੰਮ ਹਨ।। ੧੮੪੮।।

**ਸਵੈਯਾ।। ਯੌਂ ਕਹਿ ਕੈ ਮਨ ਕੋਪ ਭਰਜੋ ਤਬ ਭੂਪ ਹਲੀ ਕਹੁ ਬਾਨੁ ਚਲਾਯੋ।।**
**ਲਾਗਤਿ ਹੀ ਨਟ ਸਾਲ ਭਯੋ ਤਨ ਮੈ ਬਲਭਦ੍ਰ ਮਹਾ ਦੁਖੁ ਪਾਯੋ।।**
**ਮੂਰਛ ਹ੍ਵੈ ਕਰਿ ਸਜੰਦਨ ਬੀਚ ਗਿਰਜੋ ਤਿਹ ਕੋ ਕਬਿ ਨੇ ਜਸੁ ਗਾਯੋ।।**
**ਮਾਨਹੁ ਬਾਨ ਭੁਜੰਗ ਡਸਜੋ ਧਨੁ ਧਾਮ ਸਭੈ ਮਨ ਤੇ ਬਿਸਰਾਯੋ।। ੧੮੪੯।।**

ਪਦ ਅਰਥ – ਨਟ=ਨਾੜੀਆਂ।। ਸਾਲ=ਜਗ੍ਹਾ।।

ਅਰਥ – ਰਾਜੇ ਨੇ ਇਸ ਤਰ੍ਹਾਂ ਕਹਿ ਕੇ ਗੁੱਸੇ ਨਾਲ ਬਲਰਾਮ ਵੱਲ ਤੀਰ ਚਲਾ ਦਿੱਤਾ। ਉਹ ਤੀਰ ਸਰੀਰ ਵਿਚ ਨਾੜੀਆਂ ਦੇ ਇਕੱਠ ਵਾਲੀ ਜਗ੍ਹਾ ਭਾਵ ਜਿਗਰ ਵਿਚ ਜਾ ਵੱਜਾ, ਜਿਸ ਨਾਲ ਬਲਭੱਦ੍ਰ ਨੇ ਬੜਾ ਭਾਰਾ ਦੁੱਖ ਪਾਇਆ। ਬੇਸੁਧ ਹੋ ਕੇ ਰੱਥ ਦੇ ਵਿਚ ਹੀ ਡਿੱਗ ਪਿਆ, ਉਸਦੀ ਉਪਮਾ ਨੂੰ ਗ੍ਰੰਥ ਕਰਤਾ ਜੀ ਨੇ ਇਸ ਤਰ੍ਹਾਂ ਕਥਨ ਕੀਤਾ ਹੈ। ਮਾਨੋਂ ਬਲਿਰਾਮ ਨੂੰ ਤੀਰ ਰੂਪ ਸੱਪ ਨੇ ਡੰਗ ਮਾਰਿਆ ਹੈ, ਜਿਸ ਕਰਕੇ ਬਲਿਰਾਮ ਨੇ ਧਨ ਤੇ ਘਰ ਆਦਿਕ ਸਭੋ ਕੁਝ ਹੀ ਮਨ ਤੋਂ ਭੁਲਾ ਦਿੱਤਾ ਹੈ।। ੧੮੪੯।।

**ਸਵੈਯਾ।। ਬਹੁਰੋ ਚਿਤ ਚੇਤ ਭਯੋ ਬਲਦੇਵ ਚਿਤੈ ਅਰਿ ਕੋ ਅਤਿ ਕੋਪ ਬਢਾਯੋ।।**
**ਭਾਰੀ ਗਦਾ ਗਹਿ ਕੈ ਕਰਿ ਮੈ ਨ੍ਰਿਪ ਕੇ ਬਧ ਕਾਰਨ ਤਾ ਰਨ ਆਯੋ।।**
**ਪਾਉ ਪਿਆਦੇ ਹੁਇ ਸਜੰਦਨ ਤੇ ਕਬਿ ਸਜਾਮ ਕਹੈ ਇਹ ਭਾਂਤ ਸਿਧਾਯੋ।।**
**ਅਉਰ ਕਿਸੀ ਭਟ ਜਾਨਜੋ ਨਹੀ ਕਬਿ ਦਉਰ ਪਰਜੋ ਨ੍ਰਿਪ ਨੇ ਲਖਿ ਪਾਯੋ।।੧੮੫੦।।**

ਪਦ ਅਰਥ – ਪਾਉ ਪਿਆਦੇ=ਪੈਦਲ।। ਸਿਧਾਯੋ=ਭੱਜ ਤੁਰਿਆ।।

ਅਰਥ – ਜਦੋਂ ਬਲਰਾਮ ਨੂੰ ਹੋਸ਼ ਆਇਆ ਤਾਂ ਵੈਰੀ ਨੂੰ ਵੇਖਕੇ ਉਹ ਗੁੱਸੇ ਨਾਲ ਭਰ ਗਿਆ। ਹੱਥ ਵਿਚ ਬੜੀ ਭਾਰੀ ਗਦਾ ਫੜ ਕੇ, ਰਾਜੇ ਜਰਾਸਿੰਧ ਨੂੰ ਮਾਰ ਸੁੱਟਣ ਦੇ ਵਾਸਤੇ ਉਸਨੂੰ ਗਦਾ ਨਾਲ ਕੁੱਟਣ ਲਈ ਆਇਆ ਹੈ। ਰੱਥ ਤੋਂ ਹੇਠਾਂ ਉਤਰ ਕੇ ਪੈਦਲ ਹੋ ਗਿਆ ਹੈ, ਸਿਆਮ ਕਵਿ ਜੀ ਆਖਦੇ ਹਨ, ਇਸ ਤਰ੍ਹਾਂ ਭੱਜ ਤੁਰਿਆ ਹੈ। ਹੋਰ ਤਾਂ ਕਿਸੇ ਸੂਰਮੇ ਇਹ ਨਹੀਂ ਜਾਣਿਆ ਕਿ ਕਿਸ ਵੇਲੇ ਭੱਜ ਤੁਰਿਆ ਸੀ, ਪਰ ਰਾਜੇ ਜਰਾਸਿੰਧ ਨੇ ਜਾਣ ਲਿਆ ਹੈ।। ੧੮੫੦।।

**ਆਵਤ ਦੇਖ ਹਲਾਯੁਧ ਕੋ ਸੁ ਭਯੋ ਤਬ ਹੀ ਨ੍ਰਿਪ ਕੋਪ ਮਈ ਹੈ।।**
**ਜੁੱਧੁ ਹੀ ਕਉ ਸਮੁਹਾਇ ਭਯੋ ਨਿਜ ਪਾਨ ਕਮਾਨ ਸੁ ਤਾਨ ਲਈ ਹੈ।।**

***********************************************************
ਲਯਾਇਓ ਹੁਤੋ ਚਪਲਾ ਸੀ ਗਦਾ ਸਰ ਏਕ ਹੀ ਸਿਉ ਸੋਊ ਕਾਟ ਦਈ ਹੈ॥
ਸ਼ੱਤ੍ਰ ਕੇ ਮਾਰਨਿ ਕੀ ਬਲਭਦ੍ਰਹਿ ਮਾਨਹੁ ਆਸ ਦੁ ਟੂਕ ਭਈ ਹੈ॥੧੮੫੧॥

ਪਦ ਅਰਥ - ਹਲਾਯੁਧ=ਜਿਸਦਾ ਸ਼ਸਤ੍ਰ ਹਲ ਹੈ, ਭਾਵ-ਬਲਿਰਾਮ॥ ਚਪਲਾ=ਬਿਜਲੀ॥

ਅਰਥ - ਬਲਰਾਮ ਨੂੰ ਆਪਣੇ ਵੱਲ ਆਉਂਦਾ ਵੇਖਕੇ ਜਰਾਸਿੰਧ ਗੁੱਸੇ ਨਾਲ ਭਰਕੇ, ਯੁੱਧ ਕਰਨ ਆ ਗਿਆ ਅਤੇ ਉਸਨੇ ਆਪਣੇ ਹੱਥ ਵਿਚ ਕਮਾਨ ਫੜਕੇ ਖਿੱਚ ਲਈ ਹੈ। ਬਲਿਰਾਮ ਜੇਹੜੀ ਬਿਜਲੀ ਸਮਾਨ ਗਦਾ ਲੈਕੇ ਆਇਆ ਹੋਇਆ ਸੀ, ਇਕੋ ਹੀ ਤੀਰ ਨਾਲ ਉਹ ਗਦਾ ਦੋ ਟੋਟੇ ਕਰ ਦਿੱਤੀ ਹੈ। ਉਹ ਗਦਾ ਨਹੀਂ ਟੁੱਟੀ ਮਾਨੋਂ, ਬਲਭੱਦ੍ਰ ਦੇ ਮਨ ਵਿਚ ਜੇਹੜੀ ਦੁਸ਼ਮਨ ਨੂੰ ਮਾਰ ਸੁੱਟਣ ਦੀ ਆਸ ਸੀ, ਉਹ 'ਆਸ' ਹੀ ਦੋ ਟੋਟੇ ਹੋ ਗਈ ਹੈ॥ ੧੮੫੧॥

ਸਵੈਯਾ॥ ਕਾਟ ਗਦਾ ਜਬ ਐਸੇ ਦਈ ਤਬ ਹੀ ਬਲ ਢਾਲ ਕ੍ਰਿਪਾਨ ਸੰਭਾਰੀ॥
ਧਾਇ ਚਲਜੋ ਅਰਿ ਮਾਰਨਿ ਕਾਰਨਿ ਸੰਕ ਕਛੂ ਚਿਤ ਮੈ ਨ ਬਿਚਾਰੀ॥
ਭੂਪ ਨਿਹਾਰ ਕੈ ਆਵਤ ਕੌ ਗਰਜਜੋ ਬਰਖਾ ਕਰਿ ਬਾਨਨਿ ਭਾਰੀ॥
ਢਾਲ ਦਈ ਸਤ ਧਾ ਕਰਿ ਕੈ ਕਰ ਕੀ ਕਰਵਾਰ ਤ੍ਰਿਧਾ ਕਰਿ ਡਾਰੀ॥੧੮੫੨॥

ਪਦ ਅਰਥ - ਬਲ=ਬਲਿਰਾਮ॥ ਕਰਵਾਰ=ਤਲਵਾਰ=ਤ੍ਰਿਧਾ=ਤਿੰਨ॥

ਅਰਥ - ਜਦ ਰਾਜੇ ਨੇ ਇਸ ਤਰ੍ਹਾਂ ਗਦਾ ਤੋੜਕੇ ਸੁੱਟ ਦਿੱਤੀ, ਤਦ ਫਿਰ ਬਲਿਰਾਮ ਨੇ ਢਾਲ ਤੇ ਤਲਵਾਰ ਫੜ ਲਈ। ਭੱਜ ਕੇ ਵੈਰੀ ਨੂੰ ਮਾਰਣ ਦੇ ਵਾਸਤੇ ਤੁਰ ਚਲਿਆ ਹੈ ਅਤੇ ਮਨ ਵਿਚ ਕੋਈ ਵਹਿਮ ਨਹੀਂ ਵਿਚਾਰਿਆ। ਬਲਿਰਾਮ ਨੂੰ ਆਉਂਦਿਆਂ ਵੇਖ ਕੇ ਰਾਜਾ ਜਰਾਸਿੰਧ ਬੱਦਲ ਵਾਂਗੂੰ ਗੱਜਿਆ ਹੈ ਅਤੇ ਤੀਰਾਂ ਦੀ ਬੜੀ ਭਾਰੀ ਬਰਖਾ ਕਰ ਦਿੱਤੀ। ਬਲਿਰਾਮ ਦੀ ਢਾਲ ਜਰਾਸਿੰਧ ਨੇ ਤੀਰ ਮਾਰਕੇ ਸੱਤ ਟੋਟੇ ਕਰ ਦਿੱਤੀ ਹੈ, ਅਤੇ ਉਸਦੇ ਹੱਥ ਵਾਲੀ ਤਲਵਾਰ ਤਿੰਨ ਟੋਟੇ ਕਰ ਕੇ ਸੁੱਟ ਦਿੱਤੀ ਹੈ॥ ੧੮੫੨॥

ਸਵੈਯਾ॥ ਢਾਲ ਕਟੀ ਤਰਵਾਰ ਗਈ ਕਟਿ ਐਸੇ ਹਲਾਯੁਧ ਸਜਾਮ ਨਿਹਾਰਜੋ॥
ਮਾਰਤ ਹੈ ਬਲ ਕੋ ਅਬ ਹੀ ਨ੍ਰਿਪ ਯੌਂ ਅਪਨੇ ਮਨ ਮਾਝਿ ਬਿਚਾਰਜੋ॥
ਚਕ੍ਰ ਸੰਭਾਰ ਮੁਰਾਰਿ ਤਬੈ ਕਰ ਜੁੱਧ ਕੇ ਹੇਤ ਚਲਜੋ ਬਲ ਧਾਰਜੋ॥
ਰੇ ਨ੍ਰਿਪ ਤੂ ਭਿਰ ਮੋ ਸੰਗ ਆਇ ਕੈ ਰਾਮ ਭਨੈ ਇਮ ਸਜਾਮ ਪੁਕਾਰਜੋ॥੧੮੫੩॥

ਅਰਥ - ਜਦ ਢਾਲ ਤੇ ਤਲਵਾਰ ਟੁੱਟ ਗਈ ਤਾਂ ਇਸ ਤਰ੍ਹਾਂ ਦੀ ਹਾਲਤ ਵਿਚ ਕ੍ਰਿਸ਼ਨ ਜੀ ਨੇ ਬਲਿਰਾਮ ਨੂੰ ਵੇਖ ਲਿਆ। ਉਸ ਵੇਲੇ ਉਨ੍ਹਾਂ ਨੇ ਆਪਣੇ ਮਨ ਵਿਚ ਇਹ ਵਿਚਾਰ ਕੀਤਾ ਕਿ ਰਾਜਾ ਹੁਣੇ ਹੀ ਬਲਿਰਾਮ ਨੂੰ ਮਾਰ ਸੁੱਟੇਗਾ। ਉਸ ਵੇਲੇ ਮੁਰ ਨਾਮਕ ਦੈਂਤ ਨੂੰ ਮਾਰਨ ਵਾਲੇ

ਕ੍ਰਿਸ਼ਨ ਜੀ ਸੁਦਰਸ਼ਨ ਚੱਕਰ ਹੱਥ ਵਿਚ ਫੜਕੇ ਲੜਾਈ ਲਈ ਰਵਾਨਾ ਹੋਏ। 'ਰਾਮ' ਕਵਿ ਜੀ ਆਖਦੇ ਹਨ, ਕ੍ਰਿਸ਼ਨ ਜੀ ਸਾਹਮਣੇ ਆ ਕੇ ਇਸ ਤਰ੍ਹਾਂ ਲਲਕਾਰਕੇ ਆਖਿਆ —ਹੇ ਰਾਜਨ ! ਤੂੰ ਆ ਕੇ ਮੇਰੇ ਨਾਲ ਜੁੱਧ ਕਰ।। ੧੮੫੩।।

**ਸਵੈਯਾ।। ਯੌਂ ਬਤੀਯਾ ਰਨ ਮੈ ਸੁਨਿ ਭੂਪਤਿ ਜੂਝ ਮਚਾਵਨ ਸਜਾਮ ਸਿਉ ਆਯੋ।।**
**ਰੋਸਿ ਬਢਾਇ ਘਨੋ ਚਿਤ ਮੈ ਕਰ ਕੇ ਬਰ ਸੋ ਧਨੁ ਤਾਨ ਚਢਾਯੋ।।**
**ਦੀਰਘ ਕਉਚ ਸਜੇ ਤਨ ਮੈ ਕਬਿ ਕੇ ਮਨ ਮੈ ਜਸੁ ਇਉ ਉਪਜਾਯੋ।।**
**ਮਾਨਹੁ ਜੁੱਧ ਸਮੈ ਰਿਸ ਕੈ ਰਘੁਨਾਥ ਕੇ ਊਪਰ ਰਾਵਨ ਆਯੋ।। ੧੮੫੪।।**

ਅਰਥ - ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਰਾਜਾ ਜਰਾਸਿੰਧ ਕ੍ਰਿਸ਼ਨ ਦੇ ਨਾਲ ਜੁੱਧ ਮਚਾਉਣ ਦੇ ਵਾਸਤੇ ਆ ਗਿਆ ਹੈ। ਚਿੱਤ ਵਿਚ ਬੜਾ ਗੁੱਸਾ ਵਧਾ ਕੇ, ਉਸਨੇ ਹੱਥ ਦੇ ਜ਼ੋਰ ਨਾਲ ਧਨੁੱਖ ਨੂੰ ਖਿਚ ਕੇ ਚੜ੍ਹਾ ਲਿਆ ਹੈ। ਸਰੀਰ ਉਤੇ ਬੜੀ ਭਾਰੀ ਸੰਜੋਅ ਸਜਾਈ ਹੋਈ ਹੈ, ਗ੍ਰੰਥ ਕਰਤਾ ਦੇ ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ। ਮਾਨੋਂ, ਜੁੱਧ ਦੇ ਵੇਲੇ, ਰਾਵਣ ਕ੍ਰੋਧ ਕਰਕੇ ਸ੍ਰੀ ਰਾਮ ਜੀ ਦੇ ਉਪਰ ਚੜ੍ਹ ਕੇ ਆਇਆ ਹੈ।। ੧੮੫੪।।

**ਸਵੈਯਾ।। ਆਵਤ ਭਜੋ ਨ੍ਰਿਪ ਸਜਾਮ ਕੇ ਸਾਮੁਹਿ ਤਉ ਧਨੁ ਸ੍ਰੀ ਬ੍ਰਿਜਨਾਥ ਸੰਭਾਰਜੋ।।**
**ਧਾਵਤ ਭਜੋ ਇਤ ਤੇ ਹਰਿ ਸਾਮੁਹਿ ਤ੍ਰਾਸ ਕਛੂ ਚਿਤ ਮੈ ਨ ਬਿਚਾਰਜੋ।।**
**ਕਾਨ ਪ੍ਰਮਾਨ ਲਉ ਤਾਨ ਕਮਾਨ ਸੁ ਬਾਨ ਲੈ ਸ਼ਤ੍ਰੁ ਕੇ ਛਤ੍ਰ ਪੈ ਮਾਰਜੋ।।**
**ਖੰਡ ਹੁਇ ਖੰਡ ਗਿਰਯੋ ਛਿਤ ਮੈ ਮਨੋ ਚੰਦ ਕੋ ਰਾਹੁ ਨੇ ਮਾਰ ਬਿਦਾਰਜੋ।।੧੮੫੫।।**

ਅਰਥ - ਜਦ ਰਾਜਾ ਜਰਾਸਿੰਧ ਕ੍ਰਿਸ਼ਨ ਦੇ ਸਾਹਮਣੇ ਆਣ ਹੋਇਆ, ਤਾਂ ਸ੍ਰੀ ਕ੍ਰਿਸ਼ਨ ਜੀ ਨੇ ਧਨੁੱਖ ਨੂੰ ਫੜ ਲਿਆ। ਇਧਰੋਂ ਭੱਜ ਕੇ ਕ੍ਰਿਸ਼ਨ ਜੀ ਭੀ ਉਸਦੇ ਸਾਹਮਣੇ ਹੋ ਗਏ ਅਤੇ ਚਿੱਤ ਵਿਚ ਕੁਝ ਡਰ ਦੀ ਸ਼ੰਕਾ ਨਹੀਂ ਕੀਤੀ ਹੈ। ਕੰਨ ਤੱਕ ਖਿੱਚ ਕੇ ਕਮਾਨ ਨੂੰ, ਉਸ ਨਾਲ ਤੀਰ ਵੈਰੀ ਦੇ ਛੱਤ੍ਰ ਉਤੇ ਮਾਰ ਦਿੱਤਾ। ਟੋਟੇ ਟੋਟੇ ਹੋਕੇ ਛੱਤ੍ਰ ਧਰਤੀ ਉਤੇ ਡਿੱਗ ਪਿਆ ਉਹ ਇਸ ਤਰ੍ਹਾਂ ਮਲੂਮ ਹੁੰਦਾ ਹੈ ਮਾਨੋਂ, ਰਾਹੂ ਨੇ ਚੰਦ੍ਰਮਾਂ ਨੂੰ ਮਾਰ ਸੁੱਟਿਆ ਹੈ।। ੧੮੫੫।।

**ਸਵੈਯਾ।। ਛੱਤ੍ਰ ਕਟਿਓ ਨ੍ਰਿਪ ਕੋ ਜਬ ਹੀ ਤਬ ਹੀ ਮਨ ਭੂਪਤ ਕੋਪ ਭਯੋ ਹੈ।।**
**ਸਜਾਮ ਕੀ ਓਰ ਕੁਦ੍ਰਿਸ਼ਟਿ ਚਿਤੈ ਕਰਿ ਉਗ੍ਰ ਸਰਾਸਨ ਹਾਥ ਲਯੋ ਹੈ।।**
**ਜੋਰ ਸੋ ਖੈਂਚਨ ਲਾਗਜੋ ਤਹਾ ਨਹਿ ਐਚ ਸਕੈ ਕਰ ਕੰਪ ਭਯੋ ਹੈ।।**
**ਲੇ ਧਨੁ ਬਾਨ ਮੁਰਾਰ ਤਬੈ ਤਿਹ ਚਾਂਪ ਚਟਾਕ ਕੈ ਕਾਟਿ ਦਯੋ ਹੈ।। ੧੮੫੬।।**

******************************************************************

ਅਰਥ - ਜਦੋਂ ਰਾਜੇ ਦਾ ਛੌਤ੍ਰ ਟੁੱਟ ਗਿਆ ਤਾਂ ਉਹ ਕ੍ਰੋਧਵਾਨ ਹੋ ਕੇ ਕਠੋਰ ਧਨੁੱਖ ਬਾਣ ਹੱਥ ਵਿਚ ਲੈ ਬੁਰੀ ਨਜ਼ਰ ਨਾਲ ਕ੍ਰਿਸ਼ਨ ਨੂੰ ਵੇਖਣ ਲੱਗਾ, ਪਰ ਉਹ ਉਸ ਤੋਂ ਖਿੱਚਿਆ ਨਾ ਗਿਆ ਅਤੇ ਉਸਦੇ ਹੱਥ ਕੰਬਣ ਲੱਗ ਪਏ। ਤਦ ਕ੍ਰਿਸ਼ਨ ਜੀ ਨੇ ਧਨੁਖ ਬਾਨ ਲੈਕੇ, ਉਸਦੇ ਧਨੁੱਖ ਨੂੰ ਝੱਟ ਹੀ ਤੋੜ ਕੇ ਸੁੱਟ ਦਿੱਤਾ ਹੈ।। ੧੮੫੬।।

**ਸਵੈਯਾ।। ਬ੍ਰਿਜਰਾਜ ਸਰਾਸਨ ਕਾਟ ਦਯੋ ਤਬ ਭੂਪਤ ਕੋਪੁ ਕੀਯੋ ਮਨ ਮੈ।।**
**ਕਰਵਾਰ ਸੰਭਾਰ ਮਹਾ ਬਲ ਧਾਰ ਹਕਾਰ ਪਰਜੋ ਰਿਪ ਕੇ ਗਨ ਮੈ।।**
**ਤਹਾ ਢਾਲ ਸੋ ਢਾਲ ਕ੍ਰਿਪਾਨ ਕ੍ਰਿਪਾਨ ਸੋ ਯੋਂ ਅਟਕੇ ਖਟਕੇ ਰਨ ਮੈ।।**
**ਮਨੋ ਜ੍ਵਾਲ ਦਵਾਨਲ ਕੀ ਲਪਟੈ ਚਟਕੈ ਪਟਕੈ ਤ੍ਰਿਨ ਜਿਉ ਬਨ ਮੈ।। ੧੮੫੭।।**

ਪਦ ਅਰਥ - ਸਰਾਸਨ=ਧਨੁਖ ਬਾਨ।। ਗਨ=ਫੌਜ।। ਅਟਕੇ=ਉਲਝੇ, ਫਸੇ।। ਖਟਕੇ=ਖੜਾਕ।। ਲਪਕੈ=ਲਾਟਾਂ।। ਚਟਕੈ=ਚਟਾਕ ਦੇ ਕੇ।। ਪਟਕੈ=ਪਟਕਾ, ਬਾਲ।।

ਅਰਥ - ਜਦੋਂ ਕ੍ਰਿਸ਼ਨ ਜੀ ਨੇ ਧਨੁਖ ਬਾਨ ਲੈ ਕੇ, ਰਾਜੇ ਜਰਾਸਿੰਧ ਦੇ ਤੀਰ ਨੂੰ ਕੱਟ ਦਿੱਤਾ, ਤਦ ਰਾਜੇ ਨੇ ਮਨ ਵਿਚ ਕ੍ਰੋਧ ਕੀਤਾ। ਹੱਥ ਵਿਚ ਤਲਵਾਰ ਲੈਕੇ ਸ਼ਕਤੀ ਵਧਾ ਕੇ ਵੈਰੀ ਦੀ ਫ਼ੌਜ ਤੇ ਜਾ ਪਿਆ ਹੈ। ਉਸ ਵੇਲੇ ਉਥੇ ਢਾਲ ਦੇ ਨਾਲ ਢਾਲ ਤੇ ਤਲਵਾਰ ਦੇ ਨਾਲ ਤਲਵਾਰ ਦਾ ਖੜਾਕ ਉੱਠਦਾ ਸੀ, ਅਤੇ ਰਣਭੂਮੀ ਵਿਚ ਸੂਰਮੇ ਇਸ ਤਰ੍ਹਾਂ ਇਕ ਦੂਜੇ ਨਾਲ ਉਲਝੇ ਹੋਏ ਸਨ, ਜਿਵੇਂ ਦੋ ਸ਼ੇਰ ਜੁੱਟੇ ਹੁੰਦੇ ਹਨ। ਉਹ ਇਸ ਤਰ੍ਹਾਂ ਲਪਕ ਲਪਕ ਕੇ ਪੈਂਦੇ ਸਨ, ਮਾਨੋਂ ਬਨ ਦੀ ਅੱਗ ਦੀਆਂ ਲਾਟਾਂ ਨਿਕਲੀਆਂ ਹੋਈਆਂ ਹਨ, ਅਤੇ ਵੈਰੀਆਂ ਨੂੰ ਇਸ ਤਰ੍ਹਾਂ ਚਟਾਕ ਦੇ ਕੇ ਪਟਕਾ ਸੁੱਟਦੇ ਹਨ। ਜਿਵੇਂ ਬਨ ਵਿਚ ਕੱਖਾਂ ਨੂੰ ਅੱਗ ਝਟ ਪਟ ਬਾਲ ਸੁੱਟਦੀ ਹੈ।। ੧੮੫੭।।

**ਘੂਮਤ ਘਾਇਲ ਹੁਇ ਇਕ ਬੀਰ ਫਿਰੈ ਇਕ ਸ੍ਰਉਨ ਭਰੇ ਭਭਕਾਤੇ।।**
**ਏਕ ਕਬੰਧ ਫਿਰੈ ਬਿਨ ਸੀਸ ਲਖੈ ਤਿਨ ਕਾਇਰ ਹੈ ਬਿਲਲਾਤੇ।।**
**ਤਜਾਗ ਚਲੇ ਇਕ ਆਹਵ ਕੌ ਇਕ ਡੋਲਤ ਜੁੱਧਹ ਕੇ ਰੰਗ ਰਾਤੇ।।**
**ਏਕ ਪਰੇ ਭਟ ਪ੍ਰਾਨ ਬਿਨਾ ਮਨੋ ਸੋਵਤ ਹੈ ਮਦਰਾ ਮਦ ਮਾਤੇ।। ੧੮੫੮।।**

ਪਦ ਅਰਥ - ਘੂਮਤ=ਭੁਆਂਟਲੀਆਂ।। ਭਭਕਾਤੇ=ਭੱਕ ਭੱਕ।। ਆਹਵ=ਯੁੱਧ ਭੂਮੀ।। ਮਦਰਾ=ਸ਼ਰਾਬ।।

ਅਰਥ - ਕਈ ਇਕ ਸੂਰਮੇ ਫੱਟੜ ਹੋਏ ਭੁਆਂਟਲੀਆਂ ਖਾਂਦੇ ਫਿਰ ਰਹੇ ਹਨ, ਅਤੇ ਇਕ ਉਹ ਸੂਰਮੇ ਫਿਰ ਰਹੇ ਹਨ, ਜਿਨ੍ਹਾਂ ਦੇ ਜ਼ਖਮ ਲਹੂ ਦੇ ਭਰੇ ਹੋਏ ਭੱਕ-ਭੱਕ ਕਰ ਰਹੇ ਹਨ। ਕਈ ਇਕ ਸੂਰਮੇ ਧੜ ਸਿਰ ਤੋਂ ਬਿਨਾਂ ਹੋ ਗਏ ਹਨ, ਪਰ ਉਨ੍ਹਾਂ ਦੇ ਧੜ ਹੱਥ ਵਿਚ ਤਲਵਾਰਾਂ ਫੜਕੇ, ਵੈਰੀ ਨੂੰ ਮਾਰਣ ਲਈ ਰਣਭੂਮੀ ਵਿਚ ਭੱਜੇ ਫਿਰਦੇ ਹਨ, ਜਿਨ੍ਹਾਂ ਨੂੰ ਵੇਖ ਕੇ ਡਰਪੋਕਾਂ ਦੇ ਦਿਲ

*******************************************************************
ਕੰਬ ਰਹੇ ਹਨ। ਕਈ ਇਕ ਤਾਂ ਜੰਗ ਦੇ ਰੰਗ ਵਿਚ ਰੱਤੇ ਫਿਰ ਰਹੇ ਹਨ ਤੇ ਕਈ ਇਕ ਘਬਰਾ ਕੇ ਯੁੱਧ ਭੂਮੀ ਨੂੰ ਛੱਡਕੇ ਦੌੜ ਚਲੇ ਹਨ। ਕਈ ਸੂਰਮੇ ਪ੍ਰਾਣਾਂ ਤੋਂ ਹੀਣੇ ਹੋ ਕੇ ਇਸ ਤਰ੍ਹਾਂ ਪਏ ਹੋਏ ਹਨ, ਮਾਨੋਂ ਸ਼ਰਾਬ ਨੂੰ ਪੀ ਕੇ, ਉਸ ਦੀ ਮਸਤੀ ਨਾਲ ਮਸਤ ਹੋ ਕੇ ਸੁੱਤੇ ਪਏ ਹਨ।। ੧੮੫੮।।

**ਸਵੈਯਾ।। ਜਾਦਵ ਜੇ ਅਤਿ ਕ੍ਰੋਧ ਭਰੇ ਗਹਿ ਆਯੁਧ ਸਿੰਧ ਜਰਾ ਪਹਿ ਧਾਵਤ।।**
**ਅਉਰ ਜਿਤੇ ਸਿਰਦਾਰ ਬਲੀ ਕਰਵਾਰ ਸੰਭਾਰ ਹਕਾਰ ਬੁਲਾਵਤ।।**
**ਭੂਪਤ ਪਾਨ ਲੈ ਬਾਨ ਕਮਾਨ ਗੁਮਾਨ ਭਰਜੋ ਰਿਪ ਓਰ ਚਲਾਵਤ।।**
**ਏਕ ਹੀ ਬਾਨ ਕੇ ਸਾਥ ਕੀਏ ਬਿਨ ਮਾਥ ਸੁਨਾਥ ਅਨਾਥ ਹੁਇ ਆਵਤ।।੧੮੫੯।।**

*ਅਰਥ* - ਜੇਹੜੇ ਯਾਦਵ ਸੂਰਮੇ ਕ੍ਰੋਧ ਦੇ ਬੜੇ ਭਰੇ ਹੋਏ ਹਨ, ਉਹ ਸ਼ਸਤ੍ਰ ਫੜ ਕੇ ਜਰਾਸਿੰਧ ਉਤੇ ਧਾਵਾ ਬੋਲ ਕੇ ਆ ਪੈਂਦੇ ਹਨ। ਹੋਰ ਭੀ ਜਿੰਨੇ ਬਹਾਦਰ ਸਰਦਾਰ ਹਨ, ਉਹ ਸਾਰੇ ਹੀ ਤਲਵਾਰਾਂ ਫੜ ਕੇ ਲਲਕਾਰੇ ਬੁਲਾਉਂਦੇ ਹੋਏ ਆ ਜਾਂਦੇ ਹਨ। ਉਧਰੋਂ ਰਾਜਾ ਜਰਾਸਿੰਧ ਹੱਥ ਵਿਚ ਤੀਰ ਕਮਾਨ ਲੈ ਕੇ, ਗੁਮਾਨ ਦੇ ਭਰੇ ਹੋਏ ਵੈਰੀਆਂ ਵੱਲੇ ਤੀਰ ਚਲਾ ਦੇਂਦਾ ਹੈ। ਬਹੁਤ ਸਾਰੇ ਯਾਦਵ ਇਕ ਹੀ ਤੀਰ ਨਾਲ ਮਾਰ ਦਿੱਤੇ ਹਨ, ਰਣਭੂਮੀ ਵਿਚ ਕਈ ਯਾਦਵ ਮਾਪਿਆਂ ਨੂੰ ਮਰਵਾ ਕੇ ਯਤੀਮ ਹੋਏ ਹੋਏ ਨਜ਼ਰ ਆ ਰਹੇ ਹਨ।। ੧੮੫੯।।

**ਸਵੈਯਾ।। ਏਕਨ ਕੀ ਭੁਜ ਕਾਟਿ ਦਈ ਅਰੁ ਏਕਨ ਕੇ ਸਿਰ ਕਾਟਿ ਗਿਰਾਏ।।**
**ਜਾਦਵ ਏਕ ਕੀਏ ਬਿਰਥੀ ਪੁਨਿ ਸ੍ਰੀ ਜਦੁਬੀਰ ਕੋ ਤੀਰ ਲਗਾਏ।।**
**ਅਉਰ ਹਨੇ ਗਜਰਾਜ ਘਨੇ ਬਰ ਬਾਜ ਬਨੇ ਹਨਿ ਭੂਮਿ ਗਿਰਾਏ।।**
**ਜੋਗਨਿ ਭੂਤ ਪਿਸਾਚ ਸ੍ਰਿਗਾਲਨਿ ਸ੍ਰਉਨਤ ਸਾਗਰ ਮਾਝ ਅਨ੍ਹਾਏ।। ੧੮੬੦।।**

*ਅਰਥ* - ਇਕਨਾਂ ਦੀ ਬਾਂਹ ਵੱਢ ਸੁੱਟੀ ਹੈ ਅਤੇ ਇਕਨਾਂ ਦੇ ਸਿਰ ਵੱਢ ਕੇ ਸੁੱਟ ਦਿੱਤੇ ਹਨ। ਇਕਨਾਂ ਯਾਦਵਾਂ ਨੂੰ ਰੱਥਾਂ ਤੋਂ ਹੀਣੇ ਕਰ ਦਿੱਤਾ ਹੈ, ਅਤੇ ਫਿਰ ਸ੍ਰੀ ਕ੍ਰਿਸ਼ਨ ਜੀ ਨੂੰ ਤੀਰ ਮਾਰੇ ਹਨ। ਹੋਰ ਬਹੁਤ ਸਾਰੇ ਵੱਡੇ ਵੱਡੇ ਹਾਥੀ ਮਾਰ ਸੁੱਟੇ ਹਨ ਅਤੇ ਜੇਹੜੇ ਘੋੜੇ ਬਹੁਤ ਸੋਹਣੇ ਬਣੇ ਹੋਏ ਸਨ, ਭਾਵ ਸ਼ਿੰਗਾਰੇ ਹੋਏ ਸਨ, ਉਹ ਮਾਰਕੇ ਧਰਤੀ ਉਤੇ ਸੁੱਟ ਦਿੱਤੇ ਹਨ। ਜੋਗਨੀਆਂ, ਭੂਤ, ਪਿਸਾਚ ਤੇ ਗਿੱਦੜ ਆਦਿਕ ਮਾਸ ਖਾਣ ਵਾਲੇ ਸਾਰੇ ਹੀ ਲਹੂ ਦੇ ਸਮੁੰਦਰ ਵਿਚ ਨ੍ਹਾਤੇ ਹਨ।। ੧੮੬੦।।

**ਸਵੈਯਾ।। ਬੀਰ ਸੰਘਾਰ ਕੈ ਸ੍ਰੀ ਜਦੁਬੀਰ ਕੇ ਭੂਪ ਭਯੋ ਅਤਿ ਕੋਪ ਮਈ ਹੈ।।**
**ਜੁੱਧ ਬਿਖੈ ਮਨ ਦੇਤ ਭਯੋ ਤਨ ਕੀ ਸਿਗਰੀ ਸੁਧ ਭੂਲ ਗਈ ਹੈ।।**
**ਐਨ ਹੀ ਸੈਨ ਹਨੀ ਪ੍ਰਭ ਕੀ ਸੁ ਪਰੀ ਛਿਤ ਮੈ ਬਿਨ ਪ੍ਰਾਨ ਭਈ ਹੈ।।**
**ਭੂਪਤਿ ਮਾਨਹੁ ਸੀਸਨ ਕੀ ਸਭ ਸੂਰਨਿ ਹੂ ਕੀ ਜਗਾਤ ਲਈ ਹੈ।।੧੮੬੧।।**

*****************************************************************
ਪਦ ਅਰਥ - ਐਨ=ਬਿਲਕੁਲ। ਸਾਰੀ ਦੀ ਸਾਰੀ।।

ਅਰਥ - ਸ੍ਰੀ ਕ੍ਰਿਸ਼ਨ ਜੀ ਦੇ ਯੋਧਿਆਂ ਨੂੰ ਮਾਰ ਕੇ ਰਾਜਾ ਹੋਰ ਵੀ ਗੁੱਸੇ ਵਿਚ ਆ ਗਿਆ ਤੇ ਆਪਣੇ ਸਰੀਰ ਦੀ ਹੋਸ਼ ਭੁਲਾ ਜੰਗ ਵਿਚ ਮਨ ਜੋੜ ਲਿਆ ਹੈ। ਸ੍ਰੀ ਕ੍ਰਿਸ਼ਨ ਜੀ ਦੀ ਸਾਰੀ ਦੀ ਸਾਰੀ ਫ਼ੌਜ ਪ੍ਰਾਣਾਂ ਤੋਂ ਹੀਣੀ ਹੋ ਕੇ ਧਰਤੀ ਉੱਤੇ ਪਈ ਹੋਈ ਹੈ। ਰਣਭੂਮੀ ਵਿਚ ਸੂਰਮਿਆਂ ਦੇ ਸਿਰਾਂ ਨੂੰ ਵੇਖ ਕੇ ਖਿਆਲ ਉੱਠਦਾ ਹੈ, ਕਿ ਮਾਨੋਂ ਰਾਜੇ ਜਰਾਸਿੰਧ ਨੇ ਸਾਰੇ ਸੂਰਮਿਆਂ ਪਾਸੋਂ ਅੱਜ ਸਿਰਾਂ ਦਾ ਮਹਿਸੂਲ ਲਿਆ ਹੈ, ਇਸ ਲਈ ਸਿਰਾਂ ਤੋਂ ਹੀਣੇ ਹੋ ਕੇ ਉਸ ਦੇ ਦਰ ਤੇ ਡਿੱਗੇ ਪਏ ਹਨ।। ੧੯੬੧।।

**ਸਵੈਯਾ।। ਛਾਡਿ ਦਏ ਜਿਤ ਸਾਚ ਕੈ ਮਾਨਹੁ ਮਾਰ ਦਏ ਮਨ ਝੂਠਨ ਭਾਯੋ।।**
**ਜੋ ਭਟ ਘਾਇਲ ਭੂਮ ਪਰੇ ਮਨੋ ਦੋਸ਼ ਕੀਯੋ ਕਛੁ ਦੰਡੁ ਦਿਵਾਯੋ।।**
**ਏਕ ਹਨੇ ਕਰ ਪਾਇਨ ਤੇ ਜਿਨ ਜੈਸੋ ਕੀਯੋ ਫਲ ਤੈਸੋ ਈ ਪਾਯੋ।।**
**ਰਾਜ ਸਿੰਘਾਸਨ ਸਜੰਦਨ ਬੈਠ ਕੈ ਸੂਰਨ ਕੋ ਨ੍ਰਿਪ ਨਿਆਉ ਚੁਕਾਯੋ।। ੧੯੬੨।।**

ਨੋਟ—ਰਾਜੇ ਜਰਾਸਿੰਧ ਦੇ ਜੁੱਧ 'ਰਾਜ-ਨਿਆਉਂ' ਦੇ ਰੂਪਕ ਵਿਚ ਵਰਨਣ ਕਰਦੇ ਹਨ। ਪਰਜਾ ਦੇ ਲੋਕ ਆਪਣੇ ਝਗੜੇ ਚੁਕਾਉਣ ਵਾਸਤੇ ਰਾਜ ਦਰਬਾਰ ਵਿਚ ਹਾਜ਼ਰ ਹੁੰਦੇ ਹਨ, ਰਾਜਾ ਜਿਨ੍ਹਾਂ ਨੂੰ ਸੱਚਾ ਸਮਝਦਾ ਹੈ, ਉਨ੍ਹਾਂ ਨੂੰ ਛੱਡ ਦੇਂਦਾ ਹੈ, ਅਤੇ ਜਿਨ੍ਹਾਂ ਨੂੰ ਝੂਠਾ ਸਮਝਦਾ ਹੈ, ਉਨ੍ਹਾਂ ਨੂੰ ਦੰਡ ਦੇਂਦਾ ਹੈ, ਫਿਰ ਉਹ ਦੰਡ ਭੀ ਕਈ ਤਰ੍ਹਾਂ ਦਾ ਹੁੰਦਾ ਹੈ, ਉਸੇ ਗੱਲ ਵੱਲ ਇਥੇ ਇਸ਼ਾਰਾ ਕੀਤਾ ਹੈ:

ਅਰਥ - ਜਿਨ੍ਹਾਂ ਨੂੰ ਜੰਗ ਵਿਚ ਜੀਉਂਦਾ ਛੱਡ ਦਿੱਤਾ ਹੈ, ਮਾਨੋਂ ਉਨ੍ਹਾਂ ਨੂੰ ਸੱਚਾ ਜਾਣਿਆ ਹੈ, ਅਤੇ ਉਹ ਮੁਕੱਦਮਾ ਜਿੱਤ ਗਏ ਹਨ, ਅਤੇ ਜੋ ਮਾਰ ਸੁੱਟੇ ਹਨ, ਰਾਜੇ ਦੇ ਮਨ ਨੂੰ ਅਜੇਹਾ ਪ੍ਰਤੀਤ ਹੋਇਆ ਹੈ ਕਿ ਉਹ ਝੂਠੇ ਸਨ ਇਸ ਲਈ ਉਹ ਮਾਨੋਂ ਮੁਕੱਦਮਾਂ ਹਾਰ ਗਏ ਹਨ। ਜੋ ਸੂਰਮੇ ਜ਼ਖ਼ਮੀ ਹੋ ਕੇ ਧਰਤੀ ਉਤੇ ਤੜਫ ਰਹੇ ਹਨ, ਮਾਨੋਂ ਉਨ੍ਹਾਂ ਨੇ ਕੋਈ ਭਾਰੀ ਗੁਨਾਹ ਕੀਤਾ ਹੈ, ਉਸ ਦਾ ਜੋ ਕੁਝ ਮੁਨਾਸਿਬ ਸੀ, ਉਸ ਨੂੰ ਉਹ ਦੰਡ ਦਿਵਾਇਆ ਹੈ। ਇਕਨਾਂ ਦੇ ਪੈਰ, ਅਤੇ ਇਕਨਾਂ ਦੇ ਹੱਥ ਵੱਢੇ ਹੋਏ ਹਨ, ਉਨ੍ਹਾਂ ਦਾ ਏਹੋ ਵਿਚਾਰ ਸਮਝਣਾ ਚਾਹੀਦਾ ਹੈ, ਕਿ ਜਿਸਨੇ ਜਿਸ ਤਰ੍ਹਾਂ ਦਾ ਜੁਰਮ ਕੀਤਾ ਹੈ, ਉਸਨੇ ਉਸੇ ਤਰ੍ਹਾਂ ਦਾ ਹੀ ਫਲ ਪਾਇਆ ਹੈ।ਰਾਜੇ ਜਰਾਸਿੰਧ ਨੇ ਰੱਥ ਰੂਪ ਰਾਜ ਸਿੰਘਾਸਨ ਉਤੇ ਬੈਠ ਕਰਕੇ ਸੂਰਮਿਆਂ ਦੇ ਝਗੜੇ ਦਾ ਨਿਆਉਂ ਚੁਕਾਇਆ ਹੈ।। ੧੯੬੨।।

**ਸਵੈਯਾ।। ਜਬ ਭੂਪ ਇਤੋ ਰਨ ਪਾਰਤ ਭਜੋ ਤਬ ਸ੍ਰੀ ਬ੍ਰਿਜਨਾਇਕ ਕੋਪ ਭਰਜੋ।।**
**ਨ੍ਰਿਪ ਸਾਮੁਹਿ ਜਾਇ ਕੈ ਜੂਝ ਮਚਾਤ ਭਯੋ ਚਿਤ ਮੈ ਨ ਰਤੀ ਕੁ ਡਰਜੋ।।**
**ਬ੍ਰਿਜਨਾਇਕ ਸਾਇਕ ਏਕ ਹਨਜੋ ਨ੍ਰਿਪ ਕੇ ਉਰ ਲਾਗਿ ਕੈ ਭੂਮ ਪਰਜੋ।।**
**ਇਮ ਮੇਦ ਸੋ ਬਾਨ ਚਖਜੋ ਨ੍ਰਿਪ ਕੋ ਮਨੋ ਪੰਨਗ ਦੂਧ ਕੋ ਪਾਨ ਕਰਜੋ।। ੧੯੬੩।।**

ਪਦ ਅਰਥ - ਪਾਰਤ=ਮਚਾਇਆ।। ਮਚਾਤ=ਮਚਾਇਆ।। ਸਾਇਕ=ਤੀਰ।। ਮੇਦ=ਚਰਬੀ।।

**********************************************************************

*ਅਰਥ* – ਜਦ ਰਾਜੇ ਨੇ ਇਸ ਤਰ੍ਹਾਂ ਦਾ ਜੁੱਧ ਮਚਾਇਆ, ਤਦ ਕ੍ਰਿਸ਼ਨ ਜੀ ਦਾ ਮਨ ਭੀ ਕ੍ਰੋਧ ਨਾਲ ਭਰ ਗਿਆ। ਉਨ੍ਹਾਂ ਨੇ ਰਾਜੇ ਦੇ ਸਾਹਮਣੇ ਜਾ ਕੇ ਜੁੱਧ ਮਚਾਇਆ, ਅਤੇ ਚਿੱਤ ਵਿਚ ਭੋਰਾ ਜਿੰਨਾਂ ਭੀ ਡਰ ਨਾ ਮੰਨਿਆ। ਕ੍ਰਿਸ਼ਨ ਜੀ ਨੇ ਇਕ ਤੀਰ ਮਾਰਿਆ, ਜੋ ਜਾ ਕੇ ਪਹਿਲੇ ਰਾਜੇ ਦੀ ਛਾਤੀ ਵਿਚ ਵੱਜਾ ਅਤੇ ਫਿਰ ਧਰਤੀ ਉਤੇ ਡਿੱਗ ਪਿਆ। ਤੀਰ ਦੇ ਮੂੰਹ ਤੇ ਲੱਗੀ ਰਾਜੇ ਦੀ ਚਰਬੀ ਇੰਝ ਲੱਗਦੀ ਹੈ ਜਿਵੇਂ ਸੱਪ ਨੇ ਹੁਣੇ ਦੁੱਧ ਪੀਤਾ ਹੋਵੇ।। ੧੮੬੩।।

**ਸਵੈਯਾ।। ਸਹਿ ਕੈ ਸਰ ਸ੍ਰੀ ਹਰਿ ਕੋ ਉਰ ਮੈ ਨ੍ਰਿਪ ਸਜਾਮ ਹੀ ਕਉ ਇਕ ਬਾਨ ਲਗਾਯੋ।।**
**ਸੂਤ ਕੇ ਏਕ ਲਗਾਵਤ ਭਜੋ ਸਰ ਦਾਰਕ ਲਾਗਤ ਹੀ ਦੁਖੁ ਪਾਯੋ।।**
**ਹੁਇ ਬਿਸੰਭਾਰ ਗਿਰਜੋਈ ਚਹੈ ਤਿਹ ਕੋ ਰਥੁ ਆਸਨ ਨਾ ਠਹਰਾਯੋ।।**
**ਤਾਹੀ ਸਮੈ ਚਪਲੰਗ ਤੁਰੰਗਨਿ ਆਪਨੀ ਚਾਲ ਕੋ ਰੂਪ ਦਿਖਾਯੋ।। ੧੮੬੪।।**

*ਅਰਥ* – ਸ੍ਰੀ ਕ੍ਰਿਸ਼ਨ ਜੀ ਦੇ ਤੀਰ ਨੂੰ ਛਾਤੀ ਉਤੇ ਸਹਾਰ ਕੇ, ਰਾਜੇ ਜਰਾਸਿੰਧ ਨੇ ਕ੍ਰਿਸ਼ਨ ਜੀ ਨੂੰ ਇਕ ਤੀਰ ਮਾਰ ਦਿੱਤਾ। ਦੂਜਾ ਇਕ ਹੋਰ ਤੀਰ ਕ੍ਰਿਸ਼ਨ ਜੀ ਦੇ ਰਥਵਾਹੀ ਦੇ ਕਲੇਜੇ ਦਾ ਨਿਸ਼ਾਨਾ ਕਰਕੇ ਮਾਰ ਦਿੱਤਾ, ਉਸ ਤੀਰ ਨਾਲ ਦਾਰਕ ਨਾਮੇ ਰਥਵਾਹੀ ਨੇ ਵੱਡਾ ਦੁਖ ਪਾਇਆ। ਰਥਵਾਹੀ ਬੇਸੁਧ ਹੋ ਕੇ ਡਿੱਗਣਾ ਹੀ ਚਾਹੁੰਦਾ ਸੀ, ਉਸ ਪਾਸੋਂ ਰੱਥ ਉਤੇ ਬੈਠੇ ਰਹਿਣਾ ਬਹੁਤ ਮੁਸ਼ਕਿਲ ਹੋ ਗਿਆ। ਠੀਕ ਉਸੇ ਵੇਲੇ ਹੀ ਮਹਾਂ ਚੰਚਲ ਘੋੜੀਆਂ ਨੇ ਆਪਣੀ ਤਿੱਖੀ ਚਾਲ ਦਾ ਰੂਪ ਵਿਖਾ ਦਿੱਤਾ, ਅਰਥਾਤ ਘੋੜੀਆਂ ਬੜੀ ਤੇਜੀ ਨਾਲ ਦੌੜ ਪਈਆਂ।। ੧੮੬੪।।

**ਦੋਹਰਾ।। ਭੁਜਾ ਪਕਰ ਕੈ ਸਾਰਥੀ ਰਥ ਤਬ ਡਾਰਜੋ ਧੀਰ।।**
**ਸਜੰਦਨ ਹਾਕਤ ਆਪ ਹੀ ਚਲਜੋ ਲਰਤ ਬਲਬੀਰ।। ੧੮੬੫।।**

*ਅਰਥ* – ਧੀਰਜ ਵਾਲੇ ਕ੍ਰਿਸ਼ਨ ਜੀ ਨੇ ਜਦ ਰਥਵਾਹੀ ਦੀ ਅਜੇਹੀ ਹਾਲਤ ਵੇਖੀ, ਤਦ ਰਥਵਾਹੀ ਨੂੰ ਬਾਹਾਂ ਤੋਂ ਫੜਕੇ, ਰੱਥ ਦੇ ਵਿਚ ਲਿਟਾ ਲਿਆ। ਫਿਰ ਆਪ ਹੀ ਰੱਥ ਨੂੰ ਹੱਕਦੇ ਹੋਇਆਂ, ਕ੍ਰਿਸ਼ਨ ਜੀ ਅੱਗੇ ਨੂੰ ਲੜਦੇ ਹੋਏ ਤੁਰੇ ਜਾਂਦੇ ਹਨ।। ੧੮੬੫।।

**ਸਵੈਯਾ।। ਸਾਰਥੀ ਸਜੰਦਨ ਪੈ ਨ ਲਖਜੋ ਬਲਦੇਵ ਕਹਿਓ ਰਿਸਿ ਤਾਹਿ ਸੁਨੈ ਕੈ।।**
**ਜਿਉ ਦਲ ਤੋਰ ਜਿਤਜੋ ਸਭ ਹੀ ਤੈਸੋ ਤੋ ਜਿਤ ਹੈ ਜਸ ਡੰਕ ਬਜੈ ਕੈ।।**
**ਮੂਢ ਭਿਰੈ ਪਤਿ ਚਉਦਹ ਲੋਕ ਕੇ ਸੰਗਿ ਸੁ ਆਪ ਕਉ ਭੂਪ ਕਹੈ ਕੈ।।**
**ਕੀਟ ਪਤੰਗ ਸੁ ਬਾਜਨ ਸੰਗ ਉਡਜੋ ਕਛੁ ਚਾਹਤ ਪੰਖ ਲਗੈ ਕੈ।। ੧੮੬੬।।**

*ਅਰਥ* – ਜਦ ਬਲਿਰਾਮ ਜੀ ਨੇ ਕ੍ਰਿਸ਼ਨ ਜੀ ਦੇ ਰਥ ਉਤੇ ਕੋਚਵਾਨ ਨੂੰ ਨਾ ਵੇਖਿਆ, ਤਦ ਉਸਨੇ ਕ੍ਰੋਧਵਾਨ ਹੋ ਕੇ ਉਸਨੂੰ ਸੁਣਾ ਕੇ ਆਖਿਆ – ਜਿਸ ਤਰ੍ਹਾਂ ਤੇਰੀ ਸਾਰੀ ਫ਼ੌਜ ਨੂੰ ਜਿੱਤ

ਲਿਆ ਹੈ, ਉਸੇ ਤਰ੍ਹਾਂ ਹੀ ਉਹ ਜਸ ਦਾ ਡੰਕਾ ਵਜਾ ਕੇ ਤੈਨੂੰ ਜਿੱਤ ਲਵੇਗਾ। ਵੇਖੋ, ਭਾਈ! ਕਿੱਡੀ ਹੈਰਾਨੀ ਦੀ ਗੱਲ ਹੈ, ਕਿ ਇਕ ਮੂਰਖ ਜੇਹਾ ਬੰਦਾ ਆਪ ਨੂੰ ਰਾਜਾ ਕਹਾ ਕੇ, ਚੌਂਦਾਂ ਲੋਕਾਂ ਦੇ ਸੁਆਮੀ ਨਾਲ ਜੁੱਧ ਕਰ ਰਿਹਾ ਹੈ। ਜਿਵੇਂ ਕੋਈ ਕੀੜਾ ਪਤੰਗਾ ਆਪਣੇ ਸਰੀਰ ਤੇ ਖੰਭ ਲਾ ਕੇ ਬਾਜ ਦੇ ਸਮਾਨ ਉਡਣਾ ਚਾਹੇ, ਇਸੇ ਤਰ੍ਹਾਂ ਹੀ ਰਾਜਾ ਯੁੱਧ ਕਰ ਰਿਹਾ ਹੈ।। ੧੮੬੬।।

**ਸਵੈਯਾ।। ਛਾਡਤ ਹੈ ਅਜਹੂ ਤੁਹ ਕੰਉ ਪਤਿ ਚਉਦਹ ਲੋਕਨ ਕੇ ਸੰਗ ਨਾ ਲਰੁ।।**
**ਗਜਾਨ ਕੀ ਬਾਤ ਧਰੋ ਮਨ ਮੈ ਸੁ ਅਗਜਾਨ ਕੀ ਚਿੱਤ ਤੇ ਬਾਤ ਬਿਦਾ ਕਰੁ।।**
**ਰੱਛਕ ਹੈ ਸਭ ਕੋ ਬ੍ਰਿਜਨਾਥ ਕਹੈ ਕਬਿ ਸਜਾਮ ਇਹੈ ਜੀਅ ਮੈ ਧਰੁ।।**
**ਤਜਾਗ ਕੈ ਆਵਹੁ ਸ਼ਸਤ੍ਰ ਸਭੈ ਸੁ ਅਬੈ ਘਨਸਜਾਮ ਕੇ ਪਾਇਨ ਪੈ ਪਰੁ।।੧੮੬੭।।**

*ਅਰਥ* – ਬਲਭੱਦ੍ਰ ਜੀ ਨੇ ਆਖਿਆ-ਹੇ ਜਰਾਸਿੰਧ ! ਕ੍ਰਿਸ਼ਨ ਜੀ ਅਜੇ ਭੀ ਤੈਨੂੰ ਜੀਉਂਦਾ ਛੱਡ ਦੇਂਦੇ ਹਨ, ਤੂੰ ਉਸ ਚੌਦਾਂ ਲੋਕਾਂ ਦੇ ਸੁਆਮੀ ਨਾਲ ਜੁੱਧ ਨਾ ਕਰ। ਆਪਣੇ ਮਨ ਵਿਚੋਂ ਅਗਿਆਨ ਦੇ ਹਨ੍ਹੇਰੇ ਨੂੰ ਦੂਰ ਕਰਕੇ ਗਿਆਨ ਦਾ ਪ੍ਰਕਾਸ਼ ਕਰ ਲੈ। 'ਸ੍ਰੀ ਕ੍ਰਿਸ਼ਨ ਜੀ ਹੀ ਸਾਰੀ ਦੁਨੀਆਂ ਦੇ ਰੱਖਿਅਕ ਹਨ' ਸਿਆਮ ਕਵਿ ਜੀ ਆਖਦੇ ਹਨ ਇਸ ਨਿਸਚੇ ਨੂੰ ਆਪਣੇ ਚਿੱਤ ਵਿਚ ਧਾਰਨ ਕਰ ਲੈ। ਇਸ ਰਣਭੂਮੀ ਵਿਚ ਸਾਰੇ ਸ਼ਸਤ੍ਰ ਛੱਡ ਕੇ, ਹੁਣੇ ਹੀ ਜਾ ਕੇ ਬੱਦਲਾਂ ਵਰਗੇ ਸਿਆਮ ਸਰੂਪ ਵਾਲੇ ਦੇ ਚਰਨਾਂ ਉਤੇ ਲੰਮਾ ਪੈ ਜਾਹੁ।। ੧੮੬੭।।

**ਚੌਪਈ।। ਜਬੈ ਹਲਾਯੁਧ ਐਸੇ ਕਹਜੋ।। ਕ੍ਰੋਧ ਡੀਠ ਰਾਜਾ ਤਨ ਚਹਜੋ।।**
**ਕਹਜੋ ਨ੍ਰਿਪਤ ਸਭ ਕੋ ਸੰਘਰਹੋ।। ਛਤ੍ਰੀ ਹੋਇ ਗ੍ਵਾਰ ਤੇ ਟਰ ਹੋ।। ੧੮੬੮।।**

*ਅਰਥ* – ਜਦੋਂ ਬਲਭੱਦ੍ਰ ਜੀ ਨੇ ਇਸ ਤਰ੍ਹਾਂ ਆਖਿਆ। ਰਾਜੇ ਜਰਾਸਿੰਧ ਨੇ ਕ੍ਰੋਧ ਦੀ ਨਜ਼ਰ ਨਾਲ, ਉਸਦੇ ਸਰੀਰ ਵੱਲ ਵੇਖਿਆ। ਫਿਰ ਰਾਜੇ ਨੇ ਆਖਿਆ, ਮੈਂ ਹੁਣੇ ਹੀ ਸਭਨਾਂ ਨੂੰ ਮਾਰ ਮੁਕਾਉਂਦਾ ਹਾਂ। ਕੀ ਮੈਂ ਛੱਤ੍ਰੀ ਹੋ ਕੇ ਗੁਆਲੇ ਨਾਲ ਜੁੱਧ ਕਰਨ ਤੋਂ ਪਿੱਛੇ ਹਟ ਜਾਵਾਂਗਾ ?।। ੧੮੬੮।।

**ਸਵੈਯਾ।। ਭਾਖਬੋ ਇਉਂ ਨ੍ਰਿਪ ਕੋ ਸੁਨਿ ਕੈ ਜਦੁਬੀਰ ਸਭੈ ਅਤਿ ਕੋਪ ਭਰੇ ਹੈ।।**
**ਧਾਇ ਪਰੇ ਤਜਿ ਸ਼ੰਕ ਨਿਸ਼ੰਕ ਚਿਤੈ ਅਰਿ ਕਉ ਚਿਤ ਮੈ ਨ ਡਰੇ ਹੈ।।**
**ਭੂਪ ਅਯੋਧਨ ਮੈ ਧਨੁ ਲੈ ਤਿਹ ਸੀਸ ਕਟੇ ਗਿਰਿ ਭੂਮਿ ਪਰੇ ਹੈ।।**
**ਮਾਨਹੁ ਪਉਨ ਪ੍ਰਚੰਡ ਬਹੇ ਛੁਟ ਬੇਲਨ ਤੇ ਟੁਟ ਫੂਲ ਝਰੇ ਹੈ।। ੧੮੬੯।।**

*ਅਰਥ* – ਰਾਜੇ ਜਰਾਸਿੰਧ ਦਾ ਇਸ ਤਰ੍ਹਾਂ ਦਾ ਕਥਨ ਸੁਣ ਕੇ, ਸਾਰੇ ਯਾਦਵ ਸੂਰਮਿਆਂ ਦੇ ਮਨ ਕ੍ਰੋਧ ਨਾਲ ਭਰ ਗਏ ਹਨ। ਮਰਣ ਦਾ ਵਹਿਮ ਛੱਡਕੇ, ਸਾਰੇ ਹੀ ਹੱਲਾ ਕਰਕੇ ਜਾ ਪਏ ਹਨ, ਅਤੇ ਨਿਸੰਗ ਹੋ ਕੇ ਵੈਰੀ ਨੂੰ ਵੇਖਦੇ ਹਨ, ਚਿੱਤ ਵਿਚ ਡਰਦੇ ਨਹੀਂ ਹਨ। ਰਾਜੇ ਜਰਾਸਿੰਧ ਨੇ ਭੀ

**********************************************************************

ਰਣਭੂਮੀ ਵਿਚ ਧਨੁੱਖ ਬਾਣ ਲੈ ਕੇ, ਉਨ੍ਹਾਂ ਦੇ ਸਿਰ ਵੱਢ ਸੁੱਟੇ ਹਨ ਜੋ ਧਰਤੀ ਉਤੇ ਡਿੱਗੇ ਪਏ ਹੋਏ ਇਉਂ ਮਾਲੂਮ ਹੁੰਦੇ ਹਨ ਕਿ ਤੇਜ ਹਵਾ ਵਗਣ ਨਾਲ ਜਿਵੇਂ ਵੇਲ ਤੋਂ ਫੁੱਲ ਆਦਿ ਡਿੱਗ ਪੈਂਦੇ ਹਨ ਇਸੇ ਤਰ੍ਹਾਂ ਸੂਰਬੀਰਾਂ ਦੇ ਸਿਰ ਵੱਢੇ ਗਏ ਹਨ।। ੧੮੬੯।।

**ਸਵੈਯਾ।। ਸੈਨ ਸੰਘਾਰਤ ਭੂਪ ਫਿਰੈ ਭਟ ਆਨ ਕਉ ਆਂਖ ਤਰੈ ਨਹੀ ਆਨੇ।।**
**ਬਾਜ ਘਨੇ ਗਨ ਰਾਜਨ ਕੇ ਸਿਰ ਪਾਇਨ ਲਉ ਸੰਗਿ ਸ੍ਰੂਉਨ ਕੇ ਸਾਨੇ।।**
**ਅਉਰ ਰਥੀਨ ਕਰੇ ਬਿਰਥੀ ਬਹੁ ਭਾਂਤ ਹਨੇ ਜੇਊ ਬਾਂਧਤ ਬਾਨੇ।।**
**ਸੂਰਨ ਕੇ ਪ੍ਰਤਅੰਗ ਗਿਰੇ ਮਾਨੋ ਬੀਜ ਬੁਯੋ ਛਿਤ ਮਾਹਿ ਕ੍ਰਿਸਾਨੇ।। ੧੮੭੦।।**

**ਅਰਥ** – ਰਾਜਾ ਜਰਾਸਿੰਧ ਫ਼ੌਜ ਨੂੰ ਮਾਰਦਾ ਫਿਰਦਾ ਹੈ, ਅਤੇ ਕਿਸੇ ਭੀ ਸੂਰਮੇ ਨੂੰ ਨਜ਼ਰ ਹੇਠਾਂ ਲਿਆਉਂਦਾ ਨਹੀਂ ਹੈ। ਬਹੁਤ ਸਾਰੇ ਘੋੜੇ, ਵੱਡੇ ਵੱਡੇ ਹਾਥੀ ਤੇ ਪੈਦਲ ਫ਼ੌਜਾਂ ਦੇ ਝੁੰਡਾਂ ਦੇ ਝੁੰਡ ਸਿਰ ਤੋਂ ਲੈ ਕੇ ਪੈਰਾਂ ਤੱਕ ਲਹੂ ਨਾਲ ਭਿੱਜੇ ਪਏ ਹਨ। ਅਤੇ ਰੱਥਾਂ ਵਾਲਿਆਂ ਨੂੰ ਰੱਥਾਂ ਤੋਂ ਹੀਣਾ ਕਰ ਦਿੱਤਾ ਹੈ, ਅਤੇ ਉਨ੍ਹਾਂ ਨੂੰ ਬਹੁਤ ਬੁਰੀ ਤਰ੍ਹਾਂ ਨਾਲ ਮਾਰਿਆ ਹੈ, ਜੇਹੜੇ ਗਾਨ੍ਹੇ ਬੰਨ੍ਹਕੇ ਆਏ ਸਨ, ਅਰਥਾਤ ਗਾਜੀ ਬਣਕੇ ਆਏ ਹੋਏ ਸੂਰਮਿਆਂ ਨੂੰ ਬੜੀ ਬੁਰੀ ਤਰ੍ਹਾਂ ਮਾਰਿਆ ਹੈ। ਸੂਰਮਿਆਂ ਦੇ ਹੱਥ-ਪੈਰ ਆਦਿਕ ਅੰਗ ਤੇ ਉਂਗਲਾਂ ਅੰਗੂਠੇ ਆਦਿਕ ਪ੍ਰਤਅੰਗ ਰਣਭੂਮੀ ਵਿਚ ਇਸ ਤਰ੍ਹਾਂ ਰੁਲ ਰਹੇ ਹਨ ਮਾਨੋਂ ਜ਼ਿਮੀਂਦਾਰ ਨੇ ਧਰਤੀ ਵਿਚ ਇਨ੍ਹਾਂ ਦਾ ਬੀਜ ਬੀਜ ਦਿੱਤਾ ਹੈ।। ੧੮੭੦।।

**ਸਵੈਯਾ।। ਇਹ ਭਾਂਤਿ ਬਿਰੁਧ ਨਿਹਾਰ ਭਯੋ ਮੁਸਲੀਧਰ ਸਜਾਮ ਸੋ ਤੇਜ ਤਏ ਹੈ।।**
**ਭਾਖ ਦੋਊ ਨਿਜ ਸੂਤਨ ਕੋ ਰਿਪ ਸਾਮੁਹਿ ਜੁੱਧ ਕੇ ਕਾਜ ਗਏ ਹੈ।।**
**ਆਯੁਧ ਲੈ ਸੁ ਹਠੀ ਕਵਚੀ ਰਿਸ ਕੈ ਸੰਗਿ ਪਾਵਕ ਬੇਖ ਭਏ ਹੈ।।**
**ਸਜਾਮ ਭਨੈ ਇਮ ਧਾਵਤ ਭੇ ਮਾਨਹੁ ਕੇਹਰਿ ਦੁਇ ਮ੍ਰਿਗ ਹੇਰਿ ਧਏ ਹੈ।।੧੮੭੧।।**

**ਅਰਥ** – ਇਸ ਤਰ੍ਹਾਂ ਆਪਣੇ ਤੋਂ ਉਲਟ ਵੇਖ ਕੇ, ਬਲਭੱਦ੍ਰ ਜੀ ਕ੍ਰਿਸ਼ਨ ਦੇ ਨਾਲ ਕ੍ਰੋਧ ਦੇ ਨਾਲ ਅੱਗ ਵਾਂਗੂੰ ਤੱਤੇ ਹੋ ਗਏ ਹਨ। ਫਿਰ ਦੋਵੇਂ ਭ੍ਰਾ ਆਪਣੇ ਰਥਵਾਹੀਆਂ ਨੂੰ ਆਖ ਕੇ, ਜੁੱਧ ਕਰਨ ਦੇ ਵਾਸਤੇ, ਵੈਰੀ ਦੇ ਸਾਹਮਣੇ ਹੋ ਗਏ ਹਨ। ਉਹ ਹਠੀ ਸੂਰਮੇ, ਜਿਨ੍ਹਾਂ ਨੇ ਸੰਜੋਆਂ ਪਾਈਆਂ ਹੋਈਆਂ ਹਨ, ਹੱਥਾਂ ਵਿਚ ਸ਼ਸਤ੍ਰ ਲੈਕੇ, ਕ੍ਰੋਧ ਦੇ ਸੰਗ ਕਰਕੇ ਅੱਗ ਦਾ ਹੀ ਰੂਪ ਬਣੇ ਹੋਏ ਹਨ। ਜਿਵੇਂ ਹਰਨਾਂ ਨੂੰ ਵੇਖਕੇ ਦੋ ਸ਼ੇਰ ਹੱਲਾ ਕਰਕੇ ਪੈ ਜਾਂਦੇ ਹਨ, ਇਸੇ ਤਰ੍ਹਾਂ ਸੂਰਮੇ ਵੈਰੀ ਨੂੰ ਵੇਖ ਕੇ ਪੈ ਗਏ ਹਨ ਅਰਥਾਤ ਕ੍ਰਿਸ਼ਨ ਤੇ ਬਲਿਰਾਮ ਦੋ ਸ਼ੇਰਾਂ ਦੇ ਮਨਿੰਦ ਹਨ ਤੇ ਵੈਰੀ ਹਰਨਾਂ ਦੀ ਨਿਆਈਂ ।। ੧੮੭੧।।

**ਸਵੈਯਾ।। ਧਨੁ ਸਾਇਕ ਲੈ ਰਿਸ ਭੂਪਤ ਕੇ ਤਨ ਘਾਇ ਕਰੇ ਬ੍ਰਿਜਰਾਜ ਤਬੈ।।**
**ਪੁਨਿ ਚਾਰੋ ਈ ਬਾਨਨ ਸੋ ਹਯ ਚਾਰੋ ਈ ਰਾਮ ਭਨੈ ਹਨ ਦੀਨੇ ਸਬੈ।।**

ਤਿਲ ਕੋਟਿਕ ਸਜੰਦਨ ਕਾਟਿ ਦੀਯੋ ਧਨੁ ਕਾਟਿ ਦੀਯੋ ਕਪਿ ਕੋਪ ਜਬੈ॥
ਨ੍ਰਿਪ ਪਿਆਦੋ ਗਦਾ ਗਹਿ ਸਉਹੇ ਗਯੋ ਅਤਿ ਜੁੱਧੁ ਭਯੋ ਕਹਿ ਹੌ ਸੁ ਅਬੈ॥੧੯੭੨॥

*ਪਦ ਅਰਥ* - ਸਾਇਕ=ਬਾਨ॥ ਬ੍ਰਿਜਰਾਜ=ਕ੍ਰਿਸ਼ਨ॥ ਹਯ=ਘੋੜੇ॥ ਹਨ= ਮਾਰ ਦਿੱਤੇ॥ ਤਿਲ=ਤਿਲ ਤਿਲ॥ ਕੋਟਿਕ=ਕਰੋੜਾਂ॥ ਪਿਆਦੋ=ਪੈਦਲ॥

*ਅਰਥ* - ਸ੍ਰੀ ਕ੍ਰਿਸ਼ਨ ਜੀ ਨੇ ਧਨੁੱਖ ਬਾਨ ਲੈਕੇ, ਕ੍ਰੋਧ ਕਰਕੇ ਰਾਜੇ ਜਰਾਸਿੰਧ ਦੇ ਸਰੀਰ ਵਿਚ ਜ਼ਖਮ ਕਰ ਦਿੱਤੇ ਹਨ। ਫੇਰ ਚੌਹਾਂ ਹੀ ਤੀਰਾਂ ਨਾਲ ਚੌਹਾਂ ਹੀ ਘੋੜਿਆਂ ਨੂੰ ਮਾਰ ਕੇ ਸੁੱਟ ਦਿੱਤਾ ਹੈ, ਜਿਸ ਦਾ ਜ਼ਿਕਰ ਰਾਮ ਕਵੀ ਕਰਦਾ ਹੈ। ਰਾਜੇ ਜਰਾਸਿੰਧ ਦੇ ਰੱਥ ਨੂੰ ਕੱਟ ਕੇ ਤਿਲ ਤਿਲ ਜਿੰਨੇ ਕਰੋੜਾਂ ਟੁਕੜੇ ਕਰ ਦਿਤੇ ਤੇ ਜਦੋਂ ਕ੍ਰੋਧ ਵਿਚ ਆਇਆ ਤਾਂ ਉਸ ਦੇ ਧਨੁੱਖ ਦੇ ਵੀ ਟੋਟੇ ਟੋਟੇ ਕਰ ਦਿੱਤੇ। ਰਾਜਾ ਜਰਾਸਿੰਧ ਪਿਆਦਾ ਹੋ ਕੇ ਤੇ ਹੱਥ ਵਿਚ ਗਦਾ ਫੜ ਕੇ ਕ੍ਰਿਸ਼ਨ ਦੇ ਸਾਹਮਣੇ ਆ ਗਿਆ ਹੈ, ਅਤੇ ਬੜਾ ਭਿਆਨਕ ਜੁੱਧ ਕੀਤਾ ਹੈ, ਜੋ ਮੈਂ ਹੁਣੇ ਦੱਸਦਾ ਹਾਂ॥ ੧੯੭੨॥

ਸਵੈਯਾ॥ ਪਾਇਨ ਧਾਇ ਕੈ ਭੂਪ ਬਲੀ ਸੁ ਗਦਾ ਕਹੁ ਘਾਇ ਹਲੀ ਪ੍ਰਤ ਝਾਰਜੋ॥
ਕੋਪ ਹੁਤੋ ਸੁ ਜਿਤੋ ਤਿਹ ਮੈ ਸਭ ਸੂਰਨ ਕੋ ਸੁ ਪ੍ਰਤੱਛ ਦਿਖਾਰਜੋ॥
ਕੂਦ ਹਲੀ ਭੂਅ ਠਾਢੋ ਭਯੋ ਜਸੁ ਤਾ ਛਬਿ ਕੋ ਕਬਿ ਸਯਾਮ ਉਚਾਰਜੋ॥
ਚਾਰੋ ਈ ਅਸ੍ਵਨ ਸੂਤ ਸਮੇਤ ਸੁ ਕੈ ਸਭ ਹੀ ਰਥ ਚੂਰਨ ਡਾਰਜੋ॥੧੯੭੩॥

*ਅਰਥ* - ਬਹਾਦਰ ਰਾਜੇ ਨੇ ਪੈਰ ਪਿਆਦਿਆਂ ਭੱਜੇ ਜਾ ਕੇ, ਗਦਾ ਨੂੰ ਝਾੜ ਕੇ ਬਲਿਰਾਮ ਨੂੰ ਜ਼ਖਮੀ ਕਰ ਦਿੱਤਾ ਹੈ। ਉਸਦੇ ਮਨ ਵਿਚ ਜੋ ਗੁੱਸਾ ਸੀ ਉਸਨੇ ਸਾਰੇ ਸੂਰਮਿਆਂ ਦੇ ਸਾਹਮਣੇ ਵਿਖਾ ਦਿੱਤਾ ਹੈ। ਬਲਿਰਾਮ ਰਥ ਤੋਂ ਕੁੱਦ ਕੇ, ਧਰਤੀ ਉਤੇ ਆ ਕੇ ਖੜਾ ਹੋ ਗਿਆ ਹੈ, ਉਸ ਦੀ ਸ਼ੁੰਦਰਤਾ ਦੇ ਜੱਸ ਨੂੰ ਕਵਿ ਜਨਾਂ ਨੇ ਵਰਨਣ ਕੀਤਾ ਹੈ। ਚੌਹਾਂ ਹੀ ਘੋੜਿਆਂ ਨੂੰ, ਕੋਚਵਾਨ ਦੇ ਸਮੇਤ ਹੀ ਤੇ ਸਾਰੇ ਰੱਥ ਨੂੰ ਚੂਰਨ ਬਣਾ ਸੁੱਟਿਆ ਹੈ॥ ੧੯੭੩॥

ਸਵੈਯਾ॥ ਇਤ ਭੂਪ ਗਦਾ ਗਹਿ ਆਵਤ ਭਯੋ ਉਤ ਲੈ ਕੇ ਗਦਾ ਮੁਸਲੀਧਰ ਧਾਯੋ॥
ਆਇ ਅਯੋਧਨ ਬੀਚ ਦੁਹੂੰ ਕਬਿ ਸਜਾਮ ਕਹੈ ਰਨ ਦੂੰਦ ਮਚਾਯੋ॥
ਜੁਧੁ ਕੀਯੋ ਬਹੁਤੇ ਚਿਰ ਲਉ ਨਹਿ ਆਪ ਗਿਰਿਓ ਉਹ ਕਉ ਨ ਗਿਰਾਯੋ॥
ਐਸੇ ਰਿਝਾਵਤ ਭਯੋ ਸੁਰ ਲੋਗਨ ਧੀਰਨ ਬੀਰਨ ਕੋ ਰਿਝਵਾਯੋ॥ ੧੯੭੪॥

*ਅਰਥ* - ਇਧਰੋਂ ਰਾਜਾ ਜਰਾਸਿੰਧ ਗਦਾ ਫੜ ਕੇ ਆ ਗਿਆ ਅਤੇ ਉਧਰੋਂ ਬਲਭੱਦ੍ਰ ਗਦਾ ਫੜ ਕੇ ਰਣਭੂਮੀ ਵਿਚ ਆ ਵੜਿਆ। ਸਿਆਮ ਕਵਿ ਜੀ ਆਖਦੇ ਹਨ, ਦੋਹਾਂ ਨੇ ਰਣਭੂਮੀ ਵਿਚ ਆ ਕੇ ਆਪੋ ਵਿਚ ਬੜਾ ਭਾਰਾ ਜੁੱਧ ਮਚਾਇਆ। ਬਹੁਤ ਚਿਰ ਤੱਕ ਉਨ੍ਹਾਂ ਨੇ ਜੰਗ ਕੀਤਾ, ਉਨ੍ਹਾਂ

ਦੋਹਾਂ ਵਿਚੋਂ ਨਾ ਕੋਈ ਆਪ ਹੀ ਡਿੱਗਾ ਅਤੇ ਨਾ ਹੀ ਕਿਸੇ ਨੇ ਦੂਜੇ ਨੂੰ ਡੇਗਿਆ। ਇਸ ਤਰ੍ਹਾਂ ਨਾਲ ਦੋਹਾਂ ਨੇ ਦੇਵਤਿਆਂ ਨੂੰ ਖੁਸ਼ ਕਰ ਲਿਆ ਅਤੇ ਬਹਾਦਰ ਜੋਧਿਆਂ ਨੂੰ ਭੀ ਪ੍ਰਸੰਨ ਕਰ ਲਿਆ।। ੧੮੭੪।।

ਸਵੈਯਾ।। ਹਾਰ ਕੈ ਬੈਠ ਰਹੈ ਦੋਊ ਬੀਰ ਸੰਭਾਰ ਉਠੇ ਪੁਨ ਜੁਧੁ ਮਚਾਵੈ।।
ਰੰਚ ਨ ਸ਼ੰਕ ਕਰੈ ਚਿਤ ਮੈ ਰਿਸ ਕੈ ਦੋਊ ਮਾਰ ਹੀ ਮਾਰ ਉਘਾਵੈ।।
ਜੈਸੇ ਗਦਾਹਵ ਕੀ ਬਿਧ ਹੈ ਦੋਊ ਤੈਸੇ ਲਰੈ ਅਰੁ ਘਾਵ ਚਲਾਵੈ।।
ਨੈਕ ਟਰੈ ਨ ਅਰੈ ਹਠ ਬਾਂਧ ਗਦਾ ਕੋ ਗਦਾ ਸੰਗ ਵਾਰ ਬਚਾਵੈ।। ੧੮੭੫।।

ਪਦ ਅਰਥ - ਉਘਾਵੈ=ਪੁਕਾਰ ਰਹੇ।। ਗਦਾਹਵ=ਗਦਾ ਯੁੱਧ।।

ਅਰਥ - ਦੋਵੇਂ ਸੂਰਮੇ ਥੱਕ ਕੇ ਬੈਠ ਰਹੇ, ਫਿਰ ਸਾਵਧਾਨ ਹੋ ਕੇ ਦੋਵੇਂ ਸੂਰਮੇ ਜੁੱਧ ਕਰਨ ਵਿਚ ਜੁੱਟ ਗਏ। ਕੋਈ ਵੀ ਮਨ ਵਿਚ ਇਕ ਦੂਜੇ ਤੇ ਭਰਮ ਨਹੀਂ ਕਰਦਾ, ਦੋਵੇਂ ਮਾਰੋ ਮਾਰ ਪੁਕਾਰ ਰਹੇ ਹਨ। ਜਿਸ ਤਰ੍ਹਾਂ ਗਦਾ-ਜੁੱਧ ਦਾ ਤਰੀਕਾ ਹੈ, ਦੋਵੇਂ ਉਸੇ ਤਰ੍ਹਾਂ ਹੀ ਜੰਗ ਕਰਦੇ ਹਨ, ਅਤੇ ਦੋਵੇਂ ਹੀ ਵੈਰੀ ਉਤੇ ਆਪੋ ਆਪਣਾ ਵਾਰ ਚਲਾਉਂਦੇ ਹਨ। ਰੱਤੀ ਜਿੰਨਾਂ ਭੀ ਪਿੱਛੇ ਨਹੀਂ ਹਟੇ ਹਨ। ਹਠ ਬੰਨ੍ਹ ਕੇ ਦੋਵੇਂ ਅੜੇ ਖੜੋਤੇ ਹਨ, ਅਤੇ ਗਦਾ ਦੇ ਵਾਰ ਨੂੰ ਗਦਾ ਨਾਲ ਹੀ ਬਚਾਉਂਦੇ ਹਨ।। ੧੮੭੫।।

ਸਵੈਯਾ।। ਸਯਾਮ ਭਨੈ ਅਤਿ ਆਹਵ ਮੈ ਮੁਸਲੀ ਅਰੁ ਭੂਪਤ ਕੋਪ ਭਰੇ ਹੈ।।
ਆਪਸ ਬੀਚ ਹਕਾਰ ਦੋਊ ਭਟ ਚਿੱਤ ਬਿਖੈ ਨਹੀ ਨੈਕ ਡਰੇ ਹੈ।।
ਭਾਰੀ ਗਦਾ ਗਹਿ ਹਾਥਨ ਮੈ ਰਨ ਭੂਮਹ ਤੇ ਨਹਿ ਪੈਗੁ ਟਰੇ ਹੈ।।
ਮਾਨਹੁ ਮੱਧ ਮਹਾਂ ਬਨ ਕੇ ਪਲ ਕੇ ਹਿਤ ਦ੍ਵੈ ਬਰ ਸਿੰਘ ਅਰੇ ਹੈ।। ੧੮੭੬।।

ਪਦ ਅਰਥ - ਅਤਿ=ਭਾਰੇ।। ਆਹਵ=ਯੁੱਧ।। ਪਲ=ਮਾਸ।। ਬਰ=ਬੱਬਰ।। ਸਿੰਘ=ਸ਼ੇਰ।।

ਅਰਥ - ਸਿਆਮ ਕਵਿ ਜੀ ਆਖਦੇ ਹਨ, ਉਸ ਭਾਰੇ ਜੁੱਧ ਵਿਚ ਬਲਿਰਾਮ ਅਤੇ ਰਾਜਾ ਜਰਾਸਿੰਧ ਬੜੇ ਭਾਰੇ ਕ੍ਰੋਧ ਦੇ ਭਰੇ ਹੋਏ ਹਨ। ਦੋਵੇਂ ਸੂਰਮੇ ਇਕ ਦੂਜੇ ਨੂੰ ਆਪੋ ਵਿਚ ਵੰਗਾਰਦੇ ਹਨ, ਅਤੇ ਚਿੱਤ ਵਿਚ ਰੱਤੀ ਜਿੰਨ੍ਹਾਂ ਭੀ ਡਰੇ ਨਹੀਂ ਹਨ। ਹੱਥਾਂ ਵਿਚ ਬੜੀਆਂ ਭਾਰੀਆਂ ਗਦਾ ਫੜ ਕੇ, ਰਣਭੂਮੀ ਵਿਚੋਂ ਇਕ ਕਦਮ ਭੀ ਪਿੱਛੇ ਨਹੀਂ ਹਟੇ ਹਨ। ਇਉਂ ਮਲੂੰਮ ਹੁੰਦਾ ਹੈ ਮਾਨੋਂ, ਬੜੇ ਸੰਘਣੇ ਬਣ ਦੇ ਵਿਚ, ਮਾਸ ਦੇ ਵਾਸਤੇ ਦੋ ਬੱਬਰ ਸ਼ੇਰ ਅੜ ਕੇ ਖੜੇ ਹੋਏ ਹਨ।। ੧੮੭੬।।

ਸਵੈਯਾ।। ਕਾਟਿ ਗਦਾ ਬਲਦੇਵ ਦਈ ਤਿਹ ਭੂਪਤ ਕੀ ਅਰੁ ਬਾਨਨ ਮਾਰਯੋ।।
ਪਉਰਖ ਯਾਹੀ ਭਿਰਯੋ ਹਮ ਸੋ ਰਿਸ ਕੈ ਅਰਿ ਕਉ ਇਹ ਭਾਂਤਿ ਪਚਾਰਯੋ।।
ਇਉ ਕਹਿ ਕੈ ਪੁਨ ਬਾਨਨਿ ਮਾਰ ਸਰਾਸਨ ਲੈ ਤਿਹ ਗ੍ਰੀਵਹਿ ਡਾਰਯੋ।।

ਦੇਵ ਕਰੈ ਉਪਮਾ ਸੁ ਕਹੈ ਜਦੁਬੀਰ ਜਿਤਯੋ ਸੁ ਬੜੋ ਅਰਿ ਹਾਰਯੋ।।੧੯੭੭।।

ਅਰਥ – ਬਲਿਰਾਮ ਨੇ ਜਰਾਸਿੰਧ ਦੀ ਗਦਾ ਭੰਨ, ਤੀਰਾਂ ਨਾਲ ਉਸ ਨੂੰ ਅਧੀਰ ਕਰ ਦਿੱਤਾ ਤੇ ਕਿਹਾ ਕਿ ਇਸੇ ਮਰਦਾਨਗੀ ਨਾਲ ਯੁੱਧ ਕਰਨ ਆਇਆ ਸੈਂ ? ਇਸ ਤਰ੍ਹਾਂ ਆਖ ਕਰਕੇ ਫਿਰ ਤੀਰਾਂ ਦੀ ਮਾਰ ਕੀਤੀ, ਅਤੇ ਧਨੁੱਖ ਉਸ ਦੇ ਗਲ ਵਿਚ ਪਾ ਕੇ ਉਸ ਨੂੰ ਖਿੱਚ ਕੇ ਥੱਲੇ ਸੁੱਟ ਲਿਆ। ਦੇਵਤੇ ਉਸ ਵੇਲੇ ਉਪਮਾਂ ਕਰਨ ਲੱਗ ਪਏ, ਉਹ ਕਹਿੰਦੇ ਸਨ, ਯਾਦਵ ਸੂਰਮਾ ਜਿੱਤ ਗਿਆ ਹੈ, ਅਤੇ ਵੱਡਾ ਵੈਰੀ ਹਾਰ ਗਿਆ ਹੈ।। ੧੯੭੭।।

ਸਵੈਯਾ।। ਕੰਪਤ ਹੋ ਜਿਹ ਤੇ ਸੁ ਖਗੇਸ਼ ਮਹੇਸ਼ ਮੁਨੀ ਜਿਹ ਤੇ ਭੈ ਭੀਤਯੋ।।
ਸ਼ੇਸ਼ ਜਲੇਸ਼ ਦਿਨੇਸ਼ ਨਿਸੇਸ਼ ਸੁਰੇਸ਼ ਹੁਤੇ ਚਿਤ ਮੈ ਨ ਨਿਚੀਤਯੋ।।
ਤਾ ਨ੍ਰਿਪ ਕੇ ਸਿਰ ਪੈ ਕਬਿ ਸਯਾਮ ਕਹੈ ਇਹ ਕਾਲ ਇਸੋ ਅਬ ਬੀਤਯੋ।।
ਧੰਨਹਿ ਧੰਨੁ ਕਹੈ ਸਭ ਸੂਰ ਭਲੇ ਭਗਵਾਨ ਬਡੋ ਅਰਿ ਜੀਤਯੋ।। ੧੯੭੮।।

ਜਿਸ ਦੇ ਪਾਸੋਂ ਗਰੁੜ ਤੇ ਸ਼ਿਵਜੀ ਕੰਬਦੇ ਸਨ, ਅਤੇ ਜਿਸਦੇ ਪਾਸੋਂ ਮੁਨੀ ਜਨ ਡਰਦੇ ਸਨ, ਸ਼ੇਸ਼ਨਾਗ, ਵਰਨ ਦੇਵਤਾ, ਸੂਰਜ, ਚੰਦ੍ਰਮਾਂ ਤੇ ਇੰਦ੍ਰ ਭੀ ਚਿੱਤ ਵਿਚ ਜਿਸ ਵੱਲੋਂ ਬੇਫਿਕਰ ਹੋ ਕੇ ਨਹੀਂ ਰਹਿੰਦਾ ਸੀ। ਸਿਆਮ ਕਵਿ ਜੀ ਆਖਦੇ ਹਨ, ਉਸ ਰਾਜੇ ਜਰਾਸਿੰਧ ਦੇ ਸਿਰ ਉਤੇ ਇਸ ਵੇਲੇ ਇਹ 'ਕਾਲ' ਹੋ ਕੇ ਗੁਜ਼ਰਿਆ ਹੈ। ਸਾਰੇ ਸੂਰਮੇ ਧੰਨ ਹੀ ਧੰਨ ਆਖਦੇ ਹਨ, ਚੰਗਾ ਹੋਇਆ ਹੈ, ਜੋ ਭਗਵਾਨ ਕ੍ਰਿਸ਼ਨ ਜੀ ਨੇ ਵੱਡੇ ਭਾਰੇ ਵੈਰੀ ਨੂੰ ਜਿੱਤ ਲਿਆ ਹੈ।। ੧੯੭੮।।

ਸਵੈਯਾ।।ਬਲਭਦ੍ਰ ਗਦਾ ਗਹਿ ਕੈ ਇਤ ਤੇ ਰਿਸ ਸਾਥ ਕਹਯੋ ਅਰਿ ਕਉ ਹਰਿ ਹੌ।।
ਇਹ ਪ੍ਰਾਨ ਬਚਾਵਤ ਕੋ ਹਮ ਸੋ ਜਮ ਜਉ ਭਿਰਿ ਹੈ ਨ ਤਊ ਡਰਿ ਹੌ।।
ਘਨਿਸਯਾਮ ਸਭੈ ਸੰਗ ਜਾਦਵ ਲੈ ਤਜਿ ਯਾਹ ਕਹੈ ਨ ਭਯਾ ਟਰਿ ਹੌ।।
ਕਬਿ ਸਯਾਮ ਕਹੈ ਮੁਸਲੀ ਇਹ ਭਾਂਤਿ ਅਬੈ ਇਹ ਕੋ ਬਧੁ ਹੀ ਕਰਿ ਹੌ।।੧੯੭੯।।

ਅਰਥ – ਇਧਰੋਂ ਬਲਭੱਦ੍ਰ ਨੇ ਗਦਾ ਫੜ ਕੇ, ਕ੍ਰੋਧ ਨਾਲ ਆਖਿਆ – 'ਮੈਂ ਹੁਣੇ ਹੀ ਵੈਰੀ ਨੂੰ ਮਾਰਦਾ ਹਾਂ। ਇਸ ਦੇ ਪ੍ਰਾਣ ਬਚਾਉਣ ਲਈ ਜੇ ਯਮਰਾਜ ਵੀ ਆ ਕੇ ਲੜੇਗਾ ਤਾਂ ਮੈਂ ਉਸ ਨਾਲ ਵੀ ਭੇੜ ਕਰਾਂਗਾ। ਸ੍ਰੀ ਕ੍ਰਿਸ਼ਨ ਜੀ ਸਾਰੇ ਯਾਦਵਾਂ ਨੂੰ ਨਾਲ ਲੈਕੇ ਮੈਨੂੰ ਇਹ ਆਖਣ ਕਿ ਇਸਨੂੰ ਛੱਡ ਦੇਹੁ, ਤਾਂ ਮੈਂ ਕਹਾਂਗਾ ਭਰਾ ਜੀ! ਮੈਂ ਕਦੀ ਭੀ ਇਸ ਗੱਲ ਤੋਂ ਨਹੀਂ ਹਟਾਂਗਾ। ਸਿਆਮ ਕਵਿ ਜੀ ਆਖਦੇ ਹਨ, ਬਲਿਰਾਮ ਜੀ ਇਸ ਤਰ੍ਹਾਂ ਕਹਿੰਦੇ ਹਨ ਕਿ ਮੈਂ ਹੁਣੇ ਹੀ ਇਸਨੂੰ ਮਾਰ ਸੁੱਟਾਂਗਾ।। ੧੯੭੯।।

ਸਵੈਯਾ।।ਸੁਨਿ ਭੂਪ ਹਲਾਯੁਧ ਕੀ ਬਤੀਯਾ ਅਪੁਨੇ ਮਨ ਮੈ ਅਤਿ ਹੀ ਡਰ ਮਾਨਯੋ।।
ਮਾਨੁਖ ਰੂਪ ਲਖਯੋ ਨ ਬਲੀ ਨਿਹਚੈ ਬਲ ਕਉ ਜਮ ਰੂਪ ਪਛਾਨਯੋ।।

ਸ੍ਰੀ ਜਦੁਬੀਰ ਕੀ ਓਰ ਚਿਤੈ ਤਜਿ ਆਯੁਧ ਪਾਇਨ ਸੋ ਲਪਟਾਨਜੋ।।
ਮੇਰੀ ਸਹਾਇ ਕਰੋ ਪ੍ਰਭ ਜੂ ਕਬਿ ਸਜਾਮ ਕਹੈ ਕਹਿ ਯੋ ਘਿਘਿਯਾਨਜੋ।।੧੮੮੦।।

ਅਰਥ – ਬਲਿਰਾਮ ਦੀਆਂ ਗੱਲਾਂ ਸੁਣ ਕੇ ਜਰਾਸਿੰਧ ਬੜਾ ਭਾਰਾ ਡਰ ਗਿਆ। ਉਸਨੇ ਬਲਿਰਾਮ ਨੂੰ ਮਨੁੱਖ ਰੂਪ ਕਰ ਕੇ ਨਹੀਂ ਜਾਣਿਆ ਹੈ, ਸਗੋਂ ਬਲਿਰਾਮ ਨੂੰ ਅਜੇਹਾ ਬਲਵਾਨ ਨਿਸਚੇ ਕੀਤਾ ਹੈ ਅਤੇ ਉਸਨੂੰ ਜਮ ਰੂਪ ਪਛਾਣ ਲਿਆ ਹੈ। ਸ੍ਰੀ ਕ੍ਰਿਸ਼ਨ ਜੀ ਵੱਲ ਵੇਖ ਕੇ ਅਤੇ ਸ਼ਸਤ੍ਰ ਛੱਡ ਕੇ ਉਨ੍ਹਾਂ ਦੇ ਪੈਰਾਂ ਉਤੇ ਡਿੱਗ ਪਿਆ। ਸਿਆਮ ਕਵਿ ਜੀ ਕਹਿੰਦੇ ਹਨ – ਕਿ ਘਿਘਿਆ ਕੇ ਕਹਿਣ ਲੱਗਾ – ਹੇ ਪ੍ਰਭੂ ਜੀ! ਮੇਰੀ ਸਹਾਇਤਾ ਕਰੋ।। ੧੮੮੦।।

ਸਵੈਯਾ।। ਕਰੁਨਾਨਿਧ ਦੇਖ ਦਸ਼ਾ ਤਿਹ ਕੀ ਕਰੁਨਾ ਰਸ ਕਉ ਚਿਤ ਬੀਚ ਬਢਾਯੋ।।
ਕੋਪਹਿ ਛਾਡਿ ਦਯੋ ਹਰਿ ਜੂ ਦੁਹੂੰ ਨੈਨਨਿ ਭੀਤਰ ਨੀਰ ਬਹਾਯੋ।।
ਬੀਰ ਹਲਾਯੁਧ ਠਾਢੋ ਹੁਤੋ ਤਿਹ ਕੋ ਕਰ ਕੈ ਇਹ ਬੈਨ ਸੁਨਾਯੋ।।
ਛਾਡਿ ਦੈ ਜੋ ਹਮ ਜੀਤਨ ਆਯੋ ਹੋ ਸੋ ਹਮ ਜੀਤ ਲਯੋ ਬਿਲਖਾਯੋ।।੧੮੮੧।।

ਪਦ ਅਰਥ – ਕੋਪਹਿ=ਗੁੱਸਾ।। ਬਿਲਖਾਯੋ=ਰੋ ਪਿਆ।।

ਅਰਥ – ਕ੍ਰਿਪਾ ਦੇ ਸਮੁੰਦਰ ਸ੍ਰੀ ਕ੍ਰਿਸ਼ਨ ਜੀ ਨੇ ਉਸਦੀ ਹਾਲਤ ਨੂੰ ਵੇਖ ਕੇ, ਆਪਣੇ ਚਿੱਤ ਵਿਚ ਕਰੁਨਾ ਰਸ ਨੂੰ ਵਧਾ ਲਿਆ ਹੈ। ਕ੍ਰਿਸ਼ਨ ਜੀ ਨੇ ਉਸੇ ਵੇਲੇ ਮਨ ਵਿਚੋਂ ਕ੍ਰੋਧ ਨੂੰ ਛੱਡ ਦਿੱਤਾ ਹੈ, ਅਤੇ ਦੋਹਾਂ ਅੱਖਾਂ ਵਿਚੋਂ ਪਾਣੀ ਵਗਾ ਦਿੱਤਾ ਹੈ। ਬਲਿਰਾਮ ਬਹਾਦਰ ਜਿਥੇ ਖਲੋਤਾ ਸੀ, ਉਸਨੂੰ ਅਵਾਜ਼ ਦੇ ਕੇ ਸ੍ਰੀ ਕ੍ਰਿਸ਼ਨ ਜੀ ਨੇ ਉੱਚੀ ਆਵਾਜ਼ ਨਾਲ ਇਹ ਬਚਨ ਆਖਿਆ – ਬਲਭੱਦ੍ਰ! ਇਸ ਨੂੰ ਛੱਡ ਦੇਹ, ਇਹ ਸਾਨੂੰ ਜਿੱਤਣ ਆਇਆ ਸੀ, ਪਰ ਅਸਾਂ ਇਸ ਨੂੰ ਜਿੱਤ ਲਿਆ ਹੈ ਇਸ ਨੂੰ ਛੱਡ ਦੇਹ ਕਿਉਂਕਿ ਇਹ ਹੁਣ ਰੋ ਪਿਆ ਹੈ।। ੧੮੮੧।।

ਸਵੈਯਾ।। ਇਹ ਛੋਡ ਹਲੀ ਨਹੀ ਛੋਡਤ ਹੋ ਕਿਹ ਕਾਜ ਕਹਿਓ ਤੁਹਿ ਬਾਨਨਿ ਮਾਰਜੋ।।
ਜੀਤ ਲਯੋ ਤੋ ਕਹਾ ਭਯੋ ਸਜਾਮ ਬਡੋ ਅਰਿ ਹੈ ਇਹ ਪਉਰਖ ਹਾਰਜੋ।।
ਆਛੋ ਰਥੀ ਹੈ ਭਯੋ ਬਿਰਥੀ ਅਰੁ ਪਾਇ ਗਹੇ ਪ੍ਰਭ ਤੇਰੇ ਉਚਾਰਜੋ।।
ਤੇਈਸ ਛੋਹਨੀ ਕੋ ਪਤਿ ਹੈ ਤੋ ਕਹਾ ਇਹ ਕੋ ਸਭ ਸੈਨ ਸੰਘਾਰਜੋ।।੧੮੮੨।।

ਅਰਥ – ਕ੍ਰਿਸ਼ਨ ਜੀ ਨੇ ਕਿਹਾ – ਬਲਿਰਾਮ! ਇਸਨੂੰ ਛੱਡ ਦੇਹ। ਬਲਿਰਾਮ ਜੀ ਨੇ ਕਿਹਾ- ਮੈਂ ਇਸਨੂੰ ਜੀਉਂਦਾ ਨਹੀਂ ਛੱਡਾਂਗਾ, ਕ੍ਰਿਸ਼ਨ ਜੀ ਨੇ ਫਿਰ ਕਿਹਾ – ਕਿਸ ਵਾਸਤੇ ਤੂੰ ਇਸਨੂੰ ਤੀਰਾਂ ਨਾਲ ਮਾਰਿਆ ਹੈ ? ਜੇਕਰ ਤੂੰ ਇਸਨੂੰ ਜਿੱਤ ਲਿਆ ਹੈ, ਤਾਂ ਫਿਰ ਕੀ ਹੋਇਆ? ਬਲਿਰਾਮ ਨੇ ਉਤਰ ਦਿੱਤਾ – ਹੇ ਕ੍ਰਿਸ਼ਨ ! ਇਹ ਸਾਡਾ ਸਭ ਤੋਂ ਵੱਡਾ ਵੈਰੀ ਹੈ, ਦੂਜਾ ਇਸ ਵੇਲੇ ਇਹ ਬਲ ਹਾਰ ਚੁੱਕਾ

************************************************************
ਹੈ, ਇਸ ਹਾਲਤ ਵਿਚ ਜੀਊਂਦਾ ਛੱਡ ਦੇਣਾ ਯੋਗ ਨਹੀਂ ਹੈ। ਕ੍ਰਿਸ਼ਨ ਜੀ ਨੇ ਕਿਹਾ - ਹੇ ਬਲਿਰਾਮ ! ਇਕ ਤਾਂ ਇਹ ਚੰਗਾ ਰੱਥਵਾਹੀ ਸੂਰਮਾ ਹੈ, ਦੂਜਾ ਹੁਣ ਰੱਥ ਤੋਂ ਹੀਣਾ ਹੋ ਚੁੱਕਾ ਹੈ, ਤੀਜਾ ਇਸਨੇ ਆਖਿਆ ਹੈ ਕਿ ਹੇ ਪ੍ਰਭੂ! ਮੈਂ ਤੇਰੇ ਚਰਨੀ ਪਿਆ ਹਾਂ। ਚੌਥਾ ਇਹ ਤੇਈ ਛੋਹਣੀ ਸੈਨਾਂ ਦਾ ਸੁਾਮੀ ਹੈ ਅਤੇ ਇਸ ਦੀ ਸਾਰੀ ਫ਼ੌਜ ਨੂੰ ਤੁਸਾਂ ਮਾਰ ਸੁਟਿਆ ਹੈ, ਤਾਂ ਕੀ ਇਸਨੂੰ ਭੀ ਸਾਰੀ ਫ਼ੌਜ ਨਾਲ ਮਾਰਨਾ ਚਾਹੁੰਦਾ ਹੈਂ ? ਇਹ ਉੱਤਮ ਪੁਰਸ਼ਾਂ ਦਾ ਕੰਮ ਨਹੀਂ ਹੈ।।੧੮੮੨।।

**ਦੋਹਰਾ।। ਸੈਨ ਬਡੋ ਸੰਗਿ ਸ਼ਤ੍ਰੂ ਕੇ ਜੀਤ ਤਾਹਿ ਤੇ ਜੀਤ।।**
**ਛਾਡਤ ਹੈ ਨਹਿ ਬਧਤ ਤਿਹ ਇਹੈ ਬਡਨ ਕੀ ਰੀਤ।। ੧੮੮੩।।**

ਅਰਥ - ਵੇਖ ! ਜਿਸ ਵੈਰੀ ਦੇ ਨਾਲ ਬਹੁਤ ਭਾਰੀ ਫ਼ੌਜ ਹੁੰਦੀ ਹੈ, ਉਸ ਫ਼ੌਜ ਦਾ ਜਿੱਤ ਲੈਣਾ ਹੀ ਉਸ ਵੈਰੀ ਦਾ ਜਿੱਤਣਾ ਹੈ। ਫ਼ੌਜ ਤੋਂ ਹੀਣੇ ਹੋ ਚੁੱਕੇ ਵੈਰੀ ਨੂੰ ਛੱਡ ਦੇਂਦੇ ਹਨ, ਉਸਨੂੰ ਜਾਨੋਂ ਨਹੀਂ ਮਾਰਦੇ, ਏਹੋ ਉੱਤਮ ਪੁਰਸ਼ਾਂ ਦੀ ਮਰਯਾਦਾ ਹੈ।। ੧੮੮੩।।

ਵਿਚਾਰ - ਰੱਥਵਾਹੀ ਦਾ ਰੱਥ ਤੋਂ ਹੀਣਾ ਹੋਣਾ, ਸ਼ਸਤ੍ਰ ਤੋਂ ਹੀਣ ਹੋਏ ਸੂਰਮੇ ਦੇ ਸਮਾਨ ਹੈ। ਦੂਜਾ -"ਤੇਰੀ ਚਰਨੀਂ ਪਿਆ ਹਾਂ" ਆਖਣ ਵਾਲਾ ਪੁਰਸ਼ ਸ਼ਰਣਾਗਤ ਦੇ ਸਮਾਨ ਹੈ। ਤੀਜਾ- ਸੈਨਾਪਤੀ ਦਾ ਸੈਨਾਂ ਤੋਂ ਹੀਣਾ ਹੋ ਜਾਣਾ ਹੀ ਮਰਣ ਦੇ ਸਮਾਨ ਹੈ। ਇਸ ਹਾਲਤ ਵਿਚ ਤੇਰਾ ਇਸਨੂੰ ਮਾਰ ਸੁੱਟਣਾ ਮੁਰਦੇ ਨੂੰ ਮਾਰ ਸੁੱਟਣ ਦੇ ਸਮਾਨ ਹੈ ਇਹ ਕੋਈ ਸੂਰਮਤਾ ਨਹੀਂ ਹੈ, ਅਤੇ ਸ਼ਸਤ੍ਰ ਤੋਂ ਹੀਣੇ ਨੂੰ ਸ਼ਸਤ੍ਰ ਨਾਲ ਮਾਰਣਾ ਪਾਪ ਦਾ ਕਾਰਣ ਹੈ ਅਤੇ

"ਜੋ ਸਰਣਿ ਆਵੈ ਤਿਸੁ ਕੰਠਿ ਲਾਵੈ" . . . .।। (੫੪੪)

ਮਹਾਂਵਾਕ ਦੇ ਉਲਟ ਚਰਨੀਂ ਆਉਣ ਵਾਲੇ ਨੂੰ ਮਾਰ ਦੇਣਾ, ਇਕ ਬੜਾ ਘੋਰ ਪਾਪ ਹੈ। ਜਿਸ ਕਾਰਨ ਨਰਕ ਯਾਤਰਾ ਭੋਗਣੀ ਪੈਂਦੀ ਹੈ, ਇਸ ਕਰ ਕੇ ਇਸਨੂੰ ਛੱਡ ਦੇਣਾ ਹੀ ਧਰਮ ਹੈ।

**ਸਵੈਯਾ।। ਪ੍ਰਾਗ ਦਈ ਅਰੁ ਬਾਗੋ ਦਯੋ ਇਕ ਸਜੰਦਨ ਦੈ ਤਿਹ ਛਾਡਿ ਦਯੋ ਹੈ।।**
**ਭੂਪ ਚਿਤੈ ਹਰਿ ਕੋ ਚਿਤ ਮੈ ਅਤਿ ਹੀ ਕਰ ਲੱਜਤਵਾਨ ਭਯੋ ਹੈ।।**
**ਗ੍ਰੀਵ ਨਿਵਾਇ ਮਹਾ ਦੁਖੁ ਪਾਇ ਘਨੋ ਪਛੁਤਾਇ ਕੈ ਧਾਮ ਗਯੋ ਹੈ।।**
**ਸ੍ਰੀ ਜਦੁਬੀਰ ਕਉ ਚਉਦਹ ਲੋਕਨ ਸਜਾਮ ਭਨੈ ਜਸੁ ਪੂਰ ਰਹਜੋ ਹੈ।। ੧੮੮੪।।**

ਪਦ ਅਰਥ - ਬਾਗੋ=ਪੁਸ਼ਾਕ।। ਲੱਜਤਵਾਨ=ਸ਼ਰਮਸਾਰ।। ਪੂਰ=ਫੈਲ।।

ਅਰਥ - ਕ੍ਰਿਸ਼ਨ ਜੀ ਨੇ ਜਰਾਸਿੰਧ ਨੂੰ ਸਿਰੋਪਾਉ ਦੀ ਪੱਗ ਦਿੱਤੀ ਤੇ ਪੁਸ਼ਾਕ ਦਿੱਤੀ ਅਤੇ ਇਕ ਰੱਥ ਦੇ ਕੇ ਉਸਨੂੰ ਛੱਡ ਦਿੱਤਾ ਹੈ। ਰਾਜਾ ਜਰਾਸਿੰਧ ਚਿੱਤ ਵਿਚ ਕ੍ਰਿਸ਼ਨ ਦੇ ਉਪਕਾਰ ਨੂੰ ਯਾਦ ਕਰ ਰਿਹਾ ਹੈ, ਅਤੇ ਆਪਣੇ ਮਨ ਵਿਚ ਬੜਾ ਹੀ ਸ਼ਰਮਸਾਰ ਹੋਇਆ ਹੈ। ਸਿਰ ਨੀਵਾਂ ਸੁੱਟ ਕੇ, ਸ਼ਰਮਿੰਦਗੀ ਦਾ ਬੜਾ ਭਾਰਾ ਦੁਖ ਪਾ ਰਿਹਾ ਹੈ ਅਤੇ ਪਛਤਾਵਾ ਕਰਦਾ ਹੋਇਆ ਆਪਣੇ ਘਰ

ਚਲਾ ਗਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਅਜੇਹਾ ਕਰਨ ਕਰ ਕੇ ਚੌਂਦਾਂ ਹੀ ਲੋਕਾਂ ਵਿਚ ਕ੍ਰਿਸ਼ਨ ਜੀ ਦਾ ਜੱਸ ਫੈਲ ਗਿਆ ਹੈ।। ੧੯੮੪।।

ਸਵੈਯਾ।। ਤੇਈਸ ਛੋਹਨ ਤੇਈਸ ਬਾਰ ਅਯੋਧਨ ਤੇ ਪ੍ਰਭ ਐਸੇ ਹੀ ਮਾਰੇ।।
ਬਾਜ ਘਨੇ ਗਜਪਤਿ ਹਨੇ ਕਬਿ ਸਜਾਮ ਭਨੇ ਬਿਪਤੇ ਕਰ ਡਾਰੇ।।
ਏਕ ਹੀ ਬਾਨ ਲਗੇ ਹਰਿ ਕੋ ਜਮਧਾਮ ਸੋਊ ਤਜਿ ਦੇਹ ਪਧਾਰੇ।।
ਸ੍ਰੀ ਬ੍ਰਿਜਰਾਜ ਕੀ ਜੀਤ ਭਈ ਅਰ ਤੇਈਸ ਬਾਰਨ ਐਸੇ ਈ ਹਾਰੇ।।੧੯੮੫।।

ਅਰਥ - ਜਰਾਸਿੰਧ ਦੀ ਤੇਈ ਛੂਹਨੀਆਂ ਫ਼ੌਜ ਸੀ. ਕ੍ਰਿਸ਼ਨ ਜੀ ਨੇ ਤੇਈ ਵੇਰਾਂ ਇਸੇ ਤਰ੍ਹਾਂ ਹੀ ਉਸ ਫ਼ੌਜ ਨੂੰ ਮਾਰਿਆ ਹੈ। ਬਹੁਤ ਚੰਗੇ ਘੋੜੇ ਸਨ ਤੇ ਵੱਡੇ ਵੱਡੇ ਹਾਥੀ ਸਨ, ਉਹ ਸਾਰੇ ਮਾਰ ਸੁੱਟੇ ਹਨ, ਸਗੋਂ ਸਿਆਮ ਕਵਿ ਜੀ ਆਖਦੇ ਹਨ, ਉਹ ਸਾਰੇ ਹਾਥੀ, ਘੋੜੇ 'ਬੇ ਪਤਾ' ਕਰ ਸੁੱਟੇ ਹਨ, ਅਰਥਾਤ ਉਨ੍ਹਾਂ ਹਾਥੀ-ਘੋੜਿਆਂ ਦਾ ਕੋਈ ਨਾਮ-ਨਿਸ਼ਾਨ ਭੀ ਨਹੀਂ ਮਿਲਦਾ ਹੈ। ਕ੍ਰਿਸ਼ਨ ਜੀ ਦਾ ਇਕੋ ਤੀਰ ਵਜਦਿਆਂ ਹੀ ਉਹ ਸਾਰੇ ਸਰੀਰ ਛੱਡ ਕੇ ਜਮਲੋਕ ਚਲੇ ਗਏ ਹਨ। ਸ੍ਰੀ ਕ੍ਰਿਸ਼ਨ ਜੀ ਦੀ ਜਿੱਤ ਹੋਈ ਹੈ, ਅਤੇ ਜਰਾਸਿੰਧ ਇਸ ਤਰ੍ਹਾਂ ਨਾਲ ਤੇਈ ਵਾਰੀ ਹਾਰਿਆ ਹੈ।। ੧੯੮੫।।

ਦੋਹਰਾ।। ਦੇਵਨ ਜੋ ਉਸਤਤ ਕਰੀ ਪਾਛੇ ਕਹੀ ਸੁਨਾਇ।।
ਕਥਾ ਸੁ ਆਗੈ ਹੋਇ ਹੈ ਕਹਿ ਹੋ ਵਹੀ ਬਨਾਇ।। ੧੯੮੬।।

ਅਰਥ - ਉਸ ਵੇਲੇ ਕ੍ਰਿਸ਼ਨ ਜੀ ਦੀ ਜੋ ਉਸਤਤੀ ਦੇਵਤਿਆਂ ਨੇ ਕੀਤੀ ਸੀ, ਉਹ ਅਸਾਂ ਪਿੱਛੇ ਕਈ ਵੇਰੀ ਕਹਿ ਸੁਣਾਈ ਹੈ। ਜੋ ਕਥਾ ਅੱਗੇ ਹੋਈ ਹੈ, ਓਹੋ ਹੀ ਕਵਿਤਾ ਵਿਚ ਬਣਾ ਕੇ ਕਹਿੰਦਾ ਹਾਂ।। ੧੯੮੬।।

ਸਵੈਯਾ।। ਉਤ ਭੂਪਤਿ ਹਾਰ ਗਯੋ ਗ੍ਰਿਹਿ ਕੰਉ ਰਨ ਜੀਤ ਇਤੈ ਹਰਿ ਜੀ ਗ੍ਰਿਹਿ ਆਯੋ।।
ਮਾਤ ਪਿਤਾ ਕੋ ਜੁਹਾਰ ਕੀਯੋ ਪੁਨਿ ਭੂਪਤਿ ਕੇ ਸਿਰ ਛਤ੍ਰ ਤਨਾਯੋ।।
ਬਾਹਰਿ ਆਇ ਗੁਨੀਨ ਸੁ ਦਾਨ ਦੀਯੋ ਤਿਨ ਇਉ ਜਸੁ ਭਾਖ ਸੁਨਾਯੋ।।
ਸ੍ਰੀ ਜਦੁਬੀਰ ਮਹਾ ਰਨਧੀਰ ਬਡੋ ਅਰਿ ਜੀਤ ਭਲੋ ਜਸੁ ਪਾਯੋ।। ੧੯੮੭।।

ਪਦ ਅਰਥ - ਜੁਹਾਰ=ਨਮਸਕਾਰ।। ਤਨਾਯੋ=ਫਿਰਾਇਆ।। ਗੁਨੀਨ=ਗੁਣੀ ਜਨਾਂ, ਭੱਟਾਂ।।

ਅਰਥ - ਉਧਰ ਰਾਜਾ ਜਰਾਸਿੰਧ ਹਾਰ ਕੇ ਘਰ ਨੂੰ ਚਲਾ ਗਿਆ ਅਤੇ ਇਧਰ ਸ੍ਰੀ ਕ੍ਰਿਸ਼ਨ ਜੀ ਰਣ ਨੂੰ ਜਿੱਤ ਕੇ ਘਰ ਨੂੰ ਆ ਗਏ ਹਨ। ਮਾਤਾ ਪਿਤਾ ਨੂੰ ਆ ਕੇ ਨਮਸ਼ਕਾਰ ਕੀਤੀ ਹੈ, ਅਤੇ ਫਿਰ ਰਾਜੇ ਉਗ੍ਰਸੈਨ ਦੇ ਸਿਰ ਉਤੇ ਛੱਤ੍ਰ ਫਿਰਾਇਆ ਹੈ। ਘਰ ਤੋਂ ਬਾਹਰ ਆ ਕੇ ਭੱਟਾਂ ਨੂੰ ਦਾਨ ਦਿੱਤਾ ਹੈ, ।ਕਿਉਂਕਿ ਉਨ੍ਹਾਂ ਨੇ ਕ੍ਰਿਸ਼ਨ ਜੀ ਦੇ ਜਸ ਨੂੰ ਇਸ ਤਰ੍ਹਾਂ ਕਹਿ ਸੁਣਾਇਆ ਹੈ ਕਿ ਸ੍ਰੀ ਕ੍ਰਿਸ਼ਨ

ਜੀ ਮਹਾਂ ਰਣਧੀਰ ਸੂਰਮੇ ਹਨ, ਜਿਨ੍ਹਾਂ ਨੇ ਵੈਰੀ ਦੇ ਬੜੇ ਭਾਰੇ ਦਲ ਨੂੰ ਜਿੱਤ ਕੇ ਸਾਰੇ ਲੋਕਾਂ ਵਿਚ ਚੰਗਾ ਜਸ ਖੱਟਿਆ ਹੈ।। ੧੮੮੭।।

ਸਵੈਯਾ।। ਅਉਰ ਜਿਤੀ ਪੁਰ ਨਾਰ ਹੁਤੀ ਮਿਲਿ ਕੈ ਸਭ ਸਜਾਮ ਕੀ ਓਰ ਨਿਹਾਰੇ।।
ਭੂਖਨ ਅਉਰ ਜਿਤੋ ਧਨੁ ਹੈ ਪਟ ਸ੍ਰੀ ਜਦੁਬੀਰ ਕੇ ਊਪਰਿ ਵਾਰੈ।।
ਬੀਰ ਬਡੋ ਅਰਿ ਜੀਤ ਲਯੋ ਰਨ ਯੋ ਹਸਿ ਕੈ ਸਭ ਬੈਨ ਉਚਾਰੈ।।
ਸੁੰਦਰ ਤੈਸੋ ਈ ਪਉਰਖ ਮੈ ਕਹਿ ਇਉ ਸਭ ਸੋਕ ਬਿਦਾ ਕਰਿ ਡਾਰੈ।। ੧੮੮੮।।

ਅਰਥ - ਹੋਰ ਜਿੰਨੀਆਂ ਭੀ ਮਥਰਾ ਸ਼ਹਿਰ ਦੀਆਂ ਇਸਤ੍ਰੀਆਂ ਸਨ, ਉਹ ਸਾਰੀਆਂ ਹੀ ਇਕੱਠੀਆਂ ਹੋ ਕੇ ਕ੍ਰਿਸ਼ਨ ਵੱਲ ਵੇਖਦੀਆਂ ਹਨ। ਉਨ੍ਹਾਂ ਦੇ ਕੋਲ ਜਿੰਨੇ ਭੀ ਗਹਿਣੇ, ਕਪੜੇ ਤੇ ਧਨ ਹੈ, ਉਹ ਸਾਰਾ ਹੀ ਕ੍ਰਿਸ਼ਨ ਜੀ ਦੇ ਉਤੋਂ ਵਾਰਨੇ ਕਰਦੀਆਂ ਹਨ। ਅਤੇ ਹੱਸ ਹੱਸ ਕੇ ਇਸ ਤਰ੍ਹਾਂ ਬਚਨ ਕਹਿੰਦੀਆਂ ਹਨ - ਜੋ ਤੁਹਾਡਾ ਬੜਾ ਭਾਰਾ ਵੈਰੀ ਸੀ, ਉਸਨੂੰ ਤੁਸਾਂ ਜੰਗ ਵਿਚ ਜਿੱਤ ਲਿਆ ਹੈ। ਜਿਸ ਤਰ੍ਹਾਂ ਦੇ ਤੁਸੀਂ ਸੁੰਦਰ ਹੋ, ਉਸੇ ਤਰ੍ਹਾਂ ਦੇ ਹੀ ਬਲ-ਬਹਾਦਰੀ ਵਿਚ ਇਕ ਅਦੁੱਤੀ ਜੋਧੇ ਹੋ ਇਸ ਤਰ੍ਹਾਂ ਉਨ੍ਹਾਂ ਨੇ ਗਮ ਨੂੰ ਆਪਣੇ ਦਿਲਾਂ ਤੋਂ ਦੂਰ ਕਰ ਦਿੱਤਾ ਤੇ ਖੁਸ਼ੀ ਨਾਲ ਦੂਣ-ਸਵਾਏ ਹੋ ਗਏ ਹਨ।। ੧੮੮੮।।

ਸਵੈਯਾ।। ਹਸਿ ਕੈ ਪੁਰਿ ਨਾਰ ਮੁਰਾਰ ਨਿਹਾਰ ਸੁ ਬਾਤ ਕਹੈ ਕਛੁ ਨੈਨ ਨਚੈ ਕੈ।।
ਜੀਤ ਫਿਰੇ ਰਨ ਧਾਮਹਿ ਕੋ ਸੰਗਿ ਬੈਰਨ ਕੇ ਬਹੁ ਜੂਝ ਮਚੈ ਕੈ।।
ਏਈ ਸੁ ਬੈਨ ਕਹੈ ਹਰਿ ਸੋ ਤਬ ਸਜਾਮ ਭਨੈ ਕਛੁ ਸ਼ੰਕ ਨ ਕੈ ਕੈ।।
ਰਾਧਕਾ ਸਾਥ ਹਸੋ ਪ੍ਰਭ ਜੈਸੇ ਸੁ ਤੈਸੇ ਹਸੋ ਹਮ ਓਰ ਚਿਤੈ ਕੈ।। ੧੮੮੯।।

ਪਦ ਅਰਥ - ਨਚੈ=ਮਟਕਾ।। ਚਿਤੈ ਕੈ=ਵੇਖ ਕੇ।।

ਅਰਥ - ਸ਼ਹਿਰ ਦੀਆਂ ਇਸਤ੍ਰੀਆਂ ਨੇ ਕ੍ਰਿਸ਼ਨ ਵੱਲ ਵੇਖ ਕੇ, ਹੱਸ ਕੇ, ਤੇ ਥੋੜ੍ਹਾ ਜੇਹਾ ਅੱਖਾਂ ਨੂੰ ਮਟਕਾ ਕੇ, ਇਹ ਗੱਲਾਂ ਆਖੀਆਂ - ਵੈਰੀਆਂ ਦੇ ਨਾਲ ਬੜਾ ਭਾਰਾ ਜੁੱਧ ਮਚਾ ਕੇ ਅਤੇ ਜੰਗ ਨੂੰ ਜਿੱਤ ਕੇ ਘਰ ਨੂੰ ਮੁੜ ਆਏ ਹੋ, ਬਹੁਤ ਚੰਗਾ ਹੋਇਆ ਹੈ। ਜਦ ਏਹੋ ਜਹੇ ਉਨ੍ਹਾਂ ਨੇ ਬਚਨ ਆਖੇ ਹਨ, ਤਦ ਕ੍ਰਿਸ਼ਨ ਜੀ ਨੇ ਭੀ ਮਨ ਵਿਚ ਕਿਸੇ ਤਰ੍ਹਾਂ ਦੀ ਕੁਝ ਭੀ ਸ਼ੰਕਾ ਨਾ ਕਰ ਕੇ ਉਨ੍ਹਾਂ ਨੂੰ ਗੱਲਾਂ ਆਖੀਆਂ। ਇਸਤ੍ਰੀਆਂ ਨੇ ਫਿਰ ਕਿਹਾ - ਹੇ ਪ੍ਰਭੂ! ਜਿਸ ਤਰ੍ਹਾਂ ਤੁਸੀਂ ਰਾਧਕਾਂ ਨਾਲ ਹੱਸਦੇ ਖੇਡਦੇ ਸੀ, ਉਸੇ ਤਰ੍ਹਾਂ ਹੀ ਸਾਡੇ ਵੱਲ ਵੇਖ ਕੇ ਹੱਸੋ ਤੇ ਖੇਡੋ।। ੧੮੮੯।।

ਸਵੈਯਾ।। ਇਉ ਜਬ ਬੈਨ ਕਹੈ ਪੁਰ ਬਾਸਨਿ ਤਉ ਹਸਿ ਕੈ ਬ੍ਰਿਜਨਾਥ ਨਿਹਾਰੇ।।
ਚਾਰੁ ਚਿਤੌਨ ਕਉ ਹੇਰਿ ਤਿਨੋ ਮਨ ਕੇ ਸਭ ਸ਼ੋਕ ਸੰਤਾਪ ਬਿਡਾਰੇ।।

*****************************************************************

ਪ੍ਰੇਮ ਛਕੀ ਤ੍ਰੀਯ ਭੂਮ ਕੇ ਊਪਰ ਝੂਮ ਗਿਰੀ ਕਬਿ ਸਯਾਮ ਉਚਾਰੇ॥
ਭਉਹ ਕਮਾਨ ਸਮਾਨ ਮਨੋ ਦ੍ਰਿਗ ਸਾਇਕ ਯੌ ਬ੍ਰਿਜਨਾਇਕ ਮਾਰੇ॥ ੧੯੯੦॥

ਪਦ ਅਰਥ - ਚਾਰੁ=ਸੁੰਦਰ॥ ਚਿਤੌਨ=ਚਿਤਵਨੀ॥ ਛਕੀ=ਸ਼ਰਾਬ॥ ਝੂਮ=ਮਤਵਾਲੀਆਂ॥ ਸਾਇਕ=ਤੀਰ॥

ਅਰਥ - ਜਦ ਸ਼ੈਹਰ ਵਿਚ ਵੱਸਣ ਵਾਲੀਆਂ ਨੇ ਇਸ ਤਰ੍ਹਾਂ ਦੇ ਬਚਨ ਆਖੇ, ਤਦ ਕ੍ਰਿਸ਼ਨ ਜੀ ਨੇ ਹੱਸ ਕੇ ਉਨ੍ਹਾਂ ਵੱਲ ਵੇਖਿਆ। ਉਨ੍ਹਾਂ ਨੂੰ ਸੁੰਦਰ ਚਿਤਵਨੀ ਨਾਲ ਵੇਖ ਕੇ, ਉਨ੍ਹਾਂ ਦੇ ਮਨ ਦੇ ਸਾਰੇ ਸ਼ੋਕ ਸੰਤਾਪ ਦੂਰ ਕਰ ਦਿੱਤੇ ਹਨ। ਕ੍ਰਿਸ਼ਨ ਦੀਆਂ ਕਮਾਨ ਸਮਾਨ ਭੌਂਹਾਂ ਵਿਚੋਂ ਨੈਣਾਂ ਦੇ ਤੀਰ ਪਾ ਕੇ ਪ੍ਰੇਮ ਦੀ ਸ਼ਰਾਬ ਵਿਚ ਮਤਵਾਲੀਆਂ ਹੋ ਕੇ ਔਰਤਾਂ ਧਰਤੀ ਤੇ ਡਿੱਗ ਰਹੀਆਂ ਹਨ॥ ੧੯੯੦॥

ਸਵੈਯਾ॥ ਉਤ ਸੰਕਤ ਹੁਇ ਤ੍ਰੀਯਾ ਧਾਮ ਗਈ ਇਤ ਬੀਰ ਸਭਾ ਮਹਿ ਸਯਾਮਜੀ ਆਯੋ॥
ਹੇਰਿ ਕੈ ਸ੍ਰੀ ਬ੍ਰਿਜਨਾਥਹ ਭੂਪਤਿ ਦਉਰ ਕੈ ਪਾਇਨ ਸੀਸ ਲੁਡਾਯੋ॥
ਆਦਰ ਸੋ ਕਬਿ ਸਯਾਮ ਭਨੈ ਨ੍ਰਿਪ ਲੈ ਸੁ ਸਿੰਘਾਸਨ ਤੀਰ ਬਠਾਯੋ॥
ਬਾਰਨੀ ਲੈ ਰਸੁ ਆਗੇ ਧਰਯੋ ਤਿਹ ਪੇਖਿ ਕੈ ਸਯਾਮ ਮਹਾ ਸੁਖ ਪਾਯੋ॥ ੧੯੯੧॥

ਪਦ ਅਰਥ - ਲੁਡਾਯੋ=ਧਰ ਦਿੱਤਾ॥ ਬਾਰਨੀ=ਸ਼ਰਾਬ॥ ਰਸੁ=ਪਾਣੀ॥

ਅਰਥ - ਉਧਰ ਇਸਤ੍ਰੀਆਂ ਸੰਕਾਵਾਨ ਹੋਈਆਂ ਘਰ ਨੂੰ ਚਲੀਆਂ ਗਈਆਂ ਹਨ, ਅਤੇ ਇਧਰ ਕ੍ਰਿਸ਼ਨ ਜੀ ਸੂਰਮਿਆਂ ਦੀ ਸਭਾ ਵਿਚ ਆ ਗਏ ਹਨ। ਕ੍ਰਿਸ਼ਨ ਜੀ ਨੂੰ ਆਉਂਦਿਆਂ ਵੇਖ ਕੇ ਉਗ੍ਰਸੈਨ ਤਖ਼ਤ ਤੋਂ ਉੱਠ ਅਗਲਵਾਂਢੀ ਗਿਆ ਤੇ ਪੈਰਾਂ ਤੇ ਸਿਰ ਧਰ ਦਿੱਤਾ। ਸਿਆਮ ਕਵਿ ਜੀ ਆਖਦੇ ਹਨ, ਰਾਜੇ ਨੇ ਆਦਰ ਨਾਲ ਕ੍ਰਿਸ਼ਨ ਜੀ ਨੂੰ ਸਿੰਘਾਸਨ ਉਤੇ ਆਪਣੇ ਕੋਲ ਹੀ ਬਿਠਾ ਲਿਆ। ਫਿਰ ਸ਼ਰਾਬ ਤੇ ਪਾਣੀ ਲੈ ਕੇ ਕ੍ਰਿਸ਼ਨ ਜੀ ਦੇ ਅੱਗੇ ਰੱਖ ਦਿੱਤਾ, ਜਿਸਨੂੰ ਵੇਖ ਕੇ ਕ੍ਰਿਸ਼ਨ ਜੀ ਨੇ ਮਨ ਵਿਚ ਬੜਾ ਸੁਖ ਪਾਇਆ ਹੈ॥ ੧੯੯੧॥

ਸਵੈਯਾ॥ ਬਾਰੁਨੀ ਕੇ ਰਸ ਸੌ ਜਬ ਸੂਰ ਛਕੈ ਸਭ ਹੀ ਬਲਭੱਦ੍ਰ ਚਿਤਾਰਯੋ॥
ਸ੍ਰੀ ਬ੍ਰਿਜਰਾਜ ਸਮਾਜ ਮੈ ਬਾਜ ਹਨੇ ਗਜਰਾਜ ਨ ਕੋਊ ਬਿਚਾਰਯੋ॥
ਸੋ ਬਿਨ ਪ੍ਰਾਨ ਕੀਯੋ ਛਿਨ ਮੈ ਰਿਸ ਕੈ ਜਿਹ ਬਾਨ ਸੁ ਏਕ ਪ੍ਰਹਾਰਯੋ॥
ਬੀਰਨ ਬੀਚ ਸਰਾਹਤ ਭਯੋ ਸੁ ਹਲੀ ਜੁਧੁ ਸਯਾਮ ਇਤੋ ਰਨ ਪਾਰਯੋ॥ ੧੯੯੨॥

ਅਰਥ - ਜਦ ਸਾਰੇ ਸੂਰਮੇ ਸ਼ਰਾਬ ਦੇ ਰਸ ਨਾਲ ਮਸਤ ਹੋ ਗਏ ਤਦ ਬਲਿਰਾਮ ਜੀ ਨੇ ਸਭਨਾਂ ਵੱਲ ਵੇਖਿਆ ਅਤੇ ਆਖਿਆ ਸ੍ਰੀ ਕ੍ਰਿਸ਼ਨ ਜੀ ਨੇ ਜਰਾਸਿੰਧ ਦੇ ਸਮਾਜ ਵਿਚੋਂ ਘੋੜੇ ਮਾਰੇ ਹਨ ਅਤੇ ਕਿਸੇ ਰਾਜ ਹਾਥੀ ਨੂੰ ਭੀ ਵਿਚਾਰਿਆ ਨਹੀਂ ਹੈ, ਜਿਸਨੂੰ ਕ੍ਰੋਧ ਕਰ ਕੇ ਇਕ ਤੀਰ ਮਾਰਿਆ

************************************************************

ਹੈ, ਉਸਨੂੰ ਪਲ ਵਿਚ ਪ੍ਰਾਣਾਂ ਤੋਂ ਬਿਨਾਂ ਕਰ ਦਿੱਤਾ ਹੈ। ਸਾਰੇ ਸੁਰਮਿਆਂ ਦੇ ਵਿਚ ਬਲਭੱਦ੍ਰ ਨੇ ਕ੍ਰਿਸ਼ਨ ਜੀ ਦੀ ਸ਼ਲਾਘਾ ਕੀਤੀ ਕਿ ਕ੍ਰਿਸ਼ਨ ਨੇ ਏਨਾ ਜੁੱਧ ਮਚਾਇਆ ਹੈ, ਜਿੰਨਾਂ ਅਜੇ ਤੱਕ ਕਿਸੇ ਨਾ ਕੀਤਾ ਹੈ ਅਤੇ ਨਾ ਹੀ ਕੋਈ ਅੱਗੇ ਨੂੰ ਕਰ ਸਕੇਗਾ।। ੧੯੯੨।।

## ਦੋਹਰਾ।। ਸਭਾ ਬੀਚ ਸ੍ਰੀ ਕ੍ਰਿਸ਼ਨ ਸੋ ਹਲੀ ਕਹੈ ਪੁਨ ਬੈਨ।।
## ਅਤਿ ਹੀ ਮਦਰਾ ਸੋਂ ਛਕੇ ਅਰੁਨ ਭਏ ਜੁਗ ਨੈਨ।। ੧੯੯੩।।

ਅਰਥ - ਸਾਰੀ ਸਭਾ ਦੇ ਵਿਚ ਹੀ, ਬਲਿਰਾਮ ਨੇ ਕ੍ਰਿਸ਼ਨ ਜੀ ਨੂੰ ਫੇਰ ਆਖਿਆ। ਜੋ ਬਲਿਰਾਮ ਸ਼ਰਾਬ ਦੇ ਨਾਲ ਬੜਾ ਹੀ ਮਦਹੋਸ਼ ਹੋ ਰਿਹਾ ਹੈ, ਅਤੇ ਜਿਸ ਦੀਆਂ ਅੱਖਾਂ ਲਾਲ ਸੂਹੀਆਂ ਹੋ ਰਹੀਆਂ ਹਨ।। ੧੯੯੩।।

## ਸਵੈਯਾ।। ਦੀਬੋ ਕਛੂ ਮਧ ਪੀਬੋ ਘਨੋ ਕਹਿ ਸੂਰਨ ਸੋ ਇਹ ਬੈਨ ਸੁਨਾਯੋ।।
## ਜੂਝਬੋ ਜੂਝ ਕੈ ਪ੍ਰਾਨ ਤਜੈ ਜੁਝਾਇਬੋ ਛਤ੍ਰਨ ਕੋ ਬਨ ਆਯੋ।।
## ਬਾਰਨੀ ਕੰਉ ਕਬਿ ਸਜਾਮ ਭਨੈ ਕਚੁ ਕੇ ਹਿਤ ਤੇ ਭ੍ਰਿਗ ਨਿੰਦ ਕਰਾਯੋ।।
## ਰਾਮ ਕਹੈ ਚਤੁਰਾਨਨਿ ਸੋ ਸੁ ਇਹੀ ਰਸ ਕਉ ਰਸ ਦੇਵਨ ਪਾਯੋ।।੧੯੯੪।।

ਅਰਥ - ਮੈਨੂੰ ਥੋੜ੍ਹੀ ਜਿਹੀ ਸ਼ਰਾਬ ਦਿੱਤੀ ਹੈ ਅਤੇ ਆਪ ਬਹੁਤ ਪੀਤੀ ਹੈ, ਇਸ ਤਰ੍ਹਾਂ ਕਹਿ ਕੇ ਬਲਿਰਾਮ ਨੇ ਸਾਰੇ ਸੂਰਮਿਆਂ ਨੂੰ ਇਹ ਬਚਨ ਕਹਿ ਸੁਣਾਇਆ ਹੈ। ਯੁੱਧ ਕਰਨਾ, ਕਰਾਉਣਾ ਤੇ ਯੁੱਧ ਵਿਚ ਪ੍ਰਾਣ ਤਿਆਗਣਾ ਹੀ ਛੱਤ੍ਰੀਆਂ ਦਾ ਧਰਮ ਹੈ। ਸਿਆਮ ਕਵਿ ਜੀ ਆਖਦੇ ਹਨ, ਕੱਚ* ਦੇ ਕਾਰਣ ਭ੍ਰਿਗੂ ਜੀ ਨੇ ਸ਼ਰਾਬ ਦੀ ਨਿੰਦਾ ਕੀਤੀ ਹੈ, ਇਸ ਲਈ ਸੂਰਬੀਰਾਂ ਨੂੰ ਇਹ ਛੱਡ ਦੇਣੀ ਚਾਹੀਦੀ ਹੈ। 'ਰਾਮ' ਜੀ ਬ੍ਰਹਮਾਂ ਨੂੰ ਕਹਿੰਦੇ ਹਨ ਕਿ ਇਸ ਰਸ ਦੇ ਰਸ ਨੂੰ ਦੇਵਤਿਆਂ ਨੇ ਨਹੀਂ ਪਾਇਆ ਹੈ ਅਰਥਾਤ ਦੇਵਤਿਆਂ ਨੇ ਭੀ ਸ਼ਰਾਬ ਦਾ ਤਿਆਗ ਕੀਤਾ ਹੋਇਆ ਹੈ, ਇਸ ਕਾਰਣ ਕਰ ਕੇ ਇਹ ਦੈਂਤਾਂ ਦਾ ਖਾਜਾ ਹੈ, ਇਸਨੂੰ ਅੰਗੀਕਾਰ ਕਰਨਾ ਯੋਗ ਨਹੀਂ ਹੈ।। ੧੯੯੪।।

ਵਿਚਾਰ - ਦੇਵਯਾਨੀ ਦੇ ਪਿਤਾ ਭ੍ਰਿਗੂ ਜੀ ਸੰਜੀਵਨੀ ਵਿਦਿਆ ਜਾਣਦੇ ਸਨ, ਉਸ ਵਿਦਿਆ ਨੂੰ ਸਿਖਣ ਵਾਸਤੇ ਦੇਵਤਿਆਂ ਦੀ ਪ੍ਰੇਰਨਾਂ ਨਾਲ 'ਕੱਚ' ਉਨ੍ਹਾਂ ਦੀ ਸ਼ਰਣ ਵਿਚ ਆਇਆ। ਕੱਚ ਦੇ ਸਰੂਪ ਨੂੰ ਵੇਖਕੇ ਦੇਵਯਾਨੀ ਉਸ ਉਤੇ ਮੋਹਤ ਹੋ ਗਈ, ਦੈਂਤਾਂ ਨੇ ਕੱਚ ਨੂੰ ਮਾਰ ਸੁੱਟਿਆ। ਜਦ ਕੱਚ ਮੁੜ ਕੇ ਨਾ ਆਇਆ, ਤਾਂ ਦੇਵਯਾਨੀ ਨੇ ਪਿਤਾ ਨੂੰ ਕਹਿ ਕੇ ਉਸਨੂੰ ਜਿਵਾ ਦਿੱਤਾ। ਅੰਤ ਨੂੰ ਦੈਂਤਾਂ ਨੇ ਕੱਚ ਨੂੰ ਮਾਰਕੇ, ਉਸਨੂੰ ਰਿੰਨ੍ਹਕੇ, ਸ਼ਰਾਬ ਪਿਆਉਣ ਲੱਗਿਆਂ ਦੈਂਤਾਂ ਨੇ ਕੱਚ ਦਾ ਮਾਸ ਭ੍ਰਿਗੂ ਰਿਸ਼ੀ ਨੂੰ ਖੁਆ ਦਿੱਤਾ। ਫਿਰ ਜਦ ਇਹ ਸਾਰੀ ਅਵਸਥਾ ਦੇਵਯਾਨੀ ਨੂੰ ਮਲੂੰਮ ਹੋਈ ਤਾਂ ਉਹ ਮਰਣ ਲਈ ਤਿਆਰ ਹੋ ਗਈ, ਭ੍ਰਿਗੂ ਜੀ ਨੇ ਆਪਣੀ ਲੜਕੀ ਨੂੰ ਜੀਊਂਦੇ ਰੱਖਣ ਵਾਸਤੇ, ਕੱਚ

*ਇਹ ਸਾਰਾ ਪ੍ਰਸੰਗ ਅਸਾਂ 'ਨਾਭਾ ਭਗਤ ਮਾਲ ਸਟੀਕ' ਵਿਚ ਬੜੇ ਹੀ ਦ੍ਰਿਸ਼ਟਾਂਤ ਪ੍ਰਮਾਣ ਦੇ ਕੇ ਵਿਸਥਾਰ ਸਹਿਤ ਲਿਖਿਆ ਹੈ, ਉਥੇ ਵੇਖੋ।

ਨੂੰ ਆਪਣੇ ਪੇਟ ਵਿਚ ਹੀ ਜ਼ਿੰਦਾ ਕੀਤਾ, ਉਸਨੂੰ ਪੇਟ ਵਿਚ ਹੀ ਵਿਦਾਯਾ ਸਿਖਾਈ, ਫਿਰ ਆਪਣਾ ਢਿੱਡ ਪਾੜਕੇ, ਉਸਨੂੰ ਬਾਹਰ ਕੱਢਿਆ ਤੇ ਸ਼ਰਾਬ ਦੀ ਨਿੰਦਾ ਵਰਨਣ ਕੀਤੀ॥

**ਦੋਹਰਾ॥ ਜੈਸੇ ਸੁਖ ਹਰਿ ਜੂ ਕੀਏ ਤੈਸੇ ਕਰੈ ਨ ਅਉਰ॥**
**ਐਸੋ ਅਰਿ ਜਿਤ ਇੰਦ੍ਰ ਸੇ ਰਹਤ ਸੂਰ ਨਿਤ ਪਉਰ॥ ੧੯੯੫॥**

ਅਰਥ - ਜਿਸ ਤਰ੍ਹਾਂ ਦੇ ਸੁਖ ਕ੍ਰਿਸ਼ਨ ਜੀ ਨੇ ਤਰਗਾਣਾ ਕੀਤੇ ਹਨ, ਉਸ ਤਰ੍ਹਾਂ ਹੋਰ ਕੋਈ ਨਹੀਂ ਕਰੇਗਾ। ਇਸ ਤਰ੍ਹਾਂ ਦੇ ਵੈਰੀਆਂ ਨੂੰ ਜਿੱਤਣ ਵਾਲੇ ਇੰਦ੍ਰ ਵਰਗੇ ਸਰਮੇ ਸਦਾ ਹੀ ਉਨ੍ਹਾਂ ਦੇ ਦਰਵਾਜ਼ੇ ਉੱਤੇ ਖੜੇ ਰਹਿੰਦੇ ਹਨ॥ ੧੯੯੫॥

**ਸਵੈਯਾ॥ ਰੀਝ ਕੈ ਦਾਨ ਦੀਯੋ ਜਿਨ ਕੰਉ ਤਿਨ ਮਾਗਨਿ ਕੈ ਨ ਕਹੂੰ ਮਨੁ ਕੀਨੋ॥**
**ਕੋਪ ਨ ਕਾਹੂ ਸਿਉ ਬੈਨ ਕਹਜੋ ਜੁ ਪੈ ਭੂਲ ਭਰੀ ਚਿਤ ਕੈ ਹਸ ਦੀਨੋ॥**
**ਦੰਡ ਨ ਕਾਹੂ ਲਯੋ ਜਨ ਤੇ ਖਲ ਮਾਰਨ ਤਾ ਕੋ ਕਛੂ ਧਨੁ ਛੀਨੋ॥**
**ਜੀਤ ਨ ਜਾਨ ਦਯੋ ਗ੍ਰਿਹ ਕਉ ਅਰਿ ਸ੍ਰੀ ਬ੍ਰਿਜਰਾਜ ਇਹੈ ਬ੍ਰਤ ਲੀਨੋ॥੧੯੯੬॥**

ਪਦ ਅਰਥ - ਚਿਤ ਕੈ=ਵੇਖ ਕੇ॥

ਅਰਥ - ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਜਿਸ ਨੂੰ ਦਾਨ ਦਿੱਤਾ ਹੈ, ਉਸਨੂੰ ਹੋਰ ਕਿਸੇ ਪਾਸੋਂ ਜਾ ਕੇ ਦਾਨ ਮੰਗਣ ਦਾ ਮਨ ਵਿਚ ਫੁਰਨਾ ਹੀ ਨਹੀਂ ਕੀਤਾ ਹੈ। ਕ੍ਰਿਸ਼ਨ ਜੀ ਨੇ ਕਦੇ ਕਿਸੇ ਨਾਲ ਕ੍ਰੋਧ ਦੀ ਗੱਲ ਨਹੀਂ ਕਹੀ ਹੈ, ਜੇਕਰ ਕਿਸੇ ਪਾਸੋਂ ਭੁੱਲ ਹੋ ਗਈ ਹੈ, ਤਾਂ ਉਸ ਵੱਲ ਵੇਖ ਕੇ ਹੱਸ ਛੱਡਿਆ ਹੈ। ਕਿਸੇ ਪੁਰਸ਼ ਪਾਸੋਂ ਕਦੇ ਕੋਈ ਦੰਡ ਨਹੀਂ ਲਿਆ ਹੈ, ਜੇਕਰ ਕਿਸੇ ਮੂਰਖ ਨੂੰ ਮਾਰਿਆ ਹੈ ਤਾਂ ਉਸਦਾ ਕਦੇ ਕੋਈ ਧਨ ਨਹੀਂ ਖੋਹਿਆ ਹੈ। ਰਣਭੂਮੀ ਵਿਚੋਂ ਵੈਰੀ ਨੂੰ ਜੀਉਂਦਾ ਘਰ ਨੂੰ ਨਹੀਂ ਜਾਣ ਦਿੱਤਾ, ਸ੍ਰੀ ਕ੍ਰਿਸ਼ਨ ਜੀ ਨੇ ਇਹ ਪ੍ਰਣ ਕੀਤਾ ਹੈ॥ ੧੯੯੬॥

**ਸਵੈਯਾ॥ ਜੋ ਭੂਅ ਕੋ ਨਲ ਰਾਜ ਭਏ ਕਬਿ ਸਯਾਮ ਕਹੈ ਸੁਖ ਹਾਥ ਨ ਆਯੋ॥**
**ਸੋ ਸੁਖੁ ਭੂਮਿ ਨ ਪਾਯੋ ਤਬੈ ਮੁਰ ਮਾਰ ਜਬੈ ਜਮਧਾਮ ਪਠਾਯੋ॥**
**ਜੋ ਹਰਿਨਾਕਸ਼ ਭ੍ਰਾਤ ਸਮੇਤ ਭਯੋ ਸੁਪਨੇ ਪ੍ਰਿਥੁ ਨਾ ਦਰਸਾਯੋ॥**
**ਸੋ ਸੁਖ ਕਾਨ੍ਹ ਕੀ ਜੀਤ ਭਏ ਅਪਨੇ ਚਿਤ ਮੈ ਪ੍ਰਹਮੀ ਅਤਿ ਪਾਯੋ॥੧੯੯੭॥**

ਅਰਥ - ਸਿਆਮ ਕਵਿ ਜੀ ਆਖਦੇ ਹਨ, ਰਾਜੇ 'ਨਲ' ਦੇ ਰਾਜ ਹੋਇਆਂ ਭੀ ਜੋ ਸੁਖ ਪ੍ਰਿਥਵੀ ਦੇ ਹੱਥ ਨਹੀਂ ਆਇਆ ਸੀ। ਉਸ ਸੁੱਖ ਨੂੰ ਧਰਤੀ ਨੇ ਓਦੋਂ ਭੀ ਨਹੀਂ ਪਾਇਆ ਸੀ, ਜਦੋਂ ਮੁਰ ਦੈਂਤ ਨੂੰ ਮਾਰ ਕੇ ਜਮ ਲੋਕ ਨੂੰ ਭੇਜ ਦਿੱਤਾ ਸੀ। ਜਦੋਂ ਆਪਣੇ ਭਰਾ ਦੇ ਸਮੇਤ ਹਰਨਾਕਸ਼ ਦਾ ਰਾਜ ਹੋਇਆ ਸੀ, ਅਤੇ ਰਾਜੇ ਪ੍ਰਿਥੂ ਦੇ ਰਾਜ ਸਮੇਂ ਵਿਚ ਜੋ ਸੁਖ ਪ੍ਰਿਥਵੀ ਨੂੰ ਸੁਪਨੇ ਵਿਚ ਭੀ ਨਜ਼ਰ

****************************************************************
ਨਹੀਂ ਆਇਆ ਸੀ। ਕ੍ਰਿਸ਼ਨ ਜੀ ਦੀ ਜਿੱਤ ਹੋ ਜਾਣ ਕੇ, ਧਰਤੀ ਨੇ ਉਹ ਬੜਾ ਭਾਰਾ ਸੁਖ ਅੱਜ ਆਪਣੇ ਚਿੱਤ ਵਿਚ ਪਾਇਆ ਹੈ।। ੧੯੯੭।।

ਸਵੈਯਾ।। ਜੋਰ ਘਟਾ ਘਨਘੋਰ ਘਨੈ ਜੁਰ ਗਾਜਤ ਹੈ ਕੋਊ ਅਉਰ ਨ ਗਾਜੈ।।
ਆਯੁਧ ਸੂਰ ਸਜੈ ਅਪਨੇ ਕਰਿ ਆਨਨਿ ਆਯੁਧ ਅੰਗਹਿ ਸਾਜੈ।।
ਦੁੰਦਭ ਦੁਆਰ ਬਜੈ ਪ੍ਰਭ ਕੇ ਬਿਨ ਬਜਾਹ ਨ ਕਾਹੂ ਕੈ ਦੁਆਰਹਿ ਬਾਜੈ।।
ਪਾਪ ਨ ਹੋਤ ਕਹੂ ਪੁਰ ਮੈ ਜਿਤ ਹੀ ਕਿਤ ਧਰਮ ਹੀ ਧਰਮ ਬਿਰਾਜੈ।। ੧੯੯੮।।

ਅਰਥ - ਬੱਦਲ ਕਾਲੀਆਂ ਘਟਾਂ ਜੋੜਕੇ ਬੜੇ ਭਾਰੀ ਘੋਰ ਗਰਜਦੇ ਹਨ, ਇਸ ਤਰ੍ਹਾਂ ਦੀ ਗਰਜ ਨਾਲ ਹੋਰ ਕਦੇ ਕੋਈ ਗੱਜਿਆ ਨਹੀਂ ਹੈ। ਸਾਰੇ ਸੂਰਮਿਆਂ ਨੇ ਆਪਣੇ ਹੱਥਾਂ ਵਿਚ ਸ਼ਸਤ੍ਰ ਸਜਾਏ ਹੋਏ ਹਨ, ਚੇਹਰਿਆਂ ਉਤੇ ਤੇ ਸਰੀਰਾਂ ਉਤੇ ਭੀ ਸ਼ਸਤ੍ਰ ਸਜਾਏ ਹੋਏ ਹਨ। ਭਾਵੇਂ ਵਿਆਹ ਤੋਂ ਬਿਨਾਂ ਕਿਸੇ ਦੇ ਦਰਵਾਜ਼ੇ ਤੇ ਸ਼ਹਿਨਾਈ ਨਹੀਂ ਵਜਦੀ, ਪਰ ਕ੍ਰਿਸ਼ਨ ਦੇ ਦਰਵਾਜ਼ੇ ਤੇ ਹਰ ਵੇਲੇ ਸ਼ਹਿਨਾਈਆਂ ਵਜਦੀਆਂ ਹਨ। ਸ਼ਹਿਰ ਵਿਚ ਕਿਸੇ ਥਾਂ ਉਤੇ ਕਦੇ ਭੀ, ਕੋਈ ਪਾਪ ਨਹੀਂ ਹੁੰਦਾ ਹੈ, ਜਿਥੇ ਕਿਥੇ ਧਰਮ ਹੀ ਧਰਮ ਸੋਭਾ ਪਾ ਰਿਹਾ ਹੈ।। ੧੯੯੮।।

ਦੋਹਰਾ।। ਕ੍ਰਿਸ਼ਨ ਜੁੱਧੁ ਜੋ ਹਉ ਕਹਜੋ ਅਤਿ ਹੀ ਸੰਗਿ ਸਨੇਹ।।
ਜਿਹ ਲਾਲਚ ਇਹ ਮੈ ਰਚਜੋ ਮੋਹਿ ਵਹੈ ਬਰੁ ਦੇਹਿ।। ੧੯੯੯।।

ਅਰਥ - ਕ੍ਰਿਸ਼ਨ ਜੀ ਦੇ ਜੰਗ ਦਾ ਪ੍ਰਸੰਗ, ਜੋ ਮੈਂ ਬੜੇ ਹੀ ਪ੍ਰੇਮ ਦੇ ਨਾਲ ਕਥਨ ਕੀਤਾ ਹੈ, ਜਿਸ ਲਾਲਚ ਕਰ ਕੇ ਮੈਂ ਇਸਦੀ ਰਚਨਾ ਕੀਤੀ ਹੈ, ਹੇ ਪ੍ਰਭੂ! ਮੈਨੂੰ ਉਹੋ ਹੀ ਵਰ ਦੇਹ।। ੧੯੯੯।।

ਨੋਟ-ਜਿਸ ਲਾਲਚ ਕਰ ਕੇ ਜੁੱਧ ਦਾ ਪ੍ਰਸੰਗ ਕਥਨ ਕੀਤਾ ਹੈ, ਉਸ ਲਾਲਚ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਫ਼ਰਮਾਇਆ ਹੈ -

"ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ।।

ਅਵਰ ਬਾਸਨਾ ਨਾਹਿ ਪ੍ਰਭ ਧਰਮ ਜੰਗ ਕੇ ਚਾਇ।। ੨੪੯੧।।

ਅਰਥ - ਅਰਥਾਤ ਸਤਿਗੁਰੂ ਜੀ ਵਾਹਿਗੁਰੂ ਪਾਸੋਂ ਧਰਮ ਜੰਗ ਦਾ ਦਾਨ ਮੰਗਦੇ ਹਨ।

ਸਵੈਯਾ।। ਹੇ ਰਵਿ ਹੇ ਸਸਿ ਹੇ ਕਰੁਨਾਨਿਧ ਮੇਰੀ ਅਬੈ ਬਿਨਤੀ ਸੁਨਿ ਲੀਜੈ।।
ਅਉਰ ਨ ਮਾਂਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ।।
ਸ਼ੱਤ੍ਰਨ ਸਿਉ ਅਤਿ ਹੀ ਰਨ ਭੀਤਰ ਜੂਝ ਮਰੋ ਕਹਿ ਸਾਚ ਪਤੀਜੈ।।
ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰਿ ਸਜਾਮ ਇਹੈ ਬਰੁ ਦੀਜੈ।। ੧੯੦੦।।

**ਅਰਥ** – ਹੇ ਸੂਰਜ! ਹੇ ਚੰਦ੍ਰਮਾਂ! ਹੇ ਕ੍ਰਿਪਾ ਦੇ ਖਜਾਨੇ! ਹੁਣੇ ਮੇਰੀ ਬੇਨਤੀ ਧਿਆਨ ਦੇਕੇ ਸੁਣ ਲਵੋਂ। ਮੈਂ ਤੁਹਾਡੇ ਪਾਸੋਂ ਹੋਰ ਕੁਝ ਨਹੀਂ ਮੰਗਦਾ ਹਾਂ, ਚਿੱਤ ਵਿਚ ਜੋ ਕੁਝ ਚਾਹੁੰਦਾ ਹਾਂ, ਓਹੋ ਹੀ ਮੇਰੀ ਇੱਛਾ ਪੂਰੀ ਕਰ ਦਿਓ। ਬੜੇ ਭਾਰੇ ਜੰਗ ਦੇ ਵਿਚ ਮੈਂ ਸ਼ਸਤ੍ਰਾਂ ਨਾਲ ਟੁਕੜੇ ਟੁਕੜੇ ਹੋ ਕੇ ਮਰ ਜਾਵਾਂ ਬਸ ! ਮੇਰੀ ਇਹੋ ਇੱਛਾ ਹੈ, ਸੱਚ ਆਖਦਾ ਹਾਂ, ਇਸ ਗੱਲ ਉੱਤੇ ਨਿਸਚਾ ਕਰ ਲਵੋ। ਹੇ ਸੰਤਾਂ ਦੀ ਸਹਾਇਤਾ ਕਰਨ ਵਾਲੇ ! ਹੇ ਜਗਤ ਮਾਤਾ ! ਕ੍ਰਿਪਾ ਕਰ ਕੇ 'ਸਯਾਮ' ਕਵਿ ਨੂੰ ਏਹੋ ਹੀ ਵਰ ਦੇਵੋਂ।। ੧੯੦੦।।

**ਜਉ ਕਿਛੁ ਇੱਛ ਕਰੋ ਧਨ ਕੀ ਤਉ ਚਲਜੋ ਧਨੁ ਦੇਸਨ ਦੇਸ ਤੇ ਆਵੈ।।**
**ਅਉ ਸਭ ਰਿੱਧਨ ਸਿੱਧਨ ਪੈ ਹਮਰੋ ਨਹੀ ਨੈਕੁ ਹੀਯਾ ਲਲਚਾਵੈ।।**
**ਅਉਰ ਸੁਨੋ ਕਛੁ ਜੋਗ ਬਿਖੈ ਕਹਿ ਕਉਨ ਇਤੋ ਤਪ ਕੈ ਤਨੁ ਤਾਵੈ।।**
**ਜੂਝ ਮਰੋ ਰਨ ਮੈ ਤਜਿ ਭੈ ਤੁਮ ਤੇ ਪ੍ਰਭ ਸਜਾਮ ਇਹੈ ਬਰੁ ਪਾਵੈ।। ੧੯੦੧।।**

**ਅਰਥ** – ਜੇਕਰ ਮੈਂ ਕੁਝ ਧਨ ਦੀ ਇੱਛਾ ਕਰਾਂ ਤਾਂ ਉਹ ਬਿਅਰਥ ਹੈ, ਕਿਉਂਕਿ ਇੱਛਾ ਕਰਨ ਤੋਂ ਬਿਨਾਂ ਹੀ ਧਨ ਸਾਰੇ ਦੇਸਾਂ ਪ੍ਰਦੇਸਾਂ ਵਿਚੋਂ ਆਪ ਹੀ ਚਲਿਆ ਆਉਂਦਾ ਹੈ ਅਤੇ ਹੋਰ ਜੋ ਸਾਰੀਆਂ ਰਿੱਧੀਆਂ ਤੇ ਸਿੱਧੀਆਂ ਹਨ, ਉਨ੍ਹਾਂ ਉੱਤੇ ਮੇਰਾ ਮਨ ਰੱਤੀ ਜਿੰਨਾਂ ਭੀ ਲਲਚਾਉਂਦਾ ਨਹੀਂ ਹੈ, ਕਿਉਂਕਿ - "ਰਿਧਿ ਸਿਧਿ ਅਵਰਾ ਸਾਦ।।" ਹੈ। ਹੋਰ ਸੁਣੋ ਜੇਕਰ ਜੋਗ ਵਿਚ ਕੁਝ ਸਾਰ ਦਿੱਸਦਾ ਭੀ ਹੈ, ਤਾਂ ਇਹ ਤਾਂ ਦਸੋ, ਐਨਾ ਤਪ ਕਰ ਕੇ ਤਨ ਨੂੰ ਦੁੱਖ ਕੌਣ ਦੇਵੇ ? ਅਰਥਾਤ ਜੋਗ ਦਾ ਸਾਰ ਲੱਭਣ ਵਾਸਤੇ, ਪਹਿਲੋਂ ਤਪ ਕਰ ਕੇ ਤਨ ਨੂੰ ਬੜਾ ਭਾਰਾ ਕਸ਼ਟ ਦੇਣ ਦੀ ਲੋੜ ਹੈ, ਫਿਰ ਭੀ ਇਸ ਗੱਲ ਦਾ ਭਰੋਸਾ ਨਹੀਂ ਹੋ ਸਕਦਾ, ਕਿ ਜ਼ਰੂਰ ਹੀ ਜੋਗ ਸਫਲਾ ਹੋ ਜਾਏਗਾ। ਇਸ ਕਰ ਕੇ ਹੇ ਪ੍ਰਭੂ! ਮੈਂ ਡਰ ਨੂੰ ਛੱਡ ਕੇ, ਰਣ ਵਿਚ ਸ਼ਹੀਦ ਹੋ ਕੇ ਮਰ ਜਾਵਾਂ, ਏਹੋ ਹੀ ਵਰੁ ਤੇਰੇ ਪਾਸੋਂ ਮੰਗਦਾ ਹਾਂ।। ੧੯੦੧।।

**ਪੂਰ ਰਹਜੋ ਸਿਗਰੇ ਜਗ ਮੈ ਅਬ ਲਉ ਹਰਿ ਕੋ ਜਸੁ ਲੋਕ ਸੁ ਗਾਵੈ।।**
**ਸਿੱਧ ਮੁਨੀਸ੍ਵਰ ਈਸ੍ਵਰ ਬ੍ਰਹਮ ਅਜੌ ਬਲ ਕੋ ਗੁਨ ਬਜਾਸ ਸੁਨਾਵੈ।।**
**ਅਤ੍ਰ ਪਰਾਸੁਰ ਨਾਰਦ ਸਾਰਦ ਸ੍ਰੀ ਸੁਚ ਸ਼ੇਸ਼ ਨ ਅੰਤਹ ਪਾਵੈ।।**
**ਤਾ ਕੌ ਕਬਿੱਤਨ ਮੈ ਕਬਿ ਸਜਾਮ ਕਹਜੋ ਕਹਿ ਕੈ ਕਬਿ ਕਉਨ ਰਿਝਾਵੈ।।੧੯੦੨।।**

**ਅਰਥ** – ਸਾਰੇ ਜਗਤ ਵਿਚ ਪ੍ਰਭੂ ਦਾ ਜੱਸ ਫੈਲ ਰਿਹਾ ਹੈ, ਅਤੇ ਹਰੀ ਦੇ ਜੱਸ ਨੂੰ ਸਾਰੇ ਹੀ ਲੋਕ ਹੁਣ ਤੱਕ ਗਾਉਂਦੇ ਹਨ। ਸਿੱਧ ਲੋਕ, ਮੁਨੀ ਲੋਕ, ਸ਼ਿਵਜੀ, ਬ੍ਰਹਮਾਂ ਤੇ ਮਹਾਂ ਮੁਨੀ ਬਿਆਸ ਆਦਿਕ ਸਾਰੇ ਹੀ ਹੁਣ ਤੱਕ ਪ੍ਰਭੂ ਦੇ ਬਲ ਤੇ ਗੁਣਾਂ ਨੂੰ ਸੁਣਾ ਰਹੇ ਹਨ। ਅਤ੍ਰੀ, ਪਰਾਸਰ, ਨਾਰਦ, ਸਾਰਦਾ, ਲੱਛਮੀ, ਸੁਖਦੇਵ ਤੇ ਸ਼ੇਸ਼ਨਾਗ ਆਦਿਕ ਉਸਦੇ ਜੱਸ ਦਾ ਅੰਤ ਨਹੀਂ ਪਾ ਸਕੇ ਹਨ। ਉਸਦੇ ਜੱਸ ਨੂੰ ਸਿਆਮ ਕਵਿ ਨੇ ਕਵਿਤਾ ਵਿਚ ਆਖਿਆ ਹੈ, ਪਰ ਕਿਹੜਾ ਕਵੀ ਜੱਸ ਨੂੰ ਕਹਿ ਕੇ ਉਸਨੂੰ

ਖੁਸ਼ ਕਰ ਸਕਦਾ ਹੈ ? ਅਰਥਾਤ ਉਸਤਤੀ ਕਰ ਕੇ ਉਸਨੂੰ ਖੁਸ਼ ਕਰਨ ਦੀ ਸਮਰੱਥਾ ਕਿਸੇ ਵਿਚ ਭੀ ਨਹੀਂ ਹੈ, ਉਹ ਤਾਂ ਆਪਣੇ 'ਪਤਿਤ ਪਾਵਨ' ਤੇ 'ਦੀਨ ਬੰਧੁ' ਅਤੇ 'ਦੀਨ ਦਿਆਲ' ਆਦਿਕ ਬਿਰਦ ਕਰ ਕੇ ਰੀਝ ਪੈਂਦਾ ਹੈ।। ੧੯੦੨।।

ਇਤ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵੰਤਾਰੇ ਜੁੱਧ ਪ੍ਰਬੰਧੇ ਨ੍ਰਿਪ ਜਰਾਸਿੰਧ ਕੋ ਪਕਰ ਕਰ ਛੋਰ ਦੀਬੋ ਸਮਾਪਤ।।

- - - - - - - - - - -

## ਅਥ ਕਾਲ ਜਮਨ ਕੋ ਲੇ ਜਰਾਸਿੰਧ ਫਿਰ ਆਏ।।

**ਸਵੈਯਾ।।ਭੂਪ ਸੁ ਦੁੱਖਜਤ ਹੁਇ ਅਤਿ ਹੀ ਅਪਨੇ ਲਿਖ ਮਿਤ੍ਰ ਕਉ ਪਾਤ ਪਠਾਈ।।**
**ਸੈਨ ਹਨਜੋ ਹਮਰੋ ਜਦੁਨੰਦਨ ਛੋਰ ਦਯੋ ਮੁਹਿ ਕੈ ਕਰੁਨਾਈ।।**
**ਬਾਚਤ ਪਾਤੀ ਚੜੋ ਤੁਮ ਹੂ ਇਤ ਆਵਤ ਹਉ ਸਭ ਸੈਨ ਬੁਲਾਈ।।**
**ਐਸੀ ਦਸ਼ਾ ਸੁਨਿ ਮਿਤ੍ਰਹ.ਕੀ ਤਬ ਕੀਨੀ ਹੈ ਕਾਲ ਜਮੱਨ ਚੜਾਈ।। ੧੯੦੩।।**

ਰਾਜਾ ਜਰਾਸਿੰਧ ਅਪਣੇ ਮਿੱਤ੍ਰ ਕਾਲ ਜਮਨ ਨੂੰ ਲੈ ਕੇ ਫਿਰ ਚੜ੍ਹ ਆਇਆ।

ਅਰਥ - ਰਾਜੇ ਜਰਾਸਿੰਧ ਨੇ ਆਪਣੇ ਮਨ ਵਿਚ ਬੜਾ ਭਾਰੀ ਦੁਖੀ ਹੋਕੇ ਇਕ ਚਿੱਠੀ ਲਿਖ ਕੇ ਆਪਣੇ ਮਿਤ੍ਰ ਕਾਲ ਜਮਨ ਨੂੰ ਭੇਜ ਦਿੱਤੀ ਹੈ। ਮੇਰੀ ਫ਼ੌਜ ਨੂੰ ਕ੍ਰਿਸ਼ਨ ਜੀ ਨੇ ਮਾਰ ਸੁੱਟਿਆ ਹੈ, ਪਰ ਮੈਨੂੰ ਕ੍ਰਿਪਾ ਕਰ ਕੇ ਜੀਉਂਦਾ ਛੱਡ ਦਿੱਤਾ ਹੈ। ਇਸ ਚਿੱਠੀ ਨੂੰ ਪੜ੍ਹਦਿਆਂ ਹੀ ਤੁਸੀਂ ਚੜ੍ਹਾਈ ਕਰ ਦਿਓ ਅਤੇ ਆਪਣੀ ਸਾਰੀ ਫ਼ੌਜ ਨੂੰ ਬੁਲਾਕੇ ਇਧਰ ਆ ਜਾਓ। ਆਪਣੇ ਮਿੱਤ੍ਰ ਦੀ ਅਜੇਹੀ ਹਾਲਤ ਚਿੱਠੀ ਵਿਚੋਂ ਸੁਣ ਕੇ, ਕਾਲ ਜਮਨ ਨੇ ਮਥਰਾ ਉਤੇ ਚੜ੍ਹਾਈ ਕਰ ਦਿੱਤੀ ਹੈ।। ੧੯੦੩।।

**ਸਵੈਯਾ।।ਸੈਨ ਕੀਯੋ ਇਕਠੋ ਅਪਨੇ ਜਿਹ ਸੈਨਹਿ ਕੌ ਕਛੁ ਪਾਰ ਨ ਪੱਈਯੈ।।**
**ਬੋਲ ਉਠੇ ਕਈ ਕੋਟ ਬਲੀ ਜਬ ਏਕ ਕੋ ਲੈ ਕਰ ਨਾਮੁ ਬੁਲੱਈਯੈ।।**
**ਦੁੰਦਭ ਕੋਟਿ ਬਜੈ ਤਿਨ ਕੀ ਧੁਨਿ ਸੋ ਤਿਨ ਕੀ ਧੁਨਿ ਨਾ ਸੁਨਿ ਪੱਈਯੈ।।**
**ਐਸੇ ਕਹਾ ਸਭ ਹਜਾਂਨ ਟਿਕੋ ਪਲਿ ਸਜਾਮ ਹੀ ਸੋ ਚਲਿ ਜੁੱਧੁ ਮੱਚਈਯੈ।।੧੯੦੪।।**

ਅਰਥ - ਆਪਣੀ ਸਾਰੀ ਹੀ ਫ਼ੌਜ ਨੂੰ ਕਾਲ ਜਮਨ ਨੇ ਇੱਕਠਿਆਂ ਕਰ ਲਿਆ ਹੈ, ਜਿਸ ਫ਼ੌਜ ਦਾ ਕੁਝ ਅੰਤ ਨਹੀਂ ਪਾਈਦਾ। ਜਦੋਂ ਕਿਸੇ ਇਕ ਆਦਮੀ ਦਾ ਨਾਮ ਲੈ ਕੇ ਬੁਲਾਈਏ, ਤਦੋਂ ਕਈ ਕ੍ਰੋੜਾਂ ਆਦਮੀ ਬੋਲ ਉਠਦੇ ਹਨ ਅਰਥਾਤ ਏਨੀ ਫ਼ੌਜ ਹੈ ਕਿ ਇਕ ਇਕ ਨਾਮ ਵਾਲੇ ਕ੍ਰੋੜਾਂ ਕ੍ਰੋੜਾਂ ਆਦਮੀ ਹਨ, ਇਸ ਲਈ ਇਕ ਦੇ ਬੁਲਾਉਣ ਉਤੇ ਕਿੰਨੇ ਹੀ ਬੋਲ ਪੈਂਦੇ ਹਨ। ਕ੍ਰੋੜਾਂ ਹੀ ਨਗਾਰੇ ਤੇ ਧੌਂਸੇ ਵੱਜ ਰਹੇ ਹਨ, ਉਨ੍ਹਾਂ ਦੀ ਅਵਾਜ਼ ਸੁਣਾਈ ਹੀ ਨਹੀਂ ਦੇਂਦੀ, ਅਰਥਾਤ ਨਗਾਰਿਆਂ

ਦੀ ਅਵਾਜ਼ ਨਗਾਰਿਆਂ ਦੀ ਗੂੰਜ ਵਿਚ ਹੀ ਅਲੋਪ ਹੋ ਗਈ ਹੈ। ਜਦ ਫ਼ੌਜ ਜਰਾਸਿੰਧ ਕੋਲ ਆ ਗਈ, ਤਾਂ ਉਸਨੇ ਇਸ ਤਰ੍ਹਾਂ ਆਖਿਆ, ਤੁਸੀਂ ਸਾਰੇ ਇਥੇ ਇਕ ਪੱਲ ਭੀ ਨਾ ਠਹਿਰੋ, ਬੱਸ! ਹੁਣੇ ਜਾ ਕੇ ਕ੍ਰਿਸ਼ਨ ਦੇ ਨਾਲ ਜੁੱਧ ਮਚਾ ਦਿਓ।। ੧੯੦੪।।

**ਦੋਹਰਾ।। ਕਾਲ ਨੇਮ ਆਯੋ ਪ੍ਰਬਲ ਏਤੋ ਸੈਨ ਬਢਾਇ।।**
**ਬਨ ਪਤ੍ਰਨ ਕੋਊ ਗਨ ਸਕੈ ਉਨੋ ਨ ਗਨਬੋ ਜਾਇ।। ੧੯੦੫।।**

ਅਰਥ - ਕਾਲ ਜਮਨ ਦਾ ਸੈਨਾਪਤੀ 'ਕਾਲ ਨੇਮ' ਏਨੀ ਬਹੁਤ ਸਾਰੀ ਬਲਵਾਨ ਫ਼ੌਜ ਲੈ ਕੇ ਆਇਆ ਹੈ। ਬਨ ਦੇ ਬ੍ਰਿਛਾਂ ਦੇ ਪੱਤ੍ਰਾਂ ਨੂੰ ਤਾਂ ਭਾਵੇਂ ਕੋਈ ਗਿਣ ਸਕੇਗਾ, ਪਰ ਉਨ੍ਹਾਂ ਦੀ ਫ਼ੌਜ ਕਿਸੇ ਪਾਸੋਂ ਭੀ ਗਿਣੀ ਨਹੀਂ ਜਾਏਗੀ।। ੧੯੦੫।।

**ਸਵੈਯਾ।। ਡੇਰੋ ਪਰੈ ਤਿਨ ਕੋ ਜੁ ਜਹਾਂ ਲਘ ਘੋਰਨ ਕੀ ਨਦੀਆ ਉਠ ਧਾਵੈ।।**
**ਤੇਜ ਚਲੇ ਹਹਰਾਟ ਕੀਏ ਅਤਿ ਹੀ ਚਿਤ ਸ਼ੱਤ੍ਰਨ ਕੇ ਡਰੁ ਪਾਵੈ।।**
**ਪਾਰਸੀ ਬੋਲ ਮਲੇਛ ਕਹੈ ਰਨ ਤੇ ਟਰਿ ਕੈ ਪਗੁ ਏਕ ਨ ਆਵੈ।।**
**ਸਜਾਮ ਜੂ ਕੋ ਟੂਕ ਹੇਰਿ ਕਹੈ ਸਰ ਏਕ ਹੀ ਸਉ ਜਮਲੋਕ ਪਠਾਵੈ।।੧੯੦੬।।**

ਪਦ ਅਰਥ - ਲਘੁ=ਪਿਸ਼ਾਬ।ਟੂਕ=ਥੋੜ੍ਹਾ ਜਿਹਾ।ਹੇਰਿ=ਵੇਖ ਲਈਏ।।

ਅਰਥ - ਜਿਥੇ ਤੱਕ ਉਨ੍ਹਾਂ ਦਾ ਡੇਰਾ ਪਿਆ ਹੋਇਆ ਸੀ, ਉਥੇ ਘੋੜਿਆਂ ਦੇ ਪਿਸ਼ਾਬ ਦੀ ਨਦੀ ਪੈਦਾ ਹੋ ਗਈ ਸੀ। ਜਦ ਉਹ ਘੋੜੇ ਹਿਣਹਿਣਾਉਂਦੇ ਹੋਏ ਤੇਜ ਚਲਦੇ ਹਨ, ਤਾਂ ਵੈਰੀਆਂ ਦੇ ਚਿੱਤ ਬੜੇ ਹੀ ਭੈ ਭੀਤ ਹੋ ਰਹੇ ਹਨ। ਮਲੇਛ ਲੋਕ ਫ਼ਾਰਸੀ ਦੇ ਬੋਲ ਆਖਦੇ ਹਨ, ਅਤੇ ਜੁੱਧ ਵਿਚੋਂ ਇਕ ਕਦਮ ਭੀ ਪਿੱਛੇ ਹਟਣ ਵਾਲੇ ਨਹੀਂ ਹਨ। ਆਖਦੇ ਹਨ, ਜੇ ਕ੍ਰਿਸ਼ਨ ਜੀ ਨੂੰ ਥੋੜ੍ਹਾ ਜੇਹਾ ਵੇਖ ਲਈਏ, ਤਾਂ ਇਕੋ ਹੀ ਤੀਰ ਨਾਲ ਜਮਪੁਰੀ ਵਿਚ ਭੇਜ ਦੇਵਾਂਗੇ।। ੧੯੦੬।।

**ਸਵੈਯਾ।। ਅਗਨੇ ਇਤ ਕੋਪ ਮਲੇਛ ਚੜੇ ਉਤ ਸਿੰਧਜਰਾ ਬਹੁ ਲੈ ਦਲੁ ਆਯੋ।।**
**ਪਤ੍ਰ ਸਕੈ ਬਨ ਕੈ ਗਨ ਕੈ ਕੋਊ ਜਾਤਿ ਨ ਕੋ ਕਛੁ ਪਾਰ ਨ ਪਾਯੋ।।**
**ਬ੍ਰਿਜਨਾਇਕ ਬਾਰੁਨੀ ਪੀਤੋ ਹੁਤੋ ਤਹ ਹੀ ਤਿਨ ਦੂਤਨ ਜਾਇ ਸੁਨਾਯੋ।।**
**ਅਉਰ ਜੁ ਹੈ ਡਰੁ ਪ੍ਰਾਨ ਤਜੈ ਇਤ ਸ੍ਰੀ ਜਦੁਬੀਰ ਮਹਾ ਸੁਖੁ ਪਾਯੋ।।੧੯੦੭।।**

ਪਦ ਅਰਥ - ਅਗਨੇ=ਅਣਗਿਣਤ।। ਬਾਰੁਨੀ=ਸ਼ਰਾਬ।। ਦੂਤਨ=ਖੁਫੀਏ।।

ਅਰਥ - ਇਧਰੋਂ ਅਣਗਿਣਤ ਹੀ ਮਲੇਛ ਕ੍ਰੋਧ ਕਰ ਕੇ ਚੜ੍ਹੇ ਹਨ, ਅਤੇ ਉਧਰੋਂ ਜਰਾਸਿੰਧ ਬਹੁਤ ਸਾਰੀ ਫ਼ੌਜ ਲੈ ਕੇ ਆਇਆ ਹੈ। ਜੰਗਲ ਦੇ ਪੱਤੇ ਤਾਂ ਗਿਣੇ ਜਾ ਸਕਦੇ ਹਨ, ਪਰ ਉਸ

ਦੀ ਫ਼ੌਜ ਦਾ ਅੰਤ ਨਹੀਂ ਪਾਇਆ ਜਾ ਸਕਦਾ। ਕ੍ਰਿਸ਼ਨ ਜਿਸ ਵੇਲੇ ਸ਼ਰਾਬ ਪੀ ਰਿਹਾ ਸੀ, ਉਥੇ ਹੀ ਜਾ ਕੇ ਖੁਫੀਏ ਨੇ ਖਬਰ ਸੁਣਾ ਦਿੱਤੀ ਹੈ। ਜੇਕਰ ਹੋਰ ਕੋਈ ਹੁੰਦਾ ਤਾਂ ਉਥੇ ਹੀ ਡਰ ਨਾਲ ਪ੍ਰਾਣ ਛੱਡ ਦੇਂਦਾ, ਪਰ ਇਥੇ ਕ੍ਰਿਸ਼ਨ ਨੇ ਇਸ ਖਬਰ ਨੂੰ ਸੁਣ ਕੇ ਬੜਾ ਸੁਖ ਪਾਇਆ ਹੈ।। ੧੯੦੭।।

ਸਵੈਯਾ।। ਇਤ ਕੋਪ ਮਲੇਛ ਚੜੇ ਅਗਨੇ ਉਤ ਆਯੋ ਲੈ ਸਿੰਧਜਰਾ ਦਲ ਭਾਰੋ।।
ਆਵਤ ਹੈ ਗਜਰਾਜ ਬਨੇ ਮਨੋ ਆਵਤ ਹੈ ਉਮਡਯੋ ਘਨ ਕਾਰੋ।।
ਸਯਾਮ ਹਲੀ ਮਥੁਰਾ ਹੀ ਕੇ ਭੀਤਰ ਘੇਰ ਲਏ ਜਸ ਸਯਾਮ ਉਚਾਰੋ।।
ਸੇਰ ਬਡੇ ਦੋਊ ਘੇਰ ਲਏ ਬਹੁ ਬੀਰਨ ਕੋ ਮਨੋ ਕੈ ਕਰਿ ਬਾਰੋ।। ੧੯੦੮।।

ਅਰਥ - ਇਧਰੋਂ ਕ੍ਰੋਧ ਕਰ ਕੇ ਅਨੇਕਾਂ ਮਲੇਛ ਚੜ੍ਹੇ ਹਨ, ਅਤੇ ਉਧਰੋਂ ਜਰਾਸਿੰਧ ਬੜਾ ਭਾਰਾ ਦਲ ਲੈਕੇ ਆ ਗਿਆ ਹੈ। ਵੱਡੇ ਵੱਡੇ ਹਾਥੀ ਇਸ ਤਰ੍ਹਾਂ ਬਣਕੇ ਆ ਰਹੇ ਹਨ, ਮਾਨੋਂ ਕਾਲੇ ਬੱਦਲਾਂ ਦੀ ਘਟਾ ਚੜ੍ਹੀ ਆਉਂਦੀ ਹੈ। ਕ੍ਰਿਸ਼ਨ ਤੇ ਬਲਿਰਾਮ ਨੂੰ ਮਥੁਰਾ ਦੇ ਅੰਦਰ ਹੀ ਘੇਰ ਲਿਆ ਹੈ, ਉਨ੍ਹਾਂ ਦੀ ਉਪਮਾਂ ਨੂੰ ਸਿਆਮ ਕਵਿ ਇਸ ਤਰ੍ਹਾਂ ਆਖਦਾ ਹੈ। ਮਾਨੋਂ ਬਹੁਤੇ ਸੂਰਮਿਆਂ ਨੇ ਅਨੇਕਾਂ ਵਾਰ ਕਰ ਕੇ ਦੋਹਾਂ ਸ਼ੇਰਾਂ ਨੂੰ ਘੇਰਾ ਪਾ ਲਿਆ ਹੈ।। ੧੯੦੮।।

ਸਵੈਯਾ।। ਕਾਲ ਹਲੀ ਸਭ ਸ਼ਸਤ੍ਰ ਸੰਭਾਰ ਕੈ ਕ੍ਰੋਧ ਘਨੋ ਚਿਤ ਬੀਚ ਬਿਚਾਰਯੋ।।
ਸੈਨ ਮਲੇਛਨ ਕੋ ਜਹ ਥੋ ਤਿਹ ਓਰ ਹੀ ਸਯਾਮ ਭਨੈ ਪਗ ਧਾਰਯੋ।।
ਪ੍ਰਾਨ ਕੀਏ ਬਿਨ ਬੀਰ ਘਨੇ ਘਨ ਘਾਇਲ ਕੈ ਘਨੁ ਸੂਰਨ ਡਾਰਯੋ।।
ਨੈਕ ਸੰਭਾਰ ਰਹੀ ਨ ਤਿਨੈ ਇਹ ਭਾਂਤਿ ਸੋ ਸਯਾਮ ਜੂ ਯੋ ਦਲੁ ਮਾਰਯੋ।।੧੯੦੯।।

ਅਰਥ - ਕ੍ਰਿਸ਼ਨ ਤੇ ਬਲਿਰਾਮ ਨੇ ਸਾਰੇ ਸ਼ਸਤ੍ਰਾਂ ਨੂੰ ਸੰਭਾਲ ਕੇ, ਮਨ ਵਿਚ ਬੜਾ ਭਾਰਾ ਕ੍ਰੋਧ ਕਰ ਲਿਆ ਹੈ। ਜਿਸ ਪਾਸੇ ਵੈਰੀ ਦਲ ਸੀ, ਸਿਆਮ ਕਵਿ ਲਿਖਦੇ ਹਨ, ਉਸ ਪਾਸੇ ਤੁਰ ਪਏ ਹਨ ਤੇ ਜਾਂਦਿਆਂ ਹੀ ਬਹੁਤੇ ਸੂਰਬੀਰਾਂ ਨੂੰ ਪ੍ਰਾਣਾਂ ਤੋਂ ਹੀਣੇ ਕਰ ਦਿੱਤਾ ਹੈ ਅਤੇ ਬਹੁਤ ਸਾਰੇ ਸੂਰਮਿਆਂ ਨੂੰ ਜ਼ਖਮੀ ਕਰ ਸੁੱਟਿਆ ਹੈ। ਉਨ੍ਹਾਂ ਨੂੰ ਆਪਣੇ ਆਪ ਦੀ ਰੱਤੀ ਜਿੰਨੀ ਭੀ ਸੰਭਾਲ ਨਹੀਂ ਰਹੀ ਹੈ, ਇਸ ਤਰ੍ਹਾਂ ਨਾਲ ਕ੍ਰਿਸ਼ਨ ਜੀ ਨੇ ਮਲੇਛੀ ਫ਼ੌਜ ਨੂੰ ਮਾਰਿਆ ਹੈ।। ੧੯੦੯।।

ਏਕ ਪਰੇ ਭਟ ਘਾਇਲ ਹੋਇ ਧਰ ਏਕ ਪਰੇ ਬਿਨ ਪ੍ਰਾਨ ਹੀ ਮਾਰੇ।।
ਪਾਇ ਪਰੇ ਤਿਨ ਕੇ ਸੁ ਕਟੇ ਕਹੂੰ ਹਾਥ ਪਰ ਤਿਨ ਕੇ ਕਹੂੰ ਡਾਰੇ।।
ਏਕ ਸੁ ਸੰਕਤ ਹੁਇ ਭਟਵਾ ਤਜਿ ਤਉਨ ਸਮੈ ਰਨ ਭੂੰਮ ਸਿਧਾਰੇ।।
ਐਸੇ ਸੁ ਜੀਤ ਭਈ ਪ੍ਰਭ ਕੀ ਜੁ ਮਲੇਛਹੁ ਤੇ ਸਭ ਯਾ ਬਿਧ ਹਾਰੇ।।੧੯੧੦।।

*ਅਰਥ* - ਇਕ ਸੂਰਮੇ ਜ਼ਖਮੀ ਹੋ ਕੇ ਧਰਤੀ ਤੇ ਡਿੱਗੇ ਪਏ ਹਨ, ਅਤੇ ਇਕ ਮਾਰੇ ਹੋਏ ਮੁਰਦੇ ਹੋ ਕੇ ਪਏ ਹਨ। ਉਨ੍ਹਾਂ ਵਿਚੋਂ ਬਹੁਤਿਆਂ ਦੇ ਪੈਰ ਕੱਟੇ ਪਏ ਹਨ, ਕਿਤੇ ਹੱਥ ਵੱਢੇ ਹੋਏ ਪਏ ਹਨ, ਅਤੇ ਕਿਧਰੇ ਉਨ੍ਹਾਂ ਦੇ ਮੁਰਦੇ ਡਿੱਗੇ ਪਏ ਹਨ। ਉਸ ਵੇਲੇ ਕਈ ਸੁਰਮੇ ਆਪਣੀ ਮੌਤ ਦਾ ਡਰ ਮੰਨ ਕੇ ਰਣਭੂਮੀ ਨੂੰ ਛੱਡ ਕੇ ਘਰਾਂ ਨੂੰ ਭੱਜ ਗਏ ਹਨ। ਸ੍ਰੀ ਕ੍ਰਿਸ਼ਨ ਜੀ ਦੀ ਇਸ ਤਰ੍ਹਾਂ ਦੀ ਜਿੱਤ ਹੋਈ ਹੈ ਅਤੇ ਜਿਹੜੇ ਮਲੇਛ ਸਨ, ਉਹ ਸਾਰੇ ਇਸ ਤਰ੍ਹਾਂ ਹਾਰ ਗਏ ਹਨ।। ੧੯੧੦।।

ਸਵੈਯਾ।। ਵਾਹਦ ਖਾਂ ਫਰਜੁੱਲਹਿ ਖਾਂ ਬਰਬੀਰ ਨਿਜਾਬਤ ਖਾਂ ਹਰਿ ਮਾਰਜੋ।।
ਜਾਹਦ ਖਾਂ ਲਤਫੁੱਲਹ ਖਾਂ ਇਨ ਹੂੰ ਕਰ ਖੰਡਨ ਖੰਡਹਿ ਡਾਰਜੋ।।
ਹਿੰਮਤ ਖਾਂ ਪੁਨ ਜਾਫਰ ਖਾਂ ਇਨ ਹੂੰ ਮੁਸਲੀ ਜੂ ਗਦਾ ਸਿਉ ਪ੍ਰਹਾਰਜੋ।।
ਐਸੇ ਸੁਜੀਤ ਭਈ ਪ੍ਰਭ ਕੀ ਸਭ ਸੈਨ ਮਲੇਛਨ ਕੋ ਇਮ ਮਾਰਜੋ।। ੧੯੧੧।।

*ਅਰਥ* - ਵਾਹਦ ਖਾਂ, ਫਰਜੁੱਲਹਿ ਖਾਂ ਅਤੇ ਬਹਾਦੁਰ ਯੋਧੇ ਨਿਜਾਬਤ ਖਾਂ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਹੈ। ਜਾਹਦ ਖਾਂ ਤੇ ਲਤਫੁੱਲਹਿ ਖਾਂ, ਇਨ੍ਹਾਂ ਨੂੰ ਤਾਂ ਟੁਕੜੇ ਟੁਕੜੇ ਕਰ ਸੁੱਟਿਆ ਹੈ। ਹਿੰਮਤ ਖਾਂ ਤੇ ਜਾਫਰ ਖਾਂ, ਇਨ੍ਹਾਂ ਨੂੰ ਬਲਿਰਾਮ ਨੇ ਗਦਾ ਨਾਲ ਮਾਰਿਆ ਹੈ। ਸ੍ਰੀ ਕ੍ਰਿਸ਼ਨ ਜੀ ਦੀ ਇਸ ਤਰ੍ਹਾਂ ਨਾਲ ਜਿੱਤ ਹੋਈ ਹੈ, ਅਤੇ ਮਲੇਛਾਂ ਦੀ ਸਾਰੀ ਫ਼ੌਜ ਹਾਰ ਗਈ ਹੈ।। ੧੯੧੧।।

ਸਵੈਯਾ।। ਏ ਉਮਰਾਵ ਹਨੇ ਜਦੁਨੰਦਨ ਅਉਰ ਘਨੋ ਰਿਸਿ ਸੋ ਦਲੁ ਘਾਯੋ।।
ਜੋ ਇਨ ਊਪਰ ਆਵਤ ਭਜੋ ਗ੍ਰਿਹਿ ਕੋ ਸੋਈ ਜੀਵਤ ਜਾਨ ਨ ਪਾਯੋ।।
ਜੈਸੇ ਮਧਿਆਨ ਕੋ ਸੂਰ ਦਿਪੈ ਇਹ ਭਾਂਤਿ ਕੋ ਕ੍ਰੁੱਧ ਕੈ ਤੇਜ ਬਢਾਯੋ।।
ਭਾਜ ਮਲੇਛਨ ਕੇ ਗਨ ਗੇ ਜਦੁਬੀਰ ਕੇ ਸਾਮੁਹਿ ਏਕ ਨ ਆਯੋ।। ੧੯੧੨।।

*ਅਰਥ* - ਇਨ੍ਹਾਂ ਰਾਜਿਆਂ ਤੇ ਫ਼ੌਜ ਨੂੰ ਕ੍ਰਿਸ਼ਨ ਜੀ ਨੇ ਗੁੱਸੇ ਵਿਚ ਆ ਕੇ ਮਾਰ ਦਿੱਤਾ ਹੈ। ਜੋ ਭੀ ਇਹਨਾਂ ਤੇ ਹੱਲਾ ਕਰਨ ਆਇਆ ਹੈ, ਬਚ ਕੇ ਘਰ ਨਹੀਂ ਗਿਆ। ਜਿਸ ਤਰ੍ਹਾਂ ਦੁਪਹਿਰ ਵੇਲੇ ਦਾ ਸੂਰਜ ਤਪਦਾ ਹੈ, ਉਸੇ ਤਰ੍ਹਾਂ ਹੀ ਕ੍ਰੋਧ ਕਰ ਕੇ ਕ੍ਰਿਸ਼ਨ ਜੀ ਨੇ ਆਪਣਾ ਤੇਜ ਵਧਾ ਲਿਆ ਹੈ। ਮਲੇਛਾਂ ਦੇ ਝੁੰਡਾਂ ਦੇ ਝੁੰਡ ਭੱਜ ਗਏ ਹਨ, ਕ੍ਰਿਸ਼ਨ ਜੀ ਦੇ ਸਾਹਮਣੇ ਇਕ ਭੀ ਠਹਿਰ ਨਹੀਂ ਸਕਿਆ ਹੈ।। ੧੯੧੨।।

ਸਵੈਯਾ।। ਐਸੋ ਸੁ ਜੁਧੁ ਕੀਯੋ ਨੰਦ ਨੰਦਨ ਯਾ ਸੰਗ ਜੂਝ ਕਉ ਏਕ ਨ ਆਯੋ।।
ਹੋਰ ਦਸ਼ਾ ਤਿਹ ਕਾਲ ਜਮੰਨ ਕਰੋਰ ਕਈ ਦਲ ਅਉਰ ਪਠਾਯੋ।।
ਸੋਊ ਮਹੂਰਤ ਦੁਇਕ ਭਿਰਜੋ ਨ ਟਿਕਜੋ ਫਿਰ ਅੰਤਕੇ ਧਾਮ ਸਿਧਾਯੋ।।
ਰੀਝ ਰਹੇ ਸਭ ਦੇਵ ਕਹੈ ਇਵ ਸ੍ਰੀ ਜਦੁਬੀਰ ਭਲੋ ਰਨ ਪਾਯੋ।। ੧੯੧੩।।

**************************************************************

ਅਰਥ - ਇਸ ਤਰ੍ਹਾਂ ਦਾ ਜੁੱਧ ਸ੍ਰੀ ਕ੍ਰਿਸ਼ਨ ਜੀ ਨੇ ਕੀਤਾ ਹੈ, ਕਿ ਇਸਦੇ ਨਾਲ ਜੁੱਧ ਕਰਨ ਨੂੰ ਇਕ ਮਲੇਛ ਭੀ ਇਸਦੇ ਸਾਹਮਣੇ ਨਹੀਂ ਆਇਆ ਹੈ। ਉਸਦੀ ਹਾਲਤ ਨੂੰ ਵੇਖ ਕੇ ਕਾਲ ਜਮਨ ਨੇ ਕਈ ਕ੍ਰੋੜ ਹੋਰ ਫ਼ੌਜ ਭੇਜ ਦਿੱਤੀ ਹੈ। ਉਹ ਭੀ ਇਕ ਦੋ ਘੜੀਆਂ ਲੜਦੀ ਰਹੀ ਹੈ, ਕੋਈ ਸਾਹਮਣੇ ਨਹੀਂ ਖੜੋ ਸਕਿਆ, ਜਮ ਦੇ ਘਰ ਨੂੰ ਚਲੇ ਗਏ ਹਨ। ਸਾਰੇ ਦੇਵਤੇ ਪ੍ਰਸੰਨ ਹੋ ਰਹੇ ਹਨ, ਅਤੇ ਇਸ ਤਰ੍ਹਾਂ ਆਖਦੇ ਹਨ ਕਿ ਸ੍ਰੀ ਕ੍ਰਿਸ਼ਨ ਜੀ ਨੇ ਬਹੁਤ ਚੰਗਾ ਜੁੱਧ ਕੀਤਾ ਹੈ।। ੧੯੧੩।।

ਸਵੈਯਾ।। ਕ੍ਰੋਧ ਭਰੇ ਰਨ ਭੂਮਿ ਬਿਖੇ ਇਕ ਜਾਦਵ ਸਸਤ੍ਰਨ ਕੌ ਗਹਿ ਕੈ।।
ਬਲ ਆਪ ਬਰਾਬਰ ਸੂਰ ਨਿਹਾਰ ਕੈ ਜੂਝ ਕੌ ਜਾਤਿ ਤਹਾ ਚਹਿ ਕੈ।।
ਕਰ ਕੋਪ ਭਿਰੇ ਨ ਟਰੈ ਤਹ ਤੇ ਦੋਊ ਮਾਰ ਹੀ ਮਾਰ ਬਲੀ ਕਹਿ ਕੈ।।
ਸਿਰ ਲਾਗੇ ਕ੍ਰਿਪਾਨ ਪਰੈ ਕਟਿ ਕੈ ਤਨ ਭੀ ਗਿਰ ਨੈਕੁ ਖਰੇ ਰਹਿ ਕੈ।। ੧੯੧੪।।

ਅਰਥ - ਇਕ ਯਾਦਵ ਕ੍ਰੋਧ ਦੇ ਭਰੇ ਹੋਏ, ਰਣਭੂਮੀ ਵਿਚ ਸ਼ਸਤ੍ਰਾਂ ਨੂੰ ਫੜ ਕੇ ਆਪਣੇ ਬਲ ਦੇ ਬਰਾਬਰ ਦਾ ਸੂਰਮਾ ਵੇਖ ਕੇ ਚਾਹ ਕੇ ਉਸਦੇ ਕੋਲ ਜੁੱਧ ਕਰਨ ਨੂੰ ਜਾਂਦੇ ਹਨ, ਕ੍ਰੋਧ ਕਰ ਕੇ ਲੜਦੇ ਹਨ। ਉਥੋਂ ਪਿਛੇ ਹਟਦੇ ਨਹੀਂ ਹਨ, ਅਤੇ ਦੋਵੇਂ ਬਹਾਦਰ ਜੋਧੇ 'ਮਾਰ ਲੈਂ' 'ਮਾਰ ਲੈਂ' ਕਹਿ ਕੇ ਲੜਦੇ ਹਨ। ਅੰਤ ਨੂੰ ਕ੍ਰਿਪਾਨ ਦੇ ਵੱਜਦਿਆਂ ਹੀ ਸਿਰ ਕੱਟੇ ਜਾਂਦੇ ਹਨ, ਅਤੇ ਥੋੜ੍ਹਾ ਚਿਰ ਖੜੇ ਰਹਿ ਕੇ ਉਨ੍ਹਾਂ ਦੇ ਸਰੀਰ ਭੀ ਡਿੱਗ ਪੈਂਦੇ ਹਨ।। ੧੯੧੪।।

ਸਵੈਯਾ।। ਬ੍ਰਿਜਰਾਜ ਕੋ ਬੀਚ ਅਯੋਧਨ ਕੇ ਸੰਗਿ ਸਸਤ੍ਰਨ ਕੇ ਜਬ ਜੁੱਧ ਮਚਯੋ।।
ਭਟਵਾਨ ਕੇ ਲਾਲ ਭਏ ਪਟਵਾ ਬ੍ਰਹਮਾ ਮਨੋ ਆਰਣ ਲੋਕ ਰਚਯੋ।।
ਅਉਰ ਨਿਹਾਰ ਭਯੋ ਅਤਿ ਆਹਵ ਖੋਲ ਜਟਾ ਸਭ ਈਸ ਨਚਯੋ।।
ਪੁਨ ਵੈ ਸਭ ਸੈਨ ਮਲੇਛਨ ਤੇ ਕਬਿ ਸਯਾਮ ਕਹੈ ਨਹੀ ਏਕ ਬਚਯੋ।। ੧੯੧੫।।

ਪਦ ਅਰਥ - ਭਟਵਾਨ=ਸੂਰਮੇ।। ਪਟਵਾ=ਬਸਤ੍ਰ।। ਆਰਣ=ਲਾਲ।। ਆਹਵ=ਯੁੱਧ।। ਈਸ=ਸ਼ਿਵਜੀ।।

ਅਰਥ - ਜਦ ਸ੍ਰੀ ਕ੍ਰਿਸ਼ਨ ਜੀ ਨੇ ਰਣਭੂਮੀ ਦੇ ਵਿਚ ਸ਼ਸਤ੍ਰਾਂ ਦੇ ਨਾਲ ਜੁੱਧ ਮਚਾਇਆ। ਤਦ ਸੂਰਬੀਰਾਂ ਦੇ ਲਾਲ ਹੋਏ ਕਪੜੇ ਇਉਂ ਲੱਗਦੇ ਹਨ ਮਾਨੋਂ ਬ੍ਰਹਮਾਂ ਨੇ ਨਵਾਂ ਹੀ ਲਾਲ ਲੋਕ ਬਣਾ ਦਿੱਤਾ ਹੈ। ਅਤੇ ਉਸ ਬੜੇ ਭਾਰੇ ਜੁੱਧ ਨੂੰ ਵੇਖ ਕੇ, ਸ਼ਿਵਜੀ ਆਪਣੀਆਂ ਸਾਰੀਆਂ ਜਟਾਂ ਖੋਲ੍ਹ ਕੇ ਰਣਭੂਮੀ ਵਿਚ ਖੁਸ਼ ਹੋ ਕੇ ਨੱਚਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਮਲੇਛਾਂ ਦੀ ਉਸ ਫ਼ੌਜ ਵਿਚੋਂ ਇਕ ਭੀ ਜੀਉਂਦਾ ਨਹੀਂ ਬਚਿਆ ਹੈ।। ੧੯੧੫।।

ਦੋਹਰਾ।। ਲਜਾਯੋ ਥੋ ਜੋ ਸੈਨ ਸੰਗਿ ਤਿਨ ਤੇ ਬਚਯੋ ਨ ਬੀਰ।।

****************************************************************

ਜੁਧੁ ਕਰਨ ਕੋ ਕਾਲ ਜਮੰਨ ਆਪ ਧਰਜੋ ਤਬ ਧੀਰ।। ੧੯੧੬।।

*ਅਰਥ* - ਜੋ ਭੀ ਫ਼ੌਜ ਨਾਲ ਲਿਆਇਆ ਸੀ, ਉਸ ਵਿਚੋਂ ਇਕ ਸੂਰਮਾਂ ਭੀ ਨਾ ਬਚਿਆ। ਤਦ ਜੁੱਧ ਕਰਨ ਦੇ ਵਾਸਤੇ, ਕਾਲ ਜਮਨ ਨੇ ਆਪ ਹੌਸਲਾ ਕੀਤਾ।। ੧੯੧੬।।

ਸਵੈਯਾ।। ਜੰਗ ਦਰਾਇਦ ਕਾਲ ਜਮੰਨ ਬਗੋਇਦ ਕੀ ਮਤ ਫੌਜ ਕੋ ਸ਼ਾਹਮ।।
ਬਾ ਮਨ ਜੰਗ ਬੁਗੋ ਕੁਨ ਬਜਾ ਹਰਗਿਜ ਦਿਲ ਮੋ ਨ ਜਰਾ ਕੁਨ ਵਾਹਮ।।
ਰੋਜ ਮਯਾਂ ਦੁਨੀਆ ਅਫਤਾਬਮ ਸਜਾਮ ਸ਼ਬੇ ਅਦਲੀ ਸਭ ਸ਼ਾਹਮ।।
ਕਾਨ੍ਹ ਗੁਰੈਜੀ ਮਕੁਨ ਤੁ ਬਿਆ ਖੁਸ ਮਾਤੁ ਕੁਨੇਮ ਜਿ ਜੰਗ ਗੁਆਹਮ।। ੧੯੧੭।।

*ਪਦ ਅਰਥ* - ਦਰਾਇਦ = (ਦਰ+ਆਇਦ)=ਦਰ ਵਿਚ ਆਯਾ।। ਬਗੋਇਦ=ਕਹਿਣ ਲੱਗਾ।। ਮਨ=ਮੈਂ।। ਸ਼ਾਹਮ=ਸੁਾਮੀ ਹਾਂ।। ਬਾ ਮਨ=(ਬਾ+ਮਨ) ਸਾਥ ਮੇਰੇ, ਮੇਰੇ ਨਾਲ।। ਬੁਗੋ=ਆਖਿਆ।। ਕੁਨ=ਕਰ।। ਬਜਾ=ਆਓ।। ਹਰਗਿਜ=ਕਦੇ ਭੀ।। ਵਾਹਮ=ਵੈਹਮ, ਭਰਮ।। ਰੋਜ=ਦਿਨ ਭਾਵ ਸੂਰਜ।। ਮਯਾਂ=ਵਿਚਾਲੇ।।ਅਫਤਾਬਮ=ਚਮਕਦਾ ਹੋਯਾ।।ਅਦਲੀ=ਬਾਦਸ਼ਾਹ।।ਸ਼ਬ=ਰਾਤ।। ਸਾਹਮ=ਬਾਦਸ਼ਾਹ ਭਾਵ ਚੰਦ੍ਰਮਾਂ।। ਗੁਰੈਜੀ=ਟਾਲਾ ਕਰਨਾ।। ਮਕੁਨ=ਨਾ ਕਰ।। ਬਿਆ=ਆਓ।। ਖੁਸ=ਖੁਸ਼ੀ ਨਾਲ।। ਮਾਤੁ ਕੁਨੇਮ=ਮਾਤ ਕਰ ਦੇਈਏ, ਮੁਕਾ ਦੇਈਏ।। ਗੁਆਹਮ=ਬਾਜੀ, ਖੇਡ।।

*ਅਰਥ* - ਕਾਲ ਜਮਨ ਜੰਗ ਵਿਚ ਆਇਆ ਅਤੇ ਕਹਿਣ ਲੱਗਾ "ਮੈਂ ਹੀ ਇਸ ਫ਼ੌਜ ਦਾ ਸੁਾਮੀ ਹਾਂ"। ਫਿਰ ਕਿਹਾ - ਕ੍ਰਿਸ਼ਨ! ਆਓ ਮੇਰੇ ਨਾਲ ਜੰਗ ਕਰੋ, ਆਪਣੇ ਦਿਲ ਵਿਚ ਕਿਸੇ ਤਰ੍ਹਾਂ ਦਾ ਜ਼ਰਾ ਜਿੰਨਾਂ ਭੀ ਵਹਿਮ ਨਾ ਕਰੋ। ਦੁਨੀਆਂ ਵਿਚ ਮੈਂ ਚਮਕਦੇ ਹੋਏ ਸੂਰਜ ਸਮਾਨ ਹਾਂ, ਪਰ ਹੇ ਸਜਾਮ! ਤੂੰ ਰਾਤ ਦੇ ਬਾਦਸ਼ਾਹ ਚੰਦ੍ਰਮਾਂ ਸਮਾਨ ਹੈਂ। ਇਸ ਲਈ ਹੇ ਕ੍ਰਿਸ਼ਨ! ਟਾਲਾ ਨਾ ਕਰ, ਤੂੰ ਖੁਸ਼ੀ ਨਾਲ ਆ, ਤਾਂ ਕਿ ਅਸੀਂ ਜੰਗ ਦੀ ਬਾਜ਼ੀ ਮਾਤ ਕਰ ਦੇਈਏ।। ੧੯੧੭।।

ਸਵੈਯਾ।। ਯੌ ਸੁਨਿ ਕੈ ਤਿਹ ਕੀ ਬਤੀਯਾ ਬ੍ਰਿਜਨਾਇਕ ਤਾਹੀ ਓਰ ਸਿਧਾਰੇ।।
ਕ੍ਰੋਧ ਬਢਾਇ ਚਿਤੈ ਤਿਹ ਕੋ ਅਗਨਾਯੁਧ ਲੈ ਤਿਹ ਊਪਰਿ ਝਾਰੇ।।
ਸੂਤ ਹਨਜੋ ਪ੍ਰਿਥਮੈ ਤਿਹ ਕੋ ਫਿਰ ਕੈ ਤਿਹ ਕੇ ਹਯ ਚਾਰੇ ਹੀ ਮਾਰੇ।।
ਅਉਰ ਜਿਤੇ ਬਿਬਧਾਸਤ੍ਰ ਹੁਤੇ ਕਬਿ ਸਜਾਮ ਕਹੈ ਸਭ ਹੀ ਕਟਿ ਡਾਰੇ।। ੧੯੧੮।।

*ਪਦ ਅਰਥ* - ਅਗਨਾਯੁਧ=ਅੱਗ ਦਾ ਸ਼ਸਤ੍ਰ।। ਬਿਬਧਾਸਤ੍ਰ=(ਬਿਬਧ+ਅਸਤ੍ਰ) ਅਨੇਕ ਤਰ੍ਹਾਂ ਦੇ ਅਸਤ੍ਰ।।

*ਅਰਥ* - ਉਸ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਕ੍ਰਿਸ਼ਨ ਜੀ ਉਸਦੇ ਵੱਲ ਹੀ ਤੁਰ ਪਏ। ਮਨ ਵਿਚ ਕ੍ਰੋਧ ਵਧਾ ਕੇ ਉਸ ਵੱਲ ਵੇਖਿਆ ਅਤੇ ਅਗਨ ਸ਼ਸਤ੍ਰ ਹੱਥ ਵਿਚ ਲੈ ਕੇ ਉਸ

ਉਤੇ ਛੱਡ ਦਿੱਤਾ। ਪਹਿਲੇ ਉਸਦੇ ਰੱਥਵਾਹੀ ਨੂੰ ਮਾਰ ਸੁਟਿਆ ਅਤੇ ਮਗਰੋਂ ਉਸਦੇ ਰੱਥ ਦੇ ਚਾਰੇ ਹੀ ਘੋੜੇ ਮਾਰ ਦਿੱਤੇ। ਹੋਰ ਜਿੰਨੇ ਭੀ ਉਸਦੇ ਕੋਲ ਅਨੇਕ ਤਰ੍ਹਾਂ ਦੇ ਅਸਤ੍ਰ ਸਨ, ਸਿਆਮ ਕਵਿ ਜੀ ਆਖਦੇ ਹਨ, ਕ੍ਰਿਸ਼ਨ ਜੀ ਨੇ ਉਹ ਸਾਰੇ ਹੀ ਤੋੜ ਸੁੱਟੇ ਹਨ।। ੧੯੧੮।।

**ਚੌਪਈ।। ਜੋ ਮਲੇਛ ਰਿਸ ਸਸਤ੍ਰ ਸੰਭਾਰੇ।। ਸੋ ਕਟਿ ਸ੍ਰੀ ਬ੍ਰਿਜਨਾਥਹ ਡਾਰੋ।।**
**ਆਯੋ ਭਿਰਨ ਇਹੀ ਬਲੁ ਕਹਯੋ।। ਜਬ ਅਰਿ ਪਾਇ ਪਿਆਦਾ ਰਹਜੋ।।੧੯੧੯।।**

ਅਰਥ - ਮਲੇਛ ਕਾਲ ਜਮਨ ਨੇ ਕ੍ਰੋਧ ਕਰ ਕੇ ਜੋ ਭੀ ਸ਼ਸਤ੍ਰ ਫੜਿਆ, ਕ੍ਰਿਸ਼ਨ ਜੀ ਨੇ ਉਸੇ ਹੀ ਸ਼ਸਤ੍ਰ ਨੂੰ ਕੱਟਕੇ ਸੁੱਟ ਦਿੱਤਾ। ਜਦ ਵੈਰੀ ਪੈਰਾਂ ਤੋਂ ਪਿਆਦਾ ਹੋ ਕੇ, ਰਣਭੂਮੀ ਵਿਚ ਖੜੋ ਰਿਹਾ ਤਦ ਕ੍ਰਿਸ਼ਨ ਜੀ ਨੇ ਉਸਨੂੰ ਆਖਿਆ "ਇਸੇ ਹੀ ਬਲ ਕਰ ਕੇ ਮੇਰੇ ਨਾਲ ਲੜਨ ਲਈ ਆਇਆ ਸੈਂ ?"।। ੧੯੧੯।।

**ਸਵੈਯਾ।। ਕਾਨ੍ਹ ਬਿਚਾਰ ਕੀਯੋ ਚਿਤ ਮੈ ਭਈ ਸੋ ਨ ਮਲੇਛ ਜੋ ਮੁਸਟ ਲਰੈ ਹੈ।।**
**ਤਉ ਕਬਿ ਸਜਾਮ ਕਹੈ ਹਮਰੇ ਸਭ ਹੀ ਤਨ ਕੋ ਅਪਵਿਤ੍ਰ ਕਰੈ ਹੈ।।**
**ਆਯੁਧ ਕਉਚ ਸਜੇ ਤਨ ਮੈ ਸਭ ਸੈਨ ਜੁਰੇ ਮੁਹ ਨਾਇ ਬਧੈ ਹੈ।।**
**ਜੋ ਇਹ ਕੋ ਸਿਰ ਕਾਟਤ ਹੋ ਤੁ ਨਿਰਸਤ੍ਰ ਭਯੋ ਹਮਰੋ ਬਲੁ ਜੈ ਹੈ।।੧੯੨੦।।**

ਪਦ ਅਰਥ - ਮੁਸਟ=ਮੁੱਕਾ ਯੁੱਧ।। ਕਉਚ=ਸੰਜੋਅ।। ਨਿਰਸਤ੍ਰ=ਸ਼ਸਤ੍ਰਹੀਣ।।

ਅਰਥ - ਕ੍ਰਿਸ਼ਨ ਜੀ ਨੇ ਚਿੱਤ ਵਿਚ ਵਿਚਾਰ ਕੀਤਾ,"ਮੈਂ ਮਲੇਛ ਦੇ ਨਾਲ ਮੁੱਕਿਆਂ ਦੀ ਲੜਾਈ ਤਾਂ ਕਦੇ ਭੀ ਨਹੀਂ ਲੜਾਂਗਾ। ਸਿਆਮ ਕਵਿ ਜੀ ਆਖਦੇ ਹਨ ਕ੍ਰਿਸ਼ਨ ਜੀ ਨੇ ਸੋਚਿਆ, ਜੇ ਮੈਂ ਮੁੱਕਾ ਯੁੱਧ ਲੜਾਂ ਤਦ ਇਹ ਮੇਰੇ ਨਾਲ ਛੋਹ ਕੇ ਮੇਰੇ ਸਾਰੇ ਸਰੀਰ ਨੂੰ ਅਪਵਿਤ੍ਰ ਕਰ ਦੇਵੇਗਾ। ਦੂਜਾ-ਇਸਨੇ ਸਰੀਰ ਉਤੇ ਸ਼ਸਤ੍ਰ ਤੇ ਸੰਜੋਅ ਸਜਾਈ ਹੋਈ ਹੈ, ਅਤੇ ਸਾਰੀ ਫ਼ੌਜ ਕੱਠੀ ਹੋ ਕੇ ਵੇਖ ਰਹੀ ਹੈ, ਏਹ ਮੈਥੋਂ ਮਾਰਿਆ ਨਹੀਂ ਜਾਏਗਾ। ਜੇ ਮੈਂ ਇਸ ਦਾ ਸਿਰ ਵੱਢਾਂ ਤਾਂ ਇਹ ਅਧਰਮ ਹੋਵੇਗਾ ਕਿਉਂਕਿ ਸ਼ਸਤ੍ਰਹੀਣੇ ਨੂੰ ਸ਼ਸਤ੍ਰ ਨਾਲ ਮਾਰਿਆਂ ਮੇਰੀ ਸ਼ਕਤੀ ਮੁੱਕ ਜਾਵੇਗੀ।। ੧੯੨੦।।

**ਸਵੈਯਾ।। ਏਕ ਬੀਚਾਰ ਕੀਯੋ ਚਿਤ ਮੈ ਭਜ ਹੌ ਇਹ ਤੇ ਇਹ ਪਾਛੇ ਪਰੈ ਹੌ।।**
**ਜੈ ਹੋ ਹਉ ਤੋਰੋ ਈ ਬੀਚ ਚਲਜੋ ਤਨ ਭੇਟਨ ਯਾਹ ਮਲੇਛ ਨ ਦੈ ਹੌ।।**
**ਸੋਵਤ ਹੈ ਮੁਚਕੰਦ ਜਹਾਂ ਧਸਿ ਵਾਹੀ ਗੁਫਾ ਮਹਿ ਜਾਇ ਜਗੈ ਹੌ।।**
**ਜੈ ਹੌ ਬਚਾਇ ਮੈ ਆਪਨ ਕੋ ਤਿਹ ਡੀਠਹ ਸੋ ਇਹ ਕੌ ਜਰ ਵੈ ਹੌ।।੧੯੨੧।।**

ਅਰਥ - ਕ੍ਰਿਸ਼ਨ ਜੀ ਨੇ ਚਿੱਤ ਵਿਚ ਇਕ ਵਿਚਾਰ ਕੀਤੀ ਕਿ "ਮੈਂ ਇਥੋਂ ਭੱਜ ਚਲਾਂ, ਇਹ ਭੀ ਮੇਰੇ ਪਿੱਛੇ ਭੱਜ ਤੁਰੇਗਾ। ਮੈਂ ਥੋੜ੍ਹਾ ਹੀ ਫਾਸਲਾ ਰੱਖ ਕੇ ਅੱਗੇ ਅੱਗੇ ਭੱਜਾ ਜਾਵਾਂ, ਅਤੇ ਇਸ ਮਲੇਛ ਨੂੰ ਸਰੀਰ ਤੱਕ ਛੋਹਨ ਨਾ ਦੇਵਾਂ। ਜਿਸ ਗੁਫਾ ਵਿਚ ਮੁਚਕੰਦ ਸੁੱਤਾ ਪਿਆ ਹੈ, ਉਸ ਦੇ

ਵਿਚ ਜਾ ਵੜਾਂ ਅਤੇ ਜਾ ਕੇ ਉਸ ਨੂੰ ਜਗਾ ਦੇਵਾਂ। ਉਸਦੀ ਨਿਗਾਹ ਤੋਂ ਆਪਣੇ ਸਰੀਰ ਨੂੰ ਬਚਾ ਜਾਵਾਂ ਅਤੇ ਉਸਦੀ ਨਜ਼ਰ ਨਾਲ ਹੀ ਇਸ ਨੂੰ ਸੜਵਾ ਦੇਵਾਂ"।। ੧੯੨੧।।

ਸੋਰਠਾ।। ਤਉ ਇਹ ਸੁਰਗਹਿ ਜਾਇ ਜਉ ਇਹ ਰਨ ਭੀਤਰ ਹਨਉ।।
ਅਗਨ ਭਏ ਜਰਵਾਇ ਖ੍ਵੈਹੋ ਧਰਮ ਮਲੇਛ ਕੋ।। ੧੯੨੨।।

ਅਰਥ - ਹੋਰ ਸੋਚਿਆ ਜੇ ਮੈਂ ਇਸਨੂੰ ਜੁੱਧ ਵਿਚ ਮਾਰਿਆ, ਤਦ ਏਹ ਸੁਰਗ ਨੂੰ ਜਾਏਗਾ। ਅਤੇ ਜੇ ਅੱਗ ਨਾਲ ਸੜਵਾ ਦਿੱਤਾ, ਤਦ ਇਸ ਮਲੇਛ ਦਾ ਧਰਮ ਨਸ਼ਟ ਹੋ ਜਾਏਗਾ। ਆਪਣੇ ਧਰਮ ਤੋਂ ਪਤਿਤ ਹੋ ਕੇ ਮੋਇਆਂ ਨਰਕਾਂ ਵਿਚ ਜਾਏਗਾ।। ੧੯੨੨।।

ਸਵੈਯਾ।। ਛੋਰ ਕੈ ਸਜੰਦਨ ਸ਼ਸਤ੍ਰਨ ਤਜਾਗ ਕੈ ਕਾਨ੍ਹ ਭਜਜੋ ਜਨੁ ਤ੍ਰਾਸ ਬਢਾਯੋ।।
ਵਾਹਿ ਲਖਜੋ ਕਿ ਭਜਜੋ ਮੁਹਿ ਤੇ ਮਥੁਰਾਹੂ ਕੇ ਨਾਇਕ ਹ੍ਵੈ ਕਹਿ ਧਾਯੋ।।
ਸੋਵਤ ਥੋ ਮੁਚਕੰਦ ਜਹਾਂ ਸੁ ਤਹਾਂ ਹੀ ਗਯੋ ਤਹਿ ਜਾਇ ਜਗਾਯੋ।।
ਆਪ ਬਚਾਇ ਗਯੋ ਤਨ ਕੋ ਇਹ ਆਵਤ ਥੋ ਇਹ ਕੋ ਜਰਵਾਯੋ।।੧੯੨੩।।

ਅਰਥ - ਰੱਥ ਛੱਡ ਕੇ ਤੇ ਸ਼ਸਤ੍ਰ ਸੁੱਟ ਕੇ ਭੱਜਾ ਜਾਂਦਾ ਕ੍ਰਿਸ਼ਨ ਇਉਂ ਲੱਗਦਾ ਹੈ ਮਾਨੋਂ ਡਰ ਕੇ ਦੌੜ ਰਿਹਾ ਹੈ। ਉਸ ਜਾਣਿਆਂ ਕਿ ਮੇਰੇ ਪਾਸੋਂ ਡਰ ਕੇ ਭੱਜ ਤੁਰਿਆ ਹੈ, ਉਹ ਮਨ ਵਿਚ ਹੰਕਾਰ ਕਰ ਕੇ ਕਹਿਣ ਲੱਗਾ ਮਥਰਾ ਦਾ ਰਾਜਾ ਹੋ ਕੇ ਭੱਜ ਤੁਰਿਆ ਹੈ। ਜਿਥੇ ਮੁਚਕੰਦ ਸੁੱਤਾ ਪਿਆ ਸੀ, ਉਥੇ ਹੀ ਚਲਾ ਗਿਆ ਅਤੇ ਜਾਂਦਿਆਂ ਹੀ ਲੱਤ ਮਾਰ ਕੇ ਉਸਨੂੰ ਜਗਾ ਕੇ ਆਪ ਅੱਗੇ ਨੂੰ ਚਲਾ ਗਿਆ। ਆਪਣੇ ਸਰੀਰ ਨੂੰ ਤਾਂ ਉਸ ਦੀ ਨਜ਼ਰ ਤੋਂ ਬਚਾ ਕੇ ਅੱਗੇ ਚਲਾ ਗਿਆ ਅਤੇ ਇਹ ਪਿੱਛੇ ਆਉਂਦਾ ਸੀ, ਇਸ ਨੂੰ ਉਸ ਦੀ ਨਜ਼ਰ ਨਾਲ ਹੀ ਸੜਵਾ ਦਿੱਤਾ।। ੧੯੨੩।।

ਸੋਰਠਾ।। ਆਪਨ ਕੋ ਬਚਵਾਇ ਗਯੋ ਕਾਨ੍ਹ ਮੁਚਕੰਦ ਤੇ।।
ਤਜੀ ਨੀਦ ਤਿਹ ਰਾਇ ਹੇਰਤ ਭਸਮ ਮਲੇਛ ਭਜੋ।। ੧੯੨੪।।

ਅਰਥ - ਕ੍ਰਿਸ਼ਨ ਮੁਚਕੰਦ ਦੀ ਨਜ਼ਰ ਤੋਂ ਆਪ ਨੂੰ ਬਚਵਾ ਕੇ ਅੱਗੇ ਲੰਘ ਗਿਆ। ਉਸ ਮੁਚਕੰਦ% ਰਾਜੇ ਦੀ ਨੀਂਦ ਖੁੱਲ੍ਹੀ ਤਾਂ ਉਸਦੇ ਵੇਖਦਿਆਂ ਹੀ ਮਲੇਛ ਕਾਲ ਜਮਨ ਸ੍ਰਾਹ ਦੀ ਢੇਰੀ ਹੋ ਗਿਆ।। ੧੯੨੪।।

ਸਵੈਯਾ।। ਜਰ ਛਾਰ ਮਲੇਛ ਭਯੋ ਜਬ ਹੀ ਮੁਚਕੰਦ ਪੈ ਤਉ ਬ੍ਰਿਜਭੂਖਨ ਆਯੋ।।
ਆਵਤ ਹੀ ਤਿਹ ਕਾਨ੍ਹ ਕੋ ਹੇਰ ਕੈ ਪਾਇਨ ਊਪਰਿ ਸੀਸ ਝੁਕਾਯੋ।।
ਅਉਰ ਜਿਤੋ ਦੁਖੁ ਥੋ ਤਿਹ ਕੋ ਹਰਿ ਬਾਤਨ ਸੋ ਤਿਹ ਤਾਪ ਬੁਝਾਯੋ।।
ਐਸ ਸਮੋਧ ਕੈ ਤਾ ਤਿਹ ਜਾਰ ਕੈ ਸ੍ਰੀ ਬ੍ਰਿਜਨਾਇਕ ਡੇਰਨ ਆਯੋ।।੧੯੨੫।।

ਪਦ ਅਰਥ - ਜਰ=ਸਾੜ ਕੇ।। ਛਾਰ=ਸੁਆਹ।। ਤਾਪ=ਦੁੱਖ।। ਸਮੋਧ=ਉਪਦੇਸ।।

ਅਰਥ - ਜਦ ਕਾਲ ਜਮਨ ਮਲੇਛ ਸੜ ਕੇ ਸੁਆਹ ਹੋ ਗਿਆ, ਤਦ ਫਿਰ ਸ੍ਰੀ ਕ੍ਰਿਸ਼ਨ ਜੀ ਮੁਚਕੰਦ ਦੇ ਕੋਲ ਆ ਗਏ। ਉਸਨੇ ਸ੍ਰੀ ਕ੍ਰਿਸ਼ਨ ਜੀ ਨੂੰ ਆਉਂਦਾ ਹੋਇਆ ਵੇਖ ਕੇ, ਉਠ ਕੇ ਉਨ੍ਹਾਂ ਦੇ ਪੈਰਾਂ ਉਤੇ ਸਿਰ ਝੁਕਾ ਦਿੱਤਾ। ਜੋ ਭੀ ਉਸ ਨੂੰ ਦੁੱਖ ਸੀ, ਉਹ ਕ੍ਰਿਸ਼ਨ ਜੀ ਦੀਆਂ ਪਿਆਰ ਭਰੀਆਂ ਗੱਲਾਂ ਨਾਲ ਜਾਂਦਾ ਰਿਹਾ। ਇਸ ਤਰ੍ਹਾਂ ਉਸਨੂੰ ਉਪਦੇਸ਼ ਦੇ ਕੇ, ਅਤੇ ਉਸਨੂੰ ਸੜਵਾ ਕੇ, ਸ੍ਰੀ ਕ੍ਰਿਸ਼ਨ ਜੀ ਡੇਰਿਆਂ ਨੂੰ ਮੁੜ ਆਏ।। ੧੯੨੫।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਕਾਲ ਜਮਨ ਬਧਹਿ ਧਿਆਇ ਸਮਾਪਤ।।

---

ਸਵੈਯਾ।। ਜਉ ਲਗਿ ਡੇਰਨ ਆਵਤ ਥੋ ਤਬ ਲਉ ਇਕ ਆਇ ਸੰਦੇਸ ਸੁਨਾਯੋ।।
ਧਾਮ ਚਲੋ ਬ੍ਰਿਜਨਾਥ ਕਹਾ ਤੁਮ ਪੈ ਸਜਿ ਸੈਨ ਜਰਾਸਿੰਧ ਆਯੋ।।
ਅਉ ਸੁਨਿ ਕੈ ਬਤੀਯਾ ਤਿਹ ਕੀ ਮਨ ਮੈ ਭਟ ਅਉਰਨ ਤ੍ਰਾਸ ਬਢਾਯੋ।।
ਸ੍ਯਾਮ ਭਨੈ ਜਦੁਬੀਰ ਹਲੀ ਅਤਿ ਹੀ ਮਨ ਆਪਨ ਮੈ ਸੁਖ ਪਾਯੋ।। ੧੯੨੬।।

ਅਰਥ - ਅਜੇ ਇਹ ਡੇਰੇ ਪਹੁੰਚੇ ਹੀ ਸਨ ਕਿ ਇਕ ਸਿਪਾਹੀ ਨੇ ਸੁਨੇਹਾ ਦੇ ਦਿੱਤਾ। ਹੇ ਬ੍ਰਿਜਨਾਥ! ਘਰ ਨੂੰ ਕਿੱਥੇ ਜਾ ਰਹੇ ਹੋ? ਜਰਾਸਿੰਧ ਫ਼ੌਜ ਨੂੰ ਸਜਾ ਕੇ ਤੁਹਾਡੇ ਤੇ ਚੜ੍ਹਿਆ ਆਉਂਦਾ ਹੈ। ਉਸ ਦੀਆਂ ਗੱਲਾਂ ਸੁਣ ਕੇ, ਹੋਰਨਾਂ ਸੂਰਮਿਆਂ ਦੇ ਮਨ ਵਿਚ ਡਰ ਪੈਦਾ ਹੋ ਗਿਆ। ਸਿਆਮ ਕਵਿ ਜੀ ਆਖਦੇ ਹਨ, ਪਰ ਇਸ ਗੱਲ ਨੂੰ ਸੁਣ ਕੇ ਕ੍ਰਿਸ਼ਨ ਤੇ ਬਲਿਰਾਮ ਨੇ ਆਪਣੇ ਮਨ ਵਿਚ ਸੁਖ ਪਾਇਆ ਹੈ।। ੧੯੨੬।।

ਦੋਹਰਾ।। ਏਈ ਬਾਤੈ ਕਰਤ ਭਟ ਨਿਜ ਪੁਰ ਪਹੁਚੇ ਆਇ।।
ਭੂਪ ਬੈਠ ਬੁਧਵੰਤ ਸਭ ਅਪਨੇ ਲੀਏ ਬੁਲਾਇ।। ੧੯੨੭।।

ਅਰਥ - ਏਹੋ ਹੀ ਗੱਲਾਂ ਕਰਦਿਆਂ ਹੋਇਆਂ ਸੂਰਮੇ ਆਪਣੇ ਸ਼ਹਿਰ ਵਿਚ ਆ ਪੁੱਜੇ। ਜਰਾਸਿੰਧ ਦਾ ਆਉਣਾ ਸੁਣ ਕੇ ਰਾਜੇ ਉਗ੍ਰਸੈਨ ਨੇ ਸਭਾ ਵਿਚ ਬੈਠ ਕੇ ਆਪਣੇ ਸਾਰੇ ਹੀ ਬੁੱਧੀਮਾਨ ਵਜ਼ੀਰ ਬੁਲਾ ਲਏ।। ੧੯੨੭।।

ਸਵੈਯਾ।। ਜੋਰ ਘਨੋ ਦਲੁ ਸਿੰਧਜਰਾ ਨ੍ਰਿਪ ਆਯੋ ਹੈ ਕੋਪ ਅਬੈ ਕਹਿ ਕੱਈਯੈ।।

---

* ਮੁਚਕੰਦ ਦੀ ਨਜ਼ਰ ਨਾਲ ਹੀ ਕਾਲ ਜਮਨ ਕਿਉਂ ਸੜ ਗਿਆ? ਇਸਦਾ ਉੱਤਰ 'ਸ੍ਰੀ ਗ੍ਰੰਥ ਗੁਰੁ ਭਗਤ ਮਾਲ' ਵਿਚ ਪੜ੍ਹੋ।

**************************************************************

ਸੈਨ ਘਨੋ ਇਹ ਕੇ ਸੰਗਿ ਹੈ ਜੋ ਪੈ ਜੁਧੁ ਕਰੈ ਨਹੀ ਜਾਤ ਬਚੱਈਯੈ॥
ਕੈ ਇਹ ਕੋ ਸਭ ਜਾਇ ਮਿਲੈ ਪੁਰ ਛਾਡ ਨਹੀ ਅਨਤੈ ਕਉ ਸਿੱਧਈਯੈ॥
ਬਾਤ ਕੁਪੇਚ ਬਨੀ ਸਭ ਹੀ ਇਨ ਬਾਤਨ ਤੇ ਯੇ ਕਹਾ ਅਬ ਕੱਈਯੈ॥੧੯੨੮॥

ਅਰਥ – ਰਾਜਾ ਜਰਾਸਿੰਧ ਕ੍ਰੋਧ ਕਰ ਕੇ ਬਹੁਤ ਸਾਰੀ ਫ਼ੌਜ ਇੱਕਠੀ ਕਰ ਕੇ ਆ ਗਿਆ ਹੈ, ਦੱਸੋ, ਹੁਣ ਕੀ ਕਰਨਾ ਚਾਹੀਦਾ ਹੈ? ਇਸਦੇ ਨਾਲ ਬੇਅੰਤ ਫ਼ੌਜ ਹੈ, ਯੁੱਧ ਕਰ ਕੇ ਅਸੀਂ ਬਚ ਨਹੀਂ ਸਕਦੇ ਜਾਂ ਉਸ ਨਾਲ ਮਿਲ ਜਾਈਏ ਜਾਂ ਮਥੁਰਾ ਛੱਡ ਕੇ ਕਿਧਰੇ ਭੱਜ ਜਾਈਏ। ਬੜੀ ਮੁਸ਼ਕਲ ਜੇਹੀ ਗੱਲ ਬਣ ਗਈ ਹੈ, ਦੱਸੋ, ਇਨ੍ਹਾਂ ਗੱਲਾਂ ਦਾ ਹੁਣ ਕੀ ਕਰਨਾ ਚਾਹੀਦਾ ਹੈ?॥ ੧੯੨੮॥

ਸੋਰਠਾ॥ ਕੀਨੋ ਇਹੈ ਬਿਚਾਰ ਪੁਰ ਤਜਿ ਕੈ ਅਨਤੈ ਬਸਹਿ॥
ਨਾ ਤਰ ਡਾਰੈ ਮਾਰ ਜਰਾਸਿੰਧ ਭੂਪਤਿ ਪ੍ਰਬਲ॥ ੧੯੨੯॥

ਅਰਥ – ਸਾਰਿਆਂ ਨੇ ਵਿਚਾਰ ਕੇ ਇਹ ਫੈਸਲਾ ਕੀਤਾ "ਸ਼ਹਿਰ ਨੂੰ ਛੱਡ ਕੇ ਹੋਰ ਕਿਧਰੇ ਜਾ ਕੇ ਵੱਸ ਜਾਣਾ ਚਾਹੀਦਾ ਹੈ"। ਨਹੀਂ ਤਾਂ ਉਹ ਅਸਾਂ ਸਭਨਾਂ ਨੂੰ ਮਾਰ ਸੁੱਟੇਗਾ, ਕਿਉਂਕਿ ਰਾਜਾ ਜਰਾਸਿੰਧ ਬੜਾ ਬਲਵਾਨ ਯੋਧਾ ਹੈ॥ ੧੯੨੯॥

ਕੀਜੈ ਸੋਊ ਬਿਚਾਰ ਜੋ ਭਾਵੈ ਸਭ ਜਨਨ ਮਨ॥
ਅਪਨੇ ਚਿਤਹ ਬਿਚਾਰ ਬਾਤ ਨ ਕੀਜੈ ਠਾਨ ਹਠ॥ ੧੯੩੦॥

ਅਰਥ – ਵਿਚਾਰ ਕੇ ਉਹ ਫੈਸਲਾ ਕਰੋ ਜੋ ਸਾਰਿਆਂ ਦੇ ਮਨ ਨੂੰ ਚੰਗਾ ਲੱਗੇ। ਆਪਣੇ ਮਨ ਵਿਚ ਹਰ ਗੱਲ ਨੂੰ ਵਿਚਾਰੋ, ਪਰ ਹੱਠ ਨੂੰ ਧਾਰ ਕੇ ਕੋਈ ਗੱਲ ਨਾ ਕਰਨਾ॥ ੧੯੩੦॥

ਸਵੈਯਾ॥ ਤਜਿ ਕੈ ਮਥੁਰਾ ਸੁਨਿ ਕੈ ਇਹ ਸ਼ੱਤ੍ਰ ਸੁ ਲੈ ਕੈ ਕੁਟੰਬਨ ਜਾਦੋ ਪਰਾਏ॥
ਏਕ ਬਡੋ ਗਿਰ ਥੋ ਤਿਹ ਭੀਤਰ ਨੈਕੁ ਟਿਕੈ ਚਿਤ ਮੈ ਸੁਖੁ ਪਾਏ॥
ਘੇਰਤ ਭਜੋ ਨਗ ਸਿੰਧਜਰਾ ਤਿਹ ਕੀ ਉਪਮਾ ਕਬਿ ਸਜਾਮ ਸੁਨਾਏ॥
ਪਾਤਨ ਕੇ ਜਨ ਭੱਛਨ ਕਉ ਭਟਵਾ ਨਹਿ ਬਾਂਦਰ ਹੀ ਮਿਲਿ ਆਏ॥੧੯੩੧॥

ਅਰਥ – ਵੈਰੀ ਦਾ ਆਉਣਾ ਸੁਣ ਕੇ, ਸਾਰੇ ਹੀ ਜਾਦਵ, ਮਥੁਰਾ ਨੂੰ ਛੱਡ ਕੇ ਤੇ ਪਰਿਵਾਰਾਂ ਨੂੰ ਲੈ ਕੇ ਭੱਜ ਗਏ ਹਨ। ਉਥੇ ਨੇੜੇ ਹੀ ਇਕ ਵੱਡੇ ਪਹਾੜ ਵਿਚ ਜਾ ਕੇ ਲੁਕ ਗਏ, ਅਤੇ ਥੋੜ੍ਹੇ ਚਿਰ ਲਈ ਉਨ੍ਹਾਂ ਨੇ ਮਨ ਵਿਚ ਸੁਖ ਪਾਇਆ ਹੈ। ਉਸ ਪਹਾੜ ਨੂੰ ਜਾ ਕੇ ਜਰਾਸਿੰਧ ਨੇ ਘੇਰਾ ਪਾ ਲਿਆ ਹੈ, ਉਸ ਦੀ ਉਪਮਾ ਨੂੰ ਸਿਆਮ ਕਵਿ ਜੀ ਸੁਣਾਉਂਦੇ ਹਨ। ਮਾਨੋ ਇਹ ਜੋਧੇ ਨਹੀਂ ਹਨ, ਸਗੋਂ ਬਾਂਦਰ ਕੱਠੇ ਹੋਕੇ ਪੱਤਰਾਂ ਨੂੰ ਖਾਣ ਵਾਸਤੇ ਆਏ ਹਨ॥ ੧੯੩੧॥

*****************************************************************

ਦੋਹਰਾ।। ਜਰਾਸਿੰਧ ਤਬ ਮੰਤ੍ਰੀਅਨ ਸੰਗਿ ਯੌ ਕਹ੍ਯੋ ਸੁਨਾਇ।।
ਨਗ ਭਾਰੀ ਇਹ ਸੈਨ ਤੇ ਨੈਕੁ ਨ ਸੋਧ੍ਯੋ ਜਾਇ।। ੧੯੩੨।।

*ਅਰਥ* – ਉਸ ਵੇਲੇ ਜਰਾਸਿੰਧ ਨੇ ਵਜ਼ੀਰਾਂ ਨੂੰ ਸੁਣਾ ਕੇ ਇਸ ਤਰ੍ਹਾਂ ਆਖਿਆ – ਇਹ ਪਹਾੜ ਬਹੁਤ ਵੱਡਾ ਹੈ, ਫ਼ੌਜ ਪਾਸੋਂ ਇਹ ਸਾਰਾ ਕਿਸੇ ਤਰ੍ਹਾਂ ਭੀ ਸੋਧਿਆ ਨਹੀਂ ਜਾਏਗਾ।। ੧੯੩੨।। (ਇਸ ਲਈ):

ਸੋਰਠਾ।। ਦੀਜੈ ਆਗ ਲਗਾਇ ਦਸੋ ਦਿਸ਼ਾ ਤੇ ਘੇਰਿ ਗਿਰ।।
ਆਪਨ ਹੀ ਜਰ ਜਾਇ ਸ੍ਰੀ ਜਦੁਬੀਰ ਕੁਟੰਬ ਸਨ।। ੧੯੩੩।।

*ਅਰਥ* – ਪਹਾੜ ਨੂੰ ਦਸਾਂ ਦਿਸ਼ਾਂ ਤੋਂ ਘੇਰਾ ਪਾ ਕੇ ਇਸਨੂੰ ਅੱਗ ਲਾ ਦਿਓ। ਫਿਰ ਸ੍ਰੀ ਕ੍ਰਿਸ਼ਨ ਆਪਣੇ ਕੁਟੰਬੀਆਂ ਸਣੇ ਆਪ ਹੀ ਸੜ ਜਾਏਗਾ।। ੧੯੩੩।।

ਸਵੈਯਾ।। ਘੇਰ ਦਸੋ ਦਿਸ ਤੇ ਗਿਰ ਕਉ ਕਬਿ ਸ੍ਯਾਮ ਕਹੈ ਦਈ ਆਗ ਲਗਾਈ।।
ਤੈਸੇ ਹੀ ਪਉਨ ਪ੍ਰਚੰਡ ਬਹ੍ਯੋ ਤਿਹ ਪਉਨ ਸੋ ਆਗ ਘਨੀ ਹਹਰਾਈ।।
ਜੀਵ ਬਡੇ ਤ੍ਰਿਨ ਰੂਖ ਘਨੇ ਛਿਨ ਬੀਚ ਦਏ ਫੁਨ ਤਾਹਿ ਜਰਾਈ।।
ਤਉਨ ਘਰੀ ਤਿਨ ਲੋਗਨ ਪੈ ਫੁਨ ਹੋਤ ਭਈ ਅਤਿ ਹੀ ਦੁਖਦਾਈ।। ੧੯੩੪।।

*ਅਰਥ* – ਸਿਆਮ ਕਵਿ ਜੀ ਆਖਦੇ ਹਨ, ਉਨ੍ਹਾਂ ਨੇ ਪਹਾੜ ਨੂੰ ਦਸਾਂ ਦਿਸ਼ਾਂ ਤੋਂ ਘੇਰਾ ਪਾ ਕੇ ਅੱਗ ਲਾ ਦਿੱਤੀ ਹੈ। ਤੇਜ ਹਵਾ ਦੇ ਕਾਰਨ ਅੱਗ ਭੜਕ ਪਈ ਤੇ ਵੱਡੇ ਵੱਡੇ ਰੁੱਖ, ਘਾਹ, ਜੀਵ ਇਕ ਪੱਲ ਵਿਚ ਸਾੜ ਕੇ ਸੁਆਹ ਕਰ ਦਿੱਤੇ। ਉਹ ਘੜੀ ਉਨ੍ਹਾਂ ਤੇ ਬੜੀ ਭਾਰੀ ਹੀ ਦੁਖਦਾਈ ਹੋ ਗਈ ਹੈ।। ੧੯੩੪।।

ਚੌਪਈ।। ਜੀਵ ਮਨੁੱਛ ਜਰੇ ਤ੍ਰਿਨ ਜਬੈ।। ਸ਼ੰਕਾ ਕਰਤ ਭਏ ਭਟ ਤਬੈ।।
ਮਿਲ ਸਭ ਹੀ ਜਦੁਪਤਿ ਪਹਿ ਆਏ।। ਦੀਨ ਭਾਂਤਿ ਹੁਇ ਅਤਿ ਘਿਘਿਆਏ।।੧੯੩੫।।

*ਅਰਥ* – ਜਦ ਜੀਵ, ਮਨੁੱਖ ਤੇ ਘਾਹ ਸੜ ਗਿਆ, ਤਦ ਸਾਰੇ ਹੀ ਸੂਰਮੇ ਮਨ ਵਿਚ ਸ਼ੰਕਾ ਕਰਨ ਲੱਗ ਪਏ। ਸਾਰੇ ਹੀ ਇੱਕਠੇ ਹੋ ਕੇ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਆਏ, ਅਤੇ ਨਿਮਾਣੇ ਦੀ ਤਰ੍ਹਾਂ ਹੋ ਕੇ ਬਹੁਤ ਹੀ ਬੇਨਤੀ ਕਰਨ ਲੱਗ ਪਏ।। ੧੯੩੫।।

ਸਭ ਜਾਦੋ ਬਾਚ।।

ਚੌਪਈ।। ਪ੍ਰਭ ਜੂ ਹਮਰੀ ਰੱਛਾ ਕੀਜੈ।। ਜੀਵ ਰਾਖ ਇਨ ਸਭ ਕੋ ਲੀਜੈ।।
ਆਪਹ ਕੋਊ ਉਪਾਵ ਬਤੱਈਯੈ।। ਕੈ ਭਜੀਐ ਕੈ ਜੂਝ ਮਰੱਈਜੈ।। ੧੯੩੬।।

****************************************************************

ਅਰਥ – ਸਾਰੇ ਯਾਦਵ ਕਹਿਣ ਲੱਗੇ – ਹੇ ਪ੍ਰਭੂ ਜੀ! ਸਾਡੀ ਰੱਖਿਆ ਕਰੋ, ਇਨ੍ਹਾਂ ਸਾਰੇ ਜੀਵਾਂ ਨੂੰ ਸੜ ਕੇ ਮਰਣ ਤੋਂ ਰੱਖ ਲਵੋ। ਤੁਸੀਂ ਹੀ ਕੋਈ ਜੁਗਤ ਦੱਸੋ, ਦੌੜ ਜਾਈਏ ਜਾਂ ਲੜ ਕੇ ਮਰ ਜਾਈਏ।। ੧੯੩੬।।

ਸਵੈਯਾ।। ਤਿਨ ਕੀ ਬਤੀਯਾ ਸੁਨਿ ਕੈ ਪ੍ਰਭ ਜੂ ਗਿਰ ਕੰਉ ਸੰਗਿ ਪਾਇਨ ਕੇ ਮਸਕਯੋ।।
ਨ ਸਕਯੋ ਸਹ ਭਾਰ ਸੁ ਤਾ ਪਗ ਕੋ ਕਬਿ ਸਯਾਮ ਭਨੈ ਜਲ ਲਉ ਧਸਿਕਯੋ।।
ਉਸਕਯੋ ਗਿਰ ਊਰਧ ਕੋ ਧਸਿ ਕੈ ਕੋਊ ਪਾਵਕ ਜੀਵ ਜਰਾ ਨ ਸਕਯੋ।।
ਜਦੁਬੀਰ ਹਲੀ ਤਿਹ ਸੈਨ ਮੈ ਕੂਦ ਪਰੇ ਨ ਹਿਯਾ ਤਿਨ ਕੌ ਕਸਿਕਯੋ।।੧੯੩੭।।

ਪਦ ਅਰਥ – ਉਸਕਯੋ=ਉਛਲ ਕੇ ਆ ਗਿਆ। ਕਸਿਕਯੋ=ਕੰਬ ਗਿਆ।।

ਅਰਥ – ਉਨ੍ਹਾਂ ਦੀਆਂ ਗੱਲਾਂ ਸੁਣ ਕੇ ਕ੍ਰਿਸ਼ਨ ਜੀ ਨੇ ਪੈਰਾਂ ਦੇ ਨਾਲ ਪਹਾੜ ਨੂੰ ਇਸ ਤਰ੍ਹਾਂ ਦਲ ਮਲ ਸੁੱਟਿਆ ਜਿਉਂ ਕੱਖਾਂ ਦੀ ਅੱਗ ਨੂੰ ਬੁਝਾਉਂਣ ਲਈ ਕੱਖਾਂ ਨੂੰ ਮਸਲ ਦੇਈਦਾ ਹੈ। ਸਿਆਮ ਕਵਿ ਜੀ ਆਖਦੇ ਹਨ, ਉਹ ਪਹਾੜ ਕ੍ਰਿਸ਼ਨ ਜੀ ਦੇ ਭਾਰ ਨੂੰ ਨਾ ਸਹਾਰ ਸਕਿਆ, ਇਸ ਲਈ ਪਾਣੀ ਤੱਕ ਥੱਲੇ ਨੂੰ ਧਸ ਗਿਆ। ਪਾਣੀ ਵਿਚ ਧਸ ਕੇ ਪਹਾੜ ਉੱਛਲ ਕੇ ਉੱਪਰ ਨੂੰ ਆ ਗਿਆ, ਇਸ ਕਰ ਕੈ ਅੱਗ ਕਿਸੇ ਵੀ ਜੀਵ ਨੂੰ ਨਾ ਸਾੜ ਸਕੀ। ਫਿਰ ਕ੍ਰਿਸ਼ਨ ਤੇ ਬਲਿਰਾਮ ਕੁੱਦ ਕੇ ਉਨ੍ਹਾਂ ਦੀ ਫ਼ੌਜ ਵਿਚ ਜਾ ਵੜੇ, ਜਿਨ੍ਹਾਂ ਦੀ ਬਹਾਦਰੀ ਨੂੰ ਵੇਖ ਕੇ ਉਨ੍ਹਾਂ ਦਾ ਹਿਰਦਾ ਕੰਬ ਗਿਆ ।। ੧੮੩੭।।

ਸਵੈਯਾ।। ਏਕਹ ਹਾਥ ਗਦਾ ਗਹਿ ਸਯਾਮ ਜੂ ਭੂਪਤ ਕੇ ਬਹੁਤੇ ਭਟ ਮਾਰੇ।।
ਅਉਰ ਘਨੇ ਅਸਵਾਰ ਹਨੇ ਬਿਨ ਪ੍ਰਾਨ ਘਨੇ ਗਜਿ ਕੈ ਭੂਅ ਪਾਰੇ।।
ਪਾਇਨ ਪੰਤ ਹਨੈ ਅਗਨੇ ਰਥ ਤੋਰ ਰਥੀ ਬਿਰਥੀ ਕਰ ਡਾਰੇ।।
ਜੀਤ ਭਈ ਜਦੁਬੀਰ ਕੀਯੋ ਕਬਿ ਸਯਾਮ ਕਹੈ ਸਭ ਯੌਂ ਅਰ ਹਾਰੇ।। ੧੯੩੮।।

ਪਦ ਅਰਥ – ਪਾਇਨ=ਪੈਦਲ।। ਪੰਤ=ਸਿਪਾਹੀ।। ਅਗਨੇ=ਅਣਗਿਣਤ।।

ਅਰਥ – ਕ੍ਰਿਸ਼ਨ ਜੀ ਨੇ ਇਕ ਹੱਥ ਵਿਚ ਗਦਾ ਫੜ ਕੇ ਰਾਜੇ ਦੇ ਬਹੁਤ ਸਾਰੇ ਸੂਰਮੇ ਮਾਰ ਸੁੱਟੇ ਹਨ। ਬਹੁਤ ਸਾਰੇ ਘੋੜ ਸਵਾਰ ਮਰ ਗਏ ਤੇ ਹਾਥੀ ਸਾਹਸਤ ਹੀਣ ਕਰ ਕੇ ਧਰਤੀ ਤੇ ਸੁੱਟ ਦਿੱਤੇ। ਅਣਗਿਣਤ ਹੀ ਪੈਦਲ ਸਿਪਾਹੀ ਮਾਰ ਸੁੱਟੇ ਹਨ, ਅਤੇ ਰੱਥਾਂ ਨੂੰ ਤੋੜ ਕੇ, ਰੱਥਾਂ ਵਾਲਿਆਂ ਨੂੰ ਰੱਥਾਂ ਤੋਂ ਹੀਣੇ ਕਰ ਸੁੱਟਿਆ ਹੈ। ਕ੍ਰਿਸ਼ਨ ਜੀ ਦੀ ਇਸ ਤਰ੍ਹਾਂ ਨਾਲ ਜਿੱਤ ਹੋ ਗਈ ਹੈ, ਅਤੇ ਸਿਆਮ ਕਵਿ ਜੀ ਆਖਦੇ ਹਨ, ਸਾਰੇ ਵੈਰੀ ਇਸ ਤਰ੍ਹਾਂ ਹਾਰ ਗਏ ਹਨ।। ੧੯੩੮।।

ਸਵੈਯਾ।। ਜੋ ਭਟ ਸਯਾਮ ਸੋ ਜੂਝ ਕੇ ਆਵਤ ਜੂਝਤ ਹੈ ਸੁ ਲਗੇ ਭਟ ਭੀਰਨ।।

************************************************************

ਸ੍ਰੀ ਬ੍ਰਿਜਨਾਥ ਕੇ ਤੇਜ ਕੇ ਅਗ੍ਰ ਕਹੈ ਕਬਿ ਸਜਾਮ ਧਰੈ ਕੋਊ ਧੀਰ ਨ॥
ਭੂਪਤ ਦੇਖ ਦਸ਼ਾ ਤਿਨ ਕੀ ਸੁ ਕਹਿਓ ਇਹ ਭਾਂਤਿ ਭਯੋ ਅਤਿ ਹੀ ਰਨ॥
ਮਾਨੋ ਤੰਬੋਲੀ ਹੀ ਕੀ ਸਮ ਹ੍ਵੈ ਨ੍ਰਿਪ ਫੇਰਤ ਪਾਨਨ ਕੀ ਜਿਮ ਬੀਰਨਿ॥੧੯੩੯॥

ਅਰਥ - ਸੂਰਮੇ ਕ੍ਰਿਸ਼ਨ ਜੀ ਨਾਲ ਯੁੱਧ ਕਰਨ ਆਉਂਦੇ ਹਨ ਇਸ ਤਰ੍ਹਾਂ ਯੋਧਿਆਂ ਦਾ ਭਾਰੀ ਇਕੱਠ ਹੋ ਗਿਆ। ਸ੍ਰੀ ਕ੍ਰਿਸ਼ਨ ਜੀ ਦੇ ਪ੍ਰਤਾਪ ਅੱਗੇ, ਸਿਆਮ ਕਵਿ ਜੀ ਆਖਦੇ ਹਨ, ਕੋਈ ਭੀ ਸੂਰਮਾ ਹੌਸਲਾ ਨਹੀਂ ਰਖ ਸਕਦਾ। ਉਨ੍ਹਾਂ ਦੀ ਹਾਲਤ ਨੂੰ ਵੇਖ ਕੇ, ਰਾਜੇ ਨੇ ਇਸ ਤਰ੍ਹਾਂ ਆਖਿਆ ਕਿ ਇਹ ਬੜਾ ਭਾਰਾ ਜੁੱਧ ਹੋ ਰਿਹਾ ਹੈ। ਜਿਵੇਂ ਤੰਬੋਲੀ ਪਾਨਾਂ ਦੀਆਂ ਬੀੜੀਆਂ ਨੂੰ ਮੁੜ ਮੁੜ ਕੇ ਫੇਰਦਾ ਹੈ, ਤਿਵੇਂ ਹੀ ਮਾਨੋਂ ਜਰਾਸਿੰਧ ਤੰਬੋਲੀ ਰੂਪ ਹੋ ਕੇ ਫ਼ੌਜ ਰੂਪ ਪਾਨਾਂ ਦੇ ਪੱਤਿਆਂ ਨੂੰ ਘੜੀ ਮੁੜੀ ਉਲਟ-ਪੁਲਟ ਕਰ ਰਿਹਾ ਹੈ॥ ੧੯੩੯॥

ਸਵੈਯਾ॥ ਇਤ ਕੋਪ ਗਦਾ ਗਹਿ ਕੈ ਮੁਸਲੀਧਰ ਸ਼ਤ੍ਰਨ ਸੈਨ ਭਲੇ ਝਕਝੋਰਜੋ॥
ਜੋ ਭਟ ਆਇ ਭਿਰੇ ਸਮੁਹੇ ਤਿਹ ਏਕ ਚਪੇਟਹਿ ਸੋ ਸਿਰ ਤੋਰਜੋ॥
ਅਉਰ ਜਿਤੀ ਚਤੁਰੰਗ ਚਮੂੰ ਤਿਨ ਕੋ ਮੁਖ ਐਸੀ ਹੀ ਭਾਂਤ ਸੋ ਮੋਰਜੋ॥
ਜੀਤ ਲਏ ਸਭ ਹੀ ਅਰਿਵਾ ਤਿਨ ਤੋ ਅਜਿਤਿਓ ਭਟ ਏਕ ਨ ਛੋਰਜੋ॥੧੯੪੦॥

ਅਰਥ - ਇਧਰੋਂ ਬਲਿਰਾਮ ਨੇ ਕ੍ਰੋਧ ਨਾਲ ਗਦਾ ਫੜ ਕੇ ਵੈਰੀਆਂ ਦੀ ਫ਼ੌਜ ਨੂੰ ਚੰਗੀ ਤਰ੍ਹਾਂ ਦੁੱਧ ਵਾਂਗੂੰ ਰਿੜਕਿਆ ਹੈ। ਜੋ ਵੀ ਯੋਧਾ ਸਾਹਮਣੇ ਆ ਕੇ ਅੜਿਆ ਹੈ, ਉਸ ਦਾ ਇਕੋ ਹੀ ਚਪੇੜ ਨਾਲ ਸਿਰ ਭੰਨ ਦਿੱਤਾ ਹੈ। ਹੋਰ ਚਾਰ ਤਰ੍ਹਾਂ ਦੀ ਜੋ ਫ਼ੌਜ ਸੀ, ਉਸ ਦਾ ਮੂੰਹ ਮੋੜ ਦਿੱਤਾ ਹੈ। ਉਸਨੇ ਸਾਰੇ ਹੀ ਵੈਰੀਆਂ ਨੂੰ ਜਿੱਤ ਲਿਆ ਹੈ, ਜਿਤੇ ਤੋਂ ਬਿਨਾਂ ਇਕ ਭੀ ਸੂਰਮਾਂ ਨਹੀਂ ਛੱਡਿਆ ਹੈ॥ ੧੯੪੦॥

ਕਾਨ੍ਹ ਹਲੀ ਮਿਲਿ ਭ੍ਰਾਤ ਦੁਹੂੰ ਜਬ ਸੈਨ ਸਭੈ ਤਿਹ ਭੂਪ ਕੋ ਮਾਰਯੋ॥
ਸੋ ਕੋਊ ਜੀਤ ਬਚਯੋ ਤਿਹ ਤੇ ਜਿਨ ਦਾਂਤਨ ਘਾਸ ਗਹਿਓ ਬਲੁ ਹਾਰਯੋ॥
ਐਸੀ ਦਸਾ ਜਬ ਭੀ ਦਲ ਕੀ ਤਬ ਭੂਪਤ ਆਪਨੇ ਨੈਨ ਨਿਹਾਰਯੋ॥
ਜੀਤ ਅਉ ਜੀਵ ਕੀ ਆਸ ਤਜੀ ਹਠ ਠਾਨਤ ਭਯੋ ਪੁਰਖੱਤ ਸੰਭਾਰਯੋ॥੧੯੪੧॥

ਅਰਥ - ਕ੍ਰਿਸ਼ਨ ਤੇ ਬਲਿਰਾਮ ਦੋਹਾਂ ਭਰਾਵਾਂ ਨੇ ਮਿਲ ਕੇ, ਜਦ ਰਾਜੇ ਜਰਾਸਿੰਧ ਦੀ ਸਾਰੀ ਫ਼ੌਜ ਨੂੰ ਮਾਰ ਸੁੱਟਿਆ ਹੈ। ਉਹੋ ਕੋਈ ਉਨ੍ਹਾਂ ਪਾਸੋਂ ਜੀਉਂਦਾ ਬਚਿਆ ਹੈ, ਜਿਸ ਨੇ ਦੰਦਾਂ ਵਿਚ ਘਾਹ ਫੜ ਕੇ ਮੂੰਹੋਂ ਆਖਿਆ ਹੈ, ਕਿ ਮੇਰਾ ਬਲ ਹਾਰ ਗਿਆ ਹੈ। ਜਦੋਂ ਫ਼ੌਜ ਦੀ ਇਹੋ ਜਿਹੀ ਹਾਲਤ ਨੂੰ ਜਰਾਸਿੰਧ ਨੇ ਆਪ ਅੱਖੀਂ ਵੇਖਿਆ ਤਦ ਉਸਨੇ ਜਿੱਤ ਅਤੇ ਜੀਉਣ ਦੀ ਆਸ ਛੱਡ ਦਿੱਤੀ ਹੈ, ਅਤੇ ਜ਼ਿੱਦ ਧਾਰਨ ਕਰ ਕੇ ਬਹਾਦਰੀ ਨੂੰ ਸੰਭਾਲਿਆ ਹੈ॥ ੧੯੪੧॥

**********************************************************

ਸੋਰਠਾ।। ਦੀਨੀ ਗਦਾ ਚਲਾਇ ਸ੍ਰੀ ਜਦੁਪਤਿ ਨ੍ਰਿਪ ਹੇਰਿ ਕੈ।।
ਸੂਤਹਿ ਦਯੋ ਗਿਰਾਇ ਅਸ੍ਵ ਚਾਰ ਸੰਗ ਹੀ ਹਨੇ।। ੧੯੪੨।।

ਅਰਥ - ਸ੍ਰੀ ਕ੍ਰਿਸ਼ਨ ਜੀ ਨੇ ਰਾਜੇ ਵੱਲ ਵੇਖ ਕੇ ਗਦਾ ਚਲਾ ਦਿੱਤੀ ਹੈ। ਉਸ ਗਦਾ ਨਾਲ ਰਥਵਾਹੀ ਨੂੰ ਡੇਗ ਦਿੱਤਾ ਹੈ ਅਤੇ ਨਾਲ ਹੀ ਚਾਰੇ ਘੋੜੇ ਮਾਰ ਦਿੱਤੇ ਹਨ।। ੧੯੪੨।।

ਦੋਹਰਾ।। ਪਾਵ ਪਿਆਦਾ ਭੂਪ ਭਜੋ ਅਉਰ ਗਦਾ ਤਬ ਝਾਰ।।
ਸਜਾਮ ਭਨੈ ਸੰਗ ਏਕ ਹੀ ਘਾਇ ਭਯੋ ਬਿਸੰਭਾਰ।। ੧੯੪੩।।

ਅਰਥ - ਜਦ ਰਾਜਾ ਪੈਰ ਪਿਆਦਾ ਹੋ ਗਿਆ, ਤਦ ਇਕ ਵੈਰੀ ਗਦਾ ਹੋਰ ਮਾਰ ਦਿੱਤੀ। ਸਿਆਮ ਕਵਿ ਜੀ ਆਖਦੇ ਹਨ, ਇਕ ਹੀ ਮਾਰ ਦੇ ਨਾਲ ਰਾਜਾ ਜਰਾਸਿੰਧ ਬੇਹੋਸ਼ ਹੋ ਗਿਆ ਹੈ।। ੧੯੪੩।।

## ਤੋਟਕ ਛੰਦ।।

ਜਬ ਸਿੰਧਜਰਾ ਬਿਸੰਭਾਰ ਭਯੋ।। ਗਹਿ ਕੈ ਤਬ ਸ੍ਰੀ ਘਨਿਸਜਾਮ ਲਯੋ।।
ਗਹਿ ਕੈ ਤਿਹ ਕੋ ਇਹ ਭਾਂਤਿ ਕਹਯੋ।। ਪੁਰਖੱਤ ਇਹੀ ਜੜ ਜੁਧੁ ਚਹਜੋ।। ੧੯੪੪।।

ਅਰਥ - ਜਦ ਰਾਜਾ ਜਰਾਸਿੰਧ ਬੇਹੋਸ਼ ਹੋ ਗਿਆ, ਤਦ ਸ੍ਰੀ ਕ੍ਰਿਸ਼ਨ ਜੀ ਨੇ ਉਸ ਨੂੰ ਕੇਸਾਂ ਤੋਂ ਫੜ ਲਿਆ। ਉਸਨੂੰ ਫੜ ਕੇ ਇਸ ਤਰ੍ਹਾਂ ਆਖਿਆ - ਮੂਰਖਾ! ਇਸੇ ਹੀ ਬਹਾਦਰੀ ਨਾਲ ਜੁੱਧ ਕਰਨ ਦੀ ਇੱਛਾ ਕਰ ਕੇ ਆਇਆ ਹੈਂ?।। ੧੯੪੪।।

## ਹਲੀ ਬਾਚ ਕਾਨ੍ਹ ਸੋ।।

ਦੋਹਰਾ।। ਕਾਟਤ ਹੋ ਅਬ ਸੀਸ ਇਹ ਮੁਸਲੀਧਰ ਕਹਜੋ ਆਇ।।
ਜੋ ਜੀਵਤ ਇਹ ਛਾਡਿ ਹੋ ਤਉ ਇਹ ਰਾਰ ਮਚਾਇ।। ੧੯੪੫।।

ਅਰਥ - ਬਲਿਰਾਮ ਜੀ ਦਾ ਕ੍ਰਿਸ਼ਨ ਨੂੰ ਆਖਣਾ - ਬਲਿਰਾਮ ਜੀ ਨੇ ਆ ਕੇ ਕਿਹਾ - ਮੈਂ ਹੁਣ ਇਸ ਦਾ ਸਿਰ ਕੱਟਦਾ ਹਾਂ। ਕਿਉਂਕਿ ਜੇ ਇਸਨੂੰ ਜੀਉਂਦਾ ਛੱਡ ਦਿੱਤਾ, ਤਾਂ ਇਹ ਫਿਰ ਲੜਾਈ ਕਰੇਗਾ।। ੧੯੪੫।।

## ਜਰਾਸਿੰਧ ਬਾਚ।।

ਸਵੈਯਾ।। ਸੁਧ ਲੈ ਤਬ ਭੂਪ ਡਰਾਤੁਰ ਹ੍ਵੈ ਤਜਿ ਸ਼ਸਤ੍ਰਨ ਸਜਾਮ ਕੇ ਪਾਇ ਪਰਯੋ।।
ਬਧ ਮੋਰੋ ਕਰੋ ਨ ਅਬੈ ਪ੍ਰਭ ਜੂ ਨ ਲਹਿਓ ਤੁਮਰੋ ਬਲੁ ਭੂਲ ਪਰਯੋ।।
ਇਹ ਭਾਂਤਿ ਭਯੋ ਘਿਘਿਯਾਤ ਘਨੋ ਨ੍ਰਿਪ ਤ੍ਰੈ ਸ਼ਰਨਾਗਤ ਐਸੇ ਰਰਯੋ।।

ਕਬਿ ਸ੍ਯਾਮ ਕਹੈ ਇਹ ਭੂਪ ਕੀ ਦੇਖ ਦਸ਼ਾ ਕਰੁਣਾਨਿਧ ਲਾਜ ਭਰਯੋ।।੧੯੪੬।।

ਅਰਥ - ਜਰਾਸਿੰਧ ਦਾ ਕਹਿਣਾ - ਜਦ ਰਾਜਾ ਸੁੱਧ ਲੈ ਕੇ ਸਾਵਧਾਨ ਹੋਇਆ ਤਦ ਡਰ ਨਾਲ ਮਹਾਂ ਦੁਖੀ ਹੋ ਕੇ ਸ਼ਸਤ੍ਰਾਂ ਨੂੰ ਸੁੱਟ ਕੇ ਕ੍ਰਿਸ਼ਨ ਦੇ ਪੈਰਾਂ ਤੇ ਪੈ ਗਿਆ। ਕਹਿਣ ਲੱਗਾ ਹੇ ਪ੍ਰਭੂ ਜੀ! ਮੈਨੂੰ ਮਾਰੋ ਨਾ, ਮੈਂ ਤੁਹਾਡੀ ਸ਼ਕਤੀ ਤੋਂ ਅਣਜਾਣ ਸਾਂ ਇਸ ਕਰ ਕੇ ਭੁੱਲ ਗਿਆ ਹਾਂ। ਇਸ ਤਰ੍ਹਾਂ ਨਾਲ ਬਹੁਤ ਹੀ ਘਿਘਿਆ ਕੇ ਰਾਜਾ ਦੀਨ ਹੋ ਗਿਆ, ਉਸਨੇ ਆਖਿਆ - ਮੈਂ ਤੁਹਾਡੀ ਸ਼ਰਣੀ ਆਇਆ ਹਾਂ। ਸਿਆਮ ਕਵਿ ਜੀ ਆਖਦੇ ਹਨ, ਰਾਜੇ ਦੀ ਅਜੇਹੀ ਹਾਲਤ ਵੇਖ ਕੇ ਕ੍ਰਿਪਾ ਦੇ ਖਜ਼ਾਨੇ ਕ੍ਰਿਸ਼ਨ ਦਾ ਮਨ ਲੱਜਾ ਨਾਲ ਭਰ ਗਿਆ ਹੈ।। ੧੯੪੬।।

## ਕਾਨ੍ਹ ਜੂ ਬਾਚ ਹਲੀ ਸੋ।। ਤੋਟਕ ਛੰਦ।।

ਇਹ ਦੈ ਰੇ ਹਲੀ ਕਹ੍ਯੋ ਛੋਰਿ ਅਬੈ।। ਮਨ ਤੇ ਤਜਿ ਕ੍ਰੋਧ ਕੀ ਬਾਤ ਸਭੈ।।
ਕਹਿਓ ਕਿਉ ਹਮ ਸੋ ਇਹ ਜੂਝ ਚਹ੍ਯੋ।। ਤਬ ਯੌ ਹਸਿ ਕੈ ਜਦੁਰਾਇ ਕਹ੍ਯੋ।।੧੯੪੭।।

ਅਰਥ - ਕ੍ਰਿਸ਼ਨ ਜੀ ਦਾ ਬਲਿਰਾਮ ਨੂੰ ਕਹਿਣਾ - ਹੇ ਬਲਿਰਾਮ ! ਇਸ ਨੂੰ ਛੱਡ ਦੇਵੋ ਤੇ ਆਪਣੇ ਮਨ ਤੋਂ ਗੁੱਸੇ ਦੀਆਂ ਗੱਲਾਂ ਛੱਡ ਦੇਵੋ। ਬਲਿਰਾਮ ਨੇ ਕਿਹਾ - ਇਸ ਸਾਡੇ ਨਾਲ ਜੁੱਧ ਕਰਨਾ ਕਿਉਂ ਚਾਹਿਆ ਸੀ? ਤਦ ਕ੍ਰਿਸ਼ਨ ਜੀ ਨੇ ਹੱਸ ਕੇ ਇਸ ਤਰ੍ਹਾਂ ਆਖਿਆ।। ੧੯੪੭।।

ਸੋਰਠਾ।। ਬਡੋ ਸ਼ੱਤ੍ਰ ਜੋ ਹੋਹਿ ਤਜਿ ਸ਼ਸਤ੍ਰਨ ਪਾਇਨ ਪਰੈ।।
ਨੈਕ ਨ ਕਰਿ ਚਿਤ ਰੋਹਿ ਬਡੇ ਨ ਬਧ ਤਾ ਕੋ ਕਰਤ।। ੧੯੪੮।।

ਅਰਥ - ਜੇ ਕੋਈ ਵੱਡਾ ਵੈਰੀ ਹੋਵੇ, ਅਤੇ ਸ਼ਸਤ੍ਰ ਛੱਡ ਕੇ ਪੈਰਾਂ ਉਤੇ ਪੈ ਜਾਵੇ ਤਾਂ ਵੱਡੇ ਪੁਰਸ਼ ਮਨ ਵਿਚ ਰੱਤੀ ਜਿੰਨਾਂ ਭੀ ਗੁੱਸਾ ਨਹੀਂ ਕਰਦੇ ਅਤੇ ਉਸਨੂੰ ਮਾਰਦੇ ਭੀ ਨਹੀਂ।। ੧੯੪੮।।

ਦੋਹਰਾ।। ਜਰਾਸਿੰਧ ਕੋ ਛੋਰ ਪ੍ਰਭ ਕਹ੍ਯੋ ਕਹਾ ਸੁਨਿ ਲੇਹੁ।।
ਜੋ ਬਤੀਯਾ ਤੁਹਿ ਸੋ ਕਹੌਂ ਤੁਮ ਤਿਨ ਸੋ ਚਿਤੁ ਦੇਹੁ।। ੧੯੪੯।।

ਅਰਥ - ਕ੍ਰਿਸ਼ਨ ਜੀ ਨੇ ਜਰਾਸਿੰਧ ਨੂੰ ਛੱਡ ਕੇ ਆਖਿਆ - ਮੇਰੇ ਕਹੇ ਨੂੰ ਸੁਣ ਲੈ, ਜੋ ਗੱਲਾਂ ਤੈਨੂੰ ਆਖਦਾ ਹਾਂ, ਤੂੰ ਉਨ੍ਹਾਂ ਨੂੰ ਚਿੱਤ ਵਿਚ ਧਾਰਣ ਕਰ ਲੈ।। ੧੯੪੯।।

ਸਵੈਯਾ।।ਰੇ ਨ੍ਰਿਪ ਨਿਆਇ ਸਦਾ ਕਰੀਯੋ ਦੁਖੁ ਦੈ ਕੈ ਅਨਜਾਇ ਨ ਅਨਾਥਹ ਦੀਜੋ।।
ਅਉਰ ਜਿਤੇ ਜਨ ਹੈ ਤਿਨ ਦੈ ਕਛੁ ਕੈ ਕੈ ਕ੍ਰਿਪਾ ਸਭ ਤੇ ਜਸੁ ਲੀਜੋ।।
ਬਿੱਪਨ ਸੇਵ ਸਦਾ ਕਰੀਯੌ ਦਗਬਾਜਨ ਜੀਵਤ ਜਾਨ ਨ ਦੀਜੋ।।
ਯੌ ਹਮ ਸੋ ਸੰਗ ਛਤ੍ਰਨਿ ਕੇ ਕਬਹੂ ਰਿਸ ਮਾਂਡ ਕੈ ਜੁੱਧ ਨ ਕੀਜੋ।। ੧੯੫੦।।

ਅਰਥ - ਹੇ ਰਾਜਨ! ਸਦਾ ਨਿਆਉਂ ਕਰਨਾ, ਕਦੇ ਭੀ ਬੇਨਿਆਈਂ ਕਰ ਕੇ ਯਤੀਮਾਂ ਨੂੰ ਦੁਖ ਨਾ ਦੇਣਾ। ਹੋਰ ਜੋ ਵੀ ਲੋਕ ਹਨ ਉਨ੍ਹਾਂ ਨੂੰ ਜ਼ਰੂਰ ਕੁਝ ਨਾ ਕੁਝ ਦੇ ਕੇ ਉਨ੍ਹਾਂ ਤੇ ਮਿਹਰ ਕਰਕੇ ਜੱਸ ਖੱਟਣਾ। ਬ੍ਰਾਹਮਣਾਂ ਦੀ ਸੇਵਾ ਸਦਾ ਕਰਦੇ ਰਹਿਣਾ ਅਤੇ ਦਗੇਬਾਜ਼ਾਂ ਨੂੰ ਕਦੇ ਭੀ ਜਿਊਂਦੇ ਨਾ ਜਾਣ ਦੇਣਾ। ਇਸੇ ਤਰ੍ਹਾਂ ਹੀ ਮੇਰੇ ਵਰਗੇ ਛੱਤ੍ਰੀਆਂ ਦੇ ਨਾਲ, ਕਦੇ ਭੀ ਕ੍ਰੋਧ ਵੱਸ ਹੋ ਕੇ ਲੜਾਈ ਨਾ ਛੇੜ ਬੈਠਣਾ।। ੧੯੫੦।।

**ਦੋਹਰਾ।। ਜਰਾਸਿੰਧ ਸਿਰ ਨਾਇ ਕੈ ਧਾਮ ਗਯੋ ਪਛੁਤਾਇ।।**
**ਇਤ ਗ੍ਰਹ ਆਏ ਸਜਾਮ ਜੂ ਹਰਖ ਹੀਏ ਹੁਲਸਾਇ।। ੧੯੫੧।।**

ਅਰਥ - ਜਰਾਸਿੰਧ ਸਿਰ ਨਿਵਾ ਕੇ, ਪਛਤਾਵਾ ਕਰਦਾ ਹੋਇਆ ਘਰ ਨੂੰ ਚਲਾ ਗਿਆ। ਇਧਰ ਕ੍ਰਿਸ਼ਨ ਜੀ ਭੀ ਹਿਰਦੇ ਵਿਚ ਅਨੰਦ ਪ੍ਰਸੰਨ ਹੋ ਕੇ ਘਰ ਆ ਗਏ।। ੧੯੫੧।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜਰਾਸਿੰਧ ਪਕਰ ਕੈ ਛੋਰਬੋ ਧਿਆਇ ਸਮਾਪਤ।।

- - - - - - - - - - -

**ਚੌਪਈ।। ਸੁਨਤ ਜੀਤ ਫੂਲੇ ਸਭ ਆਵਹ।। ਨ੍ਰਿਪ ਛੋਰਯੋ ਸੁਨਿ ਸੀਸੁ ਢੁਰਾਵਹ।।**
**ਯਾ ਤੇ ਹਿਯਾਉ ਸਭਨ ਕਾ ਡਰਯੋ।। ਕਹਤ ਸਜਾਮ ਘਟ ਕਾਰਜ ਕਰਜੋ।। ੧੯੫੨।।**

ਅਰਥ - ਕ੍ਰਿਸ਼ਨ ਜੀ ਦੀ ਜਿੱਤ ਸੁਣਦਿਆਂ ਹੀ ਸਾਰੇ ਯਾਦਵ ਖੁਸ਼ੀ ਨਾਲ ਫੁੱਲੇ ਆਉਂਦੇ ਹਨ, ਪਰ ਜਰਾਸਿੰਧ ਨੂੰ ਜੀਉਂਦਾ ਛੱਡ ਦੇਣ ਬਾਰੇ ਸੁਣ ਕੇ ਸਾਰੇ ਦੁਖੀ ਹੋ ਰਹੇ ਹਨ। ਇਸ ਕਰ ਕੇ ਸਭਨਾਂ ਦਾ ਹਿਰਦਾ ਡਰ ਰਿਹਾ ਹੈ, ਕਹਿੰਦੇ ਹਨ ਕ੍ਰਿਸ਼ਨ ਜੀ ਨੇ ਇਹ ਨੀਚ ਕੰਮ ਕੀਤਾ ਹੈ, ਅਰਥਾਤ ਜਰਾਸਿੰਧ ਨੂੰ ਛੱਡ ਦੇਣਾ, ਇਹ ਉੱਤਮ ਕੰਮ ਨਹੀਂ ਹੈ, ਸਗੋਂ ਬਹੁਤ ਹੀ ਬੁਰਾ ਕੰਮ ਹੈ।। ੧੯੫੨।।

**ਸਵੈਯਾ।। ਕਾਰਜ ਕੀਯੋ ਲਰਕਾ ਹੂ ਕੋ ਸਜਾਮ ਜੀ ਐਸੋ ਬਲੀ ਤੁਮਰੇ ਕਰ ਆਯੋ।।**
**ਛੋਰ ਦਯੋ ਕਰ ਕੈ ਕਰੁਨਾ ਤਿਨ ਕਾਢਿ ਦਯੋ ਪੁਰ ਤੇ ਫਲ ਪਾਯੋ।।**
**ਐਸੋ ਅਜਾਨ ਨ ਕਾਮ ਕਰੈ ਜੁ ਕੀਯੋ ਹਰਿ ਤੈ ਕਹਯੋ ਸੀਸੁ ਢੁਰਾਯੋ।।**
**ਛਾਡ ਦਯੋ ਨਹੀ ਜੀਤ ਅਬੈ ਅਰ ਅਉਰ ਚਮੂੰ ਬਹੁ ਲੈਨ ਪਠਾਯੋ।। ੧੯੫੩।।**

ਅਰਥ - ਹੇ ਕ੍ਰਿਸ਼ਨ ਜੀ! ਤੁਸਾਂ ਬੱਚਿਆਂ ਵਾਲਾ ਕੰਮ ਕੀਤਾ ਹੈ, ਏਹ ਤਾਂ ਸੋਚੋ, ਕਿ ਇਸ ਤਰ੍ਹਾਂ ਦਾ ਬਲਿਵਾਨ ਵੈਰੀ ਤੁਹਾਡੇ ਹੱਥ ਆ ਗਿਆ ਸੀ। ਪਹਿਲੇ ਭੀ ਤੁਸਾਂ ਕ੍ਰਿਪਾ ਕਰ ਕੇ ਉਸਨੂੰ ਛੱਡ ਦਿੱਤਾ ਸੀ, ਉਸ ਤੁਹਾਨੂੰ ਸ਼ਹਿਰ ਤੋਂ ਬਾਹਰ ਕੱਢ ਦਿੱਤਾ, ਉਸ ਤੇ ਕ੍ਰਿਪਾ ਕਰ ਕੇ ਇਹ ਹੀ ਲਾਭ ਖੱਟਿਆ ਸੀ। ਕੋਈ ਬੇਸਮਝ ਭੀ ਇਸ ਤਰ੍ਹਾਂ ਦਾ ਕੰਮ ਨਹੀਂ ਕਰਦਾ, ਹੇ ਕ੍ਰਿਸ਼ਨ ਜੀ! ਜੋ ਕੰਮ ਤੁਸਾਂ ਕੀਤਾ ਹੈ, ਭਲਾ ਨਹੀਂ ਕੀਤਾ, ਇਹ ਕਹਿ ਕੇ ਉਨ੍ਹਾਂ ਨੇ ਸਿਰ ਫੇਰਿਆ। ਤੁਸਾਂ ਉਸਨੂੰ ਜਿੱਤ ਕੇ ਛੱਡ ਨਹੀਂ ਦਿੱਤਾ ਹੈ, ਸਗੋਂ ਤੁਸਾਂ ਉਸਨੂੰ ਹੁਣ ਹੋਰ

****************************************************************
ਬਹੁਤ ਸਾਰੀ ਫ਼ੌਜ ਲਿਆਉਣ ਭੇਜਿਆ ਹੈ।। ੧੯੫੩।।

ਸਵੈਯਾ।। ਏਕ ਕਹੈ ਮਥੁਰਾ ਕੋ ਚਲੋ ਇਕ ਫੇਰਿ ਕਹੈ ਨ੍ਰਿਪ ਲੈ ਦਲ ਐਹੈ।।
ਸਜਾਮ ਕਹੈ ਤਿਹ ਕੇ ਤਬ ਸੰਗ ਕਹੋ ਭਟ ਕਉਨ ਸੋ ਜੂਝ ਮਚੈਹੈ।।
ਅਉਰ ਕਦਾਂਚ ਕੋਊ ਹਠ ਠਾਨ ਕੈ ਜਉ ਲਰਿ ਹੈ ਤਊ ਜੀਤ ਨ ਐਹੈ।।
ਤਾ ਤੇ ਨ ਧਾਇ ਧਸੋ ਪੁਰ ਮੈ ਬਿਧਨਾ ਜੋਊ ਲੇਖ ਲਿਖਿਓ ਸੋਊ ਹ੍ਵੈਹੈ।। ੧੯੫੪।।

ਅਰਥ - ਇਕ ਆਖਦੇ ਹਨ ਮਥੁਰਾ ਨੂੰ ਚੱਲੋ, ਦੂਜਾ ਫੇਰ ਕਹਿ ਦੇਂਦਾ ਹੈ, ਰਾਜਾ ਜਰਾਸਿੰਧ ਹੁਣੇ ਹੋਰ ਫ਼ੌਜ ਲੈ ਕੇ ਤੁਰਿਆ ਆਉਂਦਾ ਹੈ। ਸਿਆਮ ਕਵਿ ਜੀ ਆਖਦੇ ਹਨ, ਯਾਦਵ ਆਪੋ ਵਿਚ ਕਹਿ ਰਹੇ ਹਨ ਦੱਸੋ ਉਸ ਵੇਲੇ ਉਸਦੇ ਨਾਲ ਕਿਹੜਾ ਸੂਰਮਾ ਯੁੱਧ ਮਚਾਵੇਗਾ? ਭਾਵੇਂ ਕੋਈ ਜ਼ਿੱਦ ਕਰ ਕੇ ਉਸ ਨਾਲ ਜੰਗ ਸ਼ੁਰੂ ਕਰ ਦੇਵੇ, ਪਰ ਜਿੱਤ ਨਹੀਂ ਸਕੇਗਾ। ਇਸ ਕਰ ਕੇ ਸ਼ਹਿਰ ਵਿਚ ਨਾ ਵੜੋ, ਜੋ ਕੁਝ ਬਿਧਾਤਾ ਨੇ ਸਾਡੇ ਲੇਖਾਂ ਵਿਚ ਲਿਖਿਆ ਹੈ, ਸਾਡੇ ਵਾਸਤੇ ਤਾਂ ਉਹੀ ਕੁਝ ਹੋਣਾ ਹੈ।। ੧੯੫੪।।

ਸਵੈਯਾ।। ਛਾਡਿਬੋ ਭੂਪਤ ਕੋ ਸੁਨ ਕੈ ਸਭ ਹੀ ਮਨ ਜਾਦਵ ਤ੍ਰਾਸ ਭਰੇ।।
ਨਿਧ ਨੀਰ ਕੇ ਭੀਤਰ ਜਾਇ ਬਸੇ ਮੁਖ ਤੇ ਸਭ ਐਸਿ ਚਲੇ ਸੁ ਰਰੇ।।
ਕਿਨਹੂੰ ਨਹੀ ਸਜਾਮ ਕਹੈ ਅਪੁਨੇ ਪੁਰ ਕੀ ਪੁਨ ਓਰ ਕਉ ਪਾਇ ਧਰੇ।।
ਅਤਿ ਹੀ ਹੈ ਡਰੇ ਬਲਵੰਤ ਖਰੇ ਬਿਨ ਆਯੁਧ ਹੀ ਸਭ ਮਾਰ ਮਰੇ।। ੧੯੫੫।।

ਪਦ ਅਰਥ - ਨਿਧ ਨੀਰ=ਸਮੁੰਦਰ।। ਬਲਵੰਤ=ਬਲਵਾਨ।। ਆਯੁਧ=ਸ਼ਸਤ੍ਰ।।

ਅਰਥ - ਰਾਜੇ ਜਰਾਸਿੰਧ ਦਾ ਛੱਡ ਦੇਣਾ ਸੁਣ ਕੇ, ਸਾਰੇ ਹੀ ਯਾਦਵਾਂ ਦਾ ਮਨ ਡਰ ਨਾਲ ਭਰ ਗਿਆ ਹੈ। ਸਾਰੇ ਹੀ ਸਮੁੰਦਰ ਦੇ ਕੰਢੇ ਜਾ ਵੱਸੇ ਹਨ, ਪਰ ਮੂੰਹ ਤੋਂ ਸਾਰਿਆਂ ਨੇ ਇਸ ਤਰ੍ਹਾਂ ਨਾਲ ਆਖਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਕਿਸੇ ਨੇ ਵੀ ਸ਼ਹਿਰ ਵੱਲ ਮੁੜਨ ਦਾ ਹੌਸਲਾ ਨਹੀਂ ਕੀਤਾ। ਵੱਡੇ ਵੱਡੇ ਬਲਵਾਨ ਜੋਧੇ ਭੀ ਬੜੇ ਹੀ ਡਰੇ ਹੋਏ ਹਨ, ਮਾਨੋਂ ਸ਼ਸਤ੍ਰਾਂ ਦੀ ਮਾਰ ਤੋਂ ਬਿਨਾਂ ਹੀ ਸਾਰੇ ਮਰੇ ਪਏ ਹਨ।। ੧੯੫੫।।

ਸਵੈਯਾ।। ਸਿੰਧ ਪੈ ਜਾਇ ਖਰੇ ਭਏ ਸਜਾਮ ਜੂ ਸਿੰਧ ਹੁਤੇ ਸੁ ਕਛੂ ਕਰਿ ਚਾਹਜੋ।।
ਛੋਰ ਕਹਯੋ ਭੂਯ ਛੋਰ ਦਈ ਤਿਨ ਕੈ ਧਨ ਕੌ ਜਿਹ ਲਉ ਸਰ ਬਾਹਜੋ।।
ਕੰਚਨ ਕੇ ਗ੍ਰਿਹ ਕੈ ਦੀਏ ਤਯਾਰ ਭਲੇ ਕਿਨਹੂ ਤਿਨ ਕਉਨ ਅਚਾਹਜੋ।।
ਐਸੇ ਕਹੈ ਸਭ ਹੀ ਅਪਨੇ ਮਨ ਤੈ ਪ੍ਰਭ ਜੂ ਸਭ ਕੋ ਦੁਖ ਦਾਹਜੋ।। ੧੯੫੬।।

++++++++++++++++++++++++++++++++++++++++++++++++++++++++++++

ਅਰਥ - ਸਮੁੰਦਰ ਕੋਲੋਂ ਕੁਝ ਟੈਕਸ ਲੈਣ ਦਾ ਚਾਹ ਕੇ ਕ੍ਰਿਸ਼ਨ ਜੀ ਸਮੁੰਦਰ ਕੰਢੇ ਜਾ ਖੜੇ ਹੋਏ। ਧਨੁੱਖ ਨੂੰ ਖਿੱਚ ਕੇ ਤੀਰ ਨੂੰ ਚਲਾ ਦਿੱਤਾ ਅਤੇ ਆਖਿਆ ਜਿਥੋਂ ਤੱਕ ਤੀਰ ਗਿਆ ਹੈ, ਉਥੋਂ ਤੱਕ ਧਰਤੀ ਛੱਡ ਦੇਹ। ਸਮੁੰਦਰ ਨੇ ਝੱਟ ਹੀ ਓਨੀ ਜਗ੍ਹਾ ਛੱਡ ਦਿੱਤੀ ਹੈ, ਫਿਰ ਝਟ ਪਟ ਹੀ ਉਥੇ ਕਿਸੇ ਨੇ ਸੋਨੇ ਦੇ ਚੰਗੇ ਚੰਗੇ ਮਕਾਨ ਤਿਆਰ ਕਰ ਦਿੱਤੇ ਹਨ. ਭਲਾ ਇੰਨੇ ਚੰਗੇ ਮਕਾਨਾਂ ਨੂੰ ਕਿਹੜਾ ਨਹੀਂ ਚਾਹੁੰਦਾ? ਇਸ ਤਰ੍ਹਾਂ ਨਾਲ ਸਾਰੇ ਹੀ ਆਪਣੇ ਮਨ ਤੋਂ ਆਖਦੇ ਹਨ. ਕਿ ਸ੍ਰੀ ਕ੍ਰਿਸ਼ਨ ਜੀ ਨੇ ਅਸਾਂ ਸਭਨਾਂ ਦੇ ਦੁਖ ਨੂੰ ਨਾਸ਼ ਕਰ ਦਿੱਤਾ ਹੈ।। ੧੯੫੬।।

**ਸਵੈਯਾ।। ਜੋ ਸਨਕਾਦਿਕ ਕੈ ਰਹੇ ਸੇਵ ਘਨੀ ਤਿਨ ਕੇ ਹਰਿ ਹਾਥ ਨ ਆਏ।।**
**ਪੂਜਤ ਹੈ ਬਹੁਤੇ ਹਿਤ ਕੈ ਤਿਨ ਕਉ ਮੁਨ ਪਾਹਨ ਮੈ ਸਹ ਪਾਏ।।**
**ਅਉਰ ਘਨਜੋ ਮਿਲਿ ਬੇਦਨ ਕੋ ਮਤ ਮੈ ਕਬਿ ਸਜਾਮ ਕਹੋ ਠਹਰਾਏ।।**
**ਤੇ ਕਹੈ ਈਹਾ ਹੀ ਹੈ ਪ੍ਰਭ ਜੀ ਜਬ ਕੰਚਨ ਕੇ ਗ੍ਰਿਹ ਸਜਾਮ ਬਨਾਏ।। ੧੯੫੭।।**

ਅਰਥ - ਸਨਕਾਦਿਕ ਵਰਗੇ ਬਹੁਤੀ ਸੇਵਾ ਕਰ ਰਹੇ ਹਨ. ਪਰ ਜੋ ਹਰੀ ਉਨ੍ਹਾਂ ਦੇ ਹੱਥ ਵਿਚ ਨਹੀਂ ਆਇਆ। ਬਹੁਤੇ ਲੋਕ ਹਿੱਤ ਕਰ ਕੇ ਪੂਜਾ ਕਰ ਰਹੇ ਹਨ. ਉਨ੍ਹਾਂ ਨੇ ਪੱਥਰਾਂ ਵਿਚੋਂ ਸੱਚ ਸਰੂਪ ਨੂੰ ਅਜੇ ਤੱਕ ਨਹੀਂ ਪਾਇਆ ਹੈ। ਸਿਆਮ ਕਵਿ ਜੀ ਆਖਦੇ ਹਨ. ਹੋਰ ਬਹੁਤਿਆਂ ਨੇ ਮਿਲ ਕੇ ਪ੍ਰਭੂ ਨੂੰ ਵੇਦਾਂ ਦੇ ਮੰਤ੍ਰਾਂ ਵਿਚ ਠਹਿਰਾਇਆ ਹੈ। ਜਦ ਕ੍ਰਿਸ਼ਨ ਜੀ ਨੇ ਸੋਨੇ ਦੇ ਘਰ ਬਣਾ ਦਿੱਤੇ, ਤਦ ਉਹ ਸਾਰੇ ਹੀ ਏਹ ਆਖਣ ਲੱਗ ਪਏ ਕਿ ਉਹੋ ਹੀ ਪ੍ਰਭੂ ਇਥੇ ਕ੍ਰਿਸ਼ਨ ਰੂਪ ਹੋ ਕੇ ਪ੍ਰਗਟ ਰਿਹਾ ਹੈ।। ੧੯੫੭।।

**ਸਵੈਯਾ।। ਸਜਾਮ ਭਨੈ ਸਭ ਸੂਰਨ ਸੋ ਮੁਸਕਾਇ ਹਲੀ ਇਹ ਭਾਂਤਿ ਉਚਾਰਜੋ।।**
**ਯਾ ਕੋ ਲਹਯੋ ਨ ਕਛੂ ਤੁਮ ਭੇਦ ਅਰੇ ਇਹ ਚਉਦਹ ਲੋਕ ਸਵਾਰਜੋ।।**
**ਯਾਹੀ ਹਨਜੋ ਦਸਕੰਧ ਮੁਰਾਰ ਸੁਬਾਹ ਇਹੀ ਬਕ ਕੋ ਮੁਖ ਫਾਰਜੋ।।**
**ਅਉਰ ਸੁਨੋ ਅਰਿ ਦਾਨਵ ਸੰਖ ਬਲੀ ਇਹ ਏਕ ਗਦਾ ਹੀ ਸੋ ਮਾਰਜੋ।। ੧੯੫੮।।**

ਅਰਥ - ਸਿਆਮ ਕਵਿ ਜੀ ਆਖਦੇ ਹਨ. ਬਲਿਰਾਮ ਜੀ ਨੇ ਹੱਸ ਕੇ ਸਾਰੇ ਸੂਰਮਿਆਂ ਨੂੰ ਇਸ ਤਰ੍ਹਾਂ ਦੇ ਬਚਨ ਕਹਿ ਸੁਣਾਏ। ਇਸ ਕ੍ਰਿਸ਼ਨ ਦੇ ਭੇਦ ਨੂੰ ਕੋਈ ਨਹੀਂ ਜਾਣ ਸਕਦਾ, ਇਸੇ ਨੇ ਚੌਦਾਂ ਲੋਕ ਬਣਾਏ ਹਨ। ਇਸੇ ਨੇ ਹੀ ਰਾਮ ਰੂਪ ਹੋ ਕੇ ਰਾਵਣ ਤੇ ਸੁਬਾਹ ਨੂੰ ਮਾਰਿਆ ਸੀ, ਮੁਰ ਦੈਂਤ ਨੂੰ ਖਤਮ ਕੀਤਾ ਸੀ ਅਤੇ ਇਸੇ ਨੇ ਹੀ 'ਬਕ' ਦੈਂਤ ਦੇ ਮੂੰਹ ਨੂੰ ਪਾੜਿਆ ਸੀ। ਹੋਰ ਸੁਣ, ਬਲਵਾਨ ਵੈਰੀ 'ਸੰਖ' ਨਾਮ ਵਾਲੇ ਦਾਨਵ ਨੂੰ ਇਸਨੇ ਇਕੋ ਹੀ ਗਦਾ ਨਾਲ ਮਾਰ ਸੁੱਟਿਆ ਸੀ।। ੧੯੫੮।।

**ਸਵੈਯਾ।। ਹਜ਼ਾਰ ਹੀ ਬਰਖ ਇਹੀ ਲਰਿ ਕੈ ਮਧੁ ਕੀਟਭ ਕੇ ਘਟਿ ਤੇ ਜੀਉ ਕਾਢਜੋ।।**
**ਅਉਰ ਜਬੈ ਨਿਧ ਨੀਰ ਮਥਿਓ ਤਬ ਦੇਵਨ ਰੱਛ ਕਰੀ ਸੁਖ ਬਾਢਜੋ।।**

ਰਾਵਨ ਏਹੀ ਹਨਿਓ ਰਨ ਮੈ ਹਨਿ ਕੈ ਤਿਹ ਕੇ ਉਰ ਮੈ ਸਰ ਗਾਢਯੋ।।
ਅਉਰ ਘਨੀ ਹਮ ਊਪਰਿ ਭੀਰ ਪਰੀ ਤੁ ਰਹਿਓ ਰਨਖੰਭ ਸੋ ਠਾਢਯੋ।। ੧੯੫੯।।

ਅਰਥ - ਹਜ਼ਾਰਾਂ ਵਰ੍ਹਿਆਂ ਤੱਕ ਲੜ ਕੇ ਮਧੁ ਤੇ ਕੈਟਭ ਦੇ ਸਰੀਰ ਵਿਚੋਂ ਇਸੇ ਨੇ ਹੀ ਜੀਉ ਨੂੰ ਕੱਢਿਆ ਸੀ ਅਰਥਾਤ ਉਨ੍ਹਾਂ ਦਾ ਅੰਤ ਕੀਤਾ ਸੀ। ਜਦੋਂ ਸਮੁੰਦਰ ਨੂੰ ਰਿੜਕਿਆ ਸੀ ਤਾਂ ਇਸੇ ਨੇ ਹੀ ਦੇਵਤਿਆਂ ਦੀ ਰਾਖੀ ਕੀਤੀ ਸੀ ਤੇ ਉਨ੍ਹਾਂ ਦੇ ਸੱਖਾਂ ਦਾ ਵਾਧਾ ਹੋਇਆ ਸੀ। ਇਸੇ ਨੇ ਹੀ ਰਾਵਣ ਨੂੰ ਰਣ ਵਿਚ ਮਾਰਿਆ ਸੀ ਅਤੇ ਉਸਦੀ ਛਾਤੀ ਵਿਚ ਤੀਰ ਗੱਡ ਦਿੱਤਾ ਸੀ। ਹੋਰ ਜਦੋਂ ਭੀ ਸਾਡੇ ਉਤੇ ਬਹੁਤੀ ਭੀੜ ਪਈ, ਤਦੋਂ ਹੀ ਸਾਡੀ ਮਦਦ ਵਾਸਤੇ ਇਹ ਰਣ ਦੇ ਖੰਭੇ ਵਾਂਗੂੰ ਅਚੱਲ ਹੀ ਖੜਾ ਰਿਹਾ ਹੈ।। ੧੯੫੯।।

ਅਉਰ ਸੁਨੋ ਮਨ ਲਾਇ ਸਭੈ ਤੁਮਰੇ ਹਿਤ ਕੰਸ ਸੇ ਭੂਪ ਪਛਾਰੇ।।
ਅਉਰ ਹਨੇ ਤਿਹ ਬਾਜ ਘਨੇ ਗਜ ਮਾਨਹੁ ਮੂਲ ਤੇ ਰੂਖ ਉਖਾਰੇ।।
ਅਉਰ ਜਿਤੇ ਹਮ ਪੈ ਮਿਲਿ ਕੈ ਅਰਿ ਆਇ ਹੁਤੇ ਸੁ ਸਭੈ ਇਹ ਮਾਰੇ।।
ਮਾਟੀ ਕੇ ਧਾਮ ਤੁਮੈ ਛੁਡਵਾਇ ਕੈ ਕੰਚਨ ਕੇ ਅਬ ਧਾਮ ਸਵਾਰੇ।। ੧੯੬੦।।

ਅਰਥ - ਹੋਰ ਤੁਸੀਂ ਸਾਰੇ ਹੀ ਮਨ ਲਾ ਕੇ ਸੁਣੋ, ਇਸਨੇ ਤੁਹਾਡੇ ਹੀ ਭਲੇ ਵਾਸਤੇ ਕੰਸ ਵਰਗੇ ਰਾਜੇ ਨੂੰ ਪਟਕਾ ਕੇ ਮਾਰਿਆ ਹੈ। ਹੋਰ ਉਸਦੇ ਬਹੁਤ ਹਾਥੀ ਤੇ ਘੋੜੇ ਇਸ ਤਰ੍ਹਾਂ ਇਸਨੇ ਮਾਰ ਸੁੱਟੇ ਹਨ, ਮਾਨੋਂ, ਦਰੱਖਤ ਮੁੱਢ ਤੋਂ ਹੀ ਪੁੱਟ ਸੁੱਟੇ ਹਨ। ਹੁਣ ਜੋ ਵੀ ਵੈਰੀ ਇਕੱਠੇ ਹੋ ਕੇ ਸਾਡੇ ਤੇ ਹੱਲਾ ਕਰਕੇ ਆਏ ਸਭ ਉਹ ਵੀ ਉਸਨੇ ਮਾਰ ਦਿੱਤੇ ਹਨ ਤੇ ਹੁਣ ਮਿੱਟੀ ਦੇ ਘਰਾਂ ਦੀ ਬਜਾਇ ਸੋਨੇ ਦੇ ਘਰ ਬਣਵਾ ਦਿੱਤੇ ਹਨ।। ੧੯੬੦।।

ਸਵੈਯਾ।। ਯੌਂ ਜਬ ਬੈਨ ਕਹੇ ਮੁਸਲੀਧਰ ਤਉ ਸਭ ਕੇ ਮਨ ਮੈ ਸਚੁ ਆਯੋ।।
ਯਾਹੀ ਹਨਿਓ ਬਕ ਅਉਰ ਅਘਾਸੁਰ ਯਾਹੀ ਚੰਡੂਰ ਭਲੀ ਬਿਧ ਘਾਯੋ।।
ਕੰਸ ਤੇ ਇੰਦ੍ਰ ਨ ਜੀਤ ਸਕਿਓ ਇਨ ਸੋ ਗਹਿ ਕੇਸਨ ਤੇ ਪਟਕਾਯੋ।।
ਕੰਚਨ ਕੇ ਅਬ ਧਾਮ ਦੀਏ ਕਹਿ ਸ੍ਰੀ ਬ੍ਰਿਜਨਾਥ ਸਹੀ ਪ੍ਰਭ ਪਾਯੋ।। ੧੯੬੧।।

ਅਰਥ - ਜਦ ਇਸ ਤਰ੍ਹਾਂ ਦੇ ਬਚਨ ਬਲਿਰਾਮ ਜੀ ਨੇ ਆਖੇ, ਤਦ ਸਭਨਾਂ ਦੇ ਮਨ ਵਿਚ ਇਸ ਗੱਲ ਉਤੇ ਨਿਸਚਾ ਆ ਗਿਆ ਅਤੇ ਕਹਿਣ ਲੱਗੇ—ਇਸੇ ਨੇ ਹੀ ਬਕ ਅਤੇ ਅਘਾਸੁਰ ਦੈਂਤ ਨੂੰ ਮਾਰਿਆ ਸੀ ਅਤੇ ਇਸੇ ਨੇ ਹੀ 'ਚੰਡੂਰ' ਪਹਿਲਵਾਨ ਚੰਗੀ ਤਰ੍ਹਾਂ ਨਾਲ ਮਾਰਿਆ ਹੈ। ਉਹ ਕੰਸ ਜਿਸ ਨੂੰ ਇੰਦ੍ਰ ਭੀ ਨਹੀਂ ਜਿੱਤ ਸਕਿਆ ਸੀ, ਉਸਨੂੰ ਇਸਨੇ ਕੇਸਾਂ ਤੋਂ ਫੜਕੇ ਧਰਤੀ ਉਤੇ ਪਟਕਾ ਮਾਰਿਆ ਸੀ। ਹੁਣ ਇਸਨੇ ਸੋਨੇ ਦੇ ਮਕਾਨ ਬਣਾ ਦਿਤੇ ਹਨ, ਇਸ ਕਰਕੇ ਸਾਰੇ ਆਖਦੇ ਹਨ—

ਸ੍ਰੀ ਕ੍ਰਿਸ਼ਨ ਜੀ ਸੱਚ ਮੁੱਚ ਹੀ ਪ੍ਰਭੂ ਹਨ।। ੧੯੬੧।।

ਸਵੈਯਾ।। ਐਸੇ ਹੀ ਦਿਵਸ ਬਤੀਤ ਕੀਏ ਸੁਖ ਸੋ ਦੁਖੁ ਪੈ ਕਿਨਹੂ ਨਹੀ ਪਾਯੋ।।
ਕੰਚਨ ਧਾਮ ਬਨੇ ਸਭ ਕੇ ਸੁ ਨਿਹਾਰਿ ਜਿਨੈ ਸਿਵ ਸੋ ਲਲਚਾਯੋ।।
ਇੰਦ੍ਰ ਤਜਾਗ ਕੈ ਇੰਦ੍ਰ ਪੁਰੀ ਸਭ ਦੇਵਨ ਲੈ ਤਿਨ ਦੇਖਨ ਆਯੋ।।
ਦੁਆਰਵਤੀ ਹੂ ਕਉ ਸਜਾਮ ਭਨੈ ਜਦੁਰਾਇ ਭਲੀ ਬਿਧ ਬਿਓਤ ਬਨਾਯੋ।।੧੯੬੨।।

ਅਰਥ - ਇਸ ਤਰ੍ਹਾਂ ਹੀ ਸੁਖ ਨਾਲ ਦਿਨ ਗੁਜ਼ਰ ਗਏ ਹਨ ਅਤੇ ਕਿਸੇ ਨੇ ਜ਼ਰਾ ਜਿੰਨਾਂ ਭੀ ਦੁਖ ਨਹੀਂ ਪਾਇਆ ਹੈ। ਸਭ ਦੇ ਘਰ ਸੋਨੇ ਦੇ ਬਣ ਗਏ ਹਨ ਤੇ ਸ਼ਿਵਜੀ ਵਰਗੇ ਵੀ ਉਨ੍ਹਾਂ ਘਰਾਂ ਨੂੰ ਵੇਖ ਕੇ ਮੋਹਿਤ ਹੋ ਰਹੇ ਹਨ। ਇੰਦ੍ਰ ਪੁਰੀ ਛੱਡ ਕੇ ਇੰਦ੍ਰ ਸਾਰੇ ਦੇਵਤਿਆਂ ਨੂੰ ਨਾਲ ਲੈ ਕੇ ਉਨ੍ਹਾਂ ਨੂੰ ਵੇਖਣ ਦੇ ਵਾਸਤੇ ਆਇਆ ਹੈ। ਸਿਆਮ ਕਵਿ ਜੀ ਆਖਦੇ ਹਨ, ਸ੍ਰੀ ਕ੍ਰਿਸ਼ਨ ਜੀ ਨੇ ਬੜੀ ਹੀ ਚੰਗੀ ਵਿਉਂਤ ਦੇ ਨਾਲ ਦੁਆਰਕਾ ਪੁਰੀ ਨੂੰ ਬਣਾਇਆ ਹੈ।। ੧੯੬੨।।

## ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕੇ ਕ੍ਰਿਸ਼ਨਾਵਤਾਰੇ ਦੁਆਰਾਵਤੀ ਬਨਾਇਬੋ ਸਮਾਪਤ।।

- - - - - - - - - - -

## ਅਥ ਬਲਭੱਦ੍ਰ ਬਜਾਹਾ ਕਥਨੰ।।

ਦੋਹਰਾ।। ਐਸੇ ਕ੍ਰਿਸ਼ਨ ਬਤੀਤ ਬਹੁ ਦਿਵਸ ਕੀਏ ਸੁਖੁ ਮਾਨ।।
ਤਬ ਲਗ ਰੇਵਤ ਭੂਪ ਇਕ ਹਲੀ ਪਾਇ ਗਹੇ ਆਨ।। ੧੯੬੩।।

ਅਰਥ - ਹੁਣ ਬਲਭੱਦ੍ਰ ਦੇ ਵਿਆਹ ਬਾਰੇ ਕਹਿੰਦੇ ਹਨ - ਇਸ ਤਰ੍ਹਾਂ ਦਾ ਬਹੁਤਾ ਸੁਖ ਭੋਗਦਿਆਂ ਹੋਇਆਂ ਕ੍ਰਿਸ਼ਨ ਜੀ ਨੇ ਬਹੁਤੇ ਦਿਨ ਗੁਜਾਰੇ, ਤਦ ਤੱਕ ਇਕ ਰੇਵਤ ਨਾਮ ਵਾਲੇ ਰਾਜੇ ਨੇ ਬਲਿਰਾਮ ਜੀ ਦੇ ਆਣ ਕੇ ਚਰਨ ਫੜ ਲਏ।। ੧੯੬੩।। ਅਤੇ ਕਹਿਣ ਲੱਗਾ —

ਨਾਮ ਰੇਵਤੀ ਜਾਹ ਕੋ ਮਮ ਕੰਨਿਆ ਕੋ ਨਾਮ।।
ਕਹਯੋ ਭੂਪ ਸੁ ਪ੍ਰਸੰਨਿ ਹ੍ਵੈ ਤਾਹਿ ਬਰੈ ਬਲਿਰਾਮ।। ੧੯੬੪।।

ਅਰਥ - ਉਹ ਕਹਿਣ ਲੱਗਾ - ਜਿਸਦਾ ਨਾਮ 'ਰੇਵਤੀ' ਹੈ, ਉਹ ਨਾਮ - ਮੇਰੀ ਕੰਨਿਆਂ ਦਾ ਹੈ। ਰਾਜੇ ਨੇ ਪ੍ਰਸੰਨ ਹੋ ਕੇ ਆਖਿਆ—ਹੈ ਬਲਿਰਾਮ! ਤੂੰ ਉਸ ਨੂੰ ਵਰ੍ਹ ਲੈ।। ੧੯੬੪।।

ਸਵੈਯਾ।। ਭੂਪ ਕੀ ਯੌ ਸੁਨਿ ਕੈ ਬਤੀਯਾ ਬਲਰਾਮ ਘਨੋ ਚਿਤ ਮੈ ਸੁਖੁ ਪਾਯੋ।।

ਬਜਾਹ ਕੋ ਜੋਰ ਸਮਾਜ ਸਭੈ ਤਿਹ ਬਜਾਹ ਕੇ ਕਾਜ਼ ਤਬੈ ਉਠ ਧਾਯੋ।।
ਬਜਾਹ ਕੀਯੋ ਸੁਖੁ ਪਾਇ ਘਨੋ ਬਹੁ ਬਿੱਪਨ ਲੋਕਨ ਦਾਨ ਦਿਵਾਯੋ।।
ਐਸੇ ਬਜਾਹ ਹੁਲਾਸ ਬਢਾਇ ਕੈ ਸਜਾਮ ਭਨੈ ਅਪਨੇ ਗ੍ਰਿਹਿ ਆਯੋ।। ੧੯੬੫।।

ਅਰਥ - ਰੇਵਤ ਰਾਜੇ ਦੀ ਇਸ ਤਰ੍ਹਾਂ ਦੀ ਗੱਲ ਸੁਣ ਕੇ, ਬਲਿਰਾਮ ਆਪਣੇ ਮਨ ਵਿਚ ਬੜਾ ਖੁਸ਼ ਹੋਇਆ। ਫਿਰ ਵਿਆਹ ਦਾ ਸਾਰਾ ਸਾਜ-ਸਮਾਨ ਇਕੱਠਾ ਕਰਕੇ, ਉਸਨੂੰ ਵਿਆਹੁਣ ਵਾਸਤੇ ਉਠਕੇ ਤੁਰ ਪਿਆ। ਬੜੀ ਖੁਸ਼ੀ ਨਾਲ ਵਿਆਹ ਰਚਾਇਆ ਤੇ ਬ੍ਰਾਹਮਣਾਂ ਨੂੰ ਬਹੁਤ ਸਾਰਾ ਦਾਨ ਵੰਡਿਆ। ਸਿਆਮ ਕਵਿ ਜੀ ਆਖਦੇ ਹਨ, ਇਸ ਤਰ੍ਹਾਂ ਨਾਲ ਵਿਆਹ ਦੀਆਂ ਖੁਸ਼ੀਆਂ ਨੂੰ ਮਨਾ ਕੇ ਆਪਣੇ ਘਰ ਆ ਗਿਆ ਹੈ।। ੧੯੬੫।।

ਚੌਪਈ।। ਜਬ ਪੀਅ ਤ੍ਰੀਅ ਕੀ ਓਰ ਨਿਹਾਰਿਓ।। ਛੋਟੇ ਹਮ ਇਹ ਬਡੀ ਬਿਚਾਰਿਓ।।
ਤਿਹ ਕੇ ਹਲੁ ਲੈ ਕੰਧਹਿ ਧਰਿਓ।।ਮਨ ਭਾਵਤ ਤਾ ਕੋ ਤਨੁ ਕਰਿਓ।।੧੯੬੬।।

ਅਰਥ - ਜਦ ਪਤੀ ਨੇ ਆਪਣੀ ਇਸਤ੍ਰੀ ਵੱਲ ਵੇਖਿਆ ਤਦ ਮਨ ਵਿਚ ਇਹ ਵਿਚਾਰ ਕੀਤਾ ਕਿ —ਇਹ ਲੰਮੇ ਕੱਦ ਵਾਲੀ ਹੈ ਤੇ ਮੇਰਾ ਕੱਦ ਇਸ ਨਾਲੋਂ ਛੋਟਾ ਹੈ। ਫਿਰ ਆਪਣਾ ਹਲ ਲੈ ਕੇ ਉਸਦੇ ਮੋਢੇ ਉੱਤੇ ਧਰ ਦਿੱਤਾ ਅਤੇ ਹਲ ਨੂੰ ਹੇਠਾਂ ਨੂੰ ਖਿਚਿਆ, ਇਸ ਤਰ੍ਹਾਂ ਉਸਦੇ ਸਰੀਰ ਨੂੰ ਆਪਣੇ ਮਨ ਦੀ ਮਰਜ਼ੀ ਅਨੁਸਾਰ ਕਰ ਲਿਆ।। ੧੯੬੬।।

ਦੋਹਰਾ।। ਬਜਾਹ ਭਯੋ ਬਲਦੇਵ ਕੋ ਨਾਮ ਰੇਵਤੀ ਸੰਗ।।
ਸੁ ਕਬਿ ਸਜਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ।। ੧੯੬੭।।

ਅਰਥ - 'ਰੇਵਤੀ' ਨਾਮ ਵਾਲੀ ਲੜਕੀ ਦੇ ਨਾਲ ਬਲਭੱਦ੍ਰ ਜੀ ਦਾ ਵਿਆਹ ਹੋਇਆ ਹੈ। ਸਿਆਮ ਕਵਿ ਜੀ ਆਖਦੇ ਹਨ ਤਦੋ ਹੀ ਇਸ ਕਥਾ-ਪ੍ਰਸੰਗ ਵਾਲਾ ਅਧਿਆਇ ਇਥੇ ਹੀ ਪੂਰਾ ਹੋ ਗਿਆ ਹੈ।। ੧੯੬੭।।

ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਬਲਭਦ੍ਰ ਬਜਾਹ ਬਰਨਨੰ।।

- - - - - - -

## ਅਥ ਰੁਕਮਨ ਬਜਾਹ ਕਥਨੰ।।

ਸਵੈਯਾ।। ਬਲਰਾਮ ਕੋ ਬਜਾਹ ਭਯੋ ਜਬ ਹੀ ਮਿਲਿ ਕੈ ਨਰ ਨਾਰ ਤਬੈ ਸੁਖੁ ਪਾਯੋ।।
ਸ੍ਰੀ ਬ੍ਰਿਜਨਾਥ ਕੇ ਬਜਾਹਹ ਕਉ ਕਬਿ ਸਜਾਮ ਕਹੈ ਜੀਅਰਾ ਲਲਚਾਯੋ।।
ਭੀਖਮ ਬਜਾਹ ਉਤੈ ਦੁਹਤਾ ਕੋ ਰਚਿਓ ਅਪਨੋ ਸਭ ਸੈਨ ਬੁਲਾਯੋ।।

*************************************************************************
ਮਾਨਹੁ ਅਪਨੇ ਬਜਾਹਹ ਕਉ ਜਦੁਬੀਰ ਭਲੀ ਬਿਧ ਬਜੋਤ ਬਨਾਯੋ॥੧੯੬੮॥

ਪਦ ਅਰਥ - ਦੁਹਤਾ=ਲੜਕੀ॥ ਬਜੋਤ=ਤਜਵੀਜ, ਢੰਗ॥

ਅਰਥ - ਰੁਕਮਨੀ ਦੇ ਵਿਆਹ ਦੀ ਕਥਾ ਵਰਨਣ ਕਰਦੇ ਹਨ—ਜਦੋਂ ਬਲਿਰਾਮ ਦਾ ਵਿਆਹ ਹੋ ਗਿਆ ਤਦੋਂ ਹੀ ਸਾਰੇ ਇਸਤ੍ਰੀ ਪੁਰਸ਼ਾਂ ਨੇ ਬੜਾ ਭਾਰਾ ਸੁਖ ਪਾਇਆ ਹੈ। ਸਿਆਮ ਕਵਿ ਜੀ ਆਖਦੇ ਹਨ ਫਿਰ ਸ੍ਰੀ ਕ੍ਰਿਸ਼ਨ ਜੀ ਦੇ ਵਿਆਹ ਨੂੰ ਵੇਖਣ ਵਾਸਤੇ ਸਭਨਾਂ ਦਾ ਚਿੱਤ ਲਲਚਾ ਰਿਹਾ ਹੈ। ਉਧਰ 'ਭੀਖਮ' ਨਾਮ ਵਾਲੇ ਇਕ ਰਾਜੇ ਨੇ ਆਪਣੀ ਲੜਕੀ ਦਾ ਵਿਆਹ ਰਚ ਦਿੱਤਾ ਹੈ, ਅਤੇ ਲਾਗੀਆਂ ਵਗੈਰਾ ਨੂੰ ਭੇਜ ਕੇ ਉਸਨੇ ਆਪਣੇ ਸਾਰੇ ਸਾਕ-ਸਬੰਧੀਆਂ ਨੂੰ ਬੁਲਾ ਲਿਆ ਹੈ। ਏਹੋ ਸਮਝਣਾ ਚਾਹੀਦਾ ਹੈ ਮਾਨੋਂ, ਸ੍ਰੀ ਕ੍ਰਿਸ਼ਨ ਨੇ ਆਪਣੇ ਵਿਆਹ ਦੀ ਇਹ ਵਿਉਂਤ ਬਣਾਈ ਹੈ॥ ੧੯੬੮॥

ਸਵੈਯਾ॥ ਭੀਖਮ ਭੂਪ ਬਿਚਾਰ ਕੀਯੋ ਦੁਹਤਾ ਇਹ ਸ੍ਰੀ ਜਦੁਬੀਰ ਕਉ ਦੀਜੈ॥
ਯਾ ਤੇ ਭਲੋ ਨ ਕਛੂ ਕਹੂ ਹੈ ਹਮ ਸਜਾਮ ਲਹੈ ਜਗ ਮੈ ਜਸੁ ਲੀਜੈ॥
ਤਉ ਲਗਿ ਆਇ ਗਯੋ ਰੁਕਮੀ ਰਿਸ ਬੋਲ ਉਠਜੋ ਸੁ ਪਿਤਾ ਕਸ ਕੀਜੈ॥
ਜਾ ਕੁਲ ਕੀ ਨ ਬਿਵਾਹਤ ਹੈ ਹਮ ਤਾ ਦੁਹਤਾ ਦੈ ਕਹਾ ਜਗੁ ਜੀਜੈ॥੧੯੬੯॥

ਪਦ ਅਰਥ - ਲਹੈ=ਪ੍ਰਾਪਤ ਕਰਕੇ॥ ਕਸ = ਕੀ॥ ਜੀਜੈ= ਜੀਊਂਦੇ॥

ਅਰਥ - ਭੀਖਮ ਰਾਜੇ ਨੇ ਵਿਚਾਰ ਕੀਤਾ ਹੈ, ਕਿ ਜੇ ਇਸ ਲੜਕੀ ਦਾ ਵਿਆਹ ਅਸੀਂ ਕ੍ਰਿਸ਼ਨ ਨਾਲ ਕਰ ਦੇਈਏ ਤਾਂ ਇਸ ਤੋਂ ਚੰਗਾ ਹੋਰ ਕੋਈ ਕੰਮ ਨਹੀਂ ਹੈ, ਅਸੀਂ ਸ੍ਰੀ ਕ੍ਰਿਸ਼ਨ ਜੀ ਨੂੰ ਪ੍ਰਾਪਤ ਕਰਕੇ ਜਗਤ ਵਿਚ ਜੱਸ ਲਵਾਂਗੇ। ਏਨੇ ਚਿਰ ਨੂੰ ਭੀਖਮ ਦਾ ਪੁੱਤ੍ਰ ਰੁਕਮੀ ਉਸਦੇ ਕੋਲ ਆ ਗਿਆ, ਉਹ ਪਿਤਾ ਦੇ ਵੀਚਾਰ ਨੂੰ ਸੁਣਕੇ ਕ੍ਰੋਧ ਨਾਲ ਬੋਲ ਉੱਠਿਆ—"ਪਿਤਾ ਜੀ! ਕੀ ਕਰਦੇ ਹੋ? ਜਿਸ ਕੁਲ ਦੀ ਲੜਕੀ ਨੂੰ ਅਸੀਂ ਵਿਆਹ ਨਹੀਂ ਸਕਦੇ, ਉਸ ਨੀਚ ਕੁਲ ਵਿਚ ਲੜਕੀ ਦੇ ਕੇ ਜਗਤ ਵਿਚ ਜੀਊਂਦੇ ਰਹਾਂਗੇ ॥ ੧੯੬੯॥

## ਰੁਕਮੀ ਬਾਚ ਨ੍ਰਿਪ ਸੋ॥

ਸਵੈਯਾ॥ ਹੈ ਸ਼ਸ਼ਪਾਲ ਚੰਦੇਰੀ ਮੈ ਬੀਰ ਸੁ ਤਾਹਿ ਬਿਯਾਹ ਕੇ ਕਾਜ ਬੁਲੱਈਯੈ॥
ਗੂਜਰ ਕੋਂ ਕਹਜੋ ਦੈ ਦੁਹਤਾ ਜਗ ਮੈ ਸੰਗ ਲਾਜਨ ਕੇ ਮਰ ਜੱਈਯੈ॥
ਸ੍ਰੇਸ਼ਟ ਏਕ ਬੁਲਾਇ ਭਲੋ ਦਿਜ ਤਾਹੀ ਕੇ ਲਿਆਵਨ ਕਾਜ ਪਠੱਈਯੈ॥
ਬਜਾਹ ਕੀ ਜੋ ਬਿਧ ਬੇਦ ਲਿਖੀ ਦੁਹਤਾ ਸੋਊ ਕੈ ਬਿਧ ਤਾਹਿ ਕਉ ਦੱਈਯੈ॥੧੯੭੦॥

ਅਰਥ - ਰੁਕਮੀ ਨੇ ਕਿਹਾ —ਚੰਦੇਰੀ ਸ਼ਹਿਰ ਵਿਚ 'ਸਸਪਾਲ ਨਾਮ ਵਾਲਾ ਇਕ ਯੋਧਾ ਹੈ, ਉਸਨੂੰ ਵਿਆਹ ਦੇ ਵਾਸਤੇ ਬੁਲਾ ਲੈਣਾ ਚਾਹੀਦਾ ਹੈ। ਫਿਰ ਉਸਨੇ ਕਿਹਾ—ਗੁੱਜਰ ਕੁਲ ਦੇ ਕ੍ਰਿਸ਼ਨ

*******************************************************
ਨੂੰ ਧੀ ਦੇ ਕੇ, ਜਗਤ ਵਿਚ ਸ਼ਰਮ ਦੇ ਨਾਲ ਹੀ ਮਰ ਜਾਵਾਂਗੇ। ਇਕ ਚੰਗਾ ਬ੍ਰਾਹਮਣ ਸੱਦ ਕੇ, ਉਸਨੂੰ ਸਸਪਾਲ ਦੇ ਲਿਆਉਣ ਵਾਸਤੇ ਭੇਜ ਦੇਣਾ ਚਾਹੀਦਾ ਹੈ। ਵਿਆਹ ਦੀ ਜੋ ਬਿਧੀ ਵੇਦ ਵਿਚ ਲਿਖੀ ਹੋਈ ਹੈ, ਉਹ ਵਿਧੀ ਕਰਕੇ ਲੜਕੀ ਉਸਨੂੰ ਵਿਆਹ ਦੇਣੀ ਚਾਹੀਦੀ ਹੈ।। ੧੯੭੦।।

ਸਵੈਯਾ।। ਯੌਂ ਸੁਨਿ ਕੈ ਸੁਤਿ ਕੀ ਬਤੀਯਾ ਨ੍ਰਿਪ ਬਾਮਨ ਤਾਹੀ ਕੋ ਲੈਨ ਪਠਾਯੋ।।
ਦੈ ਦਿਜ ਸੀਸ ਚਲਿਓ ਉਤ ਕਉ ਦੁਹਤਾ ਇਤ ਭੂਪਤਿ ਕੀ ਸੁਨਿ ਪਾਯੋ।।
ਸੀਸ ਧੁਨੈ ਕਬਿ ਸ੍ਯਾਮ ਭਨੈ ਤਿਨ ਨੈਨਨ ਤੇ ਅਤਿ ਨੀਰ ਬਹਾਯੋ।।
ਮਾਨਹੁ ਆਸਹਿ ਕੀ ਕਟਿ ਗੀ ਜਰ ਸੁੰਦਰ ਰੂਖ ਸੁ ਹੈ ਮੁਰਝਾਯੋ।। ੧੯੭੧।।

ਅਰਥ - ਪੁੱਤ੍ਰ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਰਾਜੇ ਨੇ ਬ੍ਰਾਹਮਣ ਨੂੰ ਉਸਦੇ ਲਿਆਉਣ ਵਾਸਤੇ ਭੇਜ ਦਿੱਤਾ ਹੈ। ਬ੍ਰਾਹਮਣ ਅਸੀਸ ਦੇ ਕੇ ਉਧਰ ਨੂੰ ਤੁਰ ਚੱਲਿਆ ਹੈ, ਇਸ ਗੱਲ ਨੂੰ ਰਾਜੇ ਭੀਖਮ ਦੀ ਲੜਕੀ ਨੇ ਭੀ ਸੁਣ ਲਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਲੜਕੀ ਪਸਚਾਤਾਪ ਵਿਚ ਬਹੁਤ ਰੋਂਦੀ ਤੇ ਸਿਰ ਪਿੱਟਦੀ ਹੈ। ਮਾਨੋਂ, ਉਸਦੀ ਆਸ ਦੀ ਜੜ੍ਹ ਵੱਢੀ ਗਈ ਹੈ, ਅਤੇ ਸੋਹਣਾ ਬ੍ਰਿਛ ਕੁਮਲਾ ਗਿਆ ਹੈ।। ੧੯੭੧।।

## ਰੁਕਮਨੀ ਬਾਚ ਸਖੀਨ ਸੋਂ।।

ਸਵੈਯਾ।। ਸੰਗ ਸਹੇਲਨ ਬੋਲਤ ਭੀ ਸਜਨੀ ਪ੍ਰਨ ਏਕ ਅਬੈ ਕਰਿ ਹਉ।।
ਕਿਤੋ ਜੋਗਨ ਭੇਸ ਕਰੋ ਤਜ ਦੇਸ ਨਹੀ ਬਿਰਹਾਗਨ ਸੋਂ ਜਰਿ ਹਉ।।
ਮੋਰ ਪਿਤਾ ਹਠ ਜਿਉ ਕਰਿ ਹੈ ਤੁ ਬਿਸੇਖ ਕਹਿਓ ਬਿਖ ਖਾ ਮਰਿ ਹਉ।।
ਦੁਹਿਤਾ ਨ੍ਰਿਪ ਕੀ ਕਹਿਓ ਨਾ ਤਿਹ ਕਉ ਬਰਿ ਹੋ ਤੁ ਸ੍ਯਾਮ ਹੀ ਕੋ ਬਰਿ ਹਉ।।੧੯੭੨।।

ਅਰਥ - ਰੁਕਮਨੀ ਦਾ ਆਪਣੀ ਸਖੀਆਂ ਨੂੰ ਆਖਣਾ—ਆਪਣੀਆਂ ਸਹੇਲੀਆਂ ਨੂੰ ਕਹਿਣ ਲੱਗੀ—ਹੇ ਸਹੇਲੀਓ ! ਮੈਂ ਭੀ ਇੱਕ ਪ੍ਰਣ ਕਰਦੀ ਹਾਂ। ਜਾਂ ਤਾਂ ਜੋਗਨਿ ਦਾ ਭੇਸ ਕਰਕੇ ਦੇਸ ਨੂੰ ਛੱਡ ਜਾਵਾਂਗੀ, ਨਹੀਂ ਤਾਂ ਵਿਯੋਗ ਅਗਨਿ ਨਾਲ ਸੜ ਜਾਵਾਂਗੀ। ਮੇਰਾ ਪਿਤਾ ਜਿਵੇਂ ਹਠ ਕਰਕੇ ਕਰਨਾ ਚਾਹੁੰਦਾ ਹੈ, ਜੇਕਰ ਉਸਨੇ ਖਾਸ ਕਰਕੇ ਅਜੇਹਾ ਕਰਨ ਨੂੰ ਆਖਿਆ ਤਾਂ ਮੈਂ ਜ਼ਹਿਰ ਖਾ ਕੇ ਮਰ ਜਾਵਾਂਗੀ। ਰਾਜੇ ਦੀ ਲੜਕੀ ਨੇ ਆਖਿਆ ਮੈਂ ਉਸ ਨਾਲ ਵਿਆਹ ਨਹੀਂ ਕਰਾਂਗੀ ਜੇ ਕੀਤਾ ਤਾਂ ਕ੍ਰਿਸ਼ਨ ਨਾਲ ਹੀ ਕਰਾਂਗੀ।। ੧੯੭੨।।

ਦੋਹਰਾ।। ਅਉਰ ਬਿਚਾਰੀ ਮਨ ਬਿਖੈ ਕਰਿ ਹੋ ਏਕ ਉਪਾਇ।।
ਪਤੀਆ ਦੈ ਕਊ ਭੇਜ ਹੋ ਪ੍ਰਭ ਦੈਹੈ ਸੁਧ ਜਾਇ।। ੧੯੭੩।।

ਅਰਥ - ਫਿਰ ਉਸਨੇ ਮਨ ਨਾਲ ਵਿਚਾਰ ਕੀਤੀ ਕਿ ਮੈਂ ਇਕ ਤਰਕੀਬ ਕਰਦੀ ਹਾਂ। ਚਿੱਠੀ

****************************************************************

ਦੇ ਕੇ ਕਿਸੇ ਨੂੰ ਭੇਜਦੀ ਹਾਂ, ਜੋ ਜਾ ਕੇ ਸ੍ਰੀ ਕ੍ਰਿਸ਼ਨ ਨੂੰ ਮੇਰੀ ਖਬਰ ਕਰ ਦੇਵੇਗਾ।। ੧੯੭੩।।

**ਇਹ ਚਿੰਤਾ ਕਰ ਚਿਤ ਬਿਖੈ ਇਕ ਦਿਜ ਲਯੋ ਬੁਲਾਇ।।**
**ਬਹੁ ਧਨੁ ਦੈ ਤਾ ਕੋ ਕਹਿਓ ਪ੍ਰਭ ਦੈ ਪਤੀਆ ਜਾਇ।। ੧੯੭੪।।**

ਅਰਥ - ਚਿੱਤ ਵਿਚ ਇਹ ਵਿਚਾਰ ਕਰਕੇ,' ਇਕ ਬ੍ਰਾਹਮਣ ਨੂੰ ਕੋਲ ਬੁਲਾ ਲਿਆ। ਉਸਨੂੰ ਬਹੁਤ ਸਾਰਾ ਧਨ ਦੇ ਕੇ ਆਖਿਆ ਮੇਰੀ ਇਹ ਚਿੱਠੀ ਲਿਜਾ ਕੇ ਸ੍ਰੀ ਭਗਵਾਨ ਕ੍ਰਿਸ਼ਨ ਜੀ ਨੂੰ ਪੁਚਾ ਦਿਓ।। ੧੯੭੪।।

## ਰੁਕਮਨੀ ਪਾਤੀ ਪਠੀ ਕ਼ਾਨ੍ਹ ਪ੍ਰਤਿ।।

**ਸਵੈਯਾ।। ਲੋਚਨ ਚਾਰ ਬਿਚਾਰ ਕਰੋ ਜਿਨ ਬਾਚਤ ਹੀ ਪਤੀਆ ਉਠ ਧਾਵਹੁ।।**
**ਆਵਤ ਹੈ ਸ਼ਸ਼ਪਾਲ ਇਤੈ ਮੁਹਿ ਬਜਾਹਨ ਕਉ ਪ੍ਰਭ ਢੀਲ ਨ ਲਾਵਹੁ।।**
**ਮਾਰ ਇਨੈ ਮੁਹਿ ਜੀਤ ਪ੍ਰਭੂ ਚਲੋ ਦ੍ਵਾਰਵਤੀ ਜਗ ਮੈ ਜਸੁ ਪਾਵਹੁ।।**
**ਮੋਰੀ ਦਸ਼ਾ ਸੁਨਿ ਕੈ ਸਭ ਯੌ ਕਬਿ ਸਜਾਮ ਕਹੈ ਕਰਿ ਪੰਖਨ ਆਵਹੁ।। ੧੯੭੫।।**

ਅਰਥ - ਰੁਕਮਨੀ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਪੱਤ੍ਰਕਾ ਭੇਜੀ- ਹੇ ਕਮਲ ਨੈਣ! ਕੁਝ ਸੋਚ ਵਿਚਾਰ ਨਾ ਕਰਕੇ ਚਿੱਠੀ ਪੜ੍ਹਦਿਆਂ ਹੀ ਤੁਰ ਪਵੋ। ਕਿਉਂਕਿ ਸਸਪਾਲ ਮੈਨੂੰ ਵਿਆਹੁਣ ਆ ਰਿਹਾ ਹੈ, ਇਸ ਕਰਕੇ ਹੇ ਪ੍ਰਭੂ! ਜ਼ਰਾ ਭੀ ਦੇਰ ਨਾ ਲਾਓ। ਹੇ ਪ੍ਰਭੂ! ਇਸਨੂੰ ਮਾਰਕੇ, ਮੈਨੂੰ ਜਿੱਤ ਕੇ ਦੁਆਰਕਾਵਤੀ ਲੈ ਚਲੋ ਅਤੇ ਜਗਤ ਵਿਚ ਜਸ ਪਾਓ। ਸਿਆਮ ਕਵਿ ਜੀ ਆਖਦੇ ਹਨ, ਰੁਕਮਨੀ ਨੇ ਲਿਖਿਆ ਹੇ ਪ੍ਰਭੂ! ਮੇਰੀ ਸਾਰੀ ਹਾਲਤ ਇਸ ਬ੍ਰਾਹਮਣ ਪਾਸੋਂ ਸੁਣ ਕੇ ਤੇ ਖੰਭ ਲਾ ਕੇ ਉੱਡਕੇ ਝਟ ਪਟ ਇਥੇ ਆ ਜਾਵੋ।। ੧੯੭੫।।

**ਸਵੈਯਾ।। ਹੇ ਪਤਿ ਚਉਦਹਿ ਲੋਕਨ ਕੇ ਸੁਨੀਐ ਚਿਤ ਦੈ ਜੁ ਸੰਦੇਸ ਕਹੇ ਹੈ।।**
**ਤੇਰੇ ਬਿਨਾ ਸੁ ਅਹੰ ਅਰੁ ਕ੍ਰੋਧੁ ਬਢਿਓ ਸਭ ਆਤਮੇ ਤੀਨ ਬਹੇ ਹੈ।।**
**ਯੌਂ ਸੁਨੀਐ ਤ੍ਰਿਪਰਾਰ ਤੇ ਆਦਿਕ ਚਿੱਤ ਬਿਖੈ ਕਬਹੂੰ ਨ ਚਹੇ ਹੈ।।**
**ਬਾਚਤ ਹੀ ਪਤੀਯਾ ਉਠਿ ਆਵਹੁ ਜੂ ਬਜਾਹ ਬਿਖੈ ਦਿਨ ਤੀਨ ਰਹੇ ਹੈ।।੧੯੭੬।।**

ਅਰਥ - ਹੇ ਚੌਦਾਂ ਲੋਕਾਂ ਦੇ ਸੁਆਮੀ! ਜੋ ਮੈਂ ਸੁਨੇਹੇ ਭੇਜੇ ਹਨ, ਉਨ੍ਹਾਂ ਨੂੰ ਚਿੱਤ ਦੇ ਕੇ ਸੁਣ ਲਵੋ। ਤੇਰੇ ਤੋਂ ਬਿਨਾਂ ਜੋ ਭੀ ਆਤਮਾ ਹਨ, ਉਨ੍ਹਾਂ ਵਿਚ ਕਾਮ ਕ੍ਰੋਧ ਤੇ ਹੰਕਾਰ ਵੱਧ ਗਿਆ ਹੈ ਅਤੇ ਇਨ੍ਹਾਂ ਤਿੰਨਾਂ ਵਿਚ ਹੀ ਸਾਰੇ ਰੁੜ੍ਹ ਗਏ ਹਨ। ਇਸ ਤਰ੍ਹਾਂ ਸੁਣੀਦਾ ਹੈ, ਸ਼ਿਵਜੀ ਤੋਂ ਆਦਿਕ ਸਾਰੇ ਹੀ ਧਿਆਨੀ ਪੁਰਸ਼ ਚਿੱਤ ਵਿਚ ਕਦੇ ਭੀ ਨਹੀਂ ਚਾਹੁੰਦੇ ਹਨ ਕਿ ਮੇਰਾ ਵ੍ਯਿਆਹ ਸਸਪਾਲ ਨਾਲ ਹੋਵੇ। ਮੇਰੀ ਚਿੱਠੀ ਨੂੰ ਪੜ੍ਹਦਿਆਂ ਹੀ ਉਠਕੇ ਤੁਰ ਪਵੋ, ਕਿਉਂਕਿ ਵਿਆਹ ਦੇ ਵਿਚ ਕੇਵਲ ਤਿੰਨ

**************************************************************
ਦਿਨ ਬਾਕੀ ਰਹਿ ਗਏ ਹਨ।। ੧੯੭੬।।

ਦੋਹਰਾ।। ਤੀਨ ਬਜਾਹ ਮੈ ਦਿਨ ਰਹੇ ਇਉ ਕਹੀਐ ਦਿਜ ਗਾਥ।।
ਤਜਿ ਬਿਲੰਬ ਆਵਹੁ ਪ੍ਰਭੁ ਪਤੀਆ ਪੜ ਦਿਜ ਸਾਥ।। ੧੯੭੭।।

ਅਰਥ - ਹੇ ਪੰਡਿਤ ਜੀ! ਇਹ ਗੱਲ ਆਖਣਾ, ਵਿਆਹ ਵਿਚ ਕੇਵਲ ਤਿੰਨ ਦਿਨ ਰਹਿ ਗਏ ਹਨ। ਹੇ ਪ੍ਰਭੂ! ਚਿੱਠੀ ਪੜ੍ਹ ਕੇ ਇਸ ਬ੍ਰਾਹਮਣ ਦੇ ਨਾਲ ਦੇਰੀ ਛੱਡ ਕੇ ਆ ਜਾਓ।। ੧੯੭੭।।

ਸਵੈਯਾ।। ਅਉ ਜਦੁਬੀਰ ਸੋ ਯੌ ਕਹੀਯੌ ਤੁਮਰੇ ਬਿਨ ਦੇਖ ਨਿਸਾ ਡਰੁ ਆਵੈ।।
ਬਾਰ ਹੀ ਬਾਰ ਅਤਿ ਆਤੁਰ ਹ੍ਵੈ ਤਨ ਤਿਆਗ ਕਹਜੋ ਜੀਅ ਮੋਰ ਪਰਾਵੈ।।
ਪ੍ਰਾਚੀ ਪ੍ਰਤੱਛ ਭਯੋ ਸਸ ਪੂਰਨ ਸੋ ਹਮ ਕੋ ਅਤਿਸੈ ਕਰਿ ਤਾਵੈ।।
ਮੈਨ ਮਨੋ ਮੁਖ ਆਰਨ ਕੈ ਤੁਮਰੇ ਬਿਨੁ ਆਇ ਹਮੋ ਡਰੁ ਪਾਵੈ।। ੧੯੭੮।।

ਪਦ ਅਰਥ - ਆਤੁਰ = ਵਿਆਕੁਲ।। ਪਰਾਵੈ = ਚਲਾ ਜਾਵੇਗਾ।। ਅਤਿਸੈ = ਬਹੁਤ ਕਰਕੇ।। ਤਾਵੈ = ਸਾੜ ਰਿਹਾ ।। ਮੈਨ = ਕਾਮਦੇਵ।। ਆਰਨ = ਲਾਲ।।

ਅਰਥ - ਜਾ ਕੇ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਆਖਣਾ ਕਿ ਤੁਹਾਡੇ ਦਰਸ਼ਨਾਂ ਤੋਂ ਬਿਨਾਂ ਰਾਤ ਡਰਾਉਣੀ ਲੱਗਦੀ ਹੈ ਤੇ ਇਉਂ ਲੱਗਦਾ ਹੈ ਕਿ ਬਾਰ ਬਾਰ ਤੁਹਾਨੂੰ ਉਡੀਕਦਾ ਮਨ ਵਿਆਕੁਲ ਹੋ ਕੇ ਸਰੀਰ ਤਿਆਗ ਕੇ ਚਲਾ ਜਾਵੇਗਾ। ਪੂਰਬ ਦਿਸ਼ਾ ਵਿਚ ਜੋ ਪੂਰਨਮਾਸ਼ੀ ਦਾ ਚੰਦ੍ਰਮਾ ਪੈਦਾ ਹੋ ਰਿਹਾ ਹੈ, ਉਹ ਮੈਨੂੰ ਬਹੁਤ ਕਰਕੇ ਸਾੜ ਰਿਹਾ ਹੈ। ਮਾਨੋਂ ਉਹ ਕਾਮਦੇਵ ਹੀ ਮੂੰਹ ਲਾਲ ਕਰਕੇ, ਤੁਹਾਥੋਂ ਬਿਨਾਂ ਹੋਣ ਕਰਕੇ, ਮੈਨੂੰ ਬਹੁਤ ਹੀ ਡਰ ਦੇ ਰਿਹਾ ਹੈ।। ੧੯੭੮।।

ਸਵੈਯਾ।। ਲਾਗ ਰਹਿਓ ਤੁਹਿ ਓਰਹਿ ਸਯਾਮ ਜੀ ਮੈ ਇਹ ਬੇਰ ਘਨੀ ਹਟਕੇ।।
ਘਨਿਸਯਾਮ ਕੀ ਬੰਕ ਬਿਲੋਕਨ ਫਾਸ ਕੇ ਸੰਗਿ ਫਸੇ ਸੁ ਨਹੀ ਛੁਟਕੇ।।
ਨਹੀ ਨੈਕੁ ਮੁਰਾਏ ਮੁਰੈ ਹਮਰੇ ਤੁਹਿ ਮੂਰਤ ਹੇਰਨਹੀ ਅਟਕੇ।।
ਕਬਿ ਸਯਾਮ ਭਨੇ ਸੰਗ ਲਾਜ ਕੇ ਆਜ ਭਏ ਦੋਊ ਨੈਨ ਬਟਾ ਨਟ ਕੇ।। ੧੯੭੯।।

ਅਰਥ - ਹੇ ਸਿਆਮ ਜੀ! ਮੇਰਾ ਮਨ ਤੁਹਾਡੇ ਵੱਲੇ ਲੱਗ ਰਿਹਾ ਹੈ, ਮੈਂ ਇਸ ਵੇਲੇ ਬਹੁਤ ਫਸੀ ਹੋਈ ਹਾਂ। ਸ੍ਰੀ ਕ੍ਰਿਸ਼ਨ ਜੀ ਦੀ ਤਿਰਛੀ ਨਜ਼ਰ ਦੇ ਵੇਖਣ ਵਿਚ ਨੈਣ ਫਸ ਗਏ ਹਨ, ਐਸੇ ਫਸੇ ਹਨ, ਜੋ ਛੁਟ ਨਹੀਂ ਸਕਦੇ । ਮੇਰੇ ਮੋੜਿਆਂ ਹੋਇਆਂ ਰਤੀ ਜਿੰਨਾਂ ਭੀ ਮੁੜੇ ਨਹੀਂ ਹਨ, ਆਪ ਜੀ ਦੇ ਸਰੂਪ ਨੂੰ ਵੇਖਕੇ ਅਟਕੇ ਨਹੀਂ ਰਹੇ । ਸਿਆਮ ਕਵਿ ਜੀ ਆਖਦੇ ਹਨ, ਅੱਜ ਮੇਰੀਆਂ ਦੋਵੇਂ ਅੱਖਾਂ ਸ਼ਰਮ ਦੇ ਨਾਲ ਬਾਜੀਗਰ ਦੀ ਗੇਂਦ ਵਾਂਗੂੰ ਹੋ ਰਹੀਆਂ ਹਨ।। ੧੯੭੯।।

************************************************************

ਸਾਜ ਦਯੋ ਰਥ ਬਾਮਨ ਕੋ ਬਹੁਤੈ ਧਨੁ ਦੈ ਤਿਹ ਚਿੱਤ ਬਢਾਯੋ।।
ਸ੍ਰੀ ਬ੍ਰਿਜਨਾਥ ਲਿਆਵਨ ਕਾਜ ਪਠਜੋ ਚਿਤ ਮੈ ਤਿਨ ਹੂੰ ਸੁਖੁ ਪਾਯੋ।।
ਯੌ ਸੋਊ ਲੈ ਪਤੀਯਾ ਕੈ ਚਲਯੋ ਸੁ ਪ੍ਰਬੰਧ ਕਥਾ ਕਹਿ ਸਜਾਮ ਸੁਨਾਯੋ।।
ਮਾਨਹੁ ਪਉਨ ਕੇ ਗਉਨ ਹੂੰ ਤੇ ਸੁ ਸਿਤਾਬ ਦੈ ਸ੍ਰੀ ਜਦੁਬੀਰ ਪੈ ਆਯੋ।।੧੯੮੦।।

**ਅਰਥ** – ਰੱਥ ਤਿਆਰ ਕਰਕੇ ਬ੍ਰਾਹਮਣ ਨੂੰ ਦੇ ਦਿੱਤਾ ਅਤੇ ਬਹੁਤ ਸਾਰਾ ਧਨ ਦੇ ਕੇ ਉਸਦੇ ਚਿੱਤ ਨੂੰ ਖੁਸ਼ ਕਰ ਦਿੱਤਾ। ਸ੍ਰੀ ਕ੍ਰਿਸ਼ਨ ਜੀ ਦੇ ਲਿਆਉਣ ਦੇ ਵਾਸਤੇ ਭੇਜ ਦਿੱਤਾ, ਇਹ ਕੰਮ ਪੂਰਾ ਕਰ ਕੇ ਉਸਨੇ ਅਪਣੇ ਚਿੱਤ ਵਿਚ ਸੁਖ ਪਾਇਆ। ਇਸ ਤਰ੍ਹਾਂ ਉਹ ਪੰਡਿਤ ਚਿੱਠੀ ਲੈ ਤੁਰ ਚੱਲਿਆ ਹੈ, ਸਿਆਮ ਕਵਿ ਨੇ ਇਸ ਕਥਾ ਨੂੰ ਛੰਦਾਂ ਵਿਚ ਬਣਾਕੇ ਸੁਣਾ ਦਿੱਤਾ ਹੈ। ਉਹ ਪੰਡਿਤ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਏਨੀ ਕੁ ਛੇਤੀ ਨਾਲ ਆਇਆ ਹੈ, ਮਾਨੋਂ ਹਵਾ ਦੀ ਚਾਲ ਨਾਲੋਂ ਭੀ ਛੇਤੀ ਆ ਗਿਆ ਹੈ।। ੧੯੮੦।।

ਸਵੈਯਾ।। ਸ੍ਰੀ ਬ੍ਰਿਜਨਾਥ ਕੋ ਬਾਸ ਜਹਾਂ ਸੁ ਕਹੈ ਕਬਿ ਸਜਾਮ ਪੁਰੀ ਅਤਿ ਨੀਕੀ।।
ਬੱਜ੍ਰ ਖਚੇ ਅਰੁ ਲਾਲ ਜਵਾਹਰਿ ਜੋਤ ਜਗੈ ਅਤਿ ਹੀ ਸੁ ਮਨੀ ਕੀ।।
ਕਉਨ ਸਰਾਹ ਕਰੈ ਤਿਹ ਕੀ ਤੁਮ ਹੀ ਨ ਕਹੋ ਐਸੀ ਬੁੱਧ ਕਿਸੀ ਕੀ।।
ਸ਼ੇਸ਼ ਨਿਸ਼ੇਸ਼ ਜਲੇਸ਼ ਕੀ ਅਉਰ ਸੁਰੇਸ਼ ਪੁਰੀ ਜਿਹ ਅੱਗ੍ਰਜ ਫੀਕੀ।।੧੯੮੧।।

**ਅਰਥ** – ਸਿਆਮ ਕਵਿ ਜੀ ਆਖਦੇ ਹਨ, ਜਿੱਥੇ ਕ੍ਰਿਸ਼ਨ ਜੀ ਰਹਿੰਦੇ ਹਨ ਉਹ ਬੜਾ ਸੁੰਦਰ ਸ਼ਹਿਰ ਹੈ। ਹੀਰੇ, ਲਾਲ ਤੇ ਜਵਾਹਰ ਜੜੇ ਹੋਏ ਹਨ, ਜਿਨ੍ਹਾਂ ਦੀਆਂ ਮਨੀਆਂ ਦੀ ਚਮਕ ਐਸੀ ਸੀ, ਜਿਵੇਂ ਜੋਤਾਂ ਜਗਦੀਆਂ ਹੁੰਦੀਆਂ ਹਨ। ਉਨ੍ਹਾਂ ਦੀ ਉਪਮਾ ਕੌਣ ਕਰ ਸਕਦਾ ਹੈ, ਤੁਸੀਂ ਹੀ ਨਾ ਦੱਸੋ ਕਿਸ ਦੀ ਇਤਨੀ ਸਮਝ ਹੋ ਸਕਦੀ ਹੈ? ਸ਼ੇਸ਼ਨਾਗ, ਚੰਦ੍ਰਮਾਂ, ਵਰਨ ਦੇਵਤਾ ਅਤੇ ਇੰਦ੍ਰ ਦੀ ਪੁਰੀ ਭੀ ਜਿਸਦੇ ਸਾਹਮਣੇ ਫਿੱਕੀ ਲੱਗਦੀ ਹੈ।। ੧੯੮੧।।

ਦੋਹਰਾ।। ਐਸੀ ਪੁਰੀ ਨਿਹਾਰ ਕੈ ਅਤਿ ਚਿਤ ਹਰਖ ਬਢਾਇ।।
ਸ੍ਰੀ ਬ੍ਰਿਜਪਤਿ ਕੋ ਗ੍ਰਿਹਿ ਜਹਾਂ ਤਹ ਦਿਜ ਪਹੁਚਿਓ ਜਾਇ।।੧੯੮੨।।

**ਅਰਥ** – ਪੁਰੀ ਦੀ ਅਜਿਹੀ ਸੁੰਦਰਤਾ ਵੇਖ ਕੇ ਚਿੱਤ ਵਿਚ ਬੜਾ ਹੀ ਪ੍ਰਸੰਨ ਹੋ ਗਿਆ ਹੈ। ਜਿਥੇ ਸ੍ਰੀ ਕ੍ਰਿਸ਼ਨ ਜੀ ਦਾ ਘਰ ਸੀ, ਬ੍ਰਾਹਮਣ ਉਥੇ ਜਾ ਪੁੱਜਾ ਹੈ।। ੧੯੮੨।।

ਸਵੈਯਾ।। ਦੇਖਤ ਹੀ ਬ੍ਰਿਜਨਾਥ ਦਿਜੋਤਮ ਠਾਢ ਭਯੋ ਉਠ ਆਗੇ ਬੁਲਾਯੋ।।
ਲੈ ਦਿਜ ਆਗੈ ਧਰੀ ਪਤੀਆ ਤਿਹ ਬਾਚਤ ਹੀ ਪ੍ਰਭ ਜੀ ਸੁਖ ਪਾਯੋ।।

**************************************************************

ਸਜੰਦਨ ਸਾਜ ਚੜਿਓ ਅਪੁਨੇ ਸੋਊ ਸੰਗਿ ਲਯੋ ਮਨੋ ਪਉਨ ਹ੍ਵੈ ਧਾਯੋ।।
ਮਾਨੋ ਛੁਧਾਤੁਰ ਹੋਇ ਅਤਿ ਹੀ ਮ੍ਰਿਗ ਝੁੰਡ ਤਕੇ ਉਠਿ ਕੇਹਰਿ ਧਾਯੋ।। ੧੯੮੩।।

ਅਰਥ – ਸ੍ਰੀ ਕ੍ਰਿਸ਼ਨ ਜੀ ਉਸ ਉੱਤਮ ਬ੍ਰਾਹਮਣ ਨੂੰ ਆਉਂਦਿਆਂ ਵੇਖ ਕੇ ਆਦਰ ਕਰਨ ਵਾਸਤੇ ਉੱਠਕੇ ਖੜੇ ਹੋ ਗਏ ਅਤੇ ਉਸਨੂੰ ਆਪਣੇ ਕੋਲ ਬੁਲਾ ਲਿਆ। ਬ੍ਰਾਹਮਣ ਨੇ ਪੱਤ੍ਰਕਾ ਹੱਥ ਵਿਚ ਲੈ ਕੇ ਕ੍ਰਿਸ਼ਨ ਜੀ ਦੇ ਅੱਗੇ ਧਰ ਦਿੱਤੀ, ਉਸਨੂੰ ਪੜ੍ਹ ਕੇ ਸ੍ਰੀ ਕ੍ਰਿਸ਼ਨ ਜੀ ਬੜੇ ਖੁਸ਼ ਹੋਏ। ਫਿਰ ਰੱਥ ਨੂੰ ਤਿਆਰ ਕਰਕੇ ਉਸ ਉਤੇ ਸਵਾਰ ਹੋ ਗਏ ਅਤੇ ਉਸਦੇ ਉਤੇ ਹੀ ਬ੍ਰਾਹਮਣ ਨੂੰ ਆਪਣੇ ਨਾਲ ਚੜ੍ਹਾ ਕੇ ਇਸ ਤਰ੍ਹਾਂ ਤੁਰ ਪਏ ਮਾਨੋਂ ਹਵਾ ਰੂਪ ਹੋ ਕੇ ਰੱਥ ਭੱਜ ਤੁਰਿਆ ਹੈ। ਜਾਂ ਇਸ ਤਰ੍ਹਾਂ ਆਖੋ ਮਾਨੋਂ, ਭੁੱਖ ਨਾਲ ਬੜੇ ਹੀ ਦੁਖੀ ਹੋ ਰਹੇ ਕੇਸਰੀ ਭਾਵ ਕੇਹਰੀ ਸ਼ੇਰ ਨੇ ਹਰਨਾਂ ਦੀ ਡਾਰ ਤੱਕ ਲਈ ਹੈ, ਅਤੇ ਉਨ੍ਹਾਂ ਨੂੰ ਭੋਜਨ ਕਰਨ ਦੇ ਵਾਸਤੇ ਉਹ ਉੱਠ ਦੌੜਿਆ ਹੈ।। ੧੯੮੩।।

ਸਵੈਯਾ।। ਇਤ ਸਜਾਮ ਜੂ ਸਜੰਦਨ ਸਾਜ ਚੜ੍ਹਜੋ ਉਤ ਲੈ ਸ਼ਸ਼ਪਾਲ ਘਨੋ ਦਲੁ ਆਯੋ।।
ਆਵਤ ਸੋ ਇਨਹੂੰ ਸੁਨਿ ਕੈ ਪੁਰ ਦ੍ਵਾਰ ਬਜਾਰ ਜੁ ਥੇ ਸੁ ਬਨਾਯੋ।।
ਸੈਨ ਬਨਾਇ ਭਲੀ ਇਤ ਤੇ ਰੁਕਮਾਦਿਕ ਆਗੇ ਤੇ ਲੈਨ ਕਉ ਧਾਯੋ।।
ਸਜਾਮ ਭਨੈ ਸਭ ਹੀ ਭਟਵਾ ਅਪਨੇ ਮਨ ਮੈ ਅਤਿ ਹੀ ਸੁਖੁ ਪਾਯੋ।।੧੯੮੪।।

ਅਰਥ – ਇਧਰੋਂ ਕ੍ਰਿਸ਼ਨ ਜੀ ਰੱਥ ਨੂੰ ਤਿਆਰ ਕਰਕੇ ਚੜ੍ਹ ਪਏ ਹਨ, ਅਤੇ ਉਧਰੋਂ ਸਸਪਾਲ ਭੀ ਬਹੁਤ ਸਾਰੀ ਫੌਜ ਲੈ ਕੇ ਆਇਆ ਹੈ। ਇਨ੍ਹਾਂ ਦਾ ਆਉਣਾ ਸੁਣਕੇ ਸ਼ਹਿਰ ਦੇ ਦਰਵਾਜ਼ੇ ਤੇ ਬਜ਼ਾਰ ਸੁੰਦਰ ਸਜਾ ਦਿੱਤੇ ਹਨ। ਇਧਰੋਂ ਰੁਕਮੀ ਫੌਜ ਨੂੰ ਸਜਾ, ਸਸਪਾਲ ਨੂੰ ਲਿਆਉਣ ਵਾਸਤੇ ਸਵਾਗਤ ਲਈ ਅਗੋਂ ਦੀ ਗਏ ਹਨ। ਸਿਆਮ ਕਵਿ ਜੀ ਆਖਦੇ ਹਨ, ਆਪੋ ਵਿਚ ਇਕ ਦੂਜੇ ਨੂੰ ਮਿਲ ਕੇ ਸਾਰੇ ਹੀ ਸੂਰਮਿਆਂ ਨੇ ਮਨ ਵਿਚ ਸੁਖ ਪਾਇਆ ਹੈ।। ੧੯੮੪।।

ਸਵੈਯਾ।। ਅਉਰ ਬਡੇ ਨ੍ਰਿਪ ਆਵਤ ਭੇ ਚਤੁਰੰਗ ਚਮੂੰ ਸੁ ਘਨੀ ਸੰਗ ਲੈ ਕੈ।।
ਹੇਰਨ ਬਜਾਹ ਰੁਕੰਮਨ ਕੋ ਅਤਿ ਹੀ ਚਿਤ ਮੈ ਸੁ ਹੁਲਾਸ ਬਢੈ ਕੈ।।
ਭੇਰ ਘਨੀ ਸਹਨਾਇ ਸੰਗੇਰਨ ਦੁੰਦਭ ਅਉ ਤੁਰਹੀਨ ਬਜੈ ਕੈ।।
ਸਜਾਮ ਇਤੇ ਛਪ ਆਵਤ ਭਜੋ ਕਬਿ ਸਜਾਮ ਭਨੈ ਤਿਨ ਕਾਰਨ ਛੈ ਕੈ।।੧੯੮੫।।

ਪਦ ਅਰਥ - ਹੇਰਨ = ਵੇਖਣ।। ਹੁਲਾਸ = ਉਤਸ਼ਾਹ।। ਭੇਰ = ਭੇਰੀਆਂ।। ਘਨੀ = ਬਹੁਤ।। ਸਹਨਾਇ = ਸਹਨਾਈਆਂ।। ਸੰਗੇਰਨ = ਰਣਸਿੰਙੇ।। ਦੁੰਦਭ = ਨਗਾਰੇ।। ਤੁਰਹੀਨ = ਤੁਰੀਆਂ।। ਛਪ = ਲੁਕਵੇਂ ਤਰੀਕੇ ਨਾਲ।।

ਅਰਥ – ਹੋਰ ਭੀ ਬਹੁਤ ਸਾਰੇ ਰਾਜੇ ਆਪਣੇ ਨਾਲ ਬਹੁਤ ਸਾਰੀ ਚਾਰ ਤਰ੍ਹਾਂ ਦੀ ਫ਼ੌਜ ਲੈ

ਕੇ ਭੀਖਮ ਰਾਜੇ ਦੇ ਸ਼ਹਿਰ ਵੱਲ ਆ ਗਏ ਹਨ। ਉਹ ਕੇਵਲ ਰੁਕਮਨੀ ਦੇ ਵਿਆਹ ਨੂੰ ਵੇਖਣ ਵਾਸਤੇ ਹੀ ਚਿਤਾਂ ਵਿਚ ਬੜੇ ਭਾਰੇ ਅਨੰਦ ਤੇ ਉਤਸ਼ਾਹ ਨੂੰ ਵਧਾ ਕੇ ਆਏ ਹਨ। ਭੇਰੀਆਂ, ਸ਼ਹਨਾਈਆਂ, ਰਣਸਿੰਙੇ, ਨਗਾਰੇ ਅਤੇ ਤੁਰੀਆਂ ਆਦਿਕ ਬਹੁਤ ਸਾਰੇ ਵਾਜੇ ਵੱਜ ਰਹੇ ਹਨ। ਸਿਆਮ ਕਵਿ ਜੀ ਆਖਦੇ ਹਨ, ਉਨ੍ਹਾਂ ਕਾਰਨਾਂ ਕਰਕੇ ਹੀ ਕ੍ਰਿਸ਼ਨ ਜੀ ਲੁੱਕਵੇਂ ਤਰੀਕੇ ਨਾਲ ਛੈਹ ਕੇ ਭਾਵ ਚੁੱਪ-ਚੁੱਪਾਤੇ ਆ ਗਏ ਹਨ।। ੧੯੮੫।।

**ਸਜਾਮ ਭਨੈ ਜੋਊ ਬੇਦ ਕੇ ਬੀਚ ਲਿਖੀ ਬਿਧ ਬਜਾਹ ਕੀ ਸੋ ਦੁਹੂੰ ਕੀਨੀ।।**
**ਮੰਤ੍ਰਨ ਸੋ ਅਭਮੰਤ੍ਰਨ ਕੈ ਭੂਅ ਫੇਰਨ ਕੀ ਸੁ ਪਵਿਤ੍ਰ ਕੈ ਲੀਨੀ।।**
**ਅਉਰ ਜਿਤੇ ਦਿਜ ਸ੍ਰੇਸ਼ਟ ਹੁਤੇ ਤਿਨ ਕੋ ਅਤਿ ਹੀ ਦਛਨਾ ਤਿਨ ਦੀਨੀ।।**
**ਬੇਦੀ ਰਚੀ ਭਲੀ ਭਾਂਤਹ ਸੋਂ ਜਦੁਬੀਰ ਬਿਨਾ ਸਭ ਲਾਗਤ ਹੀਨੀ।।੧੯੮੬।।**

*ਅਰਥ* – ਸਿਆਮ ਕਵਿ ਜੀ ਆਖਦੇ ਹਨ, ਵੇਦਾਂ ਦੀ ਜੋ ਵਿਧੀ ਸੀ ਦੋਹਾਂ ਧਿਰਾਂ ਵੱਲੋਂ ਪੂਰੀ ਕਰ ਲਈ ਗਈ। ਵੇਦ-ਮੰਤ੍ਰਾਂ ਨਾਲ ਅਭਮੰਤ੍ਰਨ ਕਰਕੇ, ਫ਼ੇਰਿਆਂ ਦੀ ਭਾਵ ਲਾਵਾਂ ਲੈਣ ਵਾਲੀ ਜਗ੍ਹਾ ਉਨ੍ਹਾਂ ਨੇ ਪਵਿੱਤ੍ਰ ਕਰ ਲਈ ਹੈ। ਹੋਰ ਜਿੰਨੇ ਭੀ ਸ੍ਰੇਸ਼ਟ ਬ੍ਰਾਹਮਣ ਸਨ, ਉਨ੍ਹਾਂ ਸਭਨਾਂ ਨੂੰ ਬੜੀਆਂ ਬੜੀਆਂ ਦੱਛਨਾਂ ਦਿੱਤੀਆਂ ਗਈਆਂ ਹਨ। ਵੇਦੀ ਭੀ ਬਹੁਤ ਚੰਗੀ ਤਰ੍ਹਾਂ ਨਾਲ ਬਣਾਈ ਹੈ ਪਰ ਸ੍ਰੀ ਕ੍ਰਿਸ਼ਨ ਜੀ ਤੋਂ ਬਿਨਾਂ ਸਾਰੀ ਸਮਗ੍ਰੀ ਸੁੰਞੀਂ ਜੇਹੀ ਲੱਗਦੀ ਹੈ।। ੧੯੮੬।।

**ਸਵੈਯਾ।। ਤਉ ਹੀ ਲਉ ਲੈ ਕਿਹ ਸੰਗ ਪਰੋਹਤਿ ਦੇਵੀ ਕੀ ਪੂਜਾ ਕੇ ਕਾਜ ਸਿਧਾਰੇ।।**
**ਸਜੰਦਨ ਪੈ ਚੜਵਾਇ ਤਬੈ ਤਿਹ ਪਾਛੈ ਚਲੈ ਤਿਹ ਕੇ ਭਟ ਭਾਰੇ।।**
**ਯਾ ਬਿਧ ਦੇਖ ਪ੍ਰਤਾਪ ਘਨੋ ਮੁਖ ਤੇ ਰੁਕਮੈ ਇਹ ਬੈਨ ਉਚਾਰੇ।।**
**ਰਾਖੀ ਪ੍ਰਭੂ ਪਤਿ ਮੋਰ ਭਲੀ ਬਿਧ ਧੰਨਜ ਕਹਜੋ ਅਬ ਭਾਗ ਹਮਾਰੇ।।੧੯੮੭।।**

*ਅਰਥ* – ਏਨੇ ਚਿਰ ਨੂੰ ਪ੍ਰੋਹਤ ਵੀ ਦੇਵੀ ਪੂਜਾ ਲਈ ਪਹੁੰਚ ਗਏ। ਉਸੇ ਵੇਲੇ ਉਸਨੂੰ ਰੱਥ ਉਤੇ ਚੜ੍ਹਵਾ ਕੇ ਲੈ ਤੁਰੇ ਹਨ, ਅਤੇ ਉਸਦੇ ਪਿੱਛੇ ਬਹੁਤ ਸਾਰੇ ਬਹਾਦਰ ਜੋਧੇ ਚਲੇ ਹਨ। ਇਸ ਤਰ੍ਹਾਂ ਦਾ ਬਹੁਤ ਸਾਰਾ ਆਪਣਾ ਪ੍ਰਤਾਪ ਵੇਖ , ਰੁਕਮੱਯੇ ਨੇ ਮੂੰਹੋਂ ਇਸ ਤਰ੍ਹਾਂ ਦੇ ਬਚਨ ਆਖੇ ਹਨ। ਪ੍ਰਭੂ ਨੇ ਮੇਰੀ ਇੱਜ਼ਤ ਰੱਖ ਲਈ ਹੈ, ਜੋ ਵਿਆਹ ਵਿਚ ਕੋਈ ਵਿਘਨ ਖੜ੍ਹਾ ਨਹੀਂ ਹੋਇਆ, ਇਸ ਕਰਕੇ ਅੱਜ ਸਾਡੇ ਧੰਨ ਭਾਗ ਹਨ।। ੧੯੮੭।।

**ਚੌਪਈ।। ਜਬ ਰੁਕਮਨ ਤਿਹ ਮੰਦਰ ਗਈ।। ਦੁਖ ਸੰਗ ਬਿਹਬਲ ਅਤਿ ਹੀ ਭਈ।।**
**ਤਿਨ ਇਵ ਰੋਇ ਸ਼ਿਵਾ ਸੰਗ ਰਰਿਓ।। ਤੁਹਿ ਤੇ ਮੋਹਿ ਇਹੀ ਬਰੁ ਸਰਿਓ।।੧੯੮੮।।**

*ਪਦ ਅਰਥ* – ਬਿਹਬਲ = ਵਿਆਕੁਲ।। ਸ਼ਿਵਾ=ਦੇਵੀ।। ਰਰਿਓ=ਕਿਹਾ।। ਸਰਿਓ = ਸੀ ।।

*************************************************************

ਅਰਥ - ਜਦ ਰੁਕਮਨੀ ਉਸ ਮੰਦਰ ਵਿਚ ਚਲੀ ਗਈ, ਤਦ ਉਥੇ ਜਾ ਕੇ ਦੁਖ ਦੇ ਨਾਲ ਬੜੀ ਹੀ ਵਿਆਕੁਲ ਹੋ ਗਈ। ਉਸਨੇ ਰੋ ਕੇ ਦੇਵੀ ਕੋਲ ਇਸ ਤਰ੍ਹਾਂ ਆਖਿਆ—"ਤੇਰੇ ਕੋਲ ਮੇਰੇ ਲਈ ਇਹੋ ਹੀ ਵਰ੍ਹ ਸੀ"।। ੧੯੮੮।।

ਸਵੈਯਾ।। ਦੂਰ ਦਈ ਸਖੀਆਂ ਕਰਿ ਕੈ ਕਰਿ ਲੀਨ ਛੁਰੀ ਕਹਿਓ ਘਾਤ ਕਰੈ ਹਉ।।
ਮੈ ਬਹੁ ਸੇਵ ਸ਼ਿਵਾ ਕੀ ਕਰੀ ਤਿਹ ਤੇ ਸਭ ਹੌਂ ਸੁ ਇਹੈ ਫਲੁ ਪੈ ਹਉ।।
ਪ੍ਰਾਨਨ ਧਾਮ ਪਠੌ ਜਮ ਕੇ ਇਹ ਦੇਹਰੇ ਊਪਰ ਪਾਪ ਚੜੈ ਹਉ।।
ਕੈ ਇਹ ਕੋ ਰਿਝਵਾਇ ਅਬੈ ਬਰਿਬੋ ਹਰਿ ਕੋ ਇਹ ਤੇ ਬਰੁ ਪੈ ਹਉ।।੧੯੮੯।।

ਅਰਥ - ਰੁਕਮਨੀ ਨੇ ਆਪਣੀਆਂ ਸਹੇਲੀਆਂ ਨੂੰ ਪਰੇ ਹਟਾ ਦਿੱਤਾ, ਅਤੇ ਹੱਥ ਵਿਚ ਛੁਰੀ ਲੈ ਕੇ ਆਖਿਆ—"ਮੈਂ ਹੁਣੇ ਹੀ ਆਪਣਾ ਖਾਤਮਾ ਕਰਦੀ ਹਾਂ। ਮੈਂ ਦੁਰਗਾ ਦੀ ਬਹੁਤ ਸੇਵਾ ਕੀਤੀ ਹੈ, ਉਸਦੇ ਪਾਸੋਂ ਉਸਦਾ ਫਲ ਏਹੋ ਪਾਉਂਦੀ ਹਾਂ। ਆਪਣੇ ਪ੍ਰਾਣਾਂ ਨੂੰ ਜਮ ਦੇ ਘਰ ਭੇਜ ਕੇ, ਇਸਦੇ ਮੰਦਰ ਉਤੇ ਪਾਪ ਚੜ੍ਹਾਉਂਦੀ ਹਾਂ। ਜਾਂ ਇਸਨੂੰ ਪ੍ਰਸੰਨ ਕਰਕੇ ਕ੍ਰਿਸ਼ਨ ਜੀ ਨੂੰ ਵਰਨ ਦਾ ਵਰ ਪ੍ਰਾਪਤ ਕਰਦੀ ਹਾਂ।। ੧੯੮੯।।

## ਦੇਵੀ ਜੂ ਬਾਚ।।

ਸਵੈਯਾ।। ਦੇਖ ਦਸ਼ਾ ਤਿਹ ਕੀ ਜਗ ਮਾਤ ਪ੍ਰਤੱਛ ਹ੍ਵੈ ਤਾਹਿ ਕਹਿਓ ਹਸਿ ਐਸੇ।।
ਸਜਾਮ ਕੀ ਬਾਮ ਤੈ ਆਪਨੈ ਚਿੱਤ ਕਰੋ ਦੁਚਿਤਾ ਫੁਨ ਰੰਚ ਨ ਕੈਸੇ।।
ਜੋ ਸਿਸਪਾਲ ਕੇ ਹੈ ਚਿਤ ਮੈ ਨਾਹਿ ਹ੍ਵੈ ਹੈ ਸੋਊ ਤਿਹ ਕੀ ਸੁ ਰੁਚੈ ਸੇ।।
ਹੁਇ ਹੈ ਅਵੱਸ਼ਿ ਸੋਊ ਸੁਨਿ ਰੀ ਕਬਿ ਸਜਾਮ ਕਹੈ ਤੁਮਰੇ ਜੀਅ ਜੈਸੇ।।੧੯੯੦।।

ਅਰਥ - ਦੇਵੀ ਜੀ ਦਾ ਕਥਨ—ਉਸਦੀ ਹਾਲਤ ਵੇਖ ਕੇ, ਜਗਤ ਮਾਤ ਨੇ ਪ੍ਰਤੱਖ ਹੋ ਕੇ ਤੇ ਹੱਸ ਕੇ ਉਸਨੂੰ ਇਸ ਤਰ੍ਹਾਂ ਆਖਿਆ "ਤੂੰ ਕ੍ਰਿਸ਼ਨ ਦੀ ਹੀ ਪਤਨੀ ਹੈਂ ਤੂੰ ਆਪਣੇ ਮਨ ਵਿਚ ਭੋਰਾ ਵੀ ਦੁਚਿੱਤੀ ਨਾ ਲਿਆ। ਸਿਸਪਾਲ ਦੇ ਚਿਤ ਵਿਚ ਜੋ ਗੱਲ ਹੈ, ਉਹ ਪੂਰੀ ਨਹੀਂ ਹੋਵੇਗੀ, ਉਹ ਕੇਵਲ ਮਨ ਦਾ ਵਲਵਲਾ ਹੀ ਹੈ। ਸਿਆਮ ਕਵਿ ਜੀ ਆਖਦੇ ਹਨ, ਦੁਰਗਾ ਨੇ ਕਿਹਾ ਹੇ ਰੁਕਮਨੀ! ਸੁਣ ਉਹ ਗੱਲ ਜ਼ਰੂਰ ਹੋਵੇਗੀ, ਜੋ ਅਤੇ ਜਿਸ ਤਰ੍ਹਾਂ ਦੀ ਗੱਲ ਤੇਰੇ ਜੀਅ ਵਿਚ ਹੈ।। ੧੯੯੦।।

ਦੋਹਰਾ।। ਯੌ ਬਰੁ ਲੈ ਕੇ ਸ਼ਿਵਾ ਤੇ ਪ੍ਰਸੰਨ ਚਲੀ ਹੁਇ ਚਿੱਤ।।
ਸਜੰਦਨ ਪੈ ਚੜ ਮਨ ਬਿਖੈ ਚਹਿ ਸ੍ਰੀ ਜਦੁਪਤਿ ਮਿੱਤ।। ੧੯੯੧।।

ਅਰਥ - ਦੁਰਗਾ ਪਾਸੋਂ ਇਸ ਤਰ੍ਹਾਂ ਦਾ ਵਰ ਲੈ ਕੇ, ਚਿੱਤ ਵਿਚ ਪ੍ਰਸੰਨ ਹੋ ਕੇ ਤੁਰ ਪਈ ਹੈ। ਰੱਥ ਉਤੇ ਸਵਾਰ ਹੋ ਗਈ ਹੈ, ਪਰ ਮਨ ਵਿਚ ਸ੍ਰੀ ਕ੍ਰਿਸ਼ਨ ਮਿੱਤ੍ਰ ਨੂੰ ਚਾਹ ਰਹੀ ਹੈ।। ੧੯੯੧।।

ਸਵੈਯਾ।। ਚੜੀ ਜਾਤ ਹੁਤੀ ਸੋਊ ਸਜੰਦਨ ਪੈ ਬ੍ਰਿਜਨਾਇਕ ਦ੍ਰਿਸ਼ਟਿ ਬਿਖੈ ਕਰਿ ਕੈ।।
ਅਰੁ ਸ਼ਤ੍ਰਨ ਸੈਨ ਨਿਹਾਰ ਘਨੀ ਤਿਹ ਤੇ ਨਹੀ ਸਜਾਮ ਭਨੈ ਡਰਿ ਕੈ।।
ਪ੍ਰਭ ਆਇ ਪਰਿਓ ਤਿਹ ਮੱਧਿ ਬਿਖੈ ਇਹ ਲੇਤ ਹੋ ਰੇ ਇਮ ਉੱਚਰਿ ਕੈ।।
ਬਲ ਧਾਰ ਲਈ ਰਥ ਭੀਤਰ ਡਾਰ ਮੁਰਾਰ ਤਬੈ ਬਹੀਯਾ ਧਰਿ ਕੈ।। ੧੯੯੨।।

ਅਰਥ – ਉਹ ਰਥ ਉਤੇ ਚੜ੍ਹੀ ਜਾਂਦੀ ਸੀ ਅਤੇ ਸ੍ਰੀ ਕ੍ਰਿਸ਼ਨ ਜੀ ਨੂੰ ਅੱਖਾਂ ਵਿਚ ਵਸਾਇਆ ਹੋਇਆ ਸੀ। ਸਿਆਮ ਕਵਿ ਜੀ ਆਖਦੇ ਹਨ, ਵੈਰੀਆਂ ਦੀ ਬਹੁਤ ਸਾਰੀ ਫੌਜ ਵੇਖ ਕੇ ਭੀ ਡਰ ਨਹੀਂ ਮੰਨਿਆ ਹੈ। ਕ੍ਰਿਸ਼ਨ ਜੀ ਰੱਥ ਤੇ ਚੜ੍ਹ ਕੇ ਉਨ੍ਹਾਂ ਤੇ ਹੱਲਾ ਕਰਕੇ ਪੈ ਗਏ ਅਤੇ ਇਸ ਤਰ੍ਹਾਂ ਕਹਿ ਦਿੱਤਾ—ਓ ਸੂਰਮਿਓ! ਮੈਂ ਇਸਨੂੰ ਲੈ ਚਲਿਆ ਹਾਂ। ਫਿਰ ਕ੍ਰਿਸ਼ਨ ਜੀ ਨੇ ਜ਼ੋਰ ਨਾਲ ਰੁਕਮਣੀ ਨੂੰ ਬਾਂਹ ਤੋਂ ਫੜ ਕੇ ਰੱਥ ਵਿਚ ਸੁੱਟ ਲਿਆ।। ੧੯੯੨।।

ਸਵੈਯਾ।। ਡਾਰ ਰੁਕੰਮਨ ਸਯੰਦਨ ਪੈ ਸਭ ਸੂਰਨ ਸੋ ਇਹ ਭਾਂਤਿ ਸੁਨਾਈ।।
ਜਾਤ ਹੋ ਰੇ ਇਹ ਕੋ ਅਬ ਲੈ ਇਹ ਕੈ ਰੁਕਮੈ ਅਬ ਦੇਖਤ ਭਾਈ।।
ਪਉਰਖ ਹੈ ਜਿਹ ਸੂਰ ਬਿਖੈ ਸੋਊ ਯਾਹ ਛਡਾਇ ਨ ਮਾਂਡ ਲਰਾਈ।।
ਆਜ ਸਭੋ ਮਰਿ ਹੋ ਟਰਿ ਹੋ ਨਹੀ ਸਜਾਮ ਭਨੈ ਮੁਹ ਰਾਮ ਦੁਹਾਈ।।੧੯੯੩।।

ਅਰਥ – ਰੁਕਮਨੀ ਨੂੰ ਰੱਥ ਵਿਚ ਸੁੱਟ ਕੇ, ਸਾਰੇ ਸੂਰਮਿਆਂ ਨੂੰ ਇਸ ਤਰ੍ਹਾਂ ਕਹਿਕੇ ਸੁਣਾ ਦਿੱਤਾ—"ਓ ਸੂਰਮਿਓ! ਮੈਂ ਇਸਨੂੰ ਲੈ ਕੇ ਜਾ ਰਿਹਾ ਹਾਂ, ਇਸਦਾ ਭਰਾ ਰੁਕਮਯਾ ਹੁਣ ਸਾਹਮਣੇ ਹੀ ਵੇਖ ਰਿਹਾ ਹੈ। ਜਿਸ ਸੂਰਮੇ ਵਿਚ ਤਾਕਤ ਹੈ ਉਹ ਲੜਾਈ ਕਰਕੇ ਇਸਨੂੰ ਮੇਰੇ ਕੋਲੋਂ ਛੁਡਾ ਕਿਉਂ ਨਹੀਂ ਲੈਂਦਾ । ਕ੍ਰਿਸ਼ਨ ਜੀ ਨੇ ਆਖਿਆ—'ਮੈਨੂੰ ਰਾਮ ਦੀ ਸੌਂਹ, ਜੋ ਕੋਈ ਮੇਰੇ ਸਾਹਮਣੇ ਆਵੇਗਾ, ਮੈਂ ਅੱਜ ਸਭਨਾਂ ਨੂੰ ਮਾਰ ਸੁੱਟਾਂਗਾ ਅਤੇ ਕਦੇ ਭੀ ਪਿਛੇ ਨਹੀਂ ਹਟਾਂਗਾ।। ੧੯੯੩।।

ਸਵੈਯਾ।। ਯੌ ਬਤੀਯਾ ਸੁਨਿ ਕੈ ਤਿਹ ਕੀ ਸਭ ਆਇ ਪਰੇ ਅਤਿ ਕ੍ਰੋਧ ਬਢੈ ਕੈ।।
ਰੋਸ ਭਰੈ ਭਟ ਠੋਕ ਭੁਜਾ ਕਬਿ ਸਜਾਮ ਕਹੈ ਅਤਿ ਕ੍ਰੋਧਤ ਹ੍ਵੈ ਕੈ।।
ਭੇਰ ਘਨੀ ਸਹਨਾਇ ਸਿੰਗੇਰਨ ਦੁੰਦਭ ਅਉ ਅਤਿ ਤਾਲ ਬਜੈ ਕੈ।।
ਸੋ ਜਦੁਬੀਰ ਸਰਾਸਨ ਲੈ ਛਿਨ ਬੀਚ ਦਏ ਜਮਲੋਕ ਪਠੈ ਕੈ।। ੧੯੯੪।।

ਅਰਥ – ਉਸ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਸਾਰੇ ਹੀ ਸੂਰਮੇ ਬੜਾ ਭਾਰਾ ਕ੍ਰੋਧ ਵਧਾ ਕੇ ਆ ਪਏ ਹਨ। ਸਿਆਮ ਕਵਿ ਜੀ ਆਖਦੇ ਹਨ, ਗੁੱਸੇ ਨਾਲ ਭਰੇ ਵੱਡੇ ਸੂਰਮੇ ਬਾਹਵਾਂ ਤੇ ਥਾਪੀਆਂ ਮਾਰ ਕੇ ਟੁਰ ਪਏ ਹਨ। ਭੇਰੀਆਂ, ਸਹਨਾਈਆਂ, ਰਨਸਿੰਙੇ, ਧੌਂਸੇ ਅਤੇ ਛੈਣੇ ਆਦਿਕ

************************************************************
ਬਹੁਤ ਤਰ੍ਹਾਂ ਦੇ ਵਾਜੇ ਵਜਾਉਂਦੇ ਹੋਏ ਤੁਰ ਪਏ ਹਨ। ਕ੍ਰਿਸ਼ਨ ਜੀ ਨੇ ਹੱਥ ਵਿਚ ਧਨੁੱਖ ਲੈ ਕੇ, ਇਕ ਛਿਨ ਵਿਚ ਹੀ ਉਨ੍ਹਾਂ ਸਾਰਿਆਂ ਨੂੰ ਜਮ ਦੇ ਘਰ ਭੇਜ ਦਿੱਤਾ ਹੈ।। ੧੯੯੪।।

**ਸਵੈਯਾ।। ਜੋ ਭਟ ਕਾਹੂ ਤੇ ਨੈਕ ਟਰੈ ਨਹਿ ਸੋ ਰਿਸ ਕੈ ਤਿਹ ਸਾਮੁਹਿ ਆਏ।।**
**ਗਾਲ੍ਹ ਬਜਾਇ ਬਜਾਇ ਕੈ ਦੁੰਦਭ ਜਿਉ ਘਨ ਸਾਵਨ ਕੇ ਘਹਰਾਏ।।**
**ਸ੍ਰੀ ਜਦੁਬੀਰ ਕੇ ਬਾਨ ਛੁਟੇ ਨ ਟਿਕੇ ਪਲ ਏਕ ਤਹਾਂ ਠਹਰਾਏ।।**
**ਏਕ ਪਰੇ ਹੀ ਕਰਾਹਤ ਬੀਰ ਬਲੀ ਇਕ ਅੰਤਕੇ ਧਾਮ ਸਿਧਾਏ।। ੧੯੯੫।।**

*ਅਰਥ* – ਜੋ ਸੂਰਮੇ ਕਦੇ ਕਿਸੇ ਪਾਸੋਂ ਰਤੀ ਜਿੰਨਾਂ ਭੀ ਪਿਛੇ ਨਹੀਂ ਹਟੇ ਸਨ, ਉਹ ਕ੍ਰੋਧ ਕਰਕੇ ਉਸਦੇ ਸਾਹਮਣੇ ਆਏ ਹਨ। ਧੌਂਸਿਆਂ ਵਾਂਗੂੰ ਗੱਲਾਂ ਵਜਾ ਵਜਾ ਕੇ ਬੱਦਲਾਂ ਵਾਗੂੰ ਗੂੰਜਦੇ ਹਨ। ਸ੍ਰੀ ਕ੍ਰਿਸ਼ਨ ਜੀ ਦੇ ਤੀਰਾਂ ਦੇ ਛੁਟਦਿਆਂ, ਉਹ ਉਥੇ ਇਕ ਪੱਲ ਭਰ ਵੀ ਟਿਕਾਇਆਂ ਨਹੀਂ ਟਿਕੇ ਹਨ। ਇਕ ਰਣਭੂਮੀ ਵਿਚ ਪਏ ਹੋਏ ਤੜਫ ਰਹੇ ਹਨ ਅਤੇ ਇਕ ਬਹਾਦਰ ਯੋਧੇ ਜਮ ਲੋਕ ਚਲੇ ਗਏ ਹਨ।। ੧੯੯੫।।

**ਸਵੈਯਾ।। ਐਸੀ ਨਿਹਾਰ ਦਸ਼ਾ ਦਲ ਕੀ ਸਸਪਾਲ ਤਬੈ ਰਿਸ ਆਪਹਿ ਆਯੋ।।**
**ਆਇ ਕੈ ਸਜਾਮ ਸੋ ਐਸੋ ਕਹਿਓ ਨ ਜਰਾਸਿੰਧ ਹਉ ਜੋਊ ਤੋਹਿ ਭਗਾਯੋ।।**
**ਯੌਂ ਬਤੀਯਾ ਕਹਿ ਕੈ ਕਸ ਕੈ ਧਨੁ ਕਾਨ ਪ੍ਰਮਾਨ ਲਉ ਤਾਨ ਚਲਾਯੋ।।**
**ਮਾਨਹੁ ਕ੍ਰੋਧ ਸਭੈ ਤਿਹ ਕੋ ਸੁ ਪ੍ਰਤੱਛ ਹ੍ਵੈ ਸਜਾਮ ਕੇ ਊਪਰਿ ਧਾਯੋ।। ੧੯੯੬।।**

*ਅਰਥ* – ਫ਼ੌਜ ਦੀ ਅਜੇਹੀ ਹਾਲਤ ਵੇਖ ਕੇ, ਸਿਸਪਾਲ ਕ੍ਰੋਧ ਕਰਕੇ ਫਿਰ ਆਪ ਹੀ ਜੁੱਧ ਕਰਨ ਲਈ ਆ ਗਿਆ ਹੈ। ਉਸਨੇ ਆ ਕੇ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਆਖਿਆ—"ਮੈਂ ਜਰਾਸਿੰਧ ਨਹੀਂ ਹਾਂ, ਜਿਸਨੂੰ ਤੂੰ ਭੱਜਾ ਦਿੱਤਾ ਸੀ।" ਇਹ ਗੱਲਾਂ ਕਹਿ ਕੇ ਧਨੁੱਖ ਨੂੰ ਖਿਚਿਆ ਅਤੇ ਕੰਨ ਤੱਕ ਖਿੱਚ ਕੇ ਚਲਾ ਦਿੱਤਾ ਹੈ। ਉਹ ਤੀਰ ਨਹੀਂ ਚਲਿਆ ਮਾਨੋਂ, ਉਸਦਾ ਸਾਰਾ ਕ੍ਰੋਧ ਹੀ ਪ੍ਰਤੱਖ ਹੋ ਕੇ, ਕ੍ਰਿਸ਼ਨ ਦੇ ਉਤੇ ਭੱਜ ਕੇ ਪਿਆ ਹੈ।। ੧੯੯੬।।

**ਦੋਹਰਾ।। ਸੋ ਸਰ ਆਵਤ ਦੇਖ ਕੈ ਕ੍ਰੁੱਧਤ ਹੁਇ ਬ੍ਰਿਜਨਾਥ।।**
**ਕਟਿ ਮਾਰਗ ਭੀਤਰ ਦਯੋ ਏਕ ਬਾਨ ਕੇ ਸਾਥ।। ੧੯੯੭।।**

*ਅਰਥ* – ਉਸ ਤੀਰ ਨੂੰ ਆਉਂਦਾ ਵੇਖਕੇ, ਕ੍ਰਿਸ਼ਨ ਜੀ ਨੇ ਕ੍ਰੋਧਵਾਨ ਹੋ ਕੇ ਇਕ ਤੀਰ ਦੇ ਨਾਲ ਹੀ ਉਸਨੂੰ ਰਾਹ ਵਿਚ ਹੀ ਕੱਟਕੇ ਸੁੱਟ ਦਿੱਤਾ ਹੈ।। ੧੯੯੭।।

**ਸਵੈਯਾ।। ਸਰਿ ਕਾਟਿ ਕੈ ਸਜੰਦਨ ਕਾਟ ਦਯੋ ਅਰੁ ਸੂਤ ਕੋ ਸੀਸ ਦਯੋ ਕਟਿ ਕੈ।।**

++++++++++++++++++++++++++++++++++++++++++++++++++++++++++++++++++++++++++++

ਅਰ ਚਾਰੋ ਹੀ ਅਸ੍ਵਨ ਸੀਸ ਕਟੇ ਬਹੁ ਢਾਲਨ ਕੇ ਤਬ ਹੀ ਝਟਿਕੈ॥
ਫਿਰ ਦਉਰ ਚਪੇਟ ਚਟਾਕ ਹਨਿਓ ਗਿਰ ਗਯੋ ਜਬ ਚੋਟ ਲਗੀ ਭਟਿ ਕੈ॥
ਤੁਮ ਹੀ ਨ ਕਹੋ ਭਟ ਕਉਨ ਬੀਯੋ ਜਗ ਮੈ ਜੋਊ ਸਜਾਮ ਜੂ ਸੋ ਅਟਿ ਕੈ॥੧੯੯੮॥

ਪਦ ਅਰਥ - ਸੂਤ = ਰਥਵਾਹੀ॥ ਅਸ੍ਵਨ = ਘੋੜੇ॥ ਝਟਿਕੇ = ਝਟਕੈ॥ ਚਪੇਟ = ਚਪੇੜ॥ ਅਟਿ ਕੈ = ਲੜਗਾ।

ਅਰਥ - ਤੀਰ ਕੱਟ ਦਿੱਤਾ, ਰੱਥ ਤੋੜ ਸੁਟਿਆ ਅਤੇ ਰਥਵਾਹੀ ਦਾ ਸਿਰ ਕੱਟ ਕੇ ਸੁੱਟ ਦਿੱਤਾ ਹੈ ਅਤੇ ਚੌਹਾਂ ਹੀ ਘੋੜਿਆਂ ਦੇ ਸਿਰ ਵੱਢ ਸੁੱਟੇ ਹਨ, ਅਤੇ ਫਿਰ ਢਾਲਾਂ ਦੇ ਬਹੁਤ ਸਾਰੇ ਝਟਕੇ ਦਿੱਤੇ ਹਨ। ਫਿਰ ਭੱਜ ਕੇ ਉਸਦੇ ਮੂੰਹ ਉਤੇ ਚਟਾਕ ਕਰਦੀ ਚੁਪੇੜ ਮਾਰ ਦਿੱਤੀ, ਇਸ ਤਰ੍ਹਾਂ ਜਦ ਸੂਰਮੇ ਦੀ ਚੋਟ ਵੱਜੀ ਤਾਂ ਫਿਰ ਧਰਤੀ ਤੇ ਡਿੱਗ ਪਿਆ। ਤੂੰ ਤਾਂ ਕੀ ਦੱਸ ਹੋਰ ਸੰਸਾਰ ਵਿਚ ਅਜਿਹਾ ਕਿਹੜਾ ਯੋਧਾ ਹੈ ਜੋ ਕ੍ਰਿਸ਼ਨ ਨਾਲ ਲੜੇਗਾ?॥ ੧੯੯੮॥

ਸਵੈਯਾ॥ ਚਿਤ ਮੈ ਜਿਨ ਧਿਆਨ ਧਰਜੋ ਹਿਤ ਕੈ ਸੋਊ ਸ੍ਰੀ ਪਤਿਲੋਕਹਿ ਕੋ ਸਟਕਜੋ॥
ਪਗ ਰੋਪ ਜੋਊ ਅਟਕਜੋ ਪ੍ਰਭ ਸੋ ਕਬਿ ਸਜਾਮ ਕਹੈ ਪਲ ਸੋ ਨ ਟਿਕਜੋ॥
ਅਟਕਜੋ ਜੋਊ ਪ੍ਰੇਮ ਸੋ ਬੇਧ ਕੈ ਲੋਕ ਚਲਜੋ ਤਿਨ ਕਉ ਨ ਕਿਨਹੀ ਹਟਕਜੋ॥
ਜਿਹ ਨੈਕ ਬਿਰੋਧ ਹੀਯੋ ਸਟਕਜੋ ਨਰ ਸੋ ਸਭ ਹੀ ਭੂਅ ਮੋ ਪਟਕਜੋ॥੧੯੯੯॥

ਪਦ ਅਰਥ - ਸਟਿਕਜੋ=ਚਲਾ ਗਿਆ॥ ਰੋਪ = ਗੱਡ ਕੇ ॥ ਹਟਕਜੋ = ਰੋਕਣ ਵਾਲਾ॥ ਸਟਕਜੋ = ਸਰਕਾਇਆ॥

ਅਰਥ - ਜਿਸਨੇ ਚਿੱਤ ਵਿਚ ਹਿਤ ਕਰਕੇ ਧਿਆਨ ਧਰਿਆ ਹੈ, ਉਹ ਸ੍ਰੀ ਕ੍ਰਿਸ਼ਨ ਜੀ ਦੇ ਲੋਕ ਵਿਚ ਚਲਾ ਗਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਜੋ ਪੈਰ ਗੱਡ ਕੇ ਕ੍ਰਿਸ਼ਨ ਜੀ ਦੇ ਨਾਲ ਅੜਿਆ ਹੈ, ਉਹ ਇਕ ਪੱਲ ਭਰ ਵੀ ਨਹੀਂ ਟਿਕਿਆ ਹੈ। ਜੋ ਉਸਦੇ ਪ੍ਰੇਮ ਵਿਚ ਅਟਕਿਆ ਹੈ, ਉਹ ਸਾਰੇ ਲੋਕਾਂ ਨੂੰ ਵਿੰਨ੍ਹ ਗਿਆ ਹੈ ਉਸ ਨੂੰ ਰੋਕਣ ਵਾਲਾ ਕੋਈ ਨਹੀਂ ਹੈ। ਜਿਸ ਨੇ ਹਿਰਦੇ ਨੂੰ ਰੱਤੀ ਜਿੰਨਾਂ ਭੀ ਵਿਰੋਧ ਵੱਲ ਸਰਕਾਇਆ ਹੈ, ਉਸ ਪੁਰਸ਼ ਨੂੰ ਇਨ੍ਹਾਂ ਨੇ ਧਰਤੀ ਤੇ ਪਟਕਾਇਆ ਹੈ॥ ੧੯੯੯॥

ਸਵੈਯਾ॥ ਫਉਜ ਬਿਦਾਰ ਘਨੀ ਬ੍ਰਿਜਨਾਥ ਬਿਮੂੰਛਤ ਕੈ ਸਸਪਾਲ ਗਿਰਾਯੋ॥
ਅਉਰ ਜਿਤੋ ਦਲੁ ਠਾਢੋ ਹੁਤੋ ਸੋਊ ਦੇਖ ਦਸ਼ਾ ਕਰਿ ਤ੍ਰਾਸ ਪਰਾਯੋ॥
ਫੇਰ ਰਹੇ ਤਿਨ ਕੋ ਬਹੁ ਬਾਰ ਕੋਊ ਫਿਰਿ ਜੁੱਧ ਕੇ ਕਾਜ ਨ ਆਯੋ॥

************************************************************

ਤਉ ਰੁਕਮੀ ਦਲ ਲੈ ਬਹੁਤੋ ਸੰਗਿ ਆਪਨੇ ਆਪ ਹੀ ਜੁੱਧ ਕੋ ਧਾਯੋ।। ੨੦੦੦।।

ਪਦ ਅਰਥ - ਬਿਦਾਰ=ਮਾਰ ਸੁੱਟੀ।। ਬਿਮੁੰਛਤ=ਬਿਲਕੁਲ ਬੇਸੁਧ।। ਪਰਾਯੋ=ਭਜ ਗਈ।

ਅਰਥ - ਕ੍ਰਿਸ਼ਨ ਜੀ ਨੇ ਬਹੁਤ ਸਾਰੀ ਫ਼ੌਜ ਮਾਰ ਸੁੱਟੀ ਹੈ ਅਤੇ ਬਿਲਕੁਲ ਬੇਸੁਧ ਕਰਕੇ ਸਿਸਪਾਲ ਨੂੰ ਧਰਤੀ ਉੱਤੇ ਸੁੱਟ ਦਿਤਾ ਹੈ। ਹੋਰ ਜਿੰਨੀ ਭੀ ਫ਼ੌਜ ਖੜੀ ਹੋਈ ਸੀ, ਉਹ ਸਿਸਪਾਲ ਦੀ ਹਾਲਤ ਵੇਖ ਕੇ ਡਰ ਕੇ ਭੱਜ ਗਈ ਹੈ। ਉਹ ਫ਼ੌਜ ਸੈਨਾਪਤੀ ਦੇ ਮੋੜਿਆਂ ਵੀ ਯੁੱਧ ਕਰਨ ਵਾਸਤੇ ਵਾਪਸ ਨਹੀਂ ਮੁੜੀ। ਫਿਰ ਰੁਕਮਨੀ ਦਾ ਭਰਾ ਰੁਕਮਯਾ ਆਪਣੇ ਨਾਲ ਬਹੁਤ ਸਾਰੀ ਫ਼ੌਜ ਲੈ ਕੇ ਜੁੱਧ ਕਰਨ ਵਾਸਤੇ ਆਪ ਹੀ ਟੁਰ ਪਿਆ ਹੈ।। ੨੦੦੦।।

ਸਵੈਯਾ।। ਬੀਰ ਬਡੇ ਇਹ ਕੀ ਦਿਸ ਕੇ ਰਿਸ ਸੌ ਜਦੁਬੀਰ ਕਉ ਮਾਰਨ ਧਾਏ।।
ਜਾਤ ਕਹਾ ਫਿਰ ਸਜਾਮ ਲਰੋ ਹਮ ਸੋ ਸਭ ਹੀ ਇਹ ਭਾਂਤ ਬੁਲਾਏ।।
ਤੇ ਬ੍ਰਿਜਨਾਥ ਹਨੇ ਸਭ ਹੀ ਕਹਿ ਕੈ ਉਪਮਾ ਕਬਿ ਸਜਾਮ ਸੁਨਾਏ।।
ਮਾਨਹੁ ਹੇਰ ਪਤੰਗ ਦੀਆ ਕਹੁ ਟੂਟ ਪਰੇ ਫਿਰਿ ਜੀਤ ਨ ਆਏ।। ੨੦੦੧।।

ਅਰਥ - ਇਸ ਦੇ ਪਾਸੇ ਦੇ ਬੜੇ ਬਹਾਦੁਰ ਜੋਧੇ ਕ੍ਰੋਧ ਕਰਕੇ ਕ੍ਰਿਸ਼ਨ ਨੂੰ ਮਾਰਨ ਲਈ ਦੌੜੇ ਹਨ। "ਹੇ ਕ੍ਰਿਸ਼ਨ! ਕਿਥੇ ਮੁੜਿਆ ਜਾਂਦਾ ਹੈਂ ਸਾਡੇ ਨਾਲ ਜੁੱਧ ਕਰ?" ਇਸ ਤਰ੍ਹਾਂ ਨਾਲ ਸਭਨਾਂ ਨੇ ਕ੍ਰਿਸ਼ਨ ਨੂੰ ਵੰਗਾਰਿਆ ਹੈ। ਕ੍ਰਿਸ਼ਨ ਜੀ ਨੇ ਉਨ੍ਹਾਂ ਸਾਰਿਆਂ ਨੂੰ ਮਾਰ ਮੁਕਾਇਆ ਹੈ, ਜਿਸ ਦੀ ਮਹਿਮਾ ਨੂੰ ਸਿਆਮ ਕਵੀ ਸੁਣਾਉਂਦਾ ਹੈ। ਜਿਵੇਂ ਦੀਵੇ ਨੂੰ ਵੇਖ ਕੇ ਪਤੰਗੇ ਉਸ ਤੇ ਡਿੱਗਦੇ ਹਨ ਤੇ ਸੜ ਮਰਦੇ ਹਨ ਅਤੇ ਜੀਉਂਦੇ ਜੀਅ ਮੁੜਕੇ ਨਹੀਂ ਆਉਂਦੇ।। ੨੦੦੧।।

ਸਵੈਯਾ।। ਜਬ ਸੈਨ ਹਨਜੋ ਘਨਿਸਜਾਮ ਸਭੈ ਰੁਕਮੀ ਕੁਪ ਕੈ ਤਬ ਐਸੇ ਕਹਿਓ।।
ਜਬ ਗੂਜਰ ਹ੍ਵੈ ਧਨ ਬਾਨ ਗਹਜੋ ਛਤ੍ਰਾਪਨ ਛਤ੍ਰਨ ਤੇ ਤੋ ਗਹਿਓ।।
ਜਿਮ ਬੋਲਤ ਥੋ ਬਧ ਕੈ ਸਰ ਸਜਾਮ ਬਿਮੁੰਛਤ ਕੈ ਸੁ ਸਿਖਾ ਤੇ ਗਹਿਓ।।
ਗਹਿ ਕੈ ਤਿਹ ਮੂੰਡ ਦਯੋ ਉਪਹਾਸ ਕੈ ਜਿਉ ਚਿਤ ਬੀਚ ਚਹਿਓ।। ੨੦੦੨।।

ਪਦ ਅਰਥ - ਸਿਖਾ=ਕੇਸਾਂ।। ਮੂੰਡ=ਮੁੰਨ।। ਉਪਹਾਸ=ਮਖ਼ੌਲ।।

ਅਰਥ - ਜਦ ਕ੍ਰਿਸ਼ਨ ਜੀ ਨੇ ਸਾਰੀ ਫ਼ੌਜ ਨੂੰ ਮਾਰ ਸੁੱਟਿਆ, ਤਦ ਰੁਕਮੱਯੇ ਨੇ ਕ੍ਰੋਧ ਕਰਕੇ ਇਸ ਤਰ੍ਹਾਂ ਆਖਿਆ - "ਜੇ ਤੂੰ ਗੁੱਜਰ ਹੋਕੇ ਧਨੁੱਖ ਬਾਣ ਫੜ ਲਿਆ ਹੈ ਤਾਂ ਛਤ੍ਰੀਆਂ ਦਾ ਛਤ੍ਰੀਪੁਣਾ ਖਤਮ ਹੋ ਗਿਆ ਹੈ? " ਜਿਵੇਂ ਹੀ ਉਹ ਇਹ ਬੋਲ ਰਿਹਾ ਸੀ, ਤਿਵੇਂ ਹੀ ਕ੍ਰਿਸ਼ਨ ਨੇ ਤੀਰ ਮਾਰ ਕੇ ਬੇਸੁਧ ਕਰ ਦਿੱਤਾ ਅਤੇ ਉਹਨੂੰ ਕੇਸਾਂ ਤੋਂ ਫੜ ਲਿਆ ਹੈ। ਇਸ ਤਰ੍ਹਾਂ ਫੜ ਕੇ , ਉਸਦਾ ਸਿਰ ਮੁੰਨ ਦਿੱਤਾ ਹੈ, ਅਤੇ ਹੋਰ ਭੀ ਜਿਵੇਂ ਚਿੱਤ ਵਿਚ ਚਾਹਿਆ ਹੈ, ਉਸਨੂੰ ਉਸੇ ਤਰ੍ਹਾਂ ਦਾ ਮਖ਼ੌਲ ਕੀਤਾ ਹੈ।। ੨੦੦੨।।

++++++++++++++++++++++++++++++++++++++++++++++++++++++++++++++

**ਦੋਹਰਾ।। ਭ੍ਰਾਤ ਦਸਾ ਪਿਖ ਰੁਕਮਨੀ ਪ੍ਰਭ ਜੂ ਕੈ ਗਹਿ ਪਾਇ।।**
**ਅਨਿਕ ਭਾਂਤਿ ਸੋ ਸ੍ਯਾਮ ਕਬਿ ਭ੍ਰਾਤ ਲਯੋ ਛੁਟਕਾਇ।। ੨੦੦੩।।**

ਅਰਥ - ਭਰਾ ਦੀ ਅਜੇਹੀ ਹਾਲਤ ਵੇਖ ਕੇ ਰੁਕਮਨੀ ਨੇ ਕ੍ਰਿਸ਼ਨ ਜੀ ਦੇ ਚਰਨ ਫੜ ਲਏ ਅਤੇ ਅਨੇਕ ਤਰ੍ਹਾਂ ਨਾਲ ਬੇਨਤੀਆਂ ਕਰਕੇ ਸੁਾਮੀ ਦੇ ਕ੍ਰੋਧ ਨੂੰ ਸ਼ਾਂਤ ਕੀਤਾ। ਸਿਆਮ ਕਵਿ ਜੀ ਆਖਦੇ ਹਨ, ਇਸ ਤਰ੍ਹਾਂ ਉਸਨੇ ਆਪਣੇ ਭਰਾ ਨੂੰ ਛੁਡਾ ਲਿਆ ਹੈ।। ੨੦੦੩।।

**ਸਵੈਯਾ।। ਜੋਊ ਤਾਹਿ ਸਹਾਇ ਕਉ ਆਵਤ ਭੇ ਸੁ ਹਨੇ ਸਭ ਹੀ ਚਿਤ ਮੈ ਚਹਿ ਕੈ।।**
**ਜੋਊ ਸੂਰ ਹਨ੍ਯੋ ਨ ਹਨ੍ਯੋ ਛਲ ਸੋ ਅਰੇ ਮਾਰਤ ਹਉ ਤੁਹਿ ਯੌ ਕਹਿ ਕੈ।।**
**ਬਹੁ ਭੂਪ ਹਨੇ ਗਜ ਬਾਜ ਰਥੀ ਸਰਤਾ ਬਹੁ ਸ੍ਰੋਨ ਚਲੀ ਬਹਿ ਕੈ।।**
**ਫਿਰ ਤ੍ਰੀਯ ਕੇ ਕਹੇ ਪੀਯ ਛੋਡ ਦਯੋ ਰੁਕਮੀ ਰਨ ਜੀਤ ਭਲੇ ਗਹਿ ਕੈ।।੨੦੦੪।।**

ਅਰਥ - ਜੋ ਭੀ ਉਸਦੀ ਸਹਾਇਤਾ ਕਰਨ ਨੂੰ ਆਉਂਦਾ ਸੀ, ਉਨ੍ਹਾਂ ਸਾਰਿਆਂ ਨੂੰ ਚਿੱਤ ਦੇ ਚਾਹ ਕਰਕੇ ਕ੍ਰਿਸ਼ਨ ਜੀ ਨੇ ਮਾਰ ਦਿੱਤਾ ਹੈ। ਜਿਸਨੂੰ ਵੀ ਮਾਰਿਆ ਹੈ ਛਲ ਨਾਲ ਨਹੀਂ, ਸਗੋਂ ਲਲਕਾਰ ਕੇ ਮਾਰਿਆ ਹੈ। ਬਹੁਤ ਸਾਰੇ ਰਾਜੇ, ਹਾਥੀ, ਘੋੜੇ ਤੇ ਰਥਵਾਹੀ ਮਾਰ ਸੁੱਟੇ ਹਨ, ਜਿਸ ਕਰਕੇ ਲਹੂ ਦੀ ਨਦੀ ਵਗ ਤੁਰੀ ਹੈ। ਫਿਰ ਇਸਤ੍ਰੀ ਦੇ ਕਹੇ ਲੱਗ ਕੇ ਪਤੀ ਨੇ ਛੱਡ ਦਿੱਤਾ ਹੈ, ਰੁਕਮੱਯੇ ਨੂੰ ਜੰਗ ਵਿਚ ਚੰਗੀ ਤਰ੍ਹਾਂ ਨਾਲ ਜਿੱਤ ਕੇ ਤੇ ਫੜ ਕੇ ਛਡਿਆ ਹੈ।। ੨੦੦੪।।

**ਸਵੈਯਾ।। ਤਉ ਲਉ ਗਦਾ ਗਹਿ ਕੈ ਬਲਭੱਦ੍ਰ ਪਰਿਓ ਤਿਨ ਮੈ ਚਿਤ ਰੋਸ ਬਢਾਯੋ।।**
**ਸ਼ਤ੍ਰੁਨ ਸੈਨ ਭਜ੍ਯੋ ਜੋਊ ਜਾਤ ਹੋ ਸ੍ਯਾਮ ਭਨੈ ਸਭ ਕਉ ਮਿਲ ਘਾਯੋ।।**
**ਘਾਇ ਕੈ ਸੈਨ ਭਲੀ ਬਿਧ ਸੋ ਫਿਰ ਕੈ ਬ੍ਰਿਜਨਾਇਕ ਹੀ ਢਿਗ ਆਯੋ।।**
**ਸੀਸ ਮੁੰਡਿਓ ਰੁਕਮੀ ਕੋ ਸੁਨ੍ਯੋ ਜਬ ਤੋ ਹਰਿ ਸਿਉ ਇਹ ਬੈਨ ਸੁਨਾਯੋ।।੨੦੦੫।।**

ਅਰਥ - ਤਦ ਤੱਕ ਬਲਿਰਾਮ ਗਦਾ ਫੜ ਕੇ ਅਤੇ ਚਿੱਤ ਵਿਚ ਗੁੱਸੇ ਨੂੰ ਵਧਾ ਕੇ ਉਨ੍ਹਾਂ ਦੇ ਵਿਚ ਵੜ ਗਿਆ। ਸਿਆਮ ਕਵਿ ਜੀ ਆਖਦੇ ਹਨ, ਵੈਰੀਆਂ ਦੀ ਫ਼ੌਜ ਦਾ ਜੋ ਕੋਈ ਭੀ ਭੱਜਾ ਜਾਂਦਾ ਸੀ, ਉਸਨੂੰ ਮਿਲ ਕੇ ਇਸਨੇ ਮਾਰ ਦਿੱਤਾ। ਬੜੀ ਚੰਗੀ ਤਰ੍ਹਾਂ ਨਾਲ ਫ਼ੌਜ ਨੂੰ ਮਾਰ ਕੇ, ਉਹ ਫਿਰ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਆਇਆ। ਜਦ ਉਸਨੇ ਸੁਣਿਆ ਕਿ ਕ੍ਰਿਸ਼ਨ ਜੀ ਨੇ 'ਰੁਕਮੱਯੇ' ਦਾ ਸਿਰ ਮੁੰਨ ਦਿੱਤਾ ਹੈ, ਤਦ ਉਸਨੇ ਕ੍ਰਿਸ਼ਨ ਜੀ ਨੂੰ ਇਹ ਬਚਨ ਆਖਿਆ।। ੨੦੦੫।।

## ਬਲਭੱਦ੍ਰ ਬਾਚ।।

**ਦੋਹਰਾ।। ਭ੍ਰਾਤ ਤ੍ਰੀਆ ਕੋ ਰਨ ਬਿਖੈ ਕਾਨ੍ਹ ਜੀਤ ਜੋ ਲੀਨ।।**

**********************************************************
ਸੀਸ ਮੂੰਡ ਤਾ ਕੋ ਦਯੋ ਕਹਜੋ ਕਾਜ ਘਟ ਕੀਨ।। ੨੦੦੬।।

ਅਰਥ - ਬਲਿਰਾਮ ਦਾ ਕਥਨ - ਹੇ ਕਾਨ੍ਹ! ਇਸਤਰੀ ਦੇ ਭਰਾ ਨੂੰ ਜੋ ਤੁਸਾਂ ਰਣ ਵਿਚ ਜਿੱਤ ਲਿਆ ਹੈ, ਇਹ ਕੰਮ ਤੁਸਾਂ ਚੰਗਾ ਕੀਤਾ ਹੈ। ਪਰ ਜੋ ਤੁਸਾਂ ਉਸ ਦਾ ਸਿਰ ਮੁੰਨ ਦਿੱਤਾ ਹੈ, ਇਹ ਤੁਸਾਂ ਬਹੁਤ ਬੁਰਾ ਕੰਮ ਕੀਤਾ ਹੈ।। ੨੦੦੬।।

ਸਵੈਯਾ।। ਅਨਿ ਤੇ ਪੁਰ ਬਾਂਧ ਰਹੋ ਰੁਕਮੀ ਉਤ ਦ੍ਵਾਰਵਤੀ ਪ੍ਰਭ ਜੂ ਇਤ ਆਏ।।
ਆਇ ਹੈ ਕਾਨ੍ਹ ਜੂ ਜੀਤ ਤ੍ਰੀਆ ਸਭ ਯੋਂ ਸੁਨਿ ਕੈ ਜਨ ਦੇਖਨ ਧਾਏ।।
ਬਜਾਹ ਕੇ ਕਾਜ ਕਉ ਜੇ ਥੇ ਦਿਜੋਤਮ ਤੇ ਸਭ ਹੀ ਮਿਲਿ ਕੈ ਸੁ ਬੁਲਾਏ।।
ਅਉਰ ਜਿਤੇ ਬਲਵੰਡ ਬਡੇ ਕਬਿ ਸਜਾਮ ਕਹੈ ਸਭ ਬੋਲ ਪਠਾਏ।।੨੦੦੭।।

ਅਰਥ - ਉਧਰ ਰੁਕਮੀ ਘਰ ਨੂੰ ਮੁੜ ਗਿਆ ਤਾਂ ਉਸਨੇ ਪਿਤਾ ਦੇ ਸ਼ਹਿਰ ਕੁੰਡਨ ਪੁਰ ਵਿਚ ਪੈਰ ਨਹੀਂ ਪਾਇਆ, ਸਗੋਂ ਇਕ ਹੋਰ ਹੀ ਭੋਜਕਟਪੁਰ ਨਾਮੀ ਸ਼ਹਿਰ ਨਵਾਂ ਬੰਨ੍ਹ ਕੇ ਉਸ ਵਿਚ ਸਾਰੀ ਉਮਰ ਰਿਹਾ ਅਤੇ ਇਧਰ ਕ੍ਰਿਸ਼ਨ ਜੀ ਰੁਕਮਨੀ ਨੂੰ ਲੈ ਕੇ ਦੁਆਰਕਾ ਨਗਰੀ ਵਿਚ ਆਏ ਹਨ। ਕ੍ਰਿਸ਼ਨ ਜੀ ਰੁਕਮਣੀ ਨੂੰ ਜਿੱਤ ਕੇ ਵਾਪਸ ਆਏ ਸੁਣਕੇ ਸਭ ਨਰ-ਨਾਰੀ ਭੱਜਕੇ ਵੇਖਣ ਆਏ ਹਨ। ਵਿਆਹ ਦਾ ਕੰਮ ਪੂਰਾ ਕਰਾਉਣ ਵਿਚ ਜਿਹੜੇ ਭੀ ਬ੍ਰਾਹਮਣ ਬੜੇ ਹੀ ਚੰਗੇ ਤੇ ਲਾਇਕ ਸਨ, ਉਨ੍ਹਾਂ ਸਭਨਾਂ ਨੂੰ ਸੱਦ ਲਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਹੋਰ ਭੀ ਜਿਹੜੇ ਬਲਿਵਾਨ ਯੋਧੇ ਤੇ ਬਜ਼ੁਰਗ ਸਨ, ਉਨ੍ਹਾਂ ਸਭਨਾਂ ਨੂੰ ਭੀ ਸੱਦ ਭੇਜਿਆ ਹੈ।। ੨੦੦੭।।

ਸਵੈਯਾ।। ਕਾਨ੍ਹ ਕੋ ਬਜਾਹ ਸੁਨਜੋ ਪੁਰ ਨਾਰਿਨ ਆਵਤ ਭੀ ਸਭ ਹੀ ਮਿਲ ਗਾਵਤ।।
ਨਾਚਤ ਡੋਲਤ ਭਾਂਤ ਭਲੀ ਕਬਿ ਸਜਾਮ ਭਨੈ ਮਿਲ ਤਾਲ ਬਜਾਵਤ।।
ਆਪਸਿ ਮੈ ਮਿਲਿ ਕੈ ਤਰੁਨੀ ਸਭ ਖੇਲਨ ਕਉ ਅਤਿ ਹੀ ਠਟ ਪਾਵਤ।।
ਅਉਰ ਕੀ ਬਾਤ ਕਹਾ ਕਹੀਐ ਪਿਖਬੇ ਕਹੁ ਦੇਵ ਬਧੂ ਮਿਲਿ ਆਵਤ।।੨੦੦੮।।

ਅਰਥ - ਦੁਆਰਕਾ ਨਗਰੀ ਦੀਆਂ ਇਸਤ੍ਰੀਆਂ ਨੇ ਕ੍ਰਿਸ਼ਨ ਦਾ ਵਿਆਹ ਸੁਣਿਆ ਤਾਂ ਸਾਰੀਆਂ ਹੀ ਕੱਠੀਆਂ ਹੋ ਕੇ ਆਉਂਦੀਆਂ ਹਨ ਤੇ ਗੀਤ ਗਾਉਂਦੀਆਂ ਹਨ। ਬੜੀ ਚੰਗੀ ਤਰ੍ਹਾਂ ਨਾਲ ਨੱਚਦੀਆਂ ਫਿਰਦੀਆਂ ਹਨ, ਸਿਆਮ ਕਵਿ ਜੀ ਆਖਦੇ ਹਨ, ਅਤੇ ਕੱਠੀਆਂ ਮਿਲਕੇ ਤੌੜੀਆਂ ਵਜਾਂਦੀਆਂ ਹਨ। ਸਾਰੀਆਂ ਹੀ ਇਸਤ੍ਰੀਆਂ ਆਪੋ ਵਿਚ ਮਿਲ ਕੇ ਖੇਡਾਂ ਕਰਦੀਆਂ ਹੋਈਆਂ ਸੋਭਾ ਪਾ ਰਹੀਆਂ ਹਨ। ਹੋਰ ਦੀ ਗੱਲ ਕੀ ਕਹਿਣੀ ਹੈ, ਇਸ ਕੌਤਕ ਨੂੰ ਵੇਖਣ ਦੇ ਵਾਸਤੇ ਦੇਵਤਿਆਂ ਦੀਆਂ ਇਸਤ੍ਰੀਆਂ ਕੱਠੀਆਂ ਹੋ ਕੇ ਆ ਰਹੀਆਂ ਹਨ।। ੨੦੦੮।।

ਸਵੈਯਾ।। ਸੁੰਦਰ ਨਾਰਿ ਨਿਹਾਰਨ ਕਉ ਤਜਿ ਕੈ ਗ੍ਰਹ ਜੋ ਇਹ ਕਉਤਕ ਆਵੈ।।

ਨਾਚਤ ਕੂਦਤ ਭਾਂਤ ਭਲੀ ਗ੍ਰਿਹਿ ਕੀ ਸੁਧ ਅਉਰ ਸਭੈ ਬਿਸਰਾਵੈ।।
ਦੇਖ ਕੈ ਬਜਾਹਹ ਕੀ ਰਚਨਾ ਸਭ ਹੀ ਅਪਨੋ ਮਨ ਮੈ ਸੁਖੁ ਪਾਵੈ।।
ਐਸੇ ਕਹੈ ਬਲਿ ਜਾਹਿ ਸਭੈ ਜਬ ਕਾਨ੍ਹ ਕਉ ਦੇਖ ਸਭੈ ਲਲਚਾਵੈ।।੨੦੦੯।।

ਅਰਥ - ਕ੍ਰਿਸ਼ਨ ਜੀ ਦੀ ਲਿਆਂਦੀ ਹੋਈ ਸੁੰਦਰ ਇਸਤ੍ਰੀ ਅਤੇ ਇਸ ਕੌਤਕ ਨੂੰ ਵੇਖਣ ਦੇ ਵਾਸਤੇ, ਜੋ ਇਸਤ੍ਰੀ ਘਰ ਨੂੰ ਛੱਡਕੇ ਆਉਂਦੀ ਹੈ, ਉਹ ਬੜੀ ਚੰਗੀ ਤਰ੍ਹਾਂ ਨਾਲ ਨੱਚਦੀ ਹੈ ਅਤੇ ਘਰ ਦੀ ਸਾਰੀ ਸੁਧ-ਬੁਧ ਨੂੰ ਭੁਲਾ ਦੇਂਦੀ ਹੈ। ਵਿਆਹ ਦੀ ਸਮਗ੍ਰੀ ਦੀ ਰਚਨਾ ਨੂੰ ਵੇਖ ਕੇ, ਸਾਰੀਆਂ ਇਸਤ੍ਰੀਆਂ ਹੀ ਮਨ ਵਿਚ ਸੁਖ ਪਾਉਂਦੀਆਂ ਹਨ। ਸਾਰੀਆਂ ਇਸ ਤਰ੍ਹਾਂ ਆਖਦੀਆਂ ਹਨ, ਸਦਕੇ ਜਾਈਏ ਕ੍ਰਿਸ਼ਨ ਤੋਂ, ਜਦ ਕ੍ਰਿਸ਼ਨ ਨੂੰ ਵੇਖਦੀਆਂ ਹਨ, ਤਾਂ ਫਿਰ ਸਾਰੀਆਂ ਵੇਖਣ ਦਾ ਲਾਲਚ ਕਰਦੀਆਂ ਹਨ।। ੨੦੦੯।।

ਸਵੈਯਾ।। ਜਬ ਕਾਨ੍ਹ ਕੇ ਬਜਾਹ ਕਉ ਬੇਦੀ ਰਚੀ ਪੁਰ ਨਾਰਿ ਸਭੈ ਮਿਲ ਮੰਗਲ ਗਾਯੋ।।
ਨਾਚਤ ਭੇ ਨਟੂਆ ਤਿਹ ਠਉਰ ਮ੍ਰਿਦੰਗਨ ਤਾਲ ਭਲੀ ਬਿਧ ਦਜਾਯੋ।।
ਕੋਟ ਕੰਤੂਹਲ ਹੋਤ ਭਏ ਅਰ ਬੇਸਜਨ ਕੇ ਕਛੂ ਅੰਤ ਨ ਆਯੋ।।
ਜੋ ਇਹ ਕਉਤਕ ਦੇਖਨ ਕਉ ਚਲ ਆਯੋ ਹੁਤੋ ਸਭ ਹੀ ਸੁਖੁ ਪਾਯੋ।। ੨੦੧੦।।

ਅਰਥ - ਜਦ ਵਿਆਹ ਸੰਪੂਰਨ ਕਰਨ ਲਈ ਬੇਦੀ ਬਣਾਈ ਗਈ ਤਦ ਸ਼ਹਿਰ ਦੀਆਂ ਔਰਤਾਂ ਨੇ ਮਿਲ ਕੇ ਖੁਸ਼ੀ ਦੇ ਗੀਤ ਗਾਏ। ਉਸ ਜਗ੍ਹਾ ਤੇ ਨਟਾਂ ਨੇ ਨੱਚਣਾ ਸ਼ੁਰੂ ਕਰ ਦਿੱਤਾ, ਜਿਨ੍ਹਾਂ ਦੇ ਨਾਲ ਬੜੀ ਚੰਗੀ ਤਰ੍ਹਾਂ ਨਾਲ ਮ੍ਰਿਦੰਗਾਂ ਦਾ ਤਾਲ ਦਿੱਤਾ ਜਾ ਰਿਹਾ ਹੈ। ਉਥੇ ਕ੍ਰੋੜਾਂ ਤਰ੍ਹਾਂ ਦੇ ਖੇਲ ਤਮਾਸ਼ੇ ਹੋਣ ਲੱਗ ਪਏ ਅਤੇ ਵੇਸ਼ਵਾਵਾਂ ਦੇ ਮੁਜਰਿਆਂ ਦਾ ਕੁਝ ਅੰਤ ਹੀ ਨਹੀਂ ਆਉਂਦਾ ਹੈ। ਜੋ ਕੋਈ ਭੀ ਇਸ ਨਜ਼ਾਰੇ ਨੂੰ ਵੇਖਣ ਲਈ ਚੱਲਕੇ ਆਇਆ ਹੋਇਆ ਸੀ, ਉਨ੍ਹਾਂ ਸਭਨਾਂ ਨੇ ਹੀ ਸੁਖ ਪਾਇਆ ਹੈ।। ੨੦੧੦।।

ਸਵੈਯਾ।। ਏਕ ਬਜਾਵਤ ਬੇਨ ਸਖੀ ਇਕ ਹਾਥ ਲੀਏ ਸਖੀ ਤਾਲ ਬਜਾਵੈ।।
ਨਾਚਤ ਏਕ ਭਲੀ ਬਿਧ ਸੁੰਦਰ ਸੁੰਦਰ ਏਕ ਭਲੀ ਬਿਧਿ ਗਾਵੈ।।
ਝਾਂਝਰ ਏਕ ਮ੍ਰਿਦੰਗ ਕੇ ਬਾਜਤ ਆਇ ਭਲੇ ਇਕ ਹਾਵ ਦਿਖਾਵੈ।।
ਭਾਇ ਕਰੈ ਇਕ ਆਇ ਤਬੈ ਚਿਤ ਕੇ ਰਨ ਵਾਰਨ ਮੋਦ ਬਢਾਵੈ।। ੨੦੧੧।।

ਅਰਥ - ਇਕ ਸਖੀ ਬੀਨਾ ਵਜਾਂਦੀ ਹੈ ਅਤੇ ਇਕ ਸਖੀ ਹੱਥ ਵਿਚ ਖੜਤਾਲਾਂ ਲੈ ਕੇ ਵਜਾ ਰਹੀ ਹੈ। ਇਕ ਸੁੰਦਰੀ ਬੜੀ ਚੰਗੀ ਤਰ੍ਹਾਂ ਨਾਲ ਨਾਚ ਕਰ ਰਹੀ ਹੈ ਅਤੇ ਇਕ ਸੁੰਦਰੀ ਬੜੀ ਚੰਗੀ ਤਰ੍ਹਾਂ ਗੀਤ ਗਾ ਰਹੀ ਹੈ। ਇਕ ਸਖੀ ਝੰਝ ਤੇ ਇਕ ਮ੍ਰਿਦੰਗ ਵਜਾਉਂਦੀ ਹੈ, ਅਤੇ ਇਕ ਆ ਕੇ ਬੜੇ ਚੰਗੇ ਜਹੇ ਹਾਵ ਭਾਵ ਕਰਕੇ ਵਿਖਾਉਂਦੀ ਹੈ। ਉਸੇ ਵੇਲੇ ਇਕ ਆ ਕੇ ਸਭਨਾਂ ਦੇ ਭਾਵ

ਨੂੰ ਪ੍ਰਗਟ ਕਰਦੀ ਹੈ ਅਤੇ ਸਭਨਾਂ ਦੇ ਚਿੱਤਾਂ ਵਾਲੇ ਮੋਦ ਨੂੰ ਵਧਾਉਂਦੀ ਹੈ।। ੨੦੧੧।।

ਸਵੈਯਾ।। ਬਾਰਨੀ ਕੇ ਰਸ ਸੰਗ ਛਕੇ ਜਹ ਬੈਠੇ ਹੈ ਕ੍ਰਿਸ਼ਨ ਹੁਲਾਸ ਬਢੈ ਕੈ।।
ਕੁੰਕਮ ਰੰਗ ਰੰਗੇ ਪਟਵਾ ਭਟਵਾ ਅਪਨੇ ਅਤਿ ਆਨੰਦ ਕੈ ਕੈ।।
ਮੰਗਨ ਲੋਗਨ ਦੇਤ ਘਨੋ ਧਨੁ ਸ੍ਯਾਮ ਭਨੈ ਅਤਿ ਹੀ ਨਚਵੈ ਕੈ।।
ਰੀਝ ਰਹੈ ਮਨ ਮੈ ਸਭ ਹੀ ਪੁਨ ਸ੍ਰੀ ਜਦੁਬੀਰ ਕੀ ਓਰ ਚਿਤੈ ਕੈ।।੨੦੧੨।।

*ਅਰਥ* - ਸ਼ਰਾਬ ਦੇ ਰਸ ਵਿਚ ਰੰਗੇ ਕ੍ਰਿਸ਼ਨ ਜੀ ਮਨ ਵਿਚ ਉਤਸ਼ਾਹ ਤੇ ਖੁਸ਼ੀ ਲੈ ਕੇ ਬੈਠੇ ਹਨ। ਕੇਸਰ ਦੇ ਰੰਗ ਨਾਲ ਕਪੜੇ ਰੰਗੇ ਹੋਏ ਹਨ ਅਤੇ ਹੋਰਨਾਂ ਸੂਰਮਿਆਂ ਦੇ ਮਨ ਵਿਚ ਭੀ ਬੜਾ ਭਾਰਾ ਅਨੰਦ ਹੋ ਰਿਹਾ ਹੈ। ਸਿਆਮ ਕਵਿ ਜੀ ਆਖਦੇ ਹਨ, ਮੰਗਤੇ ਲੋਕਾਂ ਕੋਲੋਂ ਨਾਚ ਕਰਵਾ ਕਰਵਾ ਕੇ ਉਨ੍ਹਾਂ ਨੂੰ ਬੜਾ ਧਨ ਇਨਾਮ ਦੇ ਰਹੇ ਹਨ। ਸ੍ਰੀ ਕ੍ਰਿਸ਼ਨ ਜੀ ਦੇ ਵੱਲ ਵੇਖ ਕੇ ਸਾਰੇ ਹੀ ਆਪਣੇ ਮਨਾਂ ਵਿਚ ਪ੍ਰਸੰਨ ਹੋ ਰਹੇ ਹਨ।। ੨੦੧੨।।

ਸਵੈਯਾ।। ਬੇਦ ਕੇ ਬੀਚ ਲਿਖੀ ਬਿਧ ਜਿਉ ਜਦੁਬੀਰ ਬ੍ਯਾਹ ਤਿਹੀ ਬਿਧ ਕੀਨੋ।।
ਜੋ ਰੁਕਮੀ ਤੇ ਭਲੀ ਬਿਧ ਕੈ ਰੁਕਮੰਨਹਿ ਕੋ ਪੁਨ ਜੀਤ ਕੈ ਲੀਨੋ।।
ਜੀਤਹਿ ਕੀ ਬਤੀਆ ਸੁਨਿ ਕੈ ਅਤਿ ਭੀਤਰ ਮੋਦ ਬਢਿਓ ਪੁਰ ਤੀਨੋ।।
ਸ੍ਯਾਮ ਭਨੈ ਇਹ ਕਉਤਕ ਕੈ ਸਭ ਹੀ ਜਦੁਬੀਰਨ ਕਉ ਸੁਖ ਦੀਨੋ।।੨੦੧੩।।

*ਅਰਥ* - ਵਿਆਹ ਦੀ ਬਿਧੀ ਵੇਦ ਵਿਚ ਜਿਵੇਂ ਲਿਖੀ ਹੈ, ਕ੍ਰਿਸ਼ਨ ਜੀ ਨੇ ਉਸੇ ਬਿਧੀ ਅਨੁਸਾਰ ਵਿਆਹ ਕੀਤਾ ਹੈ। 'ਰੁਕਮੀ' ਪਾਸੋਂ ਬੜੀ ਚੰਗੀ ਤਰ੍ਹਾਂ ਨਾਲ ਕ੍ਰਿਸ਼ਨ ਜੀ ਨੇ ਰੁਕਮਨੀ ਨੂੰ ਜਿੱਤ ਕੇ ਲਿਆ ਹੈ। ਰੁਕਮਨੀ ਨੂੰ ਜਿੱਤਣ ਬਾਰੇ ਸੁਣਕੇ ਤਿੰਨਾਂ ਲੋਕਾਂ ਦੇ ਵੱਸਣ ਵਾਲਿਆਂ ਦੇ ਮਨ ਖੁਸ਼ੀ ਨਾਲ ਭਰ ਗਏ ਹਨ। ਸਿਆਮ ਕਵਿ ਜੀ ਆਖਦੇ ਹਨ, ਇਹ ਕੌਤਕ ਕਰਕੇ ਕ੍ਰਿਸ਼ਨ ਜੀ ਨੇ ਸਾਰੇ ਹੀ ਯਾਦਵਾਂ ਨੂੰ ਸੁਖ ਦਿੱਤਾ ਹੈ।। ੨੦੧੩।।

ਸਵੈਯਾ।। ਸੁਖ ਮਾਨ ਕੈ ਮਾਇ ਪੀਯੋ ਜਲ ਵਾਰ ਕੈ ਅਉ ਦਿਜ ਲੋਕਨ ਦਾਨ ਦੀਯੋ ਹੈ।।
ਐਸੇ ਕਹ੍ਯੋ ਸਭ ਹੀ ਭੂਅ ਕੋ ਸੁਖ ਆਜ ਸਭੈ ਹਮ ਲੂਟ ਲੀਯੋ ਹੈ।।
ਆਜ ਹੁਲਾਸ ਭਯੋ ਸਜਨੀ ਉਮਗਿਓ ਨ ਰਹੈ ਕਹਿਓ ਮੋਰ ਹੀਯੋ ਹੈ।।
ਆਜ ਕੇ ਦਿਵਸ ਹੂ ਪੈ ਬਲਿ ਜਾਉ ਅਰੀ ਜਬ ਮੋ ਸੁਤ ਬ੍ਯਾਹ ਕੀਯੋ ਹੈ।।੨੦੧੪।।

*ਅਰਥ* - ਕ੍ਰਿਸ਼ਨ ਜੀ ਦੀ ਮਾਤਾ ਦੇਵਕੀ ਨੇ ਮਨ ਵਿਚ ਸੁਖ ਮੰਨ ਕੇ ਨੂੰਹ-ਪੁੱਤ੍ਰ ਦੇ ਸਿਰ ਤੋਂ ਵਾਰ ਕੇ ਪਾਣੀ ਪੀਤਾ ਹੈ ਅਤੇ ਬ੍ਰਾਹਮਣ ਲੋਕਾਂ ਨੂੰ ਦਾਨ ਦਿੱਤਾ ਹੈ। ਫਿਰ ਉਸਨੇ ਇਸ ਤਰ੍ਹਾਂ

ਆਖਿਆ ਹੈ ਕਿ ਅੱਜ ਮੈਂ ਸਾਰੀ ਧਰਤੀ ਦਾ ਸੁਖ ਲੁੱਟ ਲਿਆ ਹੈ। ਹੇ ਸਜਨੀ! ਅੱਜ ਮੇਰੇ ਮਨ ਨੂੰ ਹੁਲਾਸ ਹੋਇਆ ਹੈ, ਅਤੇ ਫਿਰ ਆਖਿਆ ਹੈ, ਮੇਰਾ ਦਿਲ ਇਤਨਾ ਬੇ-ਕਾਬੂ ਹੋਇਆ ਹੈ ਕਿ ਮੇਰੇ ਵੱਸ ਵਿਚ ਨਹੀਂ ਰਿਹਾ। ਅੱਜ ਦੇ ਦਿਨ ਤੋਂ ਮੈਂ ਵਾਰਨੇ ਜਾਂਦੀ ਹਾਂ ਜਿਸ ਦਿਨ ਮੇਰੇ ਪੁੱਤ੍ਰ ਦਾ ਵਿਆਹ ਹੋਇਆ ਹੈ।। ੨੦੧੪।।

## ਇਤਿ ਸ੍ਰੀ ਦਸਮ ਸਿੰਕਧੇ ਬਚਿਤ੍ਰ ਨਾਟਕੇ ਕ੍ਰਿਸ਼ਨਾਵਤਾਰੇ ਰੁਕਮਨੀ ਹਰਨ ਇਤ ਬਜਾਹ ਕਰਨ ਬਰਨਨੰ ਧਜਾਯ।।

---

## ਪ੍ਰਦੁਮਨ ਕਾ ਜਨਮ ਕਥਨੰ।।

**ਦੋਹਰਾ।। ਪੁਰਖ ਤ੍ਰੀਆ ਆਨੰਦ ਸੋ ਬਹੁ ਦਿਨ ਭਏ ਬਿਤੀਤ।।**
**ਗਰਭ ਭਯੋ ਤਬ ਰੁਕਮਨੀ ਪ੍ਰਭ ਤੇ ਪਰਮ ਪੁਨੀਤ।। ੨੦੧੫।।**

ਅਰਥ - ਜਦ ਪੁਰਖ ਤੇ ਇਸਤ੍ਰੀ ਨੂੰ ਅਨੰਦ ਨਾਲ ਰਹਿੰਦਿਆਂ ਬਹੁਤ ਦਿਨ ਗੁਜ਼ਰ ਗਏ ਹਨ। ਤਦ ਪਰਮ ਪੁਨੀਤ ਪ੍ਰਭੂ ਤੋਂ ਰੁਕਮਨੀ ਨੂੰ ਗਰਭ ਹੋ ਗਿਆ ਹੈ।। ੨੦੧੫।।

**ਸੋਰਠਾ।। ਉਪਜਯੋ ਬਾਲਕ ਬੀਰ ਨਾਮ ਧਰਯੋ ਤਿਹ ਪਰਦੁਮਨ।।**
**ਮਹਾਂਰਥੀ ਰਨਧੀਰ ਸਭ ਜਾਨਤ ਹੈ ਜਗਤ ਜਿਹ।। ੨੦੧੬।।**

ਅਰਥ - ਯੋਧਾ ਪੁੱਤ੍ਰ ਪੈਦਾ ਹੋਇਆ ਹੈ, ਉਸਦਾ ਨਾਮ 'ਪ੍ਰਦੁਮਨ' ਰਖਿਆ ਹੈ। ਜਿਸਨੂੰ ਸਾਰਾ ਜਗਤ ਜਾਣਦਾ ਹੈ, ਜੋ ਮਹਾਂਰਥੀ ਤੇ ਰਣਧੀਰ ਯੋਧਾ ਹੋਇਆ।। ੨੦੧੬।।

**ਸਵੈਯਾ।। ਦਸ ਦਿਉਸ ਕੋ ਬਾਲਕੁ ਭਯੌ ਜਬ ਹੀ ਤਬ ਸੰਬਰ ਦੈਤ ਲੈ ਤਾਹਿ ਗਯੋ ਹੈ।।**
**ਸਿੰਧ ਕੇ ਭੀਤਰ ਡਾਰ ਦਯੋ ਇਕ ਮੱਛ ਹੁਤੋ ਤਿਹ ਲੀਲ ਲਯੋ ਹੈ।।**
**ਮੱਛ ਸੋਊ ਗਹਿ ਝੀਵਰਿ ਏਕੁ ਸੁ ਸੰਬਰ ਪੈ ਫਿਰ ਜਾਇ ਦਯੋ ਹੈ।।**
**ਭੱਛਨ ਕੋ ਫੁਨ ਤਾਹਿ ਰਸੋਇ ਮੈ ਭੇਜ ਦਯੋ ਸੁ ਉਲਾਸ ਕਯੋ ਹੈ।। ੨੦੧੭।।**

ਅਰਥ - ਜਦ ਪ੍ਰਦੁਮਨ ਬਾਲਕ ਦਸ ਦਿਨਾਂ ਦਾ ਹੋਇਆ ਤਦੋਂ ਹੀ 'ਸੰਬਰ' ਨਾਮ ਵਾਲਾ ਦੈਂਤ ਉਸਨੂੰ ਚੁਰਾ ਕੇ ਲੈ ਗਿਆ ਹੈ। ਲਿਜਾ ਕੇ, ਸਮੁੰਦਰ ਦੇ ਵਿਚ ਸੁੱਟ ਦਿੱਤਾ ਹੈ, ਇੱਕ ਮੱਛ ਸੀ, ਉਸਨੇ ਉਥੇ ਹੀ ਬਾਲਕ ਨੂੰ ਸਾਬਤ ਨਿਗਲ ਲਿਆ । ਇਕ ਝੀਵਰ ਨੇ ਉਸ ਮੱਛ ਨੂੰ ਫੜਕੇ ਸੰਬਰ ਦੈਂਤ ਕੋਲ ਵੇਚ ਦਿੱਤਾ। ਸੰਬਰ ਨੇ ਉਸਨੂੰ ਖਾਣ ਦੇ ਵਾਸਤੇ ਰਸੋਈ ਵਿਚ ਭੇਜ ਦਿੱਤਾ ਅਤੇ ਮਨ ਵਿਚ ਬੜਾ ਉਤਸ਼ਾਹ ਪ੍ਰਗਟ ਕੀਤਾ ।। ੨੦੧੭।।

ਸਵੈਯਾ।। ਜਬ ਮੱਛ ਕੋ ਪਾਰਨ ਪੇਟ ਲਗੇ ਤਬ ਸੁੰਦਰ ਬਾਰਕ ਏਕ ਨਿਹਾਰਜੋ।।
ਹੋਇ ਦਇਆਲ ਵਤੀ ਸੁ ਤ੍ਰੀਆ ਕਰੁਨਾ ਰਸੁ ਪੈ ਚਿਤ ਮੈ ਤਿਨ ਧਾਰਜੋ।।
ਤੇਰੋ ਕਹਜੋ ਪਤਿ ਹੈ ਇਮ ਨਾਰਦ ਸਜਾਮ ਭਨੈ ਇਹ ਭਾਂਤਿ ਉਚਾਰਜੋ।।
ਸੋ ਬਤੀਆ ਸੁਨਿ ਕੈ ਮੁਨ ਨਾਰ ਭਲੀ ਬਿਧ ਸੌਂ ਭਰਤਾ ਕਰ ਪਾਰਜੋ।।੨੦੧੮।।

ਅਰਥ - ਜਦ ਰਸੋਈ ਵਿਚ ਤਿਆਰ ਕਰਨ ਵਾਲੀ ਇਸਤ੍ਰੀ ਨੇ ਮੱਛ ਦੇ ਪੇਟ ਨੂੰ ਪਾੜਿਆ ਤਦ ਇਕ ਸੁੰਦਰ ਬਾਲਕ ਉਸਨੇ ਮੱਛ ਦੇ ਪੇਟ ਵਿਚ ਵੇਖਿਆ। ਫਿਰ ਉਹ ਇਸਤ੍ਰੀ ਦਿਆਲ ਸੁਭਾਵ ਵਾਲੀ ਹੋ ਗਈ ਅਤੇ ਚਿੱਤ ਵਿਚ ਤਰਸ ਨੂੰ ਧਾਰਣ ਕੀਤਾ । ਸਿਆਮ ਕਵਿ ਜੀ ਆਖਦੇ ਹਨ, ਫਿਰ ਉਸ ਇਸਤ੍ਰੀ ਨੇ ਕਿਹਾ ਕਿ ਮੈਨੂੰ ਨਾਰਦ ਨੇ ਉਸ ਵੇਲੇ ਆ ਕੇ ਆਖਿਆ ਕਿ ਇਹ ਤੇਰਾ ਪਤੀ ਹੈ। ਨਾਰਦ ਮੁਨੀ ਦੀਆਂ ਗੱਲਾਂ ਸੁਣ ਕੇ ਉਹ ਇਸਤ੍ਰੀ ਉਸ ਨੂੰ ਆਪਣਾ ਪਤੀ ਸਮਝ ਕੇ ਉਸਦੀ ਪਾਲਣਾ ਕਰਨ ਲੱਗੀ।। ੨੦੧੮।।

ਚੌਪਈ।। ਪੋਖਨ ਬਹੁਤੁ ਦਿਵਸ ਜਬ ਕਰੀ।। ਤਬ ਇਹ ਦ੍ਰਿਸਟ ਤ੍ਰੀਆ ਕੀ ਧਰੀ।।
ਕਾਮ ਭਾਵ ਚਿਤ ਭੀਤਰ ਚਹਜੋ।। ਰੁਕਮਨ ਸੁਤ ਸਿਉ ਬਚ ਇਹ ਕਹਜੋ।।੨੦੧੯।।

ਅਰਥ - ਜਦ ਬਹੁਤ ਦਿਨਾਂ ਤੱਕ ਉਸਦੀ ਪਾਲਣਾ ਕੀਤੀ, ਤਦ ਇਹ ਜੁਆਨ ਹੋਇਆ ਅਤੇ ਇਸਤ੍ਰੀ ਵੱਲ ਨਿਗਾਹ ਕੀਤੀ। ਇਸਨੂੰ ਜੁਆਨ ਵੇਖਕੇ ਇਸਤ੍ਰੀ ਨੇ ਚਿੱਤ ਵਿਚ ਕਾਮ ਭਾਵ ਦੀ ਇੱਛਾ ਕੀਤੀ ਅਤੇ ਉਸਨੇ ਰੁਕਮਨੀ ਦੇ ਪੁੱਤ੍ਰ ਨੂੰ ਇਸ ਤਰ੍ਹਾਂ ਦੇ ਬਚਨ ਆਖੇ।। ੨੦੧੯।।

ਮੈਨਵਤੀ ਤਬ ਬੈਨ ਸੁਨਾਏ।। ਤੁਮ ਮੋ ਪਤਿ ਰੁਕਮਨ ਕੇ ਜਾਏ।।
ਤੁਮ ਕੋ ਸੰਬਰ ਦਾਨਵ ਹਰਿਯੋ।। ਆਨ ਸਿੰਧ ਕੇ ਭੀਤਰ ਡਰਿਯੋ।।੨੦੨੦।।

ਅਰਥ - 'ਮੈਨਵਤੀ' ਨੇ ਫਿਰ ਇਹ ਬਚਨ ਸੁਣਾਏ, ਤੁਸੀਂ ਰੁਕਮਨੀ ਦੇ ਪੁੱਤ੍ਰ ਅਤੇ ਮੇਰੇ ਪਤੀ ਹੋ। ਤੁਹਾਨੂੰ ਸੰਬਰ ਦੈਂਤ ਚੁਰਾ ਲਿਆਇਆ ਸੀ, ਅਤੇ ਲਿਆਕੇ ਸਮੁੰਦਰ ਵਿਚ ਸੁੱਟ ਦਿੱਤਾ ਸੀ।। ੨੦੨੦।।

ਚੌਪਈ।। ਤਬ ਇਕ ਮੱਛ ਲੀਲ ਤੁਹਿ ਲਯੋ।। ਸੋ ਭੀ ਮੱਛ ਫਾਸ ਬਸਿ ਭਯੋ।।
ਝੀਵਰ ਫਿਰ ਸੰਬਰ ਪੈ ਲਿਆਯੋ।। ਤਿਹ ਹਮ ਪੈ ਭੱਛਨ ਹਿਤ ਦਿਆਯੋ।।੨੦੨੧।।

ਅਰਥ - ਤਦ ਫਿਰ ਇਕ ਮੱਛ ਨੇ ਤੁਹਾਨੂੰ ਨਿਗਲ ਲਿਆ ਸੀ, ਅਤੇ ਉਹ ਮੱਛ ਭੀ ਜਾਲ ਦੇ ਵਿਚ ਫਸ ਗਿਆ ਸੀ। ਝੀਵਰ ਉਸ ਮੱਛ ਨੂੰ ਸੰਬਰ ਦੈਂਤ ਕੋਲ ਵੇਚ ਗਿਆ ਅਤੇ ਸੰਬਰ ਨੇ ਉਸਦਾ ਖਾਣਾ ਬਣਾਉਣ ਲਈ ਮੇਰੇ ਕੋਲ ਭੇਜ ਦਿੱਤਾ।। ੨੦੨੧।।

ਜਬ ਹਮ ਪੇਟ ਮੱਛ ਕੋ ਫਾਰਜੋ।। ਤਬ ਤੁਹਿ ਕਉ ਮੈ ਨੈਨ ਨਿਹਾਰਜੋ।।

ਮੋਰੇ ਹ੍ਰਿਦੈ ਦਇਆ ਅਤਿ ਆਈ।। ਅਉ ਨਾਰਦ ਇਹ ਭਾਂਤ ਸੁਨਾਈ।।੨੦੨੨।।

ਅਰਥ – ਜਦ ਮੈਂ ਉਸ ਮੱਛ ਦੇ ਪੇਟ ਨੂੰ ਚੀਰਿਆ, ਤਦ ਮੈਂ ਤੁਹਾਨੂੰ ਪੇਟ ਵਿਚੋਂ ਬਾਹਰ ਨਿਕਲਿਆ ਅੱਖਾਂ ਨਾਲ ਵੇਖਿਆ। ਉਸ ਵੇਲੇ ਮੇਰੇ ਹਿਰਦੇ ਵਿਚ ਬੜਾ ਤਰਸ ਆ ਗਿਆ, ਉਸੇ ਵੇਲੇ ਹੀ ਨਾਰਦ ਨੇ ਆ ਕੇ ਮੈਨੂੰ ਇਸ ਤਰ੍ਹਾਂ ਦੀ ਗੱਲ ਕਹਿ ਸੁਣਾਈ।। ੨੦੨੨।।

ਇਹ ਅਵਤਾਰ ਮਦਨ ਕੋ ਆਰੀ।। ਢੂੰਢਤ ਫਿਰਤ ਰੈਨ ਦਿਨ ਜਾਰੀ।।
ਮੈ ਪਤਿ ਲਖਿ ਤੁਹਿ ਸੇਵਾ ਕਰੀ।। ਅਬ ਮੈ ਮਦਨ ਕਥਾ ਚਿਤ ਧਰੀ।।੨੦੨੩।।

ਅਰਥ – "ਇਹੋ ਹੀ 'ਕਾਮ' ਦਾ ਅਵਤਾਰ ਹੈ, ਜਿਸਨੂੰ ਤੂੰ ਦਿਨੇ ਰਾਤੀ ਢੂੰਡਦੀ ਫਿਰਦੀ ਹੈਂ।" ਮੈਂ ਪਤੀ ਜਾਣ ਕੇ ਤੁਹਾਡੀ ਸੇਵਾ ਕੀਤੀ ਹੈ। ਅਤੇ ਜੋ ਕਾਮ ਦੀ ਵਿਥਿਆ ਮੇਰੇ ਮਨ ਵਿਚ ਹੈ, ਉਹ ਮੈਂ ਸੁਣਾਉਂਦੀ ਹਾਂ।। ੨੦੨੩।।

ਰੁਦ੍ਰ ਕੋਪ ਕਾਂਇਆ ਤੁਹਿ ਜਰੀ।। ਤਬ ਮੈ ਪੂਜਾ ਸਿਵ ਕੀ ਕਰੀ।।
ਬਰੁ ਸਿਵ ਦਯੋ ਹੁਲਾਸ ਬਢੈ ਹੈ।। ਭਰਤਾ ਵਹੀ ਮੂਰਤ ਤੂ ਪੈ ਹੈ।।੨੦੨੪।।

ਅਰਥ – ਜਦ ਸ਼ਿਵਜੀ ਦੇ ਕ੍ਰੋਧ ਕਰਕੇ ਤੁਹਾਡੀ ਦੇਹ ਸੜ ਗਈ ਸੀ, ਤਦ ਮੈਂ ਵਿਆਕੁਲ ਹੋ ਕੇ ਸ਼ਿਵਜੀ ਦੀ ਬੜੀ ਸੇਵਾ ਕੀਤੀ ਸੀ। ਫਿਰ ਸ਼ਿਵਜੀ ਨੇ ਪ੍ਰਸੰਨ ਹੋ ਕੇ ਮੈਨੂੰ ਵਰ ਦਿੱਤਾ ਸੀ, ਕਿ ਤੂੰ ਇਸੇ ਪਤੀ ਨੂੰ ਬਾਲਕ ਸਰੂਪ ਵਿਚ ਸੰਬਰ ਦੈਂਤ ਦੇ ਘਰ ਪਾਵੇਂਗੀ।। ੨੦੨੪।।

ਦੋਹਰਾ।। ਤਬ ਹਉ ਸੰਬਰ ਦੈਂਤ ਕੀ ਭਈ ਰਸੋਇਨ ਆਇ।।
ਅਬ ਭਰਤਾ ਮੁਹਿ ਰੁਦ੍ਰ ਤੂੰ ਸੁੰਦਰ ਦਯੋ ਬਨਾਇ।। ੨੦੨੫।।

ਅਰਥ – ਤਦ ਮੈਂ ਇਥੇ ਆਕੇ ਸੰਬਰ ਦੈਂਤ ਦੀ ਰਸੋਈਅਨ ਬਣ ਗਈ ਸਾਂ। ਹੁਣ ਤੂੰ ਮੇਰਾ ਪਤੀ ਹੈਂ, ਸ਼ਿਵਜੀ ਨੇ ਤੇਰਾ ਸੁੰਦਰ ਸਰੂਪ ਬਣਾ ਦਿੱਤਾ ਹੈ।। ੨੦੨੫।।

ਸਵੈਯਾ।। ਸੁਤ ਕਾਨ੍ਹ ਕੇ ਯੌ ਬਤੀਯਾ ਸੁਨਿ ਕੈ ਅਪਨੇ ਚਿਤ ਮੈ ਅਤਿ ਕ੍ਰੋਧ ਬਢਾਯੋ।।
ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਅਰਿ ਕੇ ਬਧ ਕਾਰਨ ਧਾਯੋ।।
ਧਾਮ ਜਹਾ ਤਿਹ ਬੈਰੀ ਕੋ ਥੋ ਤਿਹ ਦ੍ਵਾਰ ਪੈ ਜਾਇ ਕੈ ਬੈਨ ਸੁਨਾਯੋ।।
ਜਾਹਿ ਕਉ ਸਿੰਧ ਪੈ ਡਾਰਿ ਦਯੋ ਅਬ ਸੋ ਤੁਹਿ ਸੋ ਲਰਬੇ ਕਹੁ ਆਯੋ।।੨੦੨੬।।

**ਅਰਥ** – ਕ੍ਰਿਸ਼ਨ ਦੇ ਪੁੱਤ੍ਰ ਨੇ ਇਹ ਗੱਲਾਂ ਸੁਣ ਕੇ ਚਿੱਤ ਵਿਚ ਬੜਾ ਭਾਰਾ ਗੁੱਸਾ ਵਧਾ ਲਿਆ। ਤੀਰ, ਕਮਾਨ, ਤਲਵਾਰ ਤੇ ਗਦਾ ਫੜ ਕੇ ਵੈਰੀ ਨੂੰ ਮਾਰਨ ਦੇ ਵਾਸਤੇ ਚਲ ਪਿਆ। ਜਿਥੇ ਵੈਰੀ ਦਾ ਘਰ ਸੀ, ਉਸਦੇ ਬੂਹੇ ਤੇ ਜਾਕੇ ਇਹ ਬਚਨ ਕਹੇ। ਜਿਸਨੂੰ ਤੂੰ ਸਮੁੰਦਰ ਦੇ ਵਿਚ

ਸੁੱਟ ਦਿੱਤਾ ਸੀ, ਓਹੀ ਤੇਰੇ ਨਾਲ ਜੁੱਧ ਕਰਨ ਨੂੰ ਆਇਆ ਹੈ।। ੨੦੨੬।।

**ਸਵੈਯਾ।। ਯੋ ਜਬ ਬੈਨ ਕਹੇ ਸੁਤ ਸਯਾਮ ਤੇ ਸੰਬਰ ਸ਼ਸਤ੍ਰ ਗਦਾ ਗਹਿ ਆਯੋ।।**
**ਜੈਸੇ ਕਹੀ ਬਿਧ ਜੁੱਧਹਿ ਕੀ ਤਿਹ ਭਾਤ ਸੋ ਤਾਹੀ ਨੇ ਜੁੱਧੁ ਮਚਾਯੋ।।**
**ਆਪ ਭਜਯੋ ਨਹਿ ਤਾ ਭੂਅ ਤੇ ਕਹਿ ਵਾਹ ਕਉ ਤ੍ਰਾਸੁ ਦੈ ਪੈਗੁ ਭਜਾਯੋ।।**
**ਆਹਵ ਯਾ ਬਿਧਿ ਹੋਤ ਭਯੋ ਕਹਿ ਕੈ ਇਹ ਭਾਂਤਿ ਸੁ ਸਯਾਮ ਸੁਨਾਯੋ।।੨੦੨੭।।**

ਅਰਥ - ਜਦੋਂ ਇਸ ਤਰ੍ਹਾਂ ਦੇ ਬਚਨ ਕ੍ਰਿਸ਼ਨ ਜੀ ਦੇ ਪੁੱਤ੍ਰ ਪ੍ਰਦੁਮਨ ਨੇ ਆਖੇ, ਤਦ ਸੰਬਰ ਦੈਂਤ ਗਦਾ ਫੜਕੇ ਆ ਗਿਆ। ਜਿਸ ਤਰ੍ਹਾਂ ਦੀ ਯੁੱਧ ਦੀ ਰੀਤੀ ਕਹੀ ਹੈ ਉਸੇ ਢੰਗ ਨਾਲ ਉਸ ਨੇ ਯੁੱਧ ਕੀਤਾ। ਉਹ ਆਪ ਉਸ ਧਰਤੀ ਤੋਂ ਨਹੀਂ ਭੱਜਿਆ ਹੈ, ਸਗੋਂ ਬੜਾ ਭਾਰਾ ਡਰ ਦੇ ਕੇ ਉਸਨੂੰ ਉਸ ਜਗਾ ਤੋਂ ਭੱਜਾ ਦਿੱਤਾ ਹੈ। ਇਸ ਤਰ੍ਹਾਂ ਦਾ ਬੜਾ ਭਾਰਾ ਜੁੱਧ ਹੋਇਆ ਹੈ, ਜਿਸਨੂੰ ਸਿਆਮ ਕਵਿ ਨੇ ਇਸ ਤਰ੍ਹਾਂ ਨਾਲ ਕਹਿ ਕੇ ਸੁਣਾਇਆ ਹੈ।। ੨੦੨੭।।

**ਸਵੈਯਾ।। ਅਤਿ ਹੀ ਤਿਹ ਠਾਂ ਜਬ ਮਾਰ ਮਚੀ ਅਰਿ ਜਾਤਿ ਭਯੋ ਨਭਿ ਮੈ ਛਲੁ ਕੈ ਕੈ।।**
**ਲੈ ਕਰਿ ਪਾਹੁਨ ਬ੍ਰਿਸਟ ਕਰੀ ਸੁਤ ਸਯਾਮ ਕੇ ਪੈ ਅਤਿ ਕ੍ਰੁਧਤ ਹ੍ਵੈ ਕੈ।।**
**ਸੋ ਇਨ ਪਾਹਨ ਬਿਅਰਥ ਕਰੇ ਤਿਨ ਕੋ ਸਰ ਏਕਹਿ ਏਕ ਲਗੈ ਕੈ।।**
**ਸ਼ਸਤ੍ਰਨ ਸੋਂ ਤਿਨ ਕੋ ਤਨ ਬੇਧ ਕੈ ਭੂਮ ਡਰਿਓ ਅਤਿ ਰੋਸ ਬਢੈ ਕੈ।।੨੦੨੮।।**

ਪਦ ਅਰਥ - ਨਭਿ=ਆਕਾਸ਼।। ਪਾਹਨ=ਪੱਥਰ।। ਬ੍ਰਿਸਟ=ਬਰਖਾ।।

ਅਰਥ - ਉਸ ਜਗ੍ਹਾ ਤੇ ਜਦ ਬੜੀ ਚੰਗੀ ਤਰ੍ਹਾਂ ਨਾਲ ਮਾਰ ਮੱਚੀ, ਤਦ ਵੈਰੀ ਛਲ ਕਰਕੇ ਅਕਾਸ਼ ਦੇ ਵਿਚ ਚਲਾ ਗਿਆ। ਹੱਥ ਵਿਚ ਪੱਥਰ ਲੈ ਕੇ, ਉਸਨੇ ਬੜਾ ਭਾਰਾ ਕ੍ਰੋਧ ਕਰਕੇ ਕ੍ਰਿਸ਼ਨ ਦੇ ਪੁੱਤ੍ਰ ਉਤੇ ਪੱਥਰਾਂ ਦੀ ਬਰਖਾ ਕਰ ਦਿੱਤੀ । ਇਸਨੇ ਉਨ੍ਹਾਂ ਪੱਥਰਾਂ ਨੂੰ ਬਿਅਰਥ ਕਰ ਦਿੱਤਾ, ਅਤੇ ਉਨ੍ਹਾਂ ਨੂੰ ਇਕੋ ਹੀ ਤੀਰ ਮਾਰ ਦਿੱਤਾ ਹੈ। ਬੜੇ ਭਾਰੇ ਗੁੱਸੇ ਨੂੰ ਧਾਰ ਕੇ ਸ਼ਸਤ੍ਰਾਂ ਨਾਲ ਉਸ ਦੇ ਸਰੀਰ ਨੂੰ ਮਾਰ ਕੇ ਧਰਤੀ ਤੇ ਸੁੱਟ ਦਿੱਤਾ।। ੨੦੨੮।।

**ਅਸ ਐਂਚ ਝਟਾਕ ਲਯੋ ਕਟਿ ਤੇ ਸਿਰ ਸੰਬਰ ਕੈ ਸੁ ਝਟਾਕ ਦੈ ਝਾਰਯੋ।।**
**ਦੇਵਨ ਕੇ ਗਨ ਹੇਰਤ ਜੇ ਤਿਨ ਪਉਰਖ ਦੇਖ ਕੈ ਧੰਨਿ ਉਚਾਰਯੋ।।**
**ਭੂਮਿ ਗਿਰਾਇ ਦਯੋ ਕੈ ਬਿਮੁੱਛਤ ਸ੍ਰੋਨ ਸੰਬੂਹ ਧਰਾ ਪੈ ਬਿਥਾਰਯੋ।।**
**ਕਾਨ੍ਹ ਕੋ ਪੂਤ ਸਪੂਤ ਭਯੋ ਜਿਨ ਏਕ ਕ੍ਰਿਪਾਨ ਤੇ ਸੰਬਰ ਮਾਰਯੋ।।੨੦੨੯।।**

ਅਰਥ - ਪ੍ਰਦੁਮਨ ਨੇ ਝੱਟ ਹੀ ਲੱਕ ਨਾਲੋਂ ਤਲਵਾਰ ਨੂੰ ਖਿੱਚ ਲਿਆ ਹੈ, ਅਤੇ ਝਟਕਾ

ਦੇ ਕੇ ਸੰਬਰ ਦੈਂਤ ਦੇ ਸਿਰ ਉਤੇ ਝਾੜ ਦਿੱਤਾ ਹੈ। ਜਿਹੜੇ ਦੇਵਤਿਆਂ ਦੇ ਝੁੰਡ ਹਨ, ਉਨ੍ਹਾਂ ਨੇ ਬਹਾਦਰੀ ਨੂੰ ਵੇਖਕੇ ਧੰਨ ਧੰਨ ਉਚਾਰਿਆ ਹੈ। ਬੇ-ਸੁੱਧ ਕਰਕੇ ਧਰਤੀ ਉਤੇ ਸੁੱਟ ਦਿੱਤਾ ਹੈ ਅਤੇ ਉਸਦੇ ਲਹੂ ਨੂੰ ਧਰਤੀ ਉਤੇ ਖਲ੍ਹੇਰ ਦਿੱਤਾ ਹੈ। ਕ੍ਰਿਸ਼ਨ ਦਾ ਪੁਤ੍ਰ-ਸਪੁੱਤ੍ਰ ਹੋਇਆ ਹੈ, ਜਿਸਨੇ ਤਲਵਾਰ ਦੇ ਇਕੋ ਝਟਕੇ ਨਾਲ ਸੰਬਰ ਦੈਂਤ ਨੂੰ ਮਾਰ ਸੁੱਟਿਆ ਹੈ।। ੨੦੨੯।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਪਰਦੁਮਨ ਸੰਬਰ ਦੈਤ ਹਰਿ ਲੈ ਗਿਓ ਇਤ ਸੰਬਰ ਕੋ ਪਰਦੁੰਮਨ ਬਧ ਕੀਓ ਧਿਆਇ ਸਮਾਪਤ।। ਅਫਜੂ।।

— — — — —

## ਅਥ ਪਰਦੁਮਨ ਸੰਬਰ ਕੋ ਬਧ ਰੁਕਮਨ ਕੋ ਮਿਲੇ।।

**ਦੋਹਰਾ।। ਤਿਹ ਕੋ ਬਧ ਕੈ ਪਰਦੁਮਨ ਆਯੋ ਅਪਨੇ ਗ੍ਰੇਹ।।**
**ਰਤਿ ਅਪਨੇ ਪਤਿ ਸੰਗਿ ਤਬੈ ਕਹਿਓ ਬਢੈ ਕੈ ਨੇਹ।। ੨੦੩੦।।**

ਅਰਥ - ਪ੍ਰਦੁਮਨ ਉਸਨੂੰ ਕਤਲ ਕਰਕੇ, ਆਪਣੇ ਘਰ ਆ ਗਿਆ ਹੈ ਰਤਿ ਨੇ ਆਪਣੇ ਪਤੀ ਦੇ ਕੋਲ ਪ੍ਰੇਮ ਨੂੰ ਵਧਾ ਕੇ ਆਖਿਆ ਹੈ।। ੨੦੩੦।।

**ਚੀਲ ਆਪ ਹੁਇ ਆਪਨੇ ਊਪਰਿ ਪਤਹਿ ਚੜਾਇ।।**
**ਰੁਕਮਨ ਕੋ ਗ੍ਰਿਹਿ ਥੋ ਜਹਾ ਤਹ ਹੀ ਪਹੁਚੀ ਆਇ।। ੨੦੩੧।।**

ਅਰਥ - ਆਪ ਚੀਲ੍ਹ ਬਣ ਗਈ ਤੇ ਆਪਣੇ ਉਤੇ ਪਤੀ ਨੂੰ ਚੜ੍ਹਾ ਲਿਆ ਹੈ। ਜਿਥੇ ਰੁਕਮਨੀ ਦਾ ਘਰ ਸੀ, ਉੱਡ ਕੇ ਉਥੇ ਹੀ ਆ ਪੁੱਜੀ ਹੈ।। ੨੦੩੧।।

**ਸਵੈਯਾ।। ਛੋਰ ਕੈ ਚੀਲ ਕੋ ਰੂਪ ਦਯੋ ਤ੍ਰਿਆ ਕੋ ਅਤਿ ਸੁੰਦਰ ਰੂਪ ਬਨਾਯੋ।।**
**ਵਾਹ ਉਤਾਰ ਕੈ ਕੰਧਹਿ ਤੇ ਤਿਹ ਕੰਧ ਪਟੰਬਰ ਪੀਤ ਧਰਾਯੋ।।**
**ਸੋਰਹ ਹਜ਼ਾਰ ਤ੍ਰੀਆ ਸਭ ਥੀ ਜਹ ਠਾਢ ਤਿਨੋ ਇਹ ਰੂਪ ਦਿਖਾਯੋ।।**
**ਸੋ ਸੁਕਚੀ ਚਿਤ ਬੀਚ ਸਭੈ ਇਹ ਭਾਂਤਿ ਲਖਜੋ ਬ੍ਰਿਜਨਾਇਕ ਆਯੋ।। ੨੦੩੨।।**

ਅਰਥ - ਚੀਲ੍ਹ ਦਾ ਰੂਪ ਤਿਆਗ ਕੇ ਸੁੰਦਰ ਇਸਤ੍ਰੀ ਦਾ ਰੂਪ ਧਾਰ ਲਿਆ ਹੈ। ਉਸ ਨੂੰ ਮੋਢੇ ਉਤੋਂ ਉਤਾਰ ਦਿੱਤਾ ਹੈ, ਉਸਦੇ ਮੋਢੇ ਉਤੇ ਪੀਲਾ ਦੁਪੱਟਾ ਧਰ ਦਿੱਤਾ ਹੈ। ਕ੍ਰਿਸ਼ਨ ਜੀ ਦੀਆਂ ਸੋਲ੍ਹਾਂ ਹਜ਼ਾਰ ਇਸਤ੍ਰੀਆਂ ਜਿਥੇ ਖੜੀਆਂ ਸਨ, ਉਨ੍ਹਾਂ ਨੂੰ ਜਾ ਕੇ ਇਸਨੇ ਰੂਪ ਵਿਖਾ ਦਿੱਤਾ ਹੈ। ਉਹ

ਸਾਰੀਆਂ ਹੀ ਚਿੱਤ ਵਿਚ ਡਰ ਗਈਆਂ ਹਨ, ਕਿਉਂਕਿ ਉਨ੍ਹਾਂ ਨੇ ਇਸ ਤਰ੍ਹਾਂ ਜਾਣਿਆ ਕਿ ਮਾਨੋਂ ਸ੍ਰੀ ਕ੍ਰਿਸ਼ਨ ਜੀ ਆ ਗਏ ਹਨ।। ੨੦੩੨।।

**ਸਵੈਯਾ।। ਤਾਹਿ ਨਿਹਾਰਿ ਕੈ ਸਜਾਮ ਸੀ ਮੂਰਤਿ ਤ੍ਰੀਅ ਸਭੈ ਮਨ ਮੈ ਸੁਕਚਾਹੀ।।**
**ਲਿਆਯੋ ਹੈ ਆਨ ਬਧੂ ਕੋਊ ਬਜਾਹ ਕਹੈ ਸਖੀ ਕੀ ਸੁ ਸਖੀ ਗਹਿ ਬਾਹੀ।।**
**ਏਕ ਨਿਹਾਰ ਕਹੈ ਤਿਹ ਕੇ ਉਰ ਓਰ ਬਿਚਾਰ ਭਲੇ ਮਨ ਮਾਹੀ।।**
**ਲੱਛਨ ਅਉਰ ਸਭੈ ਹਰਿ ਕੇ ਇਹ ਏਕ ਲਤਾ ਭ੍ਰਿਗ ਕੀ ਉਰ ਨਾਹੀ।।੨੦੩੩।।**

ਅਰਥ - ਉਸਦੀ ਕ੍ਰਿਸ਼ਨ ਵਰਗੀ ਸੂਰਤ ਵੇਖਕੇ ਸਾਰੀਆਂ ਡਰ ਗਈਆਂ ਤੇ ਇਕ ਦੂਜੀ ਨੂੰ ਕਹਿਣ ਲੱਗੀਆਂ ਕਿ ਇਹ ਤਾਂ ਕੋਈ ਹੋਰ ਇਸਤਰੀ ਵਿਆਹ ਲਿਆਇਆ ਹੈ। ਇਕ ਸਖੀ ਉਸਦੀ ਛਾਤੀ ਵੱਲ ਵੇਖ ਕਰਕੇ ਆਖਦੀ ਹੈ ਕਿ ਮਨ ਵਿਚ ਚੰਗੀ ਤਰ੍ਹਾਂ ਵਿਚਾਰ ਕਰਕੇ ਵੇਖੋ - ਹੋਰ ਤਾਂ ਸਾਰੇ ਹੀ ਲੱਛਨ ਸ੍ਰੀ ਕ੍ਰਿਸ਼ਨ ਜੀ ਦੇ ਸਮਾਨ ਹਨ, ਪਰ ਛਾਤੀ ਵਿਚ ਇਕ ਭ੍ਰਿਗ-ਲਤਾ ਨਹੀਂ ਭਾਵ ਭ੍ਰਿਗੂ ਰਿਖੀ ਦੇ ਚਰਨ ਦਾ ਨਿਸ਼ਾਨ ਨਹੀਂ ਹੈ।। ੨੦੩੩।।

**ਸਵੈਯਾ।। ਪੇਖਤ ਤਾਹਿ ਰੁਕੰਮਨ ਕੇ ਸੁ ਪਯੋਧਰਵਾ ਪਯ ਸੋ ਭਰਿ ਆਏ।।**
**ਮੋਹੁ ਬਢਜੋ ਅਤਿ ਹੀ ਚਿਤ ਮੈ ਕਰੁਨਾ ਰਸੁ ਸੋ ਢੁਰਿ ਬੈਨ ਸੁਨਾਏ।।**
**ਐਸੋ ਸਖੀ ਕਹਿਓ ਮੋ ਸੁਤ ਥੋ ਪ੍ਰਭ ਦੈ ਹਮ ਕੋ ਹਮ ਤੇ ਜੁ ਛਿਨਾਏ।।**
**ਯੌ ਕਹਿ ਸਾਸ ਉਸਾਸ ਲਯੋ ਕਬਿ ਸਜਾਮ ਕਹੈ ਦੋਊ ਨੈਨ ਬਹਾਏ।।੨੦੩੪।।**

ਅਰਥ - ਉਸਨੂੰ ਵੇਖਦਿਆਂ ਹੀ ਰੁਕਮਨੀ ਦੇ ਥਨ ਦੁੱਧ ਨਾਲ ਭਰ ਆਏ ਹਨ। ਮਨ ਵਿਚ ਮੋਹ ਲਿਆ ਕੇ ਅਧੀਰ ਹੋ ਕੇ ਉਸਨੇ ਇਹ ਕਿਹਾ - ਹੇ ਸਖੀ! ਇਸੇ ਤਰ੍ਹਾਂ ਦਾ ਹੀ ਮੇਰਾ ਪੁੱਤ੍ਰ ਸੀ, ਪ੍ਰਭੂ ਨੇ ਮੈਨੂੰ ਦੇ ਕੇ, ਮੈਥੋਂ ਖੋਹ ਲਿਆ ਹੈ। ਇਸ ਤਰ੍ਹਾਂ ਕਹਿ ਕੇ ਠੰਡਾ ਸਾਹ ਲਿਆ ਹੈ, ਸਜਾਮ ਕਵਿ ਜੀ ਆਖਦੇ ਹਨ, ਕਿ ਦੋਵੇਂ ਨੈਣ ਵਗਾ ਦਿੱਤੇ ਹਨ।। ੨੦੩੪।।

**ਇਤ ਤੇ ਬ੍ਰਿਜਨਾਇਕ ਆਇ ਗਯੋ ਇਹ ਮੂਰਤ ਓਰ ਰਹੇ ਟਕ ਲਾਈ।।**
**ਤਉ ਹੀ ਲਉ ਨਾਰਦ ਆਇ ਗਯੋ ਬਿਰਥਾ ਸਭ ਹੀ ਤਿਨ ਭਾਖ ਸੁਨਾਈ।।**
**ਕਾਨ੍ਹ ਜੂ ਪੂਤ ਤਿਹਾਰੋ ਈ ਹੈ ਇਹ ਯੌਂ ਸੁਨਿ ਕੈ ਪੁਰ ਬਾਜੀ ਬਧਾਈ।।**
**ਭਾਗਨ ਕੀ ਨਿਧ ਸਜਾਮ ਭਨੈ ਜਦੁਬੀਰ ਮਨੋ ਇਹ ਦਿਵਸਹਿ ਪਾਈ।।੨੦੩੫।।**

ਅਰਥ - ਇਧਰੋਂ ਸ੍ਰੀ ਕ੍ਰਿਸ਼ਨ ਜੀ ਆ ਗਏ ਹਨ, ਅਤੇ ਇਸਦੀ ਸ਼ਕਲ ਵੱਲ ਉਹ ਟੱਕ ਲਾਕੇ ਵੇਖ ਰਹੇ ਹਨ। ਇੰਨੇ ਚਿਰ ਨੂੰ ਨਾਰਦ ਜੀ ਆ ਗਏ, ਉਨ੍ਹਾਂ ਨੇ ਸਾਰੀ ਹੀ ਵਾਰਤਾ ਕਹਿ ਕੇ

ਸੁਣਾ ਦਿੱਤੀ ਹੈ। ਕ੍ਰਿਸ਼ਨ ਜੀ! ਇਹ ਤੁਹਾਡਾ ਹੀ ਪੁੱਤ੍ਰ ਹੈ, ਇਸਨੂੰ ਸੰਬਰ ਦੈਂਤ ਚੁੱਕ ਕੇ ਲੈ ਗਿਆ ਸੀ, ਇਹ ਗੱਲ ਸੁਣ ਕੇ ਸ਼ਹਿਰ ਵਿਚ ਵਧਾਈ ਦੇ ਵਾਜੇ ਵੱਜਣ ਲੱਗ ਪਏ ਹਨ। ਸਿਆਮ ਕਵਿ ਜੀ ਆਖਦੇ ਹਨ, ਇਸ ਤਰ੍ਹਾਂ ਦੀ ਖੁਸ਼ੀ ਹੋ ਰਹੀ ਹੈ, ਮਾਨੋਂ ਕ੍ਰਿਸ਼ਨ ਜੀ ਨੇ ਅੱਜ ਦੇ ਦਿਨ ਭਾਗਾਂ ਦਾ ਖਜ਼ਾਨਾ ਪਾ ਲਿਆ ਹੈ।। ੨੦੩੫।।

## ਇਤਿ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਕ੍ਰਿਸ਼ਨਾਵਤਾਰੇ ਪਰਦੁਮਨ ਸੰਬਰ ਦੈਤ ਬਧ ਕੈ ਰੁਕਮਨ ਕਾਨ੍ਹ ਜੂ ਕੋ ਆਇ ਮਿਲਤ ਭਏ।।

— — — — —

## ਅਥ ਸਤ੍ਰਾਜਿਤ ਸੂਰਜ ਤੇ ਮਨ ਲਿਆਏ ਜਾਮਵੰਤ ਬਧ ਕਥਨੰ।।

**ਦੋਹਰਾ।। ਇਤ ਸੂਰਜ ਸੇਵਾ ਕਰੀ ਸਤ੍ਰਾਜਿਤ ਬਲਵਾਨ।।**
**ਰਵਿ ਤਿਹ ਕੋ ਤਬ ਮਨ ਦਈ ਊੱਜਲ ਆਪ ਸਮਾਨ।। ੨੦੩੬।।**

ਅਰਥ – ਮਹਾਂ ਬਲਵਾਨ ਯੋਧੇ ਸਤ੍ਰਾਜਿਤ ਨੇ ਸੂਰਜ ਦੀ ਬੜੀ ਭਾਰੀ ਸੇਵਾ ਕੀਤੀ ਸੀ, ਇਸ ਲਈ ਸੂਰਜ ਨੇ ਪ੍ਰਸੰਨ ਹੋ ਕੇ ਉਸਨੂੰ ਇਕ ਮਨੀ ਦਿੱਤੀ, ਜੋ ਉਸਦੇ ਆਪਣੇ ਸਮਾਨ ਹੀ ਪ੍ਰਕਾਸ਼ਵਾਨ ਸੀ।। ੨੦੩੬।।

**ਸਵੈਯਾ।। ਲੈ ਮਨ ਸੂਰਜ ਤੇ ਅਰਿਜੀਤ ਜੁ ਤਾਂ ਦਿਨ ਆਪਨੇ ਧਾਮਹਿ ਆਯੋ।।**
**ਜੋ ਕਬਿ ਸਜਾਮ ਭਨੈ ਕਰਿ ਸੇਵ ਘਨੋ ਰਵਿ ਕੋ ਚਿਤ ਤਾ ਰਿਝਵਾਯੋ।।**
**ਅਉ ਕਰਿ ਕੈ ਤਪਸਜਾ ਅਤਿ ਹੀ ਤਿਹ ਕੀ ਹਿਤ ਸੌ ਤਿਹ ਕਉ ਜਬ ਗਾਯੋ।।**
**ਸੋ ਸੁਨਿ ਕੈ ਸੁ ਬ੍ਰਿਥਾ ਪੁਰ ਲੋਗਨ ਯੌ ਜਦੁਬੀਰ ਪੈ ਜਾਇ ਸੁਨਾਯੋ।। ੨੦੩੭।।**

ਪਦ ਅਰਥ –. ਅਰਿਜੀਤ=ਸਤ੍ਰਾਜਿਤ।। ਰਿਝਵਾਯੋ=ਖੁਸ਼ ਕੀਤਾ।। ਬ੍ਰਿਥਾ=ਵਾਰਤਾ।।

ਅਰਥ – ਸੂਰਜ ਪਾਸੋਂ ਮਨੀ ਲੈ ਕੇ ਸਤ੍ਰਾਜਿਤ ਉਸੇ ਹੀ ਦਿਨ ਆਪਣੇ ਘਰ ਵਿਚ ਆਇਆ ਸੀ। ਸਿਆਮ ਕਵਿ ਜੀ ਆਖਦੇ ਹਨ, ਜੋ ਉਸ ਨੇ ਸੂਰਜ ਦੀ ਭਾਰੀ ਸੇਵਾ ਕਰ ਕੇ ਖੁਸ਼ ਕੀਤਾ ਸੀ ਅਤੇ ਪ੍ਰੇਮ ਦੇ ਨਾਲ ਉਸਦੀ ਬੜੀ ਕਠਨ ਤਪੱਸਿਆ ਕਰਕੇ, ਉਸਦੇ ਜੱਸ ਨੂੰ ਗਾਂਵਿਆ ਸੀ। ਉਸ ਸਾਰੀ ਵਾਰਤਾ ਨੂੰ ਸੁਣ ਕੇ, ਫਿਰ ਲੋਕਾਂ ਨੇ ਸ੍ਰੀ ਕ੍ਰਿਸ਼ਨ ਦੇ ਕੋਲ ਜਾ ਕੇ ਸਾਰਾ ਬ੍ਰਿਤਾਂਤ ਸੁਣਾ ਦਿਤਾ ਹੈ।। ੨੦੩੭।।

## ਕਾਨ੍ਹ ਜੂ ਬਾਚ।।

**ਸਵੈਯਾ।। ਕਾਨ੍ਹ ਬੁਲਾਇ ਅਰੀਜਿਤ ਕਉ ਹਸਿ ਕੈ ਮੁਖ ਤੇ ਇਹ ਆਇਸ ਦੀਨੋ।।**

ਭੂਪ ਕਉ ਦੈ ਤੁ ਕਹਿਓ ਅਬ ਹੀ ਰਵਿ ਤੇ ਜੁ ਰਿਝਾਇ ਕੈ ਤੈ ਧਨੁ ਲੀਨੋ ।।
ਜੋ ਚਹਿ ਕੈ ਚਿਤ ਮੈ ਚਪਲਾ ਦੁਤਿ ਯਾਹਿ ਕਹਯੋ ਇਨ ਨੈਕੁ ਨ ਕੀਨੋ।।
ਮੋਨ ਹੀ ਠਾਨ ਕੈ ਬੈਠ ਰਹਯੋ ਬ੍ਰਿਜਨਾਥ ਕੋ ਉਤਰੁ ਨੈਕ ਨ ਦੀਨੋ।।੨੦੩੮।।

ਪਦ ਅਰਥ - ਅਰੀਜਿਤ= ਸਤ੍ਰਾਜਿਤ।। ਆਇਸ=ਆਗਿਆ।। ਚਪਲਾ=ਬਿਜਲੀ।।

ਕ੍ਰਿਸ਼ਨ ਨੇ ਸਤ੍ਰਾਜਿਤ ਨੂੰ ਸੱਦ ਕੇ ਮੁੱਖੋਂ ਮੁਸਕ੍ਰਾ ਕੇ ਇਹ ਆਗਿਆ ਕੀਤੀ ਕਿ ਜੋ ਪਦਾਰਥ ਤੂੰ ਸੂਰਜ ਨੂੰ ਪ੍ਰਸੰਨ ਕਰਕੇ ਪ੍ਰਾਪਤ ਕੀਤਾ ਹੈ ਉਹ ਉਗ੍ਰਸੈਨ ਰਾਜੇ ਨੂੰ ਭੇਟ ਕਰ ਦੇਹ, ਜੋ ਬਿਜਲੀ ਵਾਂਗੂੰ ਚਮਕਦੀ ਹੈ। ਪਰ ਚਿੱਤ ਵਿਚ ਚਾਹ ਕਰਕੇ ਭੇਟਾ ਕਰ ਦੇਹੁ ਇਸ ਤਰ੍ਹਾਂ ਇਨ੍ਹਾਂ ਨੇ ਆਖ ਦਿੱਤਾ, ਕਹੇ ਅਨੁਸਾਰ ਰੱਤੀ ਭਰ ਵੀ ਨਹੀਂ ਕੀਤਾ ਹੈ। ਸਗੋਂ ਬਿਲਕੁਲ ਚੁੱਪ ਵੱਟ ਕੇ ਉਥੇ ਹੀ ਬੈਠਾ ਰਿਹਾ ਅਤੇ ਕ੍ਰਿਸ਼ਨ ਜੀ ਦੀ ਗੱਲ ਦਾ ਉਸਨੇ ਕੋਈ ਵੀ ਉੱਤਰ ਨਹੀਂ ਦਿੱਤਾ ਹੈ।। ੨੦੩੮।।

ਸਵੈਯਾ।। ਪ੍ਰਭ ਯੋ ਬਤੀਆ ਕਹਿ ਬੈਠ ਰਹਯੋ ਤਿਹ ਭ੍ਰਾਤ ਅਖੇਟ ਕੇ ਕਾਜ ਪਧਾਰਯੋ।।
ਬਾਂਧ ਭਲੇ ਮਨ ਕਉ ਸਿਰ ਪੈ ਸਭ ਹੂੰ ਜਨ ਦੂਸਰ ਭਾਨ ਬਿਚਾਰਯੋ।।
ਕਾਨਨ ਕੇ ਜਬ ਬੀਚ ਗਯੋ ਮ੍ਰਿਗਰਾਜ ਬਡੋ ਇਕ ਯਾਹ ਨਿਹਾਰਯੋ।।
ਤਾਨ ਕੈ ਬਾਨ ਚਲਾਵਤ ਭਯੋ ਸਰ ਵਾ ਸਹਿ ਕੈ ਇਹ ਕੋ ਫਿਰਿ ਮਾਰਯੋ।।੨੦੩੯।।

ਅਰਥ - ਸ੍ਰੀ ਕ੍ਰਿਸ਼ਨ ਜੀ ਤਾਂ ਇਹ ਗੱਲਾਂ ਕਹਿ ਕਰਕੇ ਉਥੇ ਹੀ ਬੈਠੇ ਰਹੇ, ਪਰ ਉਸਦਾ ਭਰਾ ਸ਼ਿਕਾਰ ਨੂੰ ਚਲਾ ਗਿਆ। ਉਸਨੇ ਸਿਰ ਉਤੇ ਮਨੀ ਨੂੰ ਬੰਨ੍ਹ ਲਿਆ, ਵੇਖਣ ਵਾਲੇ ਪੁਰਸ਼ਾਂ ਏਹੋ ਵੀਚਾਰ ਕੀਤਾ, ਮਾਨੋਂ ਦੂਜਾ ਸੂਰਜ ਚੜ੍ਹਿਆ ਹੈ। ਜਦ ਇਹ ਬਨ ਵਿਚ ਚਲਾ ਗਿਆ ਤਾਂ ਉਥੇ ਇਸਨੇ ਇਕ ਵੱਡਾ ਸਾਰਾ ਸ਼ੇਰ ਵੇਖ ਲਿਆ । ਉਸਦਾ ਨਿਸ਼ਾਨਾ ਬੰਨ੍ਹਕੇ ਧਨੁੱਖ ਨੂੰ ਖਿੱਚ ਕੇ ਤੀਰ ਨੂੰ ਚਲਾ ਦਿੱਤਾ, ਉਸ ਤੀਰ ਨੂੰ ਸ਼ੇਰ ਨੇ ਸਹਾਰ ਕੇ ਫਿਰ ਉਸ ਨੇ ਇਸਨੂੰ ਮਾਰ ਸੁਟਿਆ।।੨੦੩੯।।

ਚੌਪਈ।। ਜਬ ਤਿਨ ਕੋ ਹਰਿ ਕੇ ਸਿਰ ਮਾਰਯੋ।। ਤਬ ਕੇਹਰਿ ਪੁਰਖੱਤ ਸੰਭਾਰਯੋ।।
ਏਕ ਚਪੇਟ ਚਉਕ ਤਿਹ ਮਾਰੀ।। ਮਨ ਸਮੇਤ ਲਈ ਪਾਗ ਉਤਾਰੀ।।੨੦੪੦।।

ਅਰਥ - ਜਦ ਉਸਨੇ ਕੇਸਰੀ ਸ਼ੇਰ ਨੂੰ ਤੀਰ ਮਾਰਿਆ, ਤਦ ਕੇਸਰੀ ਸ਼ੇਰ ਨੇ ਆਪਣੀ ਤਾਕਤ ਨੂੰ ਸੰਭਾਲਿਆ ਅਤੇ ਸ਼ੇਰ ਨੇ ਚਉਕ ਕੇ, ਉਸਨੂੰ ਚਪੇੜ ਮਾਰ ਦਿਤੀ, ਅਤੇ ਫਿਰ ਮਨੀ ਦੇ ਸਮੇਤ ਉਸਦੀ ਪੱਗ ਸਿਰ ਤੋਂ ਲਾਹ ਲਈ।। ੨੦੪੦।।

ਦੋਹਰਾ।। ਤਿਹ ਬਧ ਕੈ ਮਨਿ ਪਾਗ ਲੈ ਸਿੰਘ ਧਸਯੋ ਬਨ ਜਾਇ।।
ਭਾਲਕ ਏਕ ਬਡੋ ਹਤੋ ਤਿਹ ਹੇਰਿਓ ਮ੍ਰਿਗਰਾਇ।।੨੦੪੧।।

ਅਰਥ - ਉਸਨੂੰ ਮਾਰ ਕੇ, ਮਨੀ ਸਮੇਤ ਪੱਗ ਲੈ ਕੇ , ਸ਼ੇਰ ਬਨ ਵਿਚ ਜਾ ਵੜਿਆ। ਇਕ ਬੜਾ ਵੱਡਾ ਸਾਰਾ ਰਿੱਛ ਸੀ, ਉਸਨੇ ਸ਼ੇਰ ਨੂੰ ਵੇਖ ਲਿਆ ॥੨੦੪੧॥

ਸਵੈਯਾ॥ ਭਾਲਕ ਦੇਖ ਮਨੀ ਦੁੱਤਿ ਕਉ ਸੁ ਲਖਜੋ ਕੋਊ ਕੇਹਰਿ ਲੈ ਫਲੁ ਆਯੋ॥
ਯਾ ਫਲ ਕਉ ਅਬ ਭੁੱਛ ਕਰੋ ਸੁ ਛੁਧਾਤੁਰ ਹ੍ਵੈ ਤਹ ਭੱਛਨ ਧਾਯੋ॥
ਜਯੋਂ ਮ੍ਰਿਗਰਾਜ ਥੋ ਜਾਤ ਚਲਜੋ ਤਿਉ ਅਚਾਨਕ ਆਇ ਕੈ ਜੁੱਧੁ ਮਚਾਯੋ॥
ਏਕ ਚਪੇਟ ਚਟਾਕ ਦੈ ਮਾਰ ਝਟਾਕ ਦੈ ਸਿੰਘ ਕੋ ਮਾਰ ਗਿਰਾਯੋ॥੨੦੪੨॥

ਅਰਥ - ਰਿੱਛ ਨੇ ਮਨੀ ਦੇ ਪ੍ਰਕਾਸ਼ ਨੂੰ ਵੇਖਿਆ ਤਾਂ ਜਾਣਿਆ ਕਿ ਸ਼ੇਰ ਕੋਈ ਬਹੁਤ ਚੰਗਾ ਫਲ ਲੈ ਕੇ ਆਇਆ ਹੈ। ਇਸ ਫਲ ਨੂੰ ਹੁਣ ਮੈਂ ਖਾ ਲਵਾਂ ਉਹ ਭੁੱਖ ਨਾਲ ਦੁਖੀ ਹੋ ਰਿਹਾ ਸੀ. ਇਹ ਵਿਚਾਰ ਕਰਕੇ ਉਸਨੂੰ ਖਾਣ ਵਾਸਤੇ ਭੱਜ ਤੁਰਿਆ। ਜਿਵੇਂ ਹੀ ਸ਼ੇਰ ਆਪਣੇ ਧਿਆਨ ਵਿਚ ਮਸਤ ਜਾ ਰਿਹਾ ਸੀ ਤਾਂ ਇਸਨੇ ਆ ਕੇ ਲੜਾਈ ਸ਼ੁਰੂ ਕਰ ਦਿਤੀ। ਕਾੜ੍ਹ ਕਰਦੀ ਇਕ ਚਪੇੜ ਸ਼ੇਰ ਨੂੰ ਮਾਰ ਦਿਤੀ ਅਤੇ ਝਟ ਪਟ ਹੀ ਸ਼ੇਰ ਨੂੰ ਮਾਰਕੇ ਡੇਗ ਲਿਆ।੨੦੪੨॥

ਦੋਹਰਾ॥ ਜਾਮਵਾਨ ਬਧ ਸਿੰਘ ਕੋ ਮਨ ਲੈ ਮਨ ਸੁਖੁ ਪਾਇ॥
ਜਾਇ ਗ੍ਰੇਹ ਆਪਨ ਹੁਤੋ ਤਹ ਹੀ ਪਹੁਚਯੋ ਆਇ॥੨੦੪੩॥

ਅਰਥ - ਉਸ ਰਿੱਛ ਦਾ ਨਾਮ ਜਾਮਵੰਤ ਸੀ, ਜਾਮਵੰਤ ਨੇ ਸ਼ੇਰ ਨੂੰ ਮਾਰ ਕੇ ਤੇ ਮਨੀ ਨੂੰ ਲੈ ਕੇ ਮਨ ਵਿਚ ਸੁਖ ਪਾਇਆ ਹੈ। ਫਿਰ ਜਿਥੇ ਉਸਦਾ ਆਪਣਾ ਘਰ ਸੀ, ਉਥੇ ਹੀ ਆ ਪਹੁੰਚਿਆ ਹੈ॥੨੦੪੩॥

ਸਤ੍ਰਾਜਿਤ ਲਖਿ ਭੇਦ ਨਹਿ ਸਭਨਨ ਕਹਜੋ ਸੁਨਾਇ॥
ਕ੍ਰਿਸ਼ਨ ਮਾਰਿ ਮੁਹਿ ਭ੍ਰਾਤ ਕਉ ਲੀਨੀ ਮਨ ਛੁਟਕਾਇ॥੨੦੪੪॥

ਅਰਥ - ਸਤ੍ਰਾਜਿਤ ਨੇ ਇਸ ਭੇਦ ਨੂੰ ਨਾ ਜਾਣਿਆ ਪਰ ਮਨੀ ਸਮੇਤ ਭਰਾ ਗੁੰਮ ਹੋਇਆ ਜਾਣ ਕੇ ਉਸ ਨੇ ਸਾਰਿਆਂ ਨੂੰ ਸੁਣਾਕੇ ਆਖਿਆ। ਕ੍ਰਿਸ਼ਨ ਨੇ ਮੇਰੇ ਭਰਾ ਨੂੰ ਮਾਰ ਸੁਟਿਆ ਹੈ ਅਤੇ ਉਸ ਪਾਸੋ ਮਨੀ ਖੋਹ ਲਈ ਹੈ॥ ੨੦੪੪॥

ਸਵੈਯਾ॥ ਯੌਂ ਸੁਨਿ ਕੈ ਚਰਚਾ ਪ੍ਰਭ ਜੂ ਅਪਨੇ ਢਿਗ ਜਾ ਤਿਹ ਕੋ ਸੁ ਬੁਲਾਯੋ॥
ਸਤ੍ਰਾਜੀਤ ਕਹੈ ਮੁਹਿ ਭ੍ਰਾਤ ਹਨਜੋ ਹਰਿ ਜੂ ਮਨ ਹੇਤ ਸੁਨਾਯੋ॥
ਐਸੋ ਕੁਬੋਲ ਸੁਨੇ ਮਨੂਆ ਹਮਰੋ ਅਤਿ ਕ੍ਰੋਧਹਿ ਕੇ ਸੰਗਿ ਤਾਯੋ॥
ਤਾ ਤੇ ਚਲੋ ਤੁਮ ਹੂੰ ਤਿਹ ਸੋਧ ਕਉ ਹਉ ਹੂ ਚਲੋ ਕਹਿ ਖੋਜਨ ਧਾਯੋ॥੨੦੪੫॥

ਅਰਥ - ਇਸ ਤਰ੍ਹਾਂ ਦੀ ਚਰਚਾ ਹੁੰਦੀ ਸੁਣ ਕੇ ਕ੍ਰਿਸ਼ਨ ਜੀ ਨੇ ਉਸ ਨੂੰ ਆਪਣੇ ਕੋਲ ਬੁਲਾ ਲਿਆ ਹੈ ਅਤੇ ਹੇ ਸਤ੍ਰਾਜਿਤ! ਤੂੰ ਕਹਿੰਦਾ ਹੈ ਕਿ ਕ੍ਰਿਸ਼ਨ ਨੇ ਮਨੀ ਦੇ ਲੋਭ ਕਰਕੇ ਮੇਰੇ ਭਰਾ ਨੂੰ ਮਾਰ ਸੁਟਿਆ ਹੈ। ਇਸ ਤਰ੍ਹਾਂ ਦੀ ਬਦਨਾਮੀ ਸੁਣਕੇ ਮੇਰਾ ਮਨ ਗੁੱਸੇ ਨਾਲ ਭਰ ਗਿਆ ਹੈ। ਇਸ ਵਾਸਤੇ, ਤੂੰ ਭੀ ਉਸਨੂੰ ਲੱਭਣ ਵਾਸਤੇ ਚੱਲ, ਮੈਂ ਭੀ ਚੱਲਦਾ ਹਾਂ, ਇਹ ਗੱਲ ਕਹਿ ਕੇ ਲੱਭਣ ਵਾਸਤੇ ਤੁਰ ਪਏ ਹਨ।। ੨੦੪੫।।

**ਸਵੈਯਾ ।। ਜਾਦਵ ਲੈ ਬ੍ਰਿਜਨਾਥ ਜਬੈ ਅਪਨੇ ਸੰਗ ਖੋਜਨ ਤਾਹਿ ਸਿਧਾਰੇ।।**
**ਅਸ੍ਵਪਤੀ ਬਿਨੁ ਪ੍ਰਾਨ ਪਰੇ ਸੁ ਤਹੀ ਏ ਗਏ ਦੋਊ ਜਾਇ ਨਿਹਾਰੇ।।**
**ਕੇਹਰਿ ਕੋ ਤਹ ਖੋਜ ਪਿਖ੍ਯੋ ਇਹ ਵਾਹੀ ਹਨੇ ਭਟ ਐਸੋ ਪੁਕਾਰੇ ।।**
**ਆਗੇ ਜੌ ਜਾਹਿ ਤੋ ਸਿੰਘ ਪਿਖ੍ਯੋ ਮ੍ਰਿਤ ਚਉਕ ਪਰੇ ਸਭ ਪਉਰਖ ਵਾਰੇ।।੨੦੪੬।।**

ਅਰਥ - ਜਦ ਸ੍ਰੀ ਕ੍ਰਿਸ਼ਨ ਜੀ ਜਾਦਵਾਂ ਨੂੰ ਆਪਣੇ ਨਾਲ ਲੈ ਕੇ ਉਸਨੂੰ ਲੱਭਣ ਦੇ ਵਾਸਤੇ ਤੁਰ ਪਏ। ਤਦ ਜਿਥੇ ਘੋੜਾ ਤੇ ਉਸਦਾ ਸੁਆਮੀ ਮੁਰਦਾ ਹੋ ਕੇ ਪਏ ਹੋਏ ਸਨ, ਉਥੇ ਹੀ ਇਹ ਚਲੇ ਗਏ ਅਤੇ ਦੋਹਾਂ ਮੁਰਦਿਆਂ ਨੂੰ ਸਭਨਾਂ ਨੇ ਜਾ ਕੇ ਵੇਖ ਲਿਆ। ਉਥੇ ਹੀ ਉਨ੍ਹਾਂ ਨੇ ਸ਼ੇਰ ਦਾ ਖੁਰਾ ਵੇਖ ਲਿਆ, ਫਿਰ ਸਾਰੇ ਹੀ ਸੂਰਮੇ ਇਸ ਤਰ੍ਹਾਂ ਆਖਣ ਲੱਗ ਪਏ ਕਿ ਇਨ੍ਹਾਂ ਨੂੰ ਉਸ ਸ਼ੇਰ ਨੇ ਹੀ ਮਾਰਿਆ ਹੈ। ਕੁਝ ਹੋਰ ਅਗੇ ਨੂੰ ਚਲੇ ਗਏ ਤਾਂ ਸਾਰੇ ਬਹਾਦਰ ਚੌਂਕਕੇ ਬੌਂਦਲ ਗਏ।। ੨੦੪੬।।

**ਦੋਹਰਾ।। ਤਹ ਭਾਲਕ ਕੇ ਖੋਜ ਕਉ ਚਿਤੈ ਰਹੈ ਸਿਰ ਨਾਇ।।**
**ਜਹਾ ਖੋਜ ਤਿਹ ਜਾਤ ਪਗ ਤਹਾ ਜਾਤ ਭਟ ਧਾਇ।। ੨੦੪੭।।**

ਅਰਥ - ਉਥੇ ਹੀ ਰਿੱਛ ਦੇ ਖੁਰਿਆਂ ਨੂੰ ਵੇਖ ਕੇ ਸਾਰੇ ਹੀ ਸਿਰ ਨੀਵਾਂ ਕਰ ਖੜੇ ਰਹੇ। ਫਿਰ ਕਹਿਣ ਲੱਗੇ ਜਿਥੇ ਖੁਰਾ ਜਾਂਦਾ ਹੈ, ਉਥੇ ਹੀ ਪੱਗ ਹੈ, ਇਹ ਸੋਚਕੇ ਸੂਰਮੇ ਉਧਰ ਤੁਰ ਪਏ ਹਨ।।੨੦੪੭।।

## ਕਬਿ ਵਾਚ।।

**ਸਵੈਯਾ।। ਜਾ ਪ੍ਰਭ ਕੇ ਬਰਦਾਨ ਦਏ ਅਸੁਰਾਰ ਜਿਤੇ ਸਭ ਦਾਨਵ ਭਾਗੇ।।**
**ਜਾ ਪ੍ਰਭ ਸ਼ਤ੍ਰਨ ਨਾਸ ਕਯੋ ਸਸ ਸੂਰ ਥਪੇ ਫਿਰ ਕਾਰਜ ਲਾਗੇ।।**
**ਸੁੰਦਰ ਜਾਹਿ ਕਰੀ ਕੁਬਿਜਾ ਛਿਨ ਬੀਚ ਸੁਗੰਧ ਲਗਾਵਤ ਬਾਗੇ।।**
**ਸੋ ਪ੍ਰਭ ਅਪਨੇ ਕਾਰਜ ਹੇਤ ਸੁ ਜਾਤ ਹੈ ਰੀਛ ਕੇ ਖੋਜਹਿ ਲਾਗੇ।।੨੦੪੮।।**

ਪਦ ਅਰਥ - ਅਸੁਰਾਰ=ਦੇਵਤਿਆਂ।। ਕੁਬਿਜਾ=ਰਾਜੇ ਕੰਸ ਦੀ ਮਾਲਣ ਦਾ ਨਾਂ ਜੋ ਪਹਿਲਾਂ ਕੁੱਬੀ ਸੀ।। ਬਾਗੇ=ਪੁਸ਼ਾਕੇ।।

**ਅਰਥ** – ਜਿਸ ਪ੍ਰਭ ਦੇ ਵਰਦਾਨ ਦੇਣ ਨਾਲ ਹੀ ਦੇਵਤੇ ਜਿੱਤੇ ਅਤੇ ਸਾਰੇ ਦੈਂਤ ਭੱਜ ਗਏ ਹਨ। ਜਿਸ ਪ੍ਰਭੂ ਨੇ ਦੁਸ਼ਮਣਾਂ ਦਾ ਨਾਸ ਕੀਤਾ ਹੈ, ਜਿਸਨੇ ਚੰਦ੍ਰਮਾਂ, ਸੂਰਜ ਨੂੰ ਕਾਇਮ ਕੀਤਾ ਹੈ, ਅਤੇ ਫਿਰ ਕੰਮੇ ਲੱਗ ਗਏ ਹਨ। ਜਿਸ ਨੇ ਇਕ ਛਿਨ ਵਿਚ ਕੁੱਬੀ ਮਾਲਣ ਨੂੰ ਸੋਹਣੀ ਇਸਤ੍ਰੀ ਬਣਾ ਦਿੱਤਾ ਹੈ, ਜੋ ਉਸਦੇ ਪੁਸ਼ਾਕੇ ਨੂੰ ਸੁਗੰਧੀ ਲਾਉਂਦੀ ਸੀ। ਉਹ ਪ੍ਰਭੂ ਆਪਣੇ ਕੰਮ ਦੇ ਵਾਸਤੇ, ਰਿੱਛ ਦੇ ਖੁਰੇ ਦੇ ਮਗਰ ਲੱਗੇ ਹੋਏ ਬਨ ਵਿਚ ਤੁਰੇ ਜਾਂਦੇ ਹਨ।। ੨੦੪੮।।

**ਸਵੈਯਾ।। ਖੋਜ ਲੀਏ ਸਭ ਏਕ ਗੁਫਾ ਹੂ ਮੈ ਜਾਤ ਭਏ ਹਰਿ ਐਸੇ ਉਚਾਰਜੋ।।**
**ਹੈ ਕਊ ਸੂਰ ਧਸੈ ਇਹ ਬੀਚ ਨ ਕਾਹੂੰ ਬਲੀ ਪੁਰਖੱਤ ਸੰਭਾਰਜੋ।।**
**ਯਾਹੀ ਕੇ ਬੀਚ ਧਸਜੋ ਸੋਈ ਰੀਛ ਸਭੋ ਮਨ ਮੈ ਇਹ ਭਾਂਤਿ ਬਿਚਾਰਜੋ।।**
**ਕੋਊ ਕਹੈ ਨਹਿ ਯਾ ਮੈ ਕਹਜੋ ਹਰਿ ਰੇ ਹਮ ਖੋਜ ਇਹੀ ਮਹਿ ਡਾਰਜੋ।। ੨੦੪੯।।**

**ਅਰਥ** – ਜਦ ਖੁਰੇ ਨੂੰ ਲੈ ਕੇ ਸਾਰੇ ਇਕ ਗੁਫਾ ਵਿਚ ਚਲੇ ਗਏ, ਤਦ ਸ੍ਰੀ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਆਖਿਆ– ਕੋਈ ਸੂਰਮਾ ਹੈ, ਜੋ ਇਸ ਵਿਚ ਵੜ ਜਾਵੇ? ਪਰ ਕਿਸੇ ਨੇ ਵੀ ਹੀਆ ਨਹੀਂ ਕੀਤਾ। ਸਭ ਨੇ ਇਕ ਹੀ ਵਿਚਾਰ ਕੀਤੀ ਕਿ ਇਸ ਵਿਚ ਰਿੱਛ ਵੜਿਆ ਹੈ। ਪਰ ਕਿਸੇ ਨੇ ਕਿਹਾ, ਇਸ ਵਿਚ ਰਿੱਛ ਨਹੀਂ ਹੈ, ਕ੍ਰਿਸ਼ਨ ਜੀ ਨੇ ਕਿਹਾ—ਓ ਭਾਈ! ਅਸਾਂ ਖੁਰਾ ਇਸੇ ਦੇ ਵਿਚ ਲਿਆ ਸੁੱਟਿਆ ਹੈ।। ੨੦੪੯।।

**ਕੋਊ ਨ ਬੀਰ ਗੁਫਾ ਮੈ ਧਸਜੋ ਤਬ ਆਪ ਹੀ ਤਾਹਿ ਮੈ ਸਜਾਮ ਗਯੋ ਹੈ।।**
**ਭਾਲਕ ਲੈ ਸੁਧ ਬੀਚ ਗੁਫਾ ਹੂ ਕੇ ਜੁਧੁ ਕੋ ਸਾਮੁਹਿ ਕੋਪ ਅਯੋ ਹੈ।।**
**ਸਜਾਮ ਜੂ ਸਜਾਮ ਭਨੈ ਉਹ ਸੋ ਦਿਨ ਦ੍ਵਾਦਸ ਬਾਹਨ ਜੁੱਧੁ ਕਯੋ ਹੈ।।**
**ਜੁੱਧੁ ਇਤੇ ਜੁਗ ਚਾਰਨ ਮੈ ਨਹ ਹ੍ਵੈ ਹੈ ਕਬੈ ਕਬਹੂ ਨ ਭਯੋ ਹੈ।। ੨੦੫੦।।**

**ਅਰਥ** – ਜਦ ਕੋਈ ਭੀ ਸੂਰਮਾ ਗੁਫਾ ਦੇ ਵਿਚ ਨਾ ਵੜਿਆ, ਤਦ ਸ੍ਰੀ ਕ੍ਰਿਸ਼ਨ ਆਪ ਹੀ ਉਸਦੇ ਵਿਚ ਚਲਾ ਗਿਆ ਹੈ। ਰਿੱਛ ਗੁਫਾ ਵਿਚ ਕ੍ਰਿਸ਼ਨ ਜੀ ਦਾ ਆਉਣਾ ਸੁਣ ਕੇ ਲੜਨ ਲਈ ਇਨ੍ਹਾਂ ਦੇ ਸਨਮੁਖ ਆ ਗਿਆ। ਸਿਆਮ ਕਵਿ ਜੀ ਆਖਦੇ ਹਨ, ਕ੍ਰਿਸ਼ਨ ਜੀ ਦਾ ਉਸਦੇ ਨਾਲ ਬਾਰਾਂ ਦਿਨਾਂ ਤੱਕ ਮੱਲ-ਯੁੱਧ ਹੁੰਦਾ ਰਿਹਾ ਹੈ। ਚੌਹਾਂ ਜੁੱਗਾਂ ਵਿਚ ਇਸ ਤਰ੍ਹਾਂ ਨਾ ਕਦੇ ਹੋਇਆ ਹੈ, ਅਤੇ ਨਾ ਕਦੇ ਅੱਗੇ ਨੂੰ ਹੋਵੇਗਾ।। ੨੦੫੦।।

**ਸਵੈਯਾ।। ਦ੍ਵਾਦਸ ਦਿਉਸ ਭਿਰੇ ਦਿਨ ਰੈਨ ਨਹੀ ਤਿਹ ਤੇ ਹਰਿ ਨੈਕ ਡਰਾਨੋ।।**
**ਲਾਤਨ ਮੂਕਨ ਕੋ ਅਤਿ ਹੀ ਫੁਨ ਤਉਨ ਗੁਫਾ ਮਹਿ ਜੁੱਧੁ ਮਚਾਨੋ।।**
**ਪਉਰਖ ਭਾਲਕ ਕੋ ਘਟ ਗਜੋ ਇਹ ਮੈ ਬਹੁ ਪਉਰਖਤਾ ਪਹਚਾਨੋ।।**

ਜੁਧੁ ਕੋ ਛਾਡ ਕੈ ਪਾਇ ਪਰਜੋ ਜਦੁਬੀਰ ਕੋ ਰਾਮ ਸਹੀ ਕਰਿ ਜਾਨੋ।।੨੦੫੧।।

ਅਰਥ - ਬਾਰਾਂ ਦਿਨ ਰਾਤ-ਦਿਨ ਜੁੱਧ ਕਰਦੇ ਰਹੇ, ਇਸਦੇ ਪਾਸੋਂ ਕ੍ਰਿਸ਼ਨ ਜੀ ਰੱਤੀ ਭਰ ਵੀ ਨਹੀਂ ਡਰੇ ਹਨ। ਉਨ੍ਹਾਂ ਨੇ ਗੁਫਾ ਦੇ ਵਿਚ ਲੱਤਾਂ ਤੇ ਮੁੱਕੀਆਂ ਦਾ ਬੜਾ ਹੀ ਭਾਰਾ ਜੁੱਧ ਮਚਾਇਆ ਹੈ। ਰਿੱਛ ਦਾ ਬਲ ਘਟ ਗਿਆ ਹੈ, ਪਰ ਉਸਨੇ ਇਨ੍ਹਾਂ ਦੀ ਤਾਕਤ ਨੂੰ ਪਛਾਣ ਲਿਆ ਹੈ। ਜੁੱਧ ਨੂੰ ਛੱਡ ਕੇ, ਚਰਨੀਂ ਪੈ ਗਿਆ ਹੈ, ਅਤੇ ਉਸਨੇ ਸ੍ਰੀ ਕ੍ਰਿਸ਼ਨ ਜੀ ਨੂੰ ਸੱਚ ਮੁੱਚ ਹੀ ਰਾਮ ਕਰਕੇ ਜਾਣਿਆ ਹੈ।। ੨੦੫੧।।

ਸਵੈਯਾ।। ਪਾਇ ਪਰਜੋ ਘਿਘਿਆਨੋ ਘਨੋ ਬਤੀਯਾ ਅਤਿ ਦੀਨ ਹ੍ਵੈ ਯਾ ਬਿਧ ਭਾਖੀ।।
ਹੋ ਤੁਮ ਰਾਵਨ ਕੇ ਮਰੀਆ ਤੁਮ ਹੀ ਪੁਨ ਲਾਜ ਦਰੋਪਤੀ ਰਾਖੀ।।
ਭੂਲ ਭਈ ਹਮ ਤੇ ਪ੍ਰਭ ਜੂ ਸੁ ਛਿਮਾ ਕਰੀਯੈ ਸ਼ਿਵ ਸੂਰਜ ਸਾਖੀ।।
ਯੌ ਕਹਿ ਕੈ ਦੁਹਿਤਾ ਜੁ ਹੁਤੀ ਸੋਊ ਲੈ ਬ੍ਰਿਜਨਾਥ ਕੈ ਅੱਗ੍ਰਜ ਰਾਖੀ।।੨੦੫੨।।

ਅਰਥ - ਜਾਮਵੰਤ ਚਰਨੀਂ ਪਿਆ ਤੇ ਬੜਾ ਹੀ ਘਿਘਿਆਯਾ ਅਤੇ ਬੜੇ ਹੀ ਦੀਨ ਹੋ ਕੇ ਇਸ ਤਰ੍ਹਾਂ ਦੀ ਗੱਲ ਆਖੀ। ਤੁਸੀਂ ਹੀ ਰਾਵਣ ਨੂੰ ਮਾਰਨ ਵਾਲੇ ਹੋ, ਅਤੇ ਤੁਸਾਂ ਹੀ ਦ੍ਰੋਪਤੀ ਦੀ ਲੱਜਾ ਰੱਖੀ ਹੈ। ਹੇ ਪ੍ਰਭੂ ਜੀ! ਮੇਰੇ ਪਾਸੋਂ ਭੁੱਲ ਹੋ ਗਈ ਹੈ, ਸ਼ਿਵ ਤੇ ਸੂਰਜ ਨੂੰ ਸਾਖੀ ਮੰਨ ਕੇ ਮਾਫੀ ਮੰਗਦਾ ਹਾਂ। ਇਸ ਤਰ੍ਹਾਂ ਕਹਿ ਕੇ, ਅਤੇ ਜਿਹੜੀ ਉਸਦੀ ਲੜਕੀ ਜੁਆਨ ਹੋ ਚੁੱਕੀ ਹੋਈ ਸੀ, ਉਹ ਕ੍ਰਿਸ਼ਨ ਜੀ ਦੇ ਅੱਗੇ ਭੇਟਾ ਰੱਖ ਦਿੱਤੀ।। ੨੦੫੨।।

ਸਵੈਯਾ।। ਉਤ ਜੁੱਧ ਕੈ ਸਜਾਮ ਜੂ ਬਜਾਹ ਕਯੋ ਇਤ ਹ੍ਵੈ ਕੈ ਨਿਰਾਸ ਏ ਧਾਮਨ ਆਏ।।
ਕਾਨ੍ਹ ਗੁਫਾ ਹੂ ਕੇ ਬੀਚ ਧਸੇ ਸੋਊ ਕਾਹੂ ਹਨੇ ਸੁ ਇਹੀ ਠਹਰਾਏ।।
ਨੀਰ ਢਰੈ ਭਟਵਾਨ ਕੀ ਆਂਖਨ ਲੋਟਤ ਹੈ ਚਿਤ ਮੈ ਦੁਖ ਪਾਏ।।
ਸੀਸ ਧੁਨੈ ਇਕ ਐਸੇ ਕਹੈ ਹਮ ਹੂੰ ਜਦੁਬੀਰ ਕੇ ਕਾਮ ਨ ਆਏ।।੨੦੫੩।।

ਅਰਥ - ਉਧਰ ਜੁੱਧ ਬੰਦ ਕਰਕੇ ਕ੍ਰਿਸ਼ਨ ਜੀ ਨੇ ਜਾਮਵੰਤੀ ਨਾਲ ਵਿਆਹ ਕੀਤਾ ਹੈ, ਅਤੇ ਇਧਰ ਏਹ ਬਾਹਰ ਖੜ੍ਹੇ ਹੋਏ ਸੂਰਮੇ ਨਿਰਾਸ ਹੋ ਕੇ ਘਰਾਂ ਨੂੰ ਆ ਗਏ ਹਨ। ਕ੍ਰਿਸ਼ਨ ਗੁਫਾ ਦੇ ਅੰਦਰ ਗਿਆ ਸੀ, ਉਥੇ ਹੀ ਕਿਸੇ ਨੇ ਉਨ੍ਹਾਂ ਨੂੰ ਮਾਰ ਦਿੱਤਾ ਹੈ, ਉਨ੍ਹਾਂ ਨੇ ਏਹੋ ਹੀ ਨਿਸਚਾ ਕਰ ਲਿਆ ਹੈ। ਸੂਰਮਿਆਂ ਦੀਆਂ ਅੱਖਾਂ ਤੋਂ ਫਰਨ ਫਰਨ ਪਾਣੀ ਵਗਦਾ ਹੈ ਅਤੇ ਚਿੱਤ ਵਿਚ ਦੁਖ ਪਾ ਕੇ ਧਰਤੀ ਉਤੇ ਲੇਟ ਰਹੇ ਹਨ। ਕਈ ਸੂਰਮੇ ਵਾਲਾਂ ਨੂੰ ਪੁੱਟਦੇ ਤੇ ਪਛਤਾਉਂਦੇ ਹਨ ਕਿ ਅਸੀਂ ਕ੍ਰਿਸ਼ਨ ਜੀ ਦੇ ਕੰਮ ਨਹੀਂ ਆ ਸਕੇ।। ੨੦੫੩।।

ਸਵੈਯਾ।। ਸੈਨ ਜਿਤੋ ਜਦੁਬੀਰ ਕੇ ਸੰਗ ਗਯੋ ਸੋਊ ਭੂਪ ਪੈ ਰੋਵਤ ਆਯੋ।।

ਭੂਪਤਿ ਦੇਖਿ ਦਸਾ ਤਿਨ ਕੀ ਅਤਿ ਹੀ ਅਪਨੇ ਮਨ ਮੈ ਦੁਖੁ ਪਾਯੋ ॥
ਧਾਇ ਗਯੋ ਬਲਭਦ੍ਰ ਪੈ ਪੂਛਨ ਰੋਇ ਇਹੀ ਤਿਨ ਬੈਨ ਸੁਨਾਯੋ ॥
ਕਾਨ੍ਹ ਗੁਫਾ ਕੇ ਬਿਖੈ ਧਸਿ ਕੈ ਤਿਹ ਤੇ ਬਹੁਰੋ ਨਹੀ ਬਾਹਰਿ ਆਯੋ ॥੨੦੫੪॥

ਅਰਥ - ਜਿੰਨੀ ਭੀ ਫੌਜ ਕ੍ਰਿਸ਼ਨ ਜੀ ਦੇ ਨਾਲ ਗਈ ਸੀ, ਉਹ ਸਾਰੀ ਹੀ ਰੋਂਦੀ ਹੋਈ ਰਾਜੇ ਉਗ੍ਰਸੈਨ ਦੇ ਕੋਲ ਆਈ ਹੈ। ਰਾਜੇ ਉਗ੍ਰਸੈਨ ਨੇ ਉਨ੍ਹਾਂ ਦੀ ਹਾਲਤ ਵੇਖ ਕੇ, ਆਪਣੇ ਮਨ ਵਿਚ ਬੜਾ ਹੀ ਦੁਖ ਪਾਇਆ ਹੈ। ਰਾਜਾ ਭੱਜ ਕੇ ਬਲਿਰਾਮ ਕੋਲੋਂ ਪੁੱਛਣ ਗਿਆ ਹੈ, ਅੱਗੋਂ ਉਸਨੇ ਭੀ ਰੋ ਕੇ ਏਹੋ ਹੀ ਹਾਲ ਸੁਣਾਇਆ ਹੈ। ਕ੍ਰਿਸ਼ਨ ਨੂੰ ਗੁਫਾ ਵਿਚ ਗਏ ਬਾਰਾਂ ਦਿਨ ਹੋ ਗਏ ਪਰ ਉਹ ਬਾਹਰ ਨਹੀਂ ਆਇਆ॥ ੨੦੫੪॥

## ਹਲੀ ਬਾਚ ॥

ਸਵੈਯਾ ॥ ਕੈ ਲਰਿ ਕੈ ਅਰਿ ਕਾਹੂ ਕੇ ਸੰਗ ਤਨ ਆਪਨ ਕੋ ਜਮਲੋਕ ਪਠਾਯੋ ॥
ਖੋਜਤ ਕੈ ਮਨ ਯਾ ਜੜ ਕੀ ਬਲਿ ਲੋਕ ਗਯੋ ਕੋਊ ਮਾਰਗ ਪਾਯੋ ॥
ਕੈ ਮਨ ਲੈ ਇਹ ਭ੍ਰਾਤ ਕੋ ਪ੍ਰਾਨ ਗਯੋ ਜਮ ਲੈ ਤਿਨ ਲੈਨ ਕਉ ਧਾਯੋ ॥
ਕੈ ਇਹ ਮੂਰਖ ਕੋ ਸੁ ਕੁਬੋਲ ਲਗ੍ਯੋ ਹੁਇ ਲਜਾਤੁਰ ਧਾਮ ਨ ਆਯੋ ॥੨੦੫੫॥

ਅਰਥ - ਜਾਂ ਤਾਂ ਕਿਸੇ ਦੁਸ਼ਮਨ ਦੇ ਨਾਲ ਲੜ ਕੇ, ਕ੍ਰਿਸ਼ਨ ਜੀ ਨੇ ਆਪਣੇ ਸਰੀਰ ਨੂੰ ਜਮਲੋਕ ਭੇਜ ਦਿੱਤਾ ਹੈ। ਜਾਂ ਇਸ ਮੂਰਖ ਦੀ ਮਨੀ ਨੂੰ ਖੋਜਦਿਆਂ ਖੋਜਦਿਆਂ ਬਲਿ ਰਾਜਾ ਦੇ ਲੋਕ ਦਾ ਕੋਈ ਰਸਤਾ ਉਨ੍ਹਾਂ ਨੇ ਲੱਭ ਲਿਆ ਹੈ, ਮਨੀ ਦੀ ਖੋਜ ਲਈ, ਪਤਾਲ ਲੋਕ ਵਿਚ ਚਲਾ ਗਿਆ ਹੈ। ਜਾਂ ਇਸ ਦੇ ਭਰਾ ਦੇ ਪ੍ਰਾਣ ਤੇ ਮਨੀ ਨੂੰ ਜਮ ਰਾਜਾ ਖੋਹ ਕੇ ਲੈ ਗਿਆ ਹੈ, ਉਸਨੂੰ ਲਿਆਉਣ ਲਈ ਜਮ ਰਾਜੇ ਕੋਲ ਚਲਾ ਗਿਆ ਹੈ। ਜਾਂ ਇਸ ਮੂਰਖ ਦੇ ਕੁਬੋਲ ਉਸਦੇ ਕਾਲਜੇ ਵਿਚ ਤੀਰਾਂ ਵਾਂਗੂੰ ਲੱਗੇ ਹਨ, ਉਸੇ ਹੀ ਸ਼ਰਮ ਨਾਲ ਦੁਖੀ ਹੋ ਕੇ ਕਿਤੇ ਚਲਾ ਗਿਆ ਹੈ ਘਰ ਨਹੀਂ ਆਇਆ ਹੈ॥ ੨੦੫੫॥

ਸਵੈਯਾ ॥ ਰੋਇ ਜਬੈ ਸੰਗ ਭੂਪਤਿ ਕੇ ਮੁਖ ਤੇ ਮੁਸਲੀ ਇਹ ਭਾਂਤਿ ਉਚਾਰ੍ਯੋ ॥
ਤਉ ਸ਼ੱਤ੍ਰਾਜਿਤ ਕਉ ਮਿਲਿ ਕੈ ਸਭ ਜਾਦਵ ਲਾਤਨ ਮੂਕਨ ਮਾਰ੍ਯੋ
ਪਾਗ ਉਤਾਰ ਦਈ ਮੁਸ਼ਕੈ ਗਹਿ ਗੋਡਨ ਤੇ ਮਧਿ ਕੂਪ ਤੇ ਡਾਰ੍ਯੋ ॥
ਛੋਡਬੇ ਤਾ ਕੋ ਕਹ੍ਯੋ ਨ ਕਿਹੂ ਸਭ ਹੂ ਤਿਹ ਕੋ ਬਧਬੋ ਚਿਤ ਧਾਰ੍ਯੋ ॥੨੦੫੬॥

ਅਰਥ - ਜਦ ਬਲਿਰਾਮ ਨੇ ਰੋ, ਕੇ ਸਾਰਾ ਬ੍ਰਿਤਾਂਤ ਰਾਜੇ ਨੂੰ ਸੁਣਾਇਆ ਤਾਂ ਸਾਰੇ ਯਾਦਵ

ਇਕੱਠੇ ਹੋਕੇ ਮੁੱਕਿਆਂ ਤੇ ਲੱਤਾਂ ਨਾਲ ਸਤ੍ਰਾਜਿੱਤ ਨੂੰ ਮਾਰਨ ਲੱਗੇ। ਪੱਗ ਲਾਹ ਕੇ ਉਸਦੀਆਂ ਮੁਸ਼ਕਾਂ ਬੰਨ੍ਹ ਲਈਆਂ ਹਨ, ਗੋਡਿਆਂ ਵਿਚ ਸਿਰ ਫਸਾ ਕੇ ਖੂਹ ਵਿਚ ਸੁੱਟ ਦਿੱਤਾ ਹੈ। ਕਿਸੇ ਨੇ ਭੀ ਉਸਨੂੰ ਛੱਡ ਦੇਣ ਵਾਸਤੇ ਨਹੀਂ ਆਖਿਆ ਹੈ, ਸਗੋਂ ਸਭਨਾਂ ਨੇ ਮਨ ਵਿਚ ਉਸਨੂੰ ਮਾਰ ਸੁੱਟਣ ਦਾ ਇਰਾਦਾ ਕਰ ਲਿਆ ਹੈ।। ੨੦੫੬।।

**ਕਾਨ੍ਹਰ ਕੀ ਜਬ ਏ ਬਤੀਯਾ ਪ੍ਰਭ ਕੀ ਸਭ ਨਾਰਨ ਜਉ ਸੁਨ ਪਾਈ।।**
**ਰੋਵਤ ਭੀ ਕੋਊ ਭੂਮਿ ਪਰੀ ਗਿਰ ਪੀਟਤ ਭੀ ਕਰਿ ਕੈ ਦੁਚਿਤਾਈ।।**
**ਏਕ ਕਹੈ ਪਤਿ ਪ੍ਰਾਨ ਤਜੈ ਅਬ ਹੁਇ ਹੈ ਕਹਾ ਹਮਰੀ ਗਤ ਮਾਈ।।**
**ਅਉਰ ਰੁਕੰਮਨਿ ਦੇਤ ਦਿਜੋਤਮ ਦਾਨ ਸਤੀ ਫੁਨ ਹੋਬੇ ਕਉ ਆਈ।।੨੦੫੭।।**

ਅਰਥ - ਜਦ ਕ੍ਰਿਸ਼ਨ ਜੀ ਦੀਆਂ ਇਹ ਗੱਲਾਂ ਕ੍ਰਿਸ਼ਨ ਜੀ ਦੀਆਂ ਸਾਰੀਆਂ ਰਾਣੀਆਂ ਨੇ ਸੁਣ ਲਈਆਂ। ਤਦ ਉਹ ਰੋਂਦੀਆਂ ਹੋਈਆਂ ਧਰਤੀ ਉਤੇ ਡਿੱਗ ਪਈਆਂ ਹਨ ਅਤੇ ਕੋਈ ਮਨ ਦੇ ਦੁਖ ਕਰਕੇ ਪਿੱਟਣ ਲੱਗ ਪਈ ਹੈ। ਇਕ ਆਖਦੀ ਹੈ ਪਤੀ ਨੇ ਪ੍ਰਾਣ ਦਿਤੇ ਹਨ, ਹੇ ਮਾਤਾ! ਹੁਣ ਸਾਡਾ ਕੀ ਹਾਲ ਹੋਵੇਗਾ? ਰੁਕਮਨੀ ਬ੍ਰਾਹਮਣਾਂ ਨੂੰ ਸਭ ਕੁਝ ਦਾਨ ਦੇ ਕੇ ਸਤੀ ਹੋਣ ਲਈ ਤਿਆਰ ਹੋ ਗਈ ਹੈ।। ੨੦੫੭।।

**ਦੋਹਰਾ।। ਬਾਸੁਦੇਵ ਅਰੁ ਦੇਵਕੀ ਦੁਬਿਧਾ ਚਿਤਹਿ ਬਢਾਇ।।**
**ਪ੍ਰਭ ਗਤਿ ਦ੍ਵੈ ਬਿਧ ਹੇਰਿ ਕੈ ਬਰਜਿਓ ਰੁਕਮਨ ਆਇ।।੨੦੫੮।।**

ਅਰਥ - ਬਾਸਦੇਵ ਅਤੇ ਦੇਵਕੀ ਦੇ ਚਿੱਤ ਵਿਚ ਬੜੀ ਭਾਰੀ ਚਿੰਤਾ ਤੇ ਦੁਚਿੱਤੀ ਪੈ ਗਈ ਹੈ। ਕ੍ਰਿਸ਼ਨ ਜੀ ਦੀ ਦੂਹਰੀ ਗਤੀ ਵੇਖ ਕੇ, ਰੁਕਮਨੀ ਨੂੰ ਆ ਕੇ ਸਤੀ ਹੋਣ ਵੱਲੋਂ ਮਨ੍ਹੇ ਕੀਤਾ ਹੈ।। ੨੦੫੮।।

**ਸਵੈਯਾ।। ਪੂਤ੍ਰਬਧੂ ਹੂ ਕੋ ਦੇਵਕੀ ਆਇ ਸੁ ਸ੍ਯਾਮ ਭਨੈ ਬਿਧ ਯਾ ਸਮਝਾਯੋ।।**
**ਜੋ ਹਰਿ ਜੂਝ ਮਰੇ ਰਨ ਮੋ ਜਰਬੋ ਤੁਹਿ ਕੋ ਨਿਸਚੈ ਬਨਿ ਆਯੋ।।**
**ਜਉ ਮਨਿ ਢੂੰਢਤ ਯਾ ਜੜ ਕੀ ਬ੍ਰਿਜਨਾਥ ਘਨੇ ਪੁਨ ਕੋਸ ਸਿਧਾਯੋ।।**
**ਤਾ ਤੇ ਰਹੋ ਚੁਪ ਕੈ ਸੁਧ ਲੈ ਅਰ ਯੌ ਕਹਿ ਪਾਇਨ ਸੀਸ ਝੁਕਾਯੋ।।੨੦੫੯।।**

ਅਰਥ - ਸਿਆਮ ਕਵਿ ਜੀ ਆਖਦੇ ਹਨ, ਦੇਵਕੀ ਨੇ ਆ ਕੇ ਪੁੱਤ੍ਰ ਦੀ ਵਹੁਟੀ ਨੂੰ ਇਸ ਤਰ੍ਹਾਂ ਸਮਝਾਇਆ ਹੈ। ਜੇਕਰ ਕ੍ਰਿਸ਼ਨ ਸੱਚ ਮੁੱਚ ਹੀ ਲੜਾਈ ਵਿਚ ਮਰ ਗਿਆ ਹੈ, ਤਦ ਤਾਂ ਜ਼ਰੂਰ ਹੀ ਸਤੀ ਹੋ ਜਾਣਾ ਬਣਦਾ ਹੈ। ਪਰ ਜੇਕਰ ਇਸ ਮੂਰਖ ਦੀ ਮਨੀ ਨੂੰ ਢੂੰਡਦਾ ਢੂੰਡਦਾ ਕ੍ਰਿਸ਼ਨ ਕਿਤੇ ਕਈ ਕੋਹਾਂ ਦੂਰ ਚਲਾ ਗਿਆ ਹੈ ਤਾਂ ਥੋੜ੍ਹੇ ਦਿਨਾਂ ਨੂੰ ਮੁੜ ਆਵੇਗਾ। ਇਸ ਲਈ ਚੁੱਪ ਰਹਿ ਕੇ ਖੋਜ ਕਰਨੀ ਚਾਹੀਦੀ ਹੈ, ਇਸ ਤਰ੍ਹਾਂ ਕਹਿ ਕੇ ਨੂੰਹ ਦੇ ਪੈਰਾਂ ਉਤੇ ਸਿਰ ਰੱਖ ਦਿੱਤਾ ਹੈ।। ੨੦੫੯।।

ਐਸੇ ਸਮੋਧ ਕੈ ਪੁਤ੍ਰਬਧੂ ਕੋ ਭਵਾਨੀ ਕੋ ਪੈ ਤਿਨ ਜਾਇ ਮਨਾਯੋ।।
ਠਾਈਸ ਦਿਵਸ ਲਉ ਸੇਵ ਕਰੀ ਤਿਹ ਕੀ ਤਿਹ ਕੋ ਅਤਿ ਹੀ ਰਿਝਵਾਯੋ।।
ਰੀਝਿ ਸ਼ਿਵਾ ਤਿਨ ਪੈ ਤਬ ਹੀ ਕਬਿ ਸਜਾਮ ਇਹੀ ਬਰੁ ਦਾਨ ਦਿਵਾਯੋ।।
ਆਇ ਹੈ ਸਜਾਮ ਨ ਸ਼ੋਕ ਕਰੋ ਤਬ ਲਉ ਹਰਿ ਲੀਨੇ ਤ੍ਰੀਆ ਮਨਿ ਆਯੋ।।੨੦੬੦।।

ਅਰਥ – ਨੂੰਹ ਨੂੰ ਸਮਝਾ-ਬੁਝਾ ਕੇ ਤੇ ਧੀਰਜ ਦਿੱਤਾ ਅਤੇ ਫਿਰ ਉਸ ਨੇ ਜਾ ਕੇ ਦੁਰਗਾ ਦੀ ਸੇਵਾ ਕਰਨੀ ਸ਼ੁਰੂ ਕੀਤੀ। ਉਸਦੀ ਅਠਾਈ ਦਿਨਾਂ ਤੱਕ ਸੇਵਾ ਕੀਤੀ, ਅਤੇ ਉਸਨੂੰ ਬੜਾ ਹੀ ਪ੍ਰਸੰਨ ਕਰ ਲਿਆ। ਸਿਆਮ ਕਵਿ ਜੀ ਆਖਦੇ ਹਨ, ਦੁਰਗਾ ਨੇ ਉਸ ਉੱਤੇ ਪ੍ਰਸੰਨ ਹੋ ਕੇ ਉਸਨੂੰ ਏਹ ਵਰ ਦਾਨ ਦੇ ਦਿੱਤਾ "ਕ੍ਰਿਸ਼ਨ ਜੀ ਛੇਤੀ ਹੀ ਆਉਣਗੇ ਸ਼ੋਕ ਨਾ ਕਰੋ," ਇਧਰ ਏਨੇ ਨੂੰ ਕ੍ਰਿਸ਼ਨ ਜੀ ਇਸਤ੍ਰੀ ਤੇ ਮਣਿ ਨੂੰ ਲੈ ਕੇ ਘਰ ਆ ਗਏ ਹਨ।। ੨੦੬੦।।

ਕਾਨ੍ਹ ਕੋ ਹੇਰਿ ਤ੍ਰੀਆ ਮਨਿ ਕੇ ਜੁਤ ਸ਼ੋਕ ਕੀ ਬਾਤ ਸਭੈ ਬਿਸਰਾਈ।।
ਡਾਰ ਕਮੰਡਲ ਮੈ ਜਲੁ ਸੀਤਲ ਮਾਇ ਪੀਯੋ ਪੁਨ ਵਾਰ ਕੈ ਆਈ।।
ਜਾਦਵ ਅਉਰ ਸਭੈ ਹਰਖੈ ਅਰੁ ਬਾਜਤ ਭੀ ਪੁਰ ਬੀਚ ਬਧਾਈ।।
ਅਉਰ ਕਹੈ ਕਬਿ ਸਜਾਮ ਸ਼ਿਵਾ ਸੁ ਸਭੈ ਜਗ ਮਾਇ ਸਹੀ ਠਹਰਾਈ।।੨੦੬੧।।

ਅਰਥ – ਕ੍ਰਿਸ਼ਨ ਜੀ ਨੂੰ ਇਸਤ੍ਰੀ ਤੇ ਮਣਿ ਦੇ ਸਮੇਤ ਆਇਆ ਵੇਖ ਕੇ, ਸਭਨਾਂ ਨੇ ਸ਼ੋਕ ਦੀ ਸਾਰੀ ਗੱਲ ਹੀ ਭੁਲਾ ਦਿੱਤੀ ਹੈ। ਕਮੰਡਲ ਵਿਚ ਠੰਡਾ ਪਾਣੀ ਪਾ ਕੇ, ਮਾਤਾ ਲੈ ਆਈ ਤੇ ਨੂੰਹ-ਪੁੱਤ ਦੇ ਸਿਰ ਤੋਂ ਵਾਰਕੇ ਪੀ ਲਿਆ। ਹੋਰ ਸਾਰੇ ਯਾਦਵ ਭੀ ਪ੍ਰਸੰਨ ਹੋ ਗਏ ਅਤੇ ਸ਼ਹਿਰ ਵਿਚ ਸ਼ਾਦੀ ਦੇ ਵਾਜੇ ਵੱਜਣ ਲੱਗ ਪਏ। ਸਿਆਮ ਕਵਿ ਜੀ ਆਖਦੇ ਹਨ, ਉਸ ਦਿਨ ਸਭਨਾਂ ਜਗਤ ਮਾਤਾ ਦੁਰਗਾ ਨੂੰ ਸੱਚੀ ਕਰਕੇ ਮੰਨਿਆ ਹੈ।। ੨੦੬੧।।

ਇਤਿ ਜਾਮਵੰਤ ਕੋ ਜੀਤ ਕੈ ਦੁਹਿਤਾ ਤਿਸ ਕੀ ਮਨਿ ਸਹਿਤ ਲਿਆਵਤ ਭਏ।।

---

ਸਵੈਯਾ।।ਹੇਰ ਕੈ ਸਜਾਮ ਸ਼ਤ੍ਰਾਜਿਤ ਕਉ ਮਨਿ ਲੈ ਕਰਿ ਮੈ ਫੁਨਿ ਤਾ ਸਿਰ ਮਾਰੀ।।
ਜਾ ਹਿਤ ਦੋਸ਼ ਦਯੋ ਸੋਈ ਲੈ ਜੜ ਕੋਪ ਭਰੇ ਇਹ ਭਾਂਤਿ ਉਚਾਰੀ।।
ਚਉਕ ਕਹੈ ਸਭ ਜਾਦਵ ਯੌ ਸੁ ਪਿਖੋ ਰਿਸ ਕੈਸੀ ਕਰੀ ਗਿਰਧਾਰੀ।।

ਸੋ ਇਹ ਭਾਂਤਿ ਕਬਿੱਤਨ ਬੀਚ ਕਥਾ ਜਗ ਮੈ ਕਬਿ ਸਜਾਮ ਬਿਥਾਰੀ।।੨੦੬੨।।

ਅਰਥ – ਸ੍ਰੀ ਕ੍ਰਿਸ਼ਨ ਜੀ ਨੇ ਸਤ੍ਰਾਜਿਤ ਨੂੰ ਵੇਖ ਕੇ ਅਤੇ ਹੱਥ ਦੇ ਵਿਚ ਮਨੀ ਲੈ ਕੇ ਉਸਦੇ ਸਿਰ ਵਿਚ ਮਾਰੀ ਅਤੇ ਕ੍ਰੋਧ ਦੇ ਭਰੇ ਹੋਇਆਂ ਨੇ ਮੂੰਹੋਂ ਇਸ ਤਰ੍ਹਾਂ ਆਖਿਆ "ਮੂਰਖਾ! ਜਿਸ ਵਾਸਤੇ ਤੂੰ ਮੇਰੇ ਸਿਰ ਤੇ ਦੋਸ਼ ਲਾਇਆ ਸੀ, ਉਹੀ ਮਨੀ ਸਾਂਭ ਲੈ। ਸਾਰੇ ਯਾਦਵ ਕ੍ਰਿਸ਼ਨ ਜੀ ਦਾ ਕ੍ਰੋਧ ਵੇਖ ਕੇ ਹੈਰਾਨ ਹੋ ਗਏ। ਉਸ ਕਥਾ ਨੂੰ, ਇਸ ਤਰ੍ਹਾਂ ਕਵਿਤਾ ਵਿਚ ਕਰਕੇ,' ਸਿਆਮ ਕਵਿ ਜੀ ਨੇ ਜਗਤ ਵਿਚ ਪ੍ਰਚਾਰ ਕੀਤਾ ਹੈ।। ੨੦੬੨।।

ਸਵੈਯਾ।। ਹਾਥਿ ਰਹਿਓ ਮਨ ਕੋ ਧਰਿ ਕੈ ਤਿਨ ਨੈਕ ਨ ਕਾਹੂ ਕੀ ਓਰ ਨਿਹਾਰਿਓ।।
ਲੱਜਤ ਹ੍ਵੈ ਖਿਸਿਯਾਨੋ ਘਨੋ ਦੁਬਿਧਾ ਕਰਿ ਧਾਮ ਕੀ ਓਰ ਸਿਧਾਰਿਓ।।
ਬੈਰ ਪਰਿਯੋ ਹਮਰੋ ਹਰਿ ਸਉ ਔ ਕਲੰਕ ਚੜ੍ਹਜੋ ਗਜੋ ਭ੍ਰਾਤਰ ਮਾਰਿਓ।।
ਭੀਰ ਪਰੀ ਤੇ ਅਧੀਰ ਭਯੋ ਦੁਹਿਤਾ ਦੇਉ ਸਜਾਮ ਇਹੀ ਚਿਤ ਧਾਰਿਓ।।੨੦੬੩।।

ਅਰਥ – ਸਤ੍ਰਾਜਿੱਤ ਮਨੀ ਨੂੰ ਹੱਥ ਵਿਚ ਫੜ ਕੇ ਖੜੋ ਰਿਹਾ ਅਤੇ ਉਸਨੇ ਜ਼ਰਾ ਭਰ ਵੀ ਕਿਸੇ ਦੇ ਵੱਲ ਨਹੀਂ ਵੇਖਿਆ ਹੈ। ਮਨ ਵਿਚ ਸੋਚਦਾ ਹੈ ਮੇਰਾ ਕ੍ਰਿਸ਼ਨ ਜੀ ਦੇ ਨਾਲ ਵੈਰ ਪੈ ਗਿਆ ਹੈ, ਦੂਜਾ ਮੇਰੇ ਮੱਥੇ ਉਤੇ ਬਦਨਾਮੀ ਦਾ ਟਿੱਕਾ ਲੱਗ ਗਿਆ ਹੈ ਅਤੇ ਭਰਾ ਭੀ ਮਾਰਿਆ ਗਿਆ ਹੈ, ਇਹ ਤਾਂ ਬੜੀ ਭਾਰੀ ਮੁਸੀਬਤ ਪੈ ਗਈ ਹੈ, ਇਹ ਸੋਚਦਿਆਂ ਹੀ ਉਸਦਾ ਹੌਸਲਾ ਟੁੱਟ ਗਿਆ ਹੈ, ਫਿਰ ਉਸਨੇ ਮਨ ਵਿਚ ਏਹ ਇਰਾਦਾ ਕਰ ਲਿਆ ਹੈ, ਕਿ ਕ੍ਰਿਸ਼ਨ ਨੂੰ ਧੀ ਦੇ ਦੇਵਾਂ ਤਦ ਇਹ ਸਾਰੀਆਂ ਬਿਪਤਾਂ ਦੂਰ ਹੋ ਜਾਣਗੀਆਂ।। ੨੦੬੩।।

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿੱਤ੍ਰ ਨਾਟਕੇ ਕ੍ਰਿਸ਼ਨਾਵਤਾਰੇ ਸ਼ਤ੍ਰਾਜਿਤ ਕੋ ਮਨੀ ਦੀਬੋ।।

– – – – – – – – – – –

ਸ਼ਤ੍ਰਾਜਿਤ ਕੀ ਦੁਹਿਤਾ ਕੋ ਬਜਾਹ ਕਥਨੰ।।

ਸਵੈਯਾ।। ਬੋਲ ਦਿਜੋਤਮ ਬੇਦਨ ਕੀ ਬਿਧ ਜੈਸ ਕਹੀ ਤਸ ਬਜਾਹ ਰਚਾਯੋ।।
ਸਤਿਭਾਮਨ ਕੋ ਕਬਿ ਸਜਾਮ ਭਨੈ ਜਿਹ ਕੋ ਸਭ ਲੋਗਨ ਮੈ ਜਸੁ ਛਾਯੋ।।
ਪਾਵਤ ਹੈ ਉਪਮਾ ਲਛਮੀ ਕੀ ਨ ਤਾ ਸਮ ਯੌ ਕਹਿਬੋ ਬਨਿ ਆਯੋ।।
ਤਾਹੀ ਕੇ ਬਜਾਹਨ ਕਾਜ ਸੁ ਦੈ ਮਨਿ ਮਾਨ ਭਲੈ ਘਨਿਸਜਾਮ ਬੁਲਾਯੋ।।੨੦੬੪।।

ਅਰਥ – ਉੱਤਮ ਬ੍ਰਾਹਮਣ ਨੂੰ ਬੁਲਾ ਕੇ, ਜਿਸ ਤਰ੍ਹਾਂ ਦੀ ਵੇਦ ਰੀਤੀ ਵੇਦਾਂ ਵਿਚ ਕਹੀ

************************************************************

ਹੈ ਉਸੇ ਅਨੁਸਾਰ ਵਿਆਹ ਰਚਾਇਆ ਹੈ। ਸਿਆਮ ਕਵਿ ਜੀ ਆਖਦੇ ਹਨ ਸਤ੍ਰਾਜਿਤ ਦੀ ਲੜਕੀ ਸਤਭਾਮਾ ਹੈ, ਜਿਸ ਦਾ ਜੱਸ ਸਾਰੇ ਲੋਕਾਂ ਵਿਚ ਫੈਲਿਆ ਹੈ। ਜੋ ਲਛਮੀ ਸਮਾਨ ਹੈ. ਸਗੋਂ ਇਸ ਤਰ੍ਹਾਂ ਕਹਿਣਾ ਬਣ ਆਉਂਦਾ ਹੈ, ਕਿ ਲਛਮੀ ਭੀ ਉਸਦੇ ਸਮਾਨ ਨਹੀਂ ਹੈ। ਉਸੇ ਦੇ ਵਿਆਹੁਣ ਦੇ ਵਾਸਤੇ, ਮਣੀ ਭੇਟਾ ਦੇ ਕੇ, ਬੜੇ ਚੰਗੇ ਆਦਰ ਸਨਮਾਨ ਦੇ ਨਾਲ ਬੱਦਲਾਂ ਸਮਾਨ ਕ੍ਰਿਸ਼ਨ ਨੂੰ ਸਤ੍ਰਾਜਿਤ ਨੇ ਆਪਣੇ ਘਰ ਸੱਦ ਲਿਆ ਹੈ।। ੨੦੬੪।।

**ਸ੍ਰੀ ਬ੍ਰਿਜਨਾਥ ਸੁਨੇ ਬਤੀਯਾ ਸੁਭ ਸਾਜ ਜਨੇਤ ਤਹਾਂ ਕੋ ਸਿਧਾਏ।।**
**ਆਵਤ ਸੋ ਸੁਨਿ ਕੈ ਪ੍ਰਭ ਕੋ ਸਭ ਆਗੇ ਹੀ ਤੇ ਮਿਲਿਬੇ ਹੀ ਕਉ ਧਾਏ।।**
**ਆਦਰ ਸੰਗ ਲਵਾਇ ਕੈ ਜਾਇ ਬਿਵਾਹ ਕੀਯੋ ਦਿਜ ਦਾਨ ਦਿਵਾਏ।।**
**ਐਸੇ ਬਿਵਾਹ ਪ੍ਰਭੂ ਸੁਖੁ ਪਾਇ ਤ੍ਰੀਯਾ ਸੰਗ ਲੈ ਕਰਿ ਧਾਮਹਿ ਆਏ।।੨੦੬੫।।**

ਅਰਥ – ਸ੍ਰੀ ਕ੍ਰਿਸ਼ਨ ਜੀ ਇਹ ਸਭ ਗੱਲਾਂ ਸੁਣ ਕੇ ਤੇ ਜੰਞ ਲੈ ਕੇ ਉਸਦੇ ਘਰ ਵੱਲ ਤੁਰ ਪਏ। ਉਹ ਪ੍ਰਭੂ ਦਾ ਆਉਣਾ ਸੁਣ ਕੇ, ਪਰਵਾਰ ਦੇ ਸਾਰੇ ਹੀ ਲੋਕ ਇਕੱਠੇ ਹੋ ਕੇ ਅਗੋਂ ਦੀ ਲੈਣ ਵਾਸਤੇ ਚਲ ਪਏ ਹਨ। ਆਦਰ ਦੇ ਨਾਲ ਜੰਞ ਨੂੰ ਨਾਲ ਲਿਆ ਕੇ ਸੁੰਦਰ ਜਗ੍ਹਾ ਤੇ ਉਤਾਰਾ ਦਿੱਤਾ ਹੈ, ਅਤੇ ਸਤਭਾਮਾਂ ਦਾ ਵਿਆਹ ਕਰਕੇ ਬ੍ਰਾਹਮਣ ਨੂੰ ਦਾਨ ਦਿੱਤਾ ਹੈ। ਇਸ ਤਰ੍ਹਾਂ ਨਾਲ ਸ੍ਰੀ ਕ੍ਰਿਸ਼ਨ ਜੀ ਵਿਆਹ ਕਰਕੇ ਤੇ ਸੁਖ ਪ੍ਰਾਪਤ ਕਰਕੇ, ਇਸਤ੍ਰੀ ਨੂੰ ਨਾਲ ਲੈ ਕੇ ਆਪਣੇ ਘਰ ਵਿਚ ਆ ਗਏ ਹਨ।। ੨੦੬੫।।

## ਇਤ ਬਿਵਾਹ ਸੰਪੂਰਨ ਹੋਤ ਭਯੋ।।

– – – – – – – – – – – – – –

## ਲਛਿਆ ਗ੍ਰਿਹਿ ਪਰਸੰਗ।।

**ਸਵੈਯਾ।। ਤਉ ਹੀ ਲਉ ਐਸੋ ਸੁਨੀ ਬਤੀਯਾ ਲਛੀਆ ਗ੍ਰਿਹਿ ਮੈ ਸੁਤ ਪੰਡ ਕੇ ਆਏ।।**
**ਗਾਇ ਸਮੇਤ ਸਭੋ ਮਿਲਿ ਕੌਰਨ ਚਿੱਤ ਬਿਖੈ ਕਰੁਨਾ ਨ ਬਸਾਏ।।**
**ਐਸੇ ਬਿਚਾਰ ਕੀਯੋ ਚਿਤ ਮੈ ਸੁ ਤਹਾਂ ਕੋ ਚਲੈ ਸਭ ਬਿਸ਼ਨ ਬੁਲਾਏ।।**
**ਐਸੇ ਬਿਚਾਰ ਸੁ ਸਾਜ ਕੈ ਸਜੰਦਨ ਸ੍ਰੀ ਬ੍ਰਿਜਨਾਥ ਤਹਾ ਕੋ ਸਿਧਾਏ।। ੨੦੬੬।।**

ਪਦ ਅਰਥ – ਲਛੀਆ=ਲਾਖ।। ਗਾਇ=ਪਿੰਡ।। ਪੰਡ=ਰਾਜਾ ਪਾਂਡੂ।। ਕੌਰਨ=ਕੌਰਵ।। ਕਰੁਨਾ=ਤਰਸ।। ਬਿਸਨ=ਯਾਦਵ।।

ਅਰਥ – ਉਨੇ ਚਿਰ ਨੂੰ ਇਹ ਖਬਰ ਫੈਲ ਗਈ ਕਿ ਪਾਂਡੂ ਰਾਜੇ ਦੇ ਪੁੱਤ੍ਰ ਲਾਖ ਦੇ ਘਰ

**********************************************************
ਵਿਚ ਆ ਗਏ ਹਨ। ਪਿੰਡ ਦੇ ਸਮੇਤ ਸਾਰਿਆਂ ਨੇ ਮਿਲ ਕੇ ਇਹ ਧ੍ਰੋਹ ਕੀਤਾ ਹੈ, ਕਿਉਂਕਿ ਕੌਰਵਾਂ ਦੇ ਚਿੱਤ ਵਿਚ ਰੱਤੀ ਜਿੰਨਾਂ ਭੀ ਤਰਸ ਨਹੀਂ ਆਉਂਦਾ ਹੈ। ਇਸ ਤਰ੍ਹਾਂ ਦਾ ਵਿਚਾਰ ਚਿੱਤ ਵਿਚ ਕੀਤਾ ਅਤੇ ਉਧਰ ਨੂੰ ਤੁਰ ਪਏ ਅਤੇ ਸਾਰੇ ਯਾਦਵਾਂ ਨੂੰ ਬੁਲਾ ਲਿਆ ਹੈ। ਇਸ ਤਰ੍ਹਾਂ ਦਾ ਵਿਚਾਰ ਕਰਕੇ ਤੇ ਰੱਥਾਂ ਨੂੰ ਸਜਾ ਕਰਕੇ, ਸ੍ਰੀ ਕ੍ਰਿਸ਼ਨ ਜੀ ਉਧਰ ਨੂੰ ਤੁਰ ਪਏ ਹਨ।। ੨੦੬੬।।

**ਸਵੈਯਾ।। ਕਾਨ੍ਹ ਚਲੇ ਉਤ ਕਉ ਜਬ ਹੀ ਬਰਮਾਕ੍ਰਿਤ ਤੋ ਇਤ ਮੰਤ੍ਰ ਬਿਚਾਰਜੋ।।**
**ਲੈ ਅਕਰੂਰ ਕਉ ਆਪਨੇ ਸੰਗਿ ਕਹਜੋ ਅਰੇ ਕਾਨ੍ਹ ਕਹੂੰ ਕਉ ਪਧਾਰਜੋ।।**
**ਛੀਨ ਲੈ ਯਾਤੇ ਅਰੇ ਮਿਲਿ ਕੈ ਮਨ ਐਸੇ ਬਿਚਾਰਿ ਕੀਯੋ ਤਿਹ ਮਾਰਜੋ।।**
**ਲੈ ਬਰਮਾਕ੍ਰਿਤ ਵਾ ਬਧ ਕੈ ਮਨ ਆਪਨੇ ਧਾਮ ਕੀ ਓਰ ਸਿਧਾਰਜੋ।।੨੦੬੭।।**

**ਅਰਥ** - ਜਦ ਕ੍ਰਿਸ਼ਨ ਜੀ ਉਧਰ ਨੂੰ ਤੁਰ ਪਏ, ਤਦ ਬ੍ਰਹਮਾਕ੍ਰਿਤ ਨੇ ਇਹ ਸਲਾਹ ਕਰ ਲਈ। ਅਕਰੂਰ ਨੂੰ ਆਪਣੇ ਨਾਲ ਮਿਲਾ ਕੇ ਉਸਨੂੰ ਕਿਹਾ ਕਿ ਕ੍ਰਿਸ਼ਨ ਇਸ ਵੇਲੇ ਕਿਸੇ ਪਾਸੇ ਗਿਆ ਹੋਇਆ ਹੈ। ਸੋ ਅਸੀਂ ਦੋਵੇਂ ਰਲਕੇ ਸਤ੍ਰਾਜਿਤ ਪਾਸੋਂ ਮਣੀ ਖੋਹ ਲਈਏ, ਇਸ ਤਰ੍ਹਾਂ ਦੀ ਵਿਚਾਰ ਪੱਕੀ ਕਰਕੇ ਉਨ੍ਹਾਂ ਨੇ ਉਸਨੂੰ ਮਾਰ ਸੁੱਟਿਆ ਹੈ। ਉਸਨੂੰ ਮਾਰ ਕਰਕੇ ਤੇ ਮਣੀ ਲੈ ਕਰਕੇ ਬਰਮਾਕ੍ਰਿਤ ਆਪਣੇ ਘਰ ਦੀ ਤਰਫ ਨੂੰ ਤੁਰ ਗਿਆ ਹੈ।। ੨੦੬੭।।

**ਚੌਪਈ।। ਸਤਿਧੰਨਾ ਭੀ ਸੰਗ ਚਲਾਯੋ।। ਜਬ ਸਤ੍ਰਾਜਿਤ ਕੋ ਤਿਨ ਘਾਯੋ।।**
**ਏ ਤਿਨ ਬਧ ਕੈ ਡੇਰਨ ਆਏ।। ਉਤੈ ਸੰਦੇਸ਼ ਸਜਾਮ ਸੁਨ ਪਾਏ।।੨੦੬੮।।**

**ਅਰਥ** - ਸੱਤਧੰਨਾ ਭੀ ਨਾਲ ਗਿਆ ਸੀ, ਜਦ ਉਨ੍ਹਾਂ ਨੇ ਸਤ੍ਰਾਜਿਤ ਨੂੰ ਮਾਰਿਆ ਸੀ। ਏਹ ਉਨ੍ਹਾਂ ਨੂੰ ਮਾਰਕੇ ਡੇਰੇ ਆਏ ਹਨ, ਉਧਰ ਕ੍ਰਿਸ਼ਨ ਜੀ ਨੇ ਏਹ ਸੁਨੇਹਾ ਸੁਣ ਲਿਆ ਹੈ।। ੨੦੬੮।।

## ਦੂਤ ਬਾਚ ਕਾਨ੍ਹ ਸੋ।।

**ਚੌਪਈ।। ਪ੍ਰਭ ਸੋ ਦੂਤਨ ਬੈਨ ਉਚਾਰੇ।। ਸਤ੍ਰਾਜਿਤ ਕ੍ਰਿਤਬਰਮਾ ਮਾਰੇ।।**
**ਮਨਿ ਧਨ ਛੀਨ ਤਾਹਿ ਤੇ ਲਯੋ।। ਤੋਹਿ ਤ੍ਰੀਆ ਕੋ ਅਤਿ ਦੁਖੁ ਦਯੋ।।੨੦੬੯।।**

**ਅਰਥ** - ਕ੍ਰਿਸ਼ਨ ਜੀ ਕੋਲ ਜਾ ਕੇ ਸਿਪਾਹੀਆਂ ਨੇ ਆਖਿਆ—ਸਤ੍ਰਾਜਿਤ ਨੂੰ ਬਰਮਾਕ੍ਰਿਤ ਨੇ ਮਾਰ ਦਿੱਤਾ ਹੈ। ਉਸ ਪਾਸੋਂ ਮਣੀ ਰੂਪ ਪਦਾਰਥ ਖੋਹ ਲਿਆ ਹੈ, ਅਤੇ ਤੁਹਾਡੀ ਇਸਤ੍ਰੀ ਸਤਭਾਮਾ ਨੂੰ ਬੜਾ ਭਾਰਾ ਦੁਖ ਦਿੱਤਾ ਹੈ।। ੨੦੬੯।।

**ਜਬ ਜਦੁਪਤਿ ਇਹ ਬਿਧ ਸੁਨ ਪਾਯੋ।। ਛੋਰ ਅਉਰ ਸਭ ਕਾਰਜ ਆਯੋ।।**
**ਹਰਿ ਆਵਨ ਕ੍ਰਿਤਬਰਮੈ ਜਾਨੀ।। ਸਤਿਧੰਨਾ ਸੋ ਬਾਤ ਬਖਾਨੀ।।੨੦੭੦।।**

ਅਰਥ - ਜਦ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਸੁਣ ਲਿਆ, ਤਦ ਹੋਰ ਸਾਰੇ ਕੰਮਾਂ ਨੂੰ ਛੱਡ ਕੇ ਘਰ ਨੂੰ ਆ ਗਏ। ਬਰਮਾਕ੍ਰਿਤ ਨੇ ਕ੍ਰਿਸ਼ਨ ਦੇ ਮੁੜ ਆਉਣ ਦੀ ਖਬਰ ਜਾਣ ਲਈ, ਅਤੇ ਸਤਿਧੰਨਾ ਕੋਲ ਇਹ ਗੱਲ ਆਖੀ।। ੨੦੭੦।।

ਅੜਿਲ।। ਕਹੁ ਸਤਿਧੰਨਾ ਬਾਤ ਅਬੈ ਹਮ ਕਿਆ ਕਰੈ।।
ਕਹੋ ਪਰੈ ਕੈ ਜਾਇ ਕਹੋ ਲਰਿ ਕੈ ਮਰੈ।।
ਦੁਇ ਮੈ ਇਕ ਮੁਹਿ ਬਾਤ ਕਹੋ ਸਮਝਾਇ ਕੈ।।
ਹੋ ਕੋ ਉਪਾਇ ਕੈ ਸਜਾਮਹਿ ਮਾਰੈ ਜਾਇ ਕੈ।। ੨੦੭੧।।

ਅਰਥ - ਦੱਸ, ਸਤਿਧੰਨਾ! ਹੁਣ ਅਸੀਂ ਕੀ ਗੱਲ ਕਰੀਏ? ਕਹੇ ਤਾਂ ਜਾ ਕੇ ਚਰਨੀਂ ਪੈ ਜਾਵਾਂ? ਜੇ ਆਖੇਂ ਤਾਂ ਲੜਾਈ ਕਰਕੇ ਮਰ ਜਾਵਾਂ? ਦੋਹਾਂ ਵਿਚੋਂ ਇਕ ਕਿਹੜੀ ਗੱਲ ਕਰਾਂ? ਮੈਨੂੰ ਸਮਝਾਕੇ ਕਹੋ। ਭਾਈ! ਅਜੇਹਾ ਕੋਈ ਯਤਨ ਹੈ, ਜਿਸਨੂੰ ਕਰਕੇ ਕ੍ਰਿਸ਼ਨ ਨੂੰ ਜਾ ਕੇ ਮਾਰ ਦੇਵਾਂ?।। ੨੦੭੧।।

ਕ੍ਰਿਤਬਰਮਾ ਕੀ ਬਾਤ ਸੁਨਤ ਤਿਨ ਯੌਂ ਕਹਿਯੋ।।
ਜਦੁਪਤਿ ਬਲੀ ਪ੍ਰਚੰਡ ਹਨਜੋ ਅਰ ਜੋ ਚਹਿਯੋ।।
ਤਾ ਸੋ ਹਮ ਪੈ ਬਲ ਨ ਲਰੈ ਪੁਨ ਜਾਇ ਕੈ।।
ਹੋ ਕੰਸ ਸੇ ਛਿਨ ਮੈ ਮਾਰ ਦਏ ਸੁਖੁ ਪਾਇ ਕੈ।। ੨੦੭੨।।

ਅਰਥ - ਬਰਮਾਕ੍ਰਿਤ ਦੀ ਗੱਲ ਸੁਣਦਿਆਂ ਹੀ ਉਸਨੇ ਇਸ ਤਰ੍ਹਾਂ ਆਖਿਆ। ਕ੍ਰਿਸ਼ਨ ਬੜਾ ਬਲੀ ਸੂਰਮਾ ਹੈ ਉਸ ਦਾ ਜਿਸ ਨੂੰ ਦਿਲ ਕੀਤਾ ਉਸੇ ਦੁਸ਼ਮਣ ਨੂੰ ਮਾਰ ਦਿੱਤਾ। ਉਸ ਨਾਲ ਲੜਾਈ ਕਰਨ ਦੀ ਸਾਡੇ ਵਿਚ ਹਿੰਮਤ ਨਹੀਂ ਹੈ। ਹੇ ਭਾਈ! ਵੇਖ ਜਿਸਨੇ ਕੰਸ ਵਰਗੇ ਜੋਧੇ ਨੂੰ ਛਿਨ ਵਿਚ ਸੁਖ ਨੂੰ ਪਾਕੇ, ਮਾਰ ਸੁੱਟਿਆ ਹੈ ਅਰਥਾਤ ਏਡੇ ਬਲਵਾਨ ਜੋਧੇ ਨੂੰ ਮਾਰਨ ਵਿਚ ਉਸਨੇ ਰੱਤੀ ਜਿੰਨਾ ਭੀ ਦੁਖ ਨਹੀਂ ਪਾਇਆ ਹੈ।। ੨੦੭੨।।

ਅੜਿਲ।। ਬਤੀਆ ਸੁਨਿ ਤਿਨ ਕੀ ਅਕਰੂਰ ਪੈ ਆਇਯੋ।।
ਪ੍ਰਭ ਦੁਬਿਧਾ ਕੋ ਭੇਦ ਸੁ ਤਾਹਿ ਸੁਨਾਇਯੋ।।
ਤਿਹ ਕਹਜੋ ਅਬ ਸੁਨ ਤੇਰੋ ਇਹੀ ਉਪਾਇ ਹੈ।।
ਹੋ ਪ੍ਰਭ ਤੇ ਬਚ ਹੈ ਸੋਊ ਜੁ ਪ੍ਰਾਨ ਬਚਾਇ ਹੈ।। ੨੦੭੩।।

ਅਰਥ - ਉਸ ਦੀਆਂ ਗੱਲਾਂ ਸੁਣ ਕੇ ਬਰਮਾਕ੍ਰਿਤ ਅਕਰੂਰ ਕੋਲ ਆਯਾ ਹੈ। ਕ੍ਰਿਸ਼ਨ ਵੱਲੋਂ

**********************************************************
ਜੋ ਦੁਚਿੱਤੀ ਹੋ ਰਹੀ ਸੀ, ਉਸਦਾ ਸਾਰਾ ਭੇਦ ਉਸਨੂੰ ਸੁਣਾ ਦਿੱਤਾ ਹੈ। ਉਸਨੇ ਆਖਿਆ ਸੁਣ! ਹੁਣ ਤੇਰੇ ਬਚਣ ਦਾ ਇਹੋ ਉਪਾਉ ਹੈ। ਹੇ ਭਾਈ! ਕ੍ਰਿਸ਼ਨ ਪਾਸੋਂ ਓਹੀ ਬਚੇਗਾ, ਜੋ ਆਪਣੇ ਪ੍ਰਾਣਾਂ ਨੂੰ ਕਿਤੇ ਦੂਰ ਭੱਜ ਕੇ ਬਚਾ ਲਵੇਗਾ।। ੨੦੭੩।।

**ਸ੍ਵੈਯਾ।। ਦੈ ਮਨਿ ਤਾਹਿ ਉਦਾਸ ਭਯੋ ਕਿਹ ਓਰ ਭਜੋ ਚਿਤ ਮੈ ਇਹ ਧਾਰਜੋ।।**
**ਮੈ ਅਪਰਾਧ ਕੀਓ ਹਰਿ ਕੋ ਮਨ ਹੇਤ ਬਲੀ ਸਤ੍ਰਾਜਿਤ ਮਾਰਜੋ।।**
**ਤਾਹਿ ਕੇ ਹੇਤ ਗੁਸਾ ਕਰਿ ਸਜਾਮ ਸਭੈ ਅਪਨੋ ਪੁਰਖੱਤ ਸੰਭਾਰਜੋ।।**
**ਜਉ ਰਹਿ ਹਉ ਤਊ ਮਾਰਤ ਹੈ ਇਹ ਕੈ ਡਰੁ ਉਤਰੁ ਓਰ ਸਿਧਾਰਜੋ।।੨੦੭੪।।**

*ਅਰਥ* - ਬਰਮਾਕ੍ਰਿਤ ਉਸਨੂੰ ਮਣੀ ਦੇ ਕੇ, ਮਨ ਵਿਚ ਉਦਾਸ ਹੋ ਗਿਆ ਅਤੇ ਚਿੱਤ ਵਿਚ ਇਹ ਧਾਰਿਆ ਕਿ ਹੁਣ ਮੈਂ ਕਿਧਰ ਨੂੰ ਭੱਜ ਚਲਾਂ? ਕਿਉਂਕਿ -ਮੈਂ ਕ੍ਰਿਸ਼ਨ ਜੀ ਦਾ ਅਪਰਾਧ ਕੀਤਾ ਹੈ ਅਤੇ ਮਣੀ ਦੇ ਲਾਲਚ ਕਰਕੇ ਬੜੇ ਭਾਰੇ ਜੋਧੇ ਸਤ੍ਰਾਜਿਤ ਨੂੰ ਮਾਰ ਸੁੱਟਿਆ ਹੈ। ਉਸੇ ਵਾਸਤੇ ਹੀ ਕ੍ਰਿਸ਼ਨ ਜੀ ਨੇ ਗੁੱਸਾ ਕਰਕੇ, ਅਤੇ ਆਪਣੇ ਸਾਰੇ ਬਲ ਨੂੰ ਸੰਭਾਲ ਲਿਆ ਹੈ। ਜੇ ਮੈਂ ਇਥੇ ਰਹਾਂਗਾ, ਤਦ ਉਹ ਮੈਨੂੰ ਜ਼ਰੂਰ ਮਾਰ ਸੁੱਟਣਗੇ ਇਸੇ ਹੀ ਡਰ ਕਰਕੇ ਉੱਤਰ ਦੀ ਤਰਫ ਨੂੰ ਭੱਜ ਤੁਰਿਆ ਹੈ।। ੨੦੭੪।।

**ਦੋਹਰਾ।। ਸਤਿਧੰਨਾ ਮਨ ਲੈ ਜਹਾਂ ਭਜ ਗਜੋ ਤ੍ਰਾਸ ਬਢਾਇ।।**
**ਸਜੰਦਨ ਪੈ ਚੜ ਸਜਾਮ ਜੂ ਤਹ ਹੀ ਪਹੁਚਯੋ ਜਾਇ।। ੨੦੭੫।।**

*ਅਰਥ* - ਸਤਿਧੰਨਾ ਮਣੀ ਨੂੰ ਲੈ ਕੇ, ਡਰਦਾ ਮਾਰਿਆ ਹੋਇਆ ਭੱਜ ਕੇ ਜਿਥੇ ਗਿਆ ਸੀ। ਕ੍ਰਿਸ਼ਨ ਜੀ ਰੱਥ ਉਤੇ ਚੜ੍ਹਕੇ ਉਥੇ ਹੀ ਜਾ ਪਹੁੰਚੇ ਹਨ।। ੨੦੭੫।।

**ਪਾਵ ਪਿਆਦਾ ਸ਼ੱਤ੍ਰ ਹੋਇ ਭਜਜੋ ਸੁ ਤ੍ਰਾਸ ਬਢਾਇ।।**
**ਤਬ ਜਦੁਬੀਰ ਕ੍ਰਿਪਾਨ ਸੋ ਮਾਰਜੋ ਤਾ ਕੋ ਜਾਇ।। ੨੦੭੬।।**

*ਅਰਥ* - ਡਰ ਮੰਨ ਕੇ, ਪੈਰ ਪਿਆਦਾ ਹੋਕੇ ਵੈਰੀ ਭੱਜਾ ਜਾਂਦਾ ਸੀ। ਤਦ ਕ੍ਰਿਸ਼ਨ ਜੀ ਨੇ ਪਿਛੋਂ ਦੀ ਜਾ ਕੇ ਕ੍ਰਿਪਾਨ ਦੇ ਨਾਲ ਉਸਨੂੰ ਮਾਰ ਸੁਟਿਆ।। ੨੦੭੬।।

**ਖੋਜਤ ਭਜੋ ਤਿਹ ਮਾਰ ਕੇ ਮਨਿ ਨਹੀ ਆਈ ਹਾਥ।।**
**ਮਨਿ ਨਹੀ ਹਾਥ ਯੌ ਕਹੀ ਹਲੀ ਕੇ ਸਾਥ।। ੨੦੭੭।।**

*ਅਰਥ* - ਉਸਨੂੰ ਮਾਰ ਕੇ, ਉਸਦੀ ਤਲਾਸ਼ੀ ਲਈ ਤਾਂ ਮਣੀ ਹੱਥ ਨਾ ਲੱਗੀ। ਫਿਰ ਕ੍ਰਿਸ਼ਨ ਜੀ ਨੇ ਬਲਿਰਾਮ ਕੋਲ ਇਹ ਗੱਲ ਆਖੀ -ਕਿ ਇਸਦੇ ਕੋਲੋਂ ਮਣੀ ਪ੍ਰਾਪਤ ਨਹੀਂ ਹੋਈ ਹੈ।। ੨੦੭੭।।

ਸਵੈਯਾ।। ਐਸੇ ਲਖਯੋ ਮੁਸਲੀ ਮਨ ਮੈ ਸੁ ਪ੍ਰਭੂ ਹਮ ਤੇ ਮਨਿ ਆਜ ਛਪਾਈ।।
ਲੈ ਅਕਰੂਰ ਬਨਾਰਸ ਗਯੋ ਮਨਿ ਕਉ ਤਿਹ ਕੀ ਨ ਕਛੂ ਸੁਧ ਪਾਈ।।
ਸਯਾਮ ਜੂ ਮੋ ਇਕ ਸਿਖਯ ਹੈ ਭੂਪਤ ਜਾਤ ਤਹਾਂ ਹਉ ਸੋ ਐਸੇ ਸੁਨਾਈ।।
ਯੌਂ ਬਤੀਯਾ ਕਹਿ ਜਾਤ ਰਹਯੋ ਜਦੁਬੀਰ ਕੀ ਕੈ ਮਨ ਮੈ ਦੁਚਿਤਾਈ।। ੨੦੭੮।।

ਅਰਥ - ਬਲਿਰਾਮ ਜੀ ਨੇ ਮਨ ਵਿਚ ਇਸ ਤਰ੍ਹਾਂ ਜਾਣ ਲਿਆ ਕਿ ਕ੍ਰਿਸ਼ਨ ਜੀ ਨੇ ਅੱਜ ਮੇਰੇ ਕੋਲੋਂ ਲੁਕਾ ਕੇ ਮਣੀ ਵੱਖਰੀ ਰੱਖ ਲਈ ਹੈ। ਮਣੀ ਨੂੰ ਲੈਕੇ ਅਕਰੂਰ ਬਨਾਰਸ ਚਲਾ ਗਿਆ ਸੀ. ਉਸ ਗੱਲ ਦਾ ਕਿਸੇ ਨੂੰ ਪਤਾ ਨਹੀਂ ਸੀ। ਬਲਿਰਾਮ ਜੀ ਨੇ ਉਪਰਲੇ ਸੰਦੇਹ ਕਰਕੇ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਕਹਿ ਸੁਣਾਇਆ ਕਿ ਇਕ ਰਾਜਾ ਮੇਰਾ ਸੇਵਕ ਹੈ. ਮੈਂ ਉਸਦੇ ਕੋਲ ਉਥੇ ਜਾ ਰਿਹਾ ਹਾਂ। ਇਸ ਤਰ੍ਹਾਂ ਦੀਆਂ ਗੱਲਾਂ ਕਹਿ ਕੇ ਚਲਾ ਗਿਆ. ਪਰ ਮਨ ਵਿਚ ਕ੍ਰਿਸ਼ਨ ਜੀ ਦੀ ਦੁਚਿੱਤੀ ਲੱਗੀ ਹੋਈ ਹੈ।। ੨੦੭੮।।

ਦੋਹਰਾ।। ਜਉ ਮੁਸਲੀ ਤਿਹ ਪੈ ਗਯੋ ਤਉ ਭੂਪਤਿ ਸੁਖੁ ਪਾਇ।।
ਲੈ ਅਪਨੇ ਤਿਹ ਧਾਮ ਗਯੋ ਆਗੇ ਹੀ ਤੇ ਆਇ।। ੨੦੭੯।।

ਅਰਥ - ਜਦ ਬਲਿਰਾਮ ਉਸਦੇ ਕੋਲ ਚਲਾ ਗਿਆ ਤਦ ਰਾਜੇ ਨੇ ਸੁਖ ਪਾਇਆ ਅਤੇ ਅੱਗੋਂ ਹੀ ਆਕੇ, ਉਸਨੂੰ ਆਪਣੇ ਘਰ ਲੈ ਗਿਆ।। ੨੦੭੯।।

ਗਦਾ ਜੁੱਧ ਮੈ ਅਤਿ ਚਤੁਰ ਯੌਂ ਸਭ ਤੇ ਸੁਨ ਪਾਇ।।
ਤਬੈ ਦ੍ਰਜੋਧਨ ਹਲੀ ਤੇ ਸਭ ਸੀਖੀ ਬਿਧ ਆਇ।। ੨੦੮੦।।

ਅਰਥ - ਬਲਿਰਾਮ 'ਗਦਾ ਦੇ ਜੁੱਧ ਵਿਚ ਬੜਾ ਹੀ ਚਤੁਰ ਹੈ' ਇਹ ਗੱਲ ਸਾਰਿਆਂ ਪਾਸੋਂ ਸੁਣ ਲਈ। ਤਦ ਦੁਰਜੋਧਨ ਨੇ ਬਲਿਰਾਮ ਜੀ ਪਾਸੋਂ ਆਕੇ ਗਦਾ ਜੁੱਧ ਦੀ ਸਾਰੀ ਬਿਧੀ ਸਿੱਖ ਲਈ।। ੨੦੮੦।।

ਸਵੈਯਾ।। ਸਤਧੰਨਾ ਕਉ ਮਾਰ ਜਬੈ ਜਦੁਨੰਦਨ ਦ੍ਵਾਰਵਤੀ ਹੂੰ ਕੇ ਭੀਤਰ ਆਯੋ।।
ਕੰਚਨ ਕੋ ਅਕਰੂਰ ਬਨਾਰਸ ਦਾਨ ਕਰੈ ਬਹੁ ਯੌਂ ਸੁਨਿ ਪਾਯੋ।।
ਸੂਰਜਿ ਦਿੱਤ ਉਹੀ ਪਹਿ ਹੈ ਮਨਿ ਯੌਂ ਅਪਨੇ ਮਨ ਮੈ ਸੁ ਜਨਾਯੋ।।
ਮਾਨਸ ਭੇਜ ਭਲੋ ਤਿਹ ਤੇ ਤਿਹਕੋ ਅਪਨੇ ਪਹਿ ਬੋਲ ਪਠਾਯੋ।। ੨੦੮੧।।

ਅਰਥ - ਜਦ ਸਤਿਧੰਨਾ ਨੂੰ ਮਾਰ ਕੇ ਕ੍ਰਿਸ਼ਨ ਦ੍ਵਾਰਕਾ ਪੁਰੀ ਦੇ ਵਿਚ ਆ ਗਿਆ। ਤਦ ਉਸਨੇ ਇਸ ਤਰ੍ਹਾਂ ਸੁਣ ਲਿਆ ਕਿ 'ਅਕਰੂਰ ਕਾਂਸ਼ੀ ਦੇ ਵਿਚ ਰੱਜ ਹੀ ਬਹੁਤ ਸਾਰਾ ਸੋਨਾ ਦਾਨ

**************************************************************
ਕਰਦਾ ਹੈ"। ਉਨ੍ਹਾਂ ਨੇ ਆਪਣੇ ਮਨ ਵਿਚ ਵਿਚਾਰ ਕੀਤਾ ਕਿ ਸੂਰਜ ਦੀ ਦਿੱਤੀ ਹੋਈ ਮਣੀ ਦੇ ਪ੍ਰਤਾਪ ਨਾਲ ਉਹ ਰੋਜ਼ ਸੋਨਾ ਦਾਨ ਕਰਦਾ ਹੈ। ਫਿਰ ਝੱਟ ਹੀ ਬੜਾ ਚੰਗਾ ਜਿਹਾ ਆਦਮੀ ਉਸਦੇ ਕੋਲ ਭੇਜਿਆ ਤੇ ਉਸਨੂੰ ਆਪਣੇ ਕੋਲ ਸੱਦ ਲਿਆ।। ੨੦੮੧।।

**ਜਉ ਹਰਿ ਪੈ ਸੋਊ ਆਵਤ ਭਯੋ ਤਿਹ ਤੇ ਮਨਿ ਤੋ ਇਨ ਮਾਗ ਲਈ ਹੈ।।**
**ਸੂਰਜ ਜੋ ਤਿਹ ਰੀਝ ਦਈ ਧਨਸੱਤਿ ਕੀ ਜਾ ਹਿਤ ਦੇਹ ਗਈ ਹੈ।।**
**ਜਾ ਹਿਤ ਸਜਾਮ ਤ੍ਰਿਯਾ ਹਰਿ ਭ੍ਰਾਤਹਿ ਮਾਨਹਿ ਕੀ ਮਨ ਬਾਤ ਠਈ ਹੈ।।**
**ਸੋ ਦਿਖਰਾਇ ਸਭੋ ਹਰਖਾਇ ਕੈ ਲੇ ਅਕੂਰਹਿ ਫੇਰਿ ਦਈ ਹੈ।। ੨੦੮੨।।**

ਅਰਥ - ਜਦ ਉਹ ਕ੍ਰਿਸ਼ਨ ਜੀ ਦੇ ਕੋਲ ਆ ਗਿਆ, ਤਦ ਇਸਦੇ ਪਾਸੋਂ ਕ੍ਰਿਸ਼ਨ ਜੀ ਨੇ ਮਣੀ ਮੰਗਕੇ ਲੈ ਲਈ ਹੈ। ਜੋ ਮਣੀ ਸੂਰਜ ਨੇ ਪ੍ਰਸੰਨ ਹੋਕੇ ਸਤ੍ਰਾਜਿਤ ਨੂੰ ਦਿੱਤੀ ਸੀ ਅਤੇ ਜਿਸਦੇ ਵਾਸਤੇ ਸਤ੍ਰਾਜਿਤ ਤੇ ਸਤਿਧੰਨਾ ਨੇ ਆਪਣੀ ਜਾਨ ਗਵਾ ਦਿੱਤੀ ਹੈ। ਜਿਸਦੇ ਵਾਸਤੇ ਕ੍ਰਿਸ਼ਨ ਤੇ ਉਨ੍ਹਾਂ ਦੀ ਵਹੁਟੀ ਸਤਭਾਮਾ ਅਤੇ ਕ੍ਰਿਸ਼ਨ ਜੀ ਦੇ ਭਰਾ ਬਲਿਰਾਮ ਦੇ ਮਨ ਵਿਚ ਮਾਣ ਦੀ ਗੱਲ ਪੱਕੀ ਹੋ ਗਈ ਹੈ ਅਰਥਾਤ ਮਣੀ ਦੇ ਨਾ ਮਿਲਣ ਕਰਕੇ ਹੀ ਸਤਭਾਮਾ ਤੇ ਬਲਿਰਾਮ ਦਾ ਮਨ ਕ੍ਰਿਸ਼ਨ ਜੀ ਵੱਲੋਂ ਖੱਟਾ ਹੋ ਗਿਆ ਸੀ, ਕਿ ਇਨ੍ਹਾਂ ਨੇ ਜਾਣ ਬੁਝਕੇ ਮਣੀ ਲੁਕਾ ਲਈ ਹੈ। ਉਹ ਮਣੀ ਅਕਰੂਰ ਪਾਸੋਂ ਲੈਕੇ ਸਾਰਿਆਂ ਨੂੰ ਵਿਖਾ ਕੇ ਪ੍ਰਸੰਨ ਕੀਤਾ ਹੈ ਅਤੇ ਫਿਰ ਅਕਰੂਰ ਨੂੰ ਮੋੜ ਦਿੱਤੀ ਹੈ।। ੨੦੮੨।।

**ਸਵੈਯਾ।। ਜੋ ਸੱਤ੍ਰਾਜਿਤ ਕੈ ਕਰ ਸੇਵ ਸੁ ਸੂਰਜ ਕੀ ਫੁਨ ਤਾਹਿ ਤੇ ਪਾਈ।।**
**ਜਾ ਹਰਿ ਕੈ ਇਹ ਕੈ ਬਧ ਕੈ ਧਨਸੱਤਿ ਸੁ ਆਪਨੀ ਦੇਹ ਗਵਾਈ।।**
**ਤਾਹਿ ਗਯੋ ਅਕੂਰ ਥੋ ਲੈ ਤਿਹ ਤੇ ਫਿਰ ਸੋ ਬ੍ਰਿਜਨਾਥ ਪੈ ਆਈ।।**
**ਸੋ ਹਰਿ ਦੇਤ ਭਯੋ ਤਿਹ ਕੋ ਮੁੰਦਰੀ ਮਨੋ ਸਜਾਮ ਜੂ ਰਾਘਵ ਹਾਈ।।੨੦੮੩।।**

ਅਰਥ - ਸੂਰਜ ਦੀ ਬੜੀ ਮਹਾਨ ਸੇਵਾ ਕਰਕੇ ਜੋ ਮਣੀ ਸਤ੍ਰਾਜਿਤ ਨੇ ਪ੍ਰਾਪਤ ਕੀਤੀ ਸੀ। ਇਸਨੂੰ ਮਾਰ ਕੇ ਜਿਸਨੂੰ ਸਤਿਧੰਨੇ ਨੇ ਖੋਹ ਲਿਆ ਸੀ, ਅਤੇ ਉਸ ਸਤਿਧੰਨਾ ਨੇ ਭੀ ਆਪਣੀ ਜਾਨ ਗਵਾ ਲਈ ਉਸਨੂੰ ਲੈਕੇ ਅਕਰੂਰ ਚਲਾ ਗਿਆ ਸੀ, ਉਸਦੇ ਪਾਸੋਂ ਮੁੜਕੇ ਫਿਰ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਆ ਗਈ ਹੈ। ਉਹ ਮਣੀ ਕ੍ਰਿਸ਼ਨ ਜੀ ਨੇ ਮੁੜਕੇ ਉਸੇ ਨੂੰ ਮੋੜ ਦਿੱਤੀ ਹੈ, ਮਾਨੋਂ ਕ੍ਰਿਸ਼ਨ ਸਰੂਪ ਰਾਮਚੰਦ੍ਰ ਜੀ ਨੇ ਮੁੰਦਰੀ ਬਖਸ਼ੀ ਹੈ।। ੨੦੮੩।।

**ਦੋਹਰਾ।। ਬਡੇ ਜਸਹਿ ਪਾਵਤ ਭਯੋ ਮਨ ਦੈ ਸ੍ਰੀ ਜਦੁਬੀਰ।।**
**ਜੋ ਕਟੀਆ ਸਿਰ ਦੁਰਜਨਨ ਹਰਤਾ ਸਾਧਨ ਪੀਰ।। ੨੦੮੪।।**

ਅਰਥ – ਸ੍ਰੀ ਕ੍ਰਿਸ਼ਨ ਨੇ ਮਣੀ ਦੇ ਕੇ ਬੜੇ ਭਾਰੇ ਜੱਸ ਨੂੰ ਪ੍ਰਾਪਤ ਕਰ ਲਿਆ ਹੈ। ਜੋ ਦੁਸ਼ਟ ਜਨਾਂ ਦੇ ਸਿਰ ਨੂੰ ਕੱਟਣ ਵਾਲਾ ਹੈ ਅਤੇ ਸਾਧ ਜਨਾਂ ਦੇ ਮਨ ਦੀ ਪੀੜ ਨੂੰ ਨਾਸ ਕਰਨ ਵਾਲਾ ਹੈ।। ੨੦੮੪।।

## ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਸਤਧੰਨੇ ਕੋ ਬਧ ਕੇ ਅਕ੍ਰੂਰ ਕੋ ਮਨਿ ਦੇਤ ਭਏ।।

– – – – – – – – – – –

## ਕਾਨ੍ਹ ਜੂ ਕੋ ਦਿੱਲੀ ਮਹਿ ਆਵਨ ਕਥਨੰ।।

ਚੌਪਈ।। ਜਬ ਅਕ੍ਰੂਰਹਿ ਕੋ ਮਨਿ ਦਈ।। ਜਦੁਪਤਿ ਦਿੱਲੀ ਕਉ ਸੁਧ ਕਈ।।
ਤਬ ਦਿੱਲੀ ਕੇ ਭੀਤਰ ਆਏ।। ਪਾਂਡਵ ਪਾਂਚ ਚਰਨ ਲਪਟਾਏ।।੨੦੮੫।।

ਅਰਥ – ਜਦੋਂ ਅਕਰੂਰ ਨੂੰ ਮਣੀ ਦੇ ਦਿੱਤੀ ਤਦ ਕ੍ਰਿਸ਼ਨ ਜੀ ਦਿੱਲੀ ਨੂੰ ਤੁਰ ਪਏ। ਜਦ ਉਹ ਦਿੱਲੀ ਦੇ ਵਿਚ ਆ ਗਏ, ਤਾਂ ਪੰਜੇ ਪਾਂਡਵ ਚਰਨੀਂ ਆ ਲੱਗੇ।। ੨੦੮੫।।

ਦੋਹਰਾ।। ਤਬ ਕੁੰਤੀ ਕੇ ਗ੍ਰਿਹਿ ਗਏ ਕੁਸ਼ਲ ਪੂਛਿਯੋ ਜਾਇ।।
ਜੋ ਦੁਖ ਇਨ ਕੈਰਵਿ ਦਏ ਸੋ ਸਭ ਦਏ ਬਤਾਇ।। ੨੦੮੬।।

ਅਰਥ – ਫਿਰ ਕੁੰਤੀ ਦੇ ਘਰ ਗਏ ਤੇ ਜਾ ਕੇ ਸੁਖ-ਅਨੰਦ ਪੁੱਛੀ, ਜੋ ਦੁਖ ਇਨ੍ਹਾਂ ਨੂੰ ਕੌਰਵਾਂ ਨੇ ਦਿੱਤੇ ਸਨ, ਉਹ ਸਾਰੇ ਸ੍ਰੀ ਕ੍ਰਿਸ਼ਨ ਜੀ ਨੂੰ ਕੁੰਤੀ ਨੇ ਦੱਸ ਦਿੱਤੇ ਹਨ।। ੨੦੮੬।।

ਇੰਦ੍ਰ ਪ੍ਰਸਤ ਮੈ ਕ੍ਰਿਸ਼ਨ ਜੂ ਰਹੇ ਮਾਸ ਜਬ ਚਾਰ।।
ਤਬ ਅਰਜਨ ਕੋ ਸੰਗ ਲੈ ਇਕ ਦਿਨ ਚੜੇ ਸ਼ਿਕਾਰ।। ੨੦੮੭।।

ਅਰਥ – ਜਦ ਦਿੱਲੀ ਵਿਚ ਕ੍ਰਿਸ਼ਨ ਜੀ ਨੂੰ ਰਹਿੰਦਿਆਂ ਚਾਰ ਮਹੀਨੇ ਗੁਜ਼ਰ ਗਏ, ਤਦ ਅਰਜਨ ਨੂੰ ਨਾਲ ਲੈਕੇ, ਇਕ ਦਿਨ ਸ਼ਿਕਾਰ ਨੂੰ ਗਏ।। ੨੦੮੭।।

ਸਵੈਯਾ।। ਸੋਧ ਸ਼ਿਕਾਰ ਕੋ ਲੈ ਹਰਿ ਜੂ ਸੁ ਘਨੋ ਜਹ ਥੋ ਤਿਹ ਓਰ ਸਿਧਾਰੇ।।
ਗੋਇਨ ਸੂਕਰ ਰੀਛ ਬਡੇ ਬਹੁ ਚੀਤਰੁ ਅਉਰ ਸਸੇ ਬਹੁ ਮਾਰੇ।।
ਗੰਡੇ ਹਨੇ ਮਹਿਖਾਸ ਕੇ ਮੱਤ ਕਰੀ ਅਰ ਸਿੰਘਨ ਝੁੰਡਹਿ ਝਾਰੇ।।
ਨੈਕ ਸੰਭਾਰ ਰਹੀ ਨ ਪਰੈ ਬਿਸੰਭਾਰ ਜਿਨੋ ਸਰ ਸਜਾਮ ਪ੍ਰਹਾਰੇ।। ੨੦੮੮।।

ਪਦ ਅਰਥ – ਗੋਇਣ=ਗੋ=ਏਣ।। ਗੋ=ਜੇਹਾ।। ਏਣ=ਮ੍ਰਿਗ ਭਾਵ ਰੋਝ, ਨੀਲਗਊ।।

***********************************************************
ਚਲੇ ਗਏ ਹਨ। ਨੀਲ ਗਊਆਂ, ਸੂਰ ਤੇ ਵੱਡੇ ਵੱਡੇ ਰਿੱਛ, ਚਿੱਤ੍ਰੇ ਅਤੇ ਬਹੁਤ ਸਾਰੇ ਸਹੇ ਤੇ ਗੈਂਡੇ ਮਾਰੇ ਹਨ, ਜੰਗਲੀ ਝੋਟੇ ਤੇ ਮਸਤ ਹਾਥੀ ਅਤੇ ਸ਼ੇਰਾਂ ਝੁੰਡਾਂ ਨੂੰ ਭੀ ਚੰਗੀ ਤਰ੍ਹਾਂ ਝਾੜਿਆ ਹੈ। ਜਿਨ੍ਹਾਂ ਨੂੰ ਕ੍ਰਿਸ਼ਨ ਜੀ ਨੇ ਤੀਰ ਮਾਰੇ ਹਨ, ਉਨ੍ਹਾਂ ਨੂੰ ਆਪਣੀ ਹੋਸ਼ ਨਹੀਂ ਰਹੀ ਤੇ ਬੇਹੋਸ਼ ਹੋਕੇ ਜ਼ਮੀਨ ਤੇ ਡਿੱਗ ਪਏ ਹਨ।।੨੦੮੮।।

**ਸਵੈਯਾ।। ਪਾਰਥ ਕੋ ਸੰਗ ਲੈ ਪ੍ਰਭ ਜੂ ਬਨ ਮੋ ਧਸਿ ਕੈ ਬਹੁਤੇ ਮ੍ਰਿਗ ਘਾਏ।।**
**ਏਕ ਹਨੇ ਕਰਵਾਰਨ ਸੋ ਤਕਿ ਏਕਨ ਕੇ ਤਨ ਬਾਨ ਲਗਾਏ।।**
**ਅਸ੍ਵਨ ਕੋ ਦਵਰਾਇ ਭਜਾਇ ਕੈ ਕੂਕਰ ਤੇਊ ਹਨੇ ਜੁ ਪਰਾਏ।।**
**ਸ੍ਰੀ ਬ੍ਰਿਜਨਾਥ ਕੇ ਅੱਗ੍ਰਜ ਜੇ ਉਠ ਭਾਜਤ ਭੇ ਤੇਊ ਜਾਨ ਨ ਪਾਏ।।੨੦੮੯।।**

ਪਦ ਅਰਥ - ਪਾਰਥ=ਅਰਜਨ।। ਮ੍ਰਿਗ=ਹਰਨ।। ਕਰਵਾਰਨ=ਤਲਵਾਰ।। ਦਵਰਾਇ=ਭਜਾ ਭਜਾ ਕੇ।। ਅੱਗ੍ਰਜ=ਅੱਗਿਓਂ।।

ਅਰਥ - ਅਰਜਨ ਪਾਂਡਵ ਨੂੰ ਨਾਲ ਲੈ ਕੇ, ਬਨ ਵਿਚ ਜਾ ਕੇ ਬਹੁਤੇ ਹਰਨ ਮਾਰੇ ਹਨ। ਇਕਨਾਂ ਨੂੰ ਤਲਵਾਰ ਨਾਲ ਮਾਰਿਆ ਹੈ, ਅਤੇ ਇਕਨਾਂ ਦੇ ਸਰੀਰ ਨੂੰ ਤੱਕ ਤੱਕ ਕੇ ਤੀਰ ਮਾਰੇ ਹਨ। ਘੋੜਿਆਂ ਨੂੰ ਦੌੜਾ ਦੌੜਾ ਕੇ ਹਰਨਾਂ ਨੂੰ ਭਜਾ ਭਜਾ ਕੇ ਹਫਾ ਕੇ ਜੀਊਂਦੇ ਫੜ ਲਿਆ ਹੈ, ਅਤੇ ਜੋ ਦੂਰ ਭੱਜ ਗਏ ਸਨ, ਉਹਨਾਂ ਨੂੰ ਕੁੱਤਿਆਂ ਨੇ ਮਾਰ ਲਿਆ ਹੈ। ਸ੍ਰੀ ਕ੍ਰਿਸ਼ਨ ਜੀ ਦੇ ਅੱਗਿਓਂ ਜਿਹੜੇ ਉੱਠਕੇ ਭੱਜੇ ਸਨ, ਉਹ ਕਿਤੇ ਜਾਣ ਜੋਗੇ ਨਹੀਂ ਰਹੇ।। ੨੦੮੯।।

**ਸ੍ਵੈਯਾ।। ਪਾਰਥ ਏਕ ਹਨੇ ਮ੍ਰਿਗਵਾ ਇਕ ਆਪਹਿ ਸ੍ਰੀ ਬ੍ਰਿਜਨਾਇਕ ਘਾਏ।।**
**ਜੇ ਉਠ ਭਾਜਤ ਭੇ ਬਨ ਮੈ ਸੋਊ ਕੂਕਰ ਡਾਰ ਸਭੈ ਗਹਵਾਏ।।**
**ਤੀਤਰ ਜੋ ਉਡਿ ਕੈ ਨਭਿ ਓਰ ਗਏ ਤਿਨ ਕੌ ਪ੍ਰਭ ਬਾਜ ਚਲਾਏ।।**
**ਚੀਤਨ ਏਕ ਮ੍ਰਿਗਾ ਗਹਿ ਕੈ ਕਬਿ ਸਯਾਮ ਕਹੈ ਜਮਲੋਕ ਪਠਾਏ।। ੨੦੯੦।।**

ਅਰਥ - ਇਕਨਾਂ ਹਰਨਾਂ ਨੂੰ ਅਰਜਨ ਪਾਂਡਵ ਨੇ ਮਾਰਿਆ ਹੈ, ਅਤੇ ਇਕਨਾਂ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਆਪ ਹੀ ਮਾਰਿਆ ਹੈ। ਜੇਹੜੇ ਜਾਨਵਰ ਜੰਗਲ ਨੂੰ ਦੌੜ ਗਏ ਹਨ, ਉਨ੍ਹਾਂ ਨੂੰ ਕੁੱਤੇ ਛੱਡਕੇ ਫੜਵਾ ਲਿਆ ਹੈ। ਜੇਹੜੇ ਤਿੱਤਰ ਉੱਡ ਕੇ ਅਕਾਸ਼ ਵੱਲ ਚਲੇ ਗਏ, ਪ੍ਰਭੂ ਨੇ ਉਨ੍ਹਾਂ ਨੂੰ ਬਾਜ ਪਾਸੋਂ ਝਪਟ ਕਰਕੇ ਫੜਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਇਕਨਾਂ ਹਰਨਾਂ ਨੂੰ ਚਿਤਰਿਆਂ ਨੇ ਫੜਕੇ ਜਮ ਲੋਕ ਭੇਜ ਦਿੱਤਾ ਹੈ।। ੨੦੯੦।।

**ਸ੍ਵੈਯਾ।। ਬੇਸਰੇ ਅਉਰ ਕੁਹੀ ਬਹਰੀ ਅਰੁ ਬਾਜ ਜੁਰੇ ਬਹੁਤੇ ਸੰਗ ਲੀਨੇ।।**
**ਬਾਸੋ ਘਨੋ ਲਗਰਾ ਚਰਗੇ ਸਿਕਰੇਨ ਕੋ ਫੋਟ ਭਲੀ ਬਿਧ ਕੀਨੇ।।**

*************************************************************

ਧੂਤੀ ਉਕਾਬ ਬਸੀਨਨ ਕਉ ਸਜ ਕੰਠ ਜਗੋਲਨ ਦ੍ਵਾਰ ਨਵੀਨੇ॥
ਜਾ ਸੰਗ ਹੇਰ ਚਲਾਵਤ ਭੇ ਤਿਨ ਪਾਛਨ ਤੇ ਇਕ ਜਾਨ ਨ ਦੀਨੇ॥੨੦੯੧॥

*ਅਰਥ* – ੧ ਬੇਸਰੇ, ੨ਕੁਹੀ, ੩ ਬਹਰੀ, ਖਬਾਜ ਤੇ ਜੁੱਰ੍ਹੇ ਬਹੁਤੇ ਸਾਰੇ ਨਾਲ ਲੈ ਲਏ ਹਨ। ੬ ਬਾਸੇ, ੭ਲਗਰਾਂ, ੮ਚਰਗਾ ਤੇ ੯ ਸ਼ਿਕਰਿਆਂ ਪਾਸੋਂ ਬੜੀ ਚੰਗੀ ਤਰ੍ਹਾਂ ਦੀਆਂ ਝਪਟਾਂ ਕਰਵਾਈਆਂ ਹਨ। ੧੦ ਧੂਤੀ, ੧੧ ਉਕਾਬ, ੧੨ ਬਸੀਨਾਂ, ੧੩ ਕਉਸਕਾਂ, ੧੪ ਕੰਠਜਾ, ੧੫ ਗੋਲਾਂ, ਤੇ ੧੬ ਨਵੀਆਂ ਦਵਾਲਾਂ ਨੂੰ, ਜਿਨ੍ਹਾਂ ਪੰਛੀਆਂ ਦੇ ਝੁੰਡ ਨੂੰ ਵੇਖਕੇ, ਉਨ੍ਹਾਂ ਦੇ ਪਿਛੇ ਇਨ੍ਹਾਂ ਨੂੰ ਭੇਜ ਦਿੱਤਾ ਹੈ, ਉਨ੍ਹਾਂ ਪੰਛੀਆਂ ਵਿਚੋਂ ਇਕ ਭੀ ਇਨ੍ਹਾਂ ਨੇ ਝੁੰਡ ਤੋਂ ਬਾਹਰ ਨਹੀਂ ਜਾਣ ਦਿੱਤਾ ਹੈ, ਸਭਨਾਂ ਨੂੰ ਘੇਰ ਕੇ ਸ਼ਿਕਾਰ ਕਰਵਾ ਦਿੱਤਾ ਹੈ॥ ੨੦੯੧॥

ਸ੍ਵੈਯਾ॥ ਪਾਰਥ ਅਉ ਪ੍ਰਭ ਜੀ ਮਿਲਿ ਕੈ ਜਬ ਐਸੋ ਸ਼ਿਕਾਰ ਕੀਯੋ ਸੁਖ ਪਾਯੋ॥
ਆਪਸ ਮੈ ਕਬਿ ਸਜਾਮ ਭਨੈ ਤਿਹ ਠਉਰ ਦੁਹੂ ਅਤਿ ਹੇਤ ਬਢਾਯੋ॥
ਅਉ ਦੁਹੂ ਕੋ ਜਲ ਪੀਵਨ ਕੋ ਮਨ ਅਉ ਸਰਤਉਨ ਸੁ ਹੈ ਲਲਚਾਯੋ॥
ਛੋਰ ਅਖੇਟਕ ਦੀਨ ਦੁਹੂੰ ਚਲਿ ਕੈ ਪ੍ਰਭ ਜੂ ਜਮਨਾ ਤਟ ਆਯੋ॥੨੦੯੨॥

*ਅਰਥ* – ਅਰਜਨ ਤੇ ਕ੍ਰਿਸ਼ਨ ਜੀ ਨੇ ਮਿਲ ਕੇ, ਜਦ ਇਸ ਤਰ੍ਹਾਂ ਦਾ ਸ਼ਿਕਾਰ ਕੀਤਾ ਤਾਂ ਬੜੇ ਖੁਸ਼ ਹੋਏ। ਸਿਆਮ ਕਵਿ ਜੀ ਆਖਦੇ ਹਨ, ਉਸ ਜਗ੍ਹਾ ਉਤੇ ਦੋਂਹਾਂ ਦਾ ਆਪੋ ਵਿਚ ਬੜਾ ਭਾਰਾ ਪ੍ਰੇਮ ਪੈ ਗਿਆ। ਅਤੇ ਦੋਹਾਂ ਨੂੰ ਪਾਣੀ ਪੀਣ ਅਤੇ ਤਲਾਉ ਉਤੇ ਪੁੱਜਣ ਦੀ ਇੱਛਾ ਹੋ ਗਈ ਹੈ। ਇਸੇ ਲਈ ਦੋਵੇਂ ਜਣੇ ਸ਼ਿਕਾਰ ਨੂੰ ਛੱਡ ਕੇ ਚੱਲ ਪਏ ਹਨ ਅਤੇ ਜਮਨਾਂ ਦੇ ਕੰਢੇ ਉਤੇ ਆ ਗਏ ਹਨ॥ ੨੦੯੨॥

ਸ੍ਵੈਯਾ॥ ਜਾਤ ਹੁਤੇ ਜਲ ਪੀਵਨ ਕੇ ਹਿਤ ਤਉ ਹੀ ਲਉ ਸੁੰਦਰ ਨਾਰ ਨਿਹਾਰੀ॥
ਪੂਛਹੁ ਕੋ ਹੈ ਕਹਾ ਇਹ ਦੇਸੁ ਕਹਜੋ ਸੰਗਿ ਪਾਰਥ ਯੋ ਗਿਰਧਾਰੀ॥
ਆਇਸ ਮਾਨ ਪੁਰੰਦਰ ਕੋ ਸੁ ਭਯੋ ਤਿਹ ਕੇ ਸੰਗ ਬਾਤ ਉਚਾਰੀ॥
ਕਉਨ ਕੀ ਬੇਟੀ ਹੈ ਦੇਸ ਕਹਾ ਤੁਹਿ ਕੋ ਤੋਹਿ ਭ੍ਰਾਤ ਤੂ ਕਉਨ ਕੀ ਨਾਰੀ॥੨੦੯੩॥

*ਪਦ ਅਰਥ* – ਗਿਰਧਾਰੀ=ਪਹਾੜਾਂ ਨੂੰ ਧਾਰਣ ਵਾਲਾ ਕ੍ਰਿਸ਼ਨ॥ ਪੁਰੰਦਰ=ਕ੍ਰਿਸ਼ਨ॥

*ਅਰਥ* – ਪਾਣੀ ਪੀਣ ਦੇ ਵਾਸਤੇ ਚਲੇ ਜਾ ਰਹੇ ਸਨ, ਏਨੇ ਚਿਰ ਤੱਕ ਉਨ੍ਹਾਂ ਨੇ ਇਕ ਬੜੀ ਸੋਹਣੀ ਇਸਤ੍ਰੀ ਵੇਖ ਲਈ। ਕ੍ਰਿਸ਼ਨ ਨੇ ਅਰਜਨ ਨੂੰ ਕਿਹਾ ਕਿ ਤੂੰ ਇਸ ਨੂੰ ਜਾ ਪੁੱਛ, ਇਹ ਕੌਣ ਹੈ? ਤੇ ਇਸਦਾ ਕੇਹੜਾ ਦੇਸ ਹੈ? ਕ੍ਰਿਸ਼ਨ ਦੀ ਆਗਜਾ ਨੂੰ ਮੰਨ ਕਰਕੇ, ਉਸ ਦੇ ਕੋਲ ਜਾਕੇ ਅਰਜਨ ਨੇ ਸਾਰੀ ਗੱਲ ਇਸ ਤਰ੍ਹਾਂ ਕਹਿ ਦਿੱਤੀ:- ਤੂੰ ਕਿਸ ਦੀ ਲੜਕੀ ਹੈਂ? ਤੇਰਾ ਦੇਸ ਕੇਹੜਾ ਹੈ?

*************************************************************
ਤੇਰਾ ਭਰਾ ਕੌਣ ਹੈ? ਅਤੇ ਤੂੰ ਕਿਸਦੀ ਇਸਤ੍ਰੀ ਹੈਂ?॥ ੨੦੯੩॥

ਅਥ ਜਮਨਾ ਬਾਚ॥

ਦੋਹਰਾ॥ ਅਰਜਨ ਸੋ ਜਮਨਾ ਤਬੈ ਐਸੇ ਕਹਿਓ ਸੁਨਾਇ॥
ਜਦੁਪਤਿ ਬਰ ਹੀ ਚਾਹ ਚਿਤ ਤਪੁ ਕੀਨੋ ਮੈ ਆਇ॥ ੨੦੯੪॥

ਅਰਥ - ਜਮਨਾ ਦਾ ਉੱਤਰ - ਉਸ ਵੇਲੇ ਅਰਜਨ ਨੂੰ ਇਸ ਤਰ੍ਹਾਂ ਕਹਿ ਸੁਣਾਇਆ - ਮੈਂ ਸ੍ਰੀ ਕ੍ਰਿਸ਼ਨ ਜੀ ਨੂੰ ਪਤੀ ਕਰਨ ਦੀ ਚਾਹ ਨਾਲ ਇਥੇ ਆਕੇ ਤਪ ਕੀਤਾ ਹੈ॥ ੨੦੯੪॥

ਸਵੈਯਾ॥ ਤਬ ਪਾਰਥ ਆਇਕੈ ਸੀਸ ਨਿਵਾਇ ਸੁ ਸਜਾਮ ਜੂ ਸਿਉ ਇਹ ਬੈਨ ਉਚਾਰੇ॥
ਸੂਰਜ ਕੀ ਦੁਹਿਤਾ ਜਮਨਾ ਇਹ ਨਾਮ ਪ੍ਰਭੂ ਜਗ ਜਾਹਰਿ ਸਾਰੇ॥
ਭੇਸ ਤਪੋਧਨ ਕਾਹੇ ਕੀਯੋ ਇਨ ਅਉ ਗ੍ਰਿਹਿ ਕੇ ਸਭ ਕਾਜ ਬਿਸਾਰੇ॥
ਅਰਜਨ ਉੱਤਰ ਐਸੋ ਦੀਯੋ ਘਨਿਸਜਾਮ ਸੁਨੋ ਬਰ ਹੇਤ ਤੁਮਾਰੇ॥ ੨੦੯੫॥

ਅਰਥ - ਉਸ ਵੇਲੇ ਅਰਜਨ ਨੇ ਕ੍ਰਿਸ਼ਨ ਦੇ ਪੈਰਾਂ 'ਤੇ ਸਿਰ ਰੱਖ ਕੇ ਕਿਹਾ - ਇਹ ਸੂਰਜ ਦੀ ਲੜਕੀ ਹੈ, ਇਸਦਾ ਨਾਮ ਜਮਨਾ, ਸਾਰੇ ਜਗਤ ਵਿਚ ਮਸ਼ਹੂਰ ਹੈ। ਕ੍ਰਿਸ਼ਨ ਜੀ ਨੇ ਪੁਛਿਆ - ਇਸਨੇ ਤਪੀਸ਼ਰਾਂ ਵਾਲਾ ਭੇਸ ਕਿਉਂ ਕੀਤਾ ਹੈ ਅਤੇ ਘਰ ਦੇ ਕੰਮ ਕਿਉਂ ਛੱਡ ਦਿਤੇ ਹਨ? ਅਰਜਨ ਨੇ ਇਸ ਤਰ੍ਹਾਂ ਉਤੱਰ ਦਿੱਤਾ - ਹੇ ਘਨਸਿਆਮ! ਸੁਣੋ, ਤੁਹਾਨੂੰ ਪਤੀ ਕਰਨ ਦੀ ਇੱਛਾ ਨਾਲ ਤਪ ਕਰ ਰਹੀ ਹੈ॥ ੨੦੯੫॥

ਸਵੈਯਾ॥ ਪਾਰਥ ਕੀ ਬਤੀਯਾ ਸੁਨ ਯੌ ਬਹੀਯਾ ਗਹ ਡਾਰ ਲਈ ਰਥ ਊਪਰ॥
ਚੰਦ ਸੋ ਆਨਨ ਜਾਹਿ ਲਸੈ ਅਤਿ ਜੋਤਿ ਜਗੈ ਸੁ ਕਪੋਲਨ ਦੂ ਪਰ॥
ਕੈ ਕੈ ਕ੍ਰਿਪਾ ਅਤਿ ਹੀ ਤਿਹ ਪੈ ਨ ਕ੍ਰਿਪਾ ਕਰਿ ਸਜਾਮਜੂ ਐਸੀ ਕਿਸੀ ਪਰ॥
ਆਪਨੇ ਧਾਮ ਲਿਆਵਤ ਭਯੋ ਸਭ ਐਸ ਕਥਾ ਇਹ ਮਾਲਮ ਭੂ ਪਰ॥ ੨੦੯੬॥

ਪਦ ਅਰਥ - ਬਹੀਯਾ=ਬਾਂਹ॥ ਲਸੈ=ਚਮਕਦਾ॥ ਕਪੋਲਨ=ਗੱਲ੍ਹਾਂ॥ ਦੂ=ਦੋਹਾਂ॥

ਅਰਥ - ਅਰਜਨ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣਕੇ, ਬਾਂਹ ਤੋਂ ਫੜਕੇ ਉਸਨੂੰ ਰੱਥ ਦੇ ਉੱਤੇ ਸੁੱਟ ਲਿਆ ਹੈ। ਜਿਸਦਾ ਮੂੰਹ ਚੰਦ੍ਰਮਾਂ ਸਮਾਨ ਚਮਕਦਾ ਹੈ, ਅਤੇ ਜਿਸ ਦੀਆਂ ਦੋਹਾਂ ਗੱਲ੍ਹਾਂ ਉਤੇ ਲੱਟ ਲੱਟ ਕਰਕੇ ਜੋਤ ਜਗਦੀ ਮਲੂਮ ਹੋ ਰਹੀ ਹੈ। ਉਸ ਉਤੇ ਬੜੀ ਭਾਰੀ ਕ੍ਰਿਪਾ ਕਰ ਦਿੱਤੀ ਹੈ, ਭਗਵਾਨ ਨੇ ਅਜਿਹੀ ਕ੍ਰਿਪਾ ਕਿਸੇ ਤੇ ਨਹੀਂ ਕੀਤੀ ਹੈ। ਇਸ ਤਰ੍ਹਾਂ ਜਮਨਾ ਨੂੰ ਆਪਣੇ ਘਰ ਲੈ ਆਏ, ਇਹ ਸਾਰੀ ਕਥਾ ਸਾਰੀ ਧਰਤੀ ਉਤੇ ਸਭਨਾਂ ਨੂੰ ਮਲੂਮ ਹੈ॥ ੨੦੯੬॥

ਸਵੈਯਾ।। ਡਾਰ ਜਬੈ ਰਥ ਪੈ ਜਮਨਾ ਕਹ ਸ੍ਰੀ ਬ੍ਰਿਜਨਾਇਕ ਡੇਰਨ ਆਯੋ।।
ਬਯਾਹਕੇ ਬੀਚ ਸਭਾਹੂ ਜੁਧਿਸ਼ਟਰ ਗਯੋ ਨ੍ਰਿਪ ਪਾਇਨ ਸੋ ਲਪਟਾਯੋ।।
ਦੁਆਰਕਾ ਜੈਸਿ ਰਚੀ ਪ੍ਰਭ ਜੂ ਤੁਮ ਮੋ ਪੁਰ ਤੈਸਿ ਰਚੋ ਸੁ ਸੁਨਾਯੋ।।
ਆਇਸ ਦੇਤ ਭਯੋ ਪ੍ਰਭ ਜੂ ਕਰਮਾਬਿਸ੍ਰ ਸੋ ਤਿਨ ਤੈਸੋ ਬਨਾਯੋ।। ੨੦੯੭।।

ਅਰਥ - ਜਦ ਜਮਨਾਂ ਨੂੰ ਰੱਥ ਉਤੇ ਚੜ੍ਹਾ ਕੇ, ਸ੍ਰੀ ਕ੍ਰਿਸ਼ਨ ਜੀ ਆਪਣੇ ਡੇਰੇ ਨੂੰ ਮੁੜ ਆਏ ਸਨ। ਤਦ ਉਸ ਨਾਲ ਵਿਆਹ ਕਰਨ ਵਾਸਤੇ ਜੋ ਰਾਜ ਸਭਾ ਜੋੜੀ ਸੀ, ਉਸ ਸਭਾ ਵਿਚ ਰਾਜਾ ਯੁਧਿਸ਼ਟਰ ਗਿਆ ਸੀ, ਤੇ ਜਾਕੇ ਚਰਨਾਂ ਨਾਲ ਲਿਪਟ ਗਿਆ ਸੀ। ਇਕ ਉਸਨੇ ਅਰਜ਼ ਕੀਤੀ, ਹੇ ਪ੍ਰਭੂ ਜੀ! ਜਿਸ ਤਰ੍ਹਾਂ ਤੁਸੀਂ ਦੁਆਰਕਾ ਪੁਰੀ ਬਣਾਈ ਹੈ, ਉਸੇ ਤਰ੍ਹਾਂ ਹੀ ਮੇਰਾ ਸ਼ਹਿਰ ਬਣਵਾ ਦਿਓ। ਇਹ ਸੁਣ ਕੇ, ਪ੍ਰਭੂ ਨੇ ਬਿਸੁਕਰਮਾ ਨੂੰ ਆਗਿਆ ਦੇ ਦਿੱਤੀ, ਅਤੇ ਉਸਨੇ ਉਸੇ ਤਰ੍ਹਾਂ ਦਾ ਹੀ ਸ਼ਹਿਰ ਬਣਾ ਦਿੱਤਾ।। ੨੦੯੭।।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸ਼ਿਕਾਰ ਖੇਲਬੋ ਸੰਪੂਰਨ। ਜਮਨਾ ਕੋ ਬਿਵਾਹਤ ਭਏ।।

---

ਸਵੈਯਾ।। ਪੰਡ ਕੇ ਪੁਤ੍ਰਨ ਤੇ ਅਰੁ ਕੁੰਤੀ ਤੇ ਲੈ ਕੇ ਬਿਦਾ ਘਨਿਸਜਾਮ ਸਿਧਾਯੋ।।
ਭੂਪ ਉਜੈਨ ਪੁਰੀ ਕੋ ਜਹਾ ਕਬਿ ਸਜਾਮ ਕਹੈ ਤਿਹ ਪੈ ਚਲਿ ਆਯੋ।।
ਤਾ ਦੁਹਿਤਾ ਹੂ ਕੋ ਬਜਾਹਨ ਕਾਜ ਦੁਰਜੋਧਨ ਹੂੰ ਕੋ ਭੀ ਚਿੱਤੁ ਲੁਭਾਯੋ।।
ਸੈਨ ਬਨਾਇ ਭਲੀ ਅਪਨੀ ਤਿਹ ਬਜਾਹਨ ਕਉ ਇਤ ਤੇ ਇਹ ਧਾਯੋ।।੨੦੯੮।।

ਅਰਥ - ਪਾਂਡੂ ਰਾਜੇ ਦੇ ਪੁਤ੍ਰਾਂ ਪਾਸੋਂ ਵਿਦਾ ਲੈਕੇ ਕ੍ਰਿਸ਼ਨ ਜੀ ਘਰ ਨੂੰ ਤੁਰ ਪਏ ਹਨ। ਸਿਆਮ ਕਵੀ ਕਹਿੰਦੇ ਹਨ ਉਜੈਨ ਪੁਰੀ ਦੇ ਰਾਜੇ ਕੋਲ ਸ੍ਰੀ ਕ੍ਰਿਸ਼ਨ ਜੀ ਚਲੇ ਗਏ ਹਨ। ਉਸਦੀ ਲੜਕੀ ਨੂੰ ਵਿਆਹੁਣ ਦੇ ਵਾਸਤੇ ਰਾਜੇ ਦੁਰਯੋਧਨ ਦਾ ਚਿੱਤ ਲੁਭਾ ਗਿਆ ਸੀ। ਇਸ ਲਈ ਉਹ ਬਹੁਤ ਚੰਗੀ ਫ਼ੌਜ ਬਣਾ ਕੇ, ਉਸ ਨੂੰ ਵਿਆਹੁਣ ਦੇ ਵਾਸਤੇ ਇਧਰ ਨੂੰ ਆ ਗਿਆ ਹੈ।। ੨੦੯੮।।

ਉਜੈਨ ਰਾਜਾ ਕੀ ਦੁਹਿਤਾ ਕੋ ਬਜਾਹ ਕਥਨੰ।।

ਸਵੈਯਾ।। ਸਜੁ ਸੈਨ ਦੁਰਜੋਧਨ ਆਯੋ ਉਤੇ ਪੁਰ ਤਾਹੀ ਇਤੈ ਬ੍ਰਿਜਨਾਇਕ ਆਏ।।
ਭੂਪਤਿ ਅਉਰ ਬਡੇ ਬਲਵੰਡ ਸੁ ਵਾਹ ਬਿਯਾਹ ਕਉ ਦੇਖਨ ਧਾਏ।।

**************************************************************
ਸਜਾਮ ਭਨੈ ਤਿਹ ਕੀ ਭਗਨੀ ਹਿਤ ਆਨੰਦ ਦੁੰਦਭ ਕੋਟ ਬਜਾਏ।।
ਤਉ ਹੀ ਲਉ ਸਜਾਮ ਜੀ ਬਿਜਾਹ ਕੈ ਤਾਹ ਕੋ ਪਾਰਥ ਲੈ ਸੰਗਿ ਅਉਧ ਸਿਧਾਏ।।੨੦੯੯।।

ਅਰਥ – ਉਧਰੋਂ ਦੁਰਯੋਧਨ ਫ਼ੌਜ ਸਜਾ ਕੇ ਆ ਗਿਆ ਅਤੇ ਇਧਰ ਕ੍ਰਿਸ਼ਨ ਜੀ ਭੀ ਉਸੇ ਵੇਲੇ ਉਸ ਸ਼ਹਿਰ ਵਿਚ ਆ ਗਏ। ਰਾਜੇ ਹੋਰ ਭੀ ਬਹੁਤ ਬੜੇ ਜੋਧੇ ਉਸ ਵਿਆਹ ਨੂੰ ਵੇਖਣ ਲਈ ਉਥੇ ਆਏ। ਸਿਆਮ ਕਵਿ ਜੀ ਆਖਦੇ ਹਨ, ਉਹ ਭੈਣ ਦੀ ਖੁਸ਼ੀ ਵਾਸਤੇ ਕ੍ਰੋੜਾਂ ਨਗਾਰੇ ਤੇ ਧੌਂਸੇ ਵਜਵਾਂਦੇ ਹਨ। ਏਨੇ ਚਿਰ ਤੱਕ ਕ੍ਰਿਸ਼ਨ ਜੀ ਉਸਨੂੰ ਵਿਆਹ ਕਰਕੇ, ਅਰਜਨ ਨੂੰ ਨਾਲ ਲੈਕੇ ਅਯੁਧਿਆ ਪੁਰੀ ਨੂੰ ਚਲੇ ਗਏ ਹਨ।। ੨੦੯੯।।

ਚੌਪਈ।। ਜਬ ਜਦੁਬੀਰ ਅਜੁੱਧਿਆ ਆਯੋ।। ਸੁਨਿ ਭੂਪਤ ਲੈਬੇ ਕਹੁ ਧਾਯੋ।।
ਸਿੰਘਾਸਨ ਅਪਨੇ ਬੈਠਾਰਯੋ।। ਚਿਤ ਕੋ ਸ਼ੋਕ ਦੂਰ ਕਰਿ ਡਾਰਯੋ।। ੨੧੦੦।।

ਅਰਥ – ਜਦੋਂ ਕ੍ਰਿਸ਼ਨ ਜੀ ਅਯੁਧਿਆ ਆਏ, ਤਦ ਰਾਜਾ ਸੁਣ ਕੇ ਅਗੋਂ ਲੈਣ ਲਈ ਆਇਆ। ਲਿਜਾਕੇ ਆਪਣੇ ਤਖਤ ਉਤੇ ਬਿਠਾਇਆ ਅਤੇ ਚਿੱਤ ਦੇ ਸੰਤਾਪ ਨੂੰ ਦੂਰ ਕਰ ਦਿੱਤਾ।। ੨੧੦੦।।

ਚਰਨ ਪ੍ਰਭੂ ਕੇ ਗਹਿ ਕਰਿ ਰਹਜੋ।। ਤੁਮ ਦਰਸ਼ਨ ਪਾਵਤ ਦੁਖ ਬਹਜੋ।।
ਅਰੁ ਨ੍ਰਿਪ ਚਿਤ ਮੈ ਪ੍ਰੇਮ ਬਢਾਯੋ।।ਮਨ ਅਪਨੋ ਸੰਗਿ ਸਜਾਮ ਮਿਲਾਯੋ।।੨੧੦੧।।

ਅਰਥ – ਪ੍ਰਭੂ ਦੇ ਚਰਨਾਂ ਨੂੰ ਫੜਕੇ ਬੈਠ ਰਿਹਾ ਅਤੇ ਕਹਿਣ ਲੱਗਾ ਤੁਹਾਡੇ ਦਰਸ਼ਨ ਕਰਦਿਆਂ ਮੇਰਾ ਦੁੱਖ ਦੂਰ ਹੋ ਗਿਆ ਹੈ। ਰਾਜੇ ਨੇ ਮਨ ਵਿਚ ਪ੍ਰੇਮ ਵਧਾਇਆ ਅਤੇ ਆਪਣੇ ਮਨ ਨੂੰ ਪ੍ਰਭੂ ਦੇ ਚਰਨਾਂ ਨਾਲ ਜੋੜ ਦਿੱਤਾ।। ੨੧੦੧।।

## ਕਾਨ੍ਹ ਬਾਚ ਨ੍ਰਿਪ ਸੋ।।

ਸਵੈਯਾ।।ਦੇਖ ਕੈ ਪ੍ਰੀਤ ਨ੍ਰਿਪੋਤਮ ਕੀ ਹਸਿ ਕੈ ਤਿਹ ਸੋ ਇਮ ਸਜਾਮ ਉਚਾਰੋ।।
ਹੋ ਤੁਮ ਰਾਘਵ ਕੇ ਕੁਲ ਤੇ ਜਿਨ ਰਾਵਨ ਸੋ ਰਿਸ ਸ਼ੱਤ੍ਰ ਪਛਾਰੋ।।
ਮਾਗਵੋ ਛਤ੍ਰਨ ਕੋ ਨ ਕਹਜੋ ਤਊ ਮਾਂਗਤਿ ਹੋ ਨਹਿ ਸ਼ੰਕ ਬਿਚਾਰੋ।।
ਆਪਨੀ ਦੈ ਦੁਹਤਾ ਹਮ ਕਉ ਤਿਹ ਕੋ ਚਿਤ ਚਾਹਤ ਹੈ ਸੁ ਹਮਾਰੋ।।੨੧੦੨।।

ਅਰਥ – ਕ੍ਰਿਸ਼ਨ ਜੀ ਦਾ ਰਾਜੇ ਨੂੰ ਆਖਣਾ– ਉੱਤਮ ਰਾਜੇ ਦੀ ਪ੍ਰੀਤੀ ਵੇਖ ਕੇ, ਉਸਨੂੰ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਆਖਿਆ – ਤੁਸੀਂ ਉਸ ਸ੍ਰੀ ਰਾਮ ਜੀ ਦੀ ਕੁਲ ਵਿਚ ਪੈਦਾ ਹੋਏ ਹੋ, ਜਿਸਨੇ ਕ੍ਰੋਧ ਕਰਕੇ ਰਾਵਣ ਵਰਗੇ ਵੈਰੀ ਨੂੰ ਮਾਰ ਦਿੱਤਾ ਸੀ। ਛੱਤ੍ਰੀਆਂ ਦੇ ਵਾਸਤੇ ਮੰਗਣਾ ਨਹੀਂ ਆਖਿਆ ਹੈ, ਤਦ ਭੀ ਮੰਗਦਾ ਹਾਂ, ਅਤੇ ਮੰਗਦਾ ਹੋਯਾ ਕਿਸੇ ਸ਼ੰਕਾ ਦੀ ਵਿਚਾਰ ਨਹੀਂ ਕਰਦਾ। ਤੁਸੀਂ ਮੈਨੂੰ ਆਪਣੀ ਲੜਕੀ ਦੇਵੋ, ਕਿਉਂਕਿ ਮੇਰਾ ਚਿਤ ਉਸ ਨੂੰ ਬਹੁਤ ਚਾਹੁੰਦਾ ਹੈ।। ੨੧੦੨।।

++++++++++++++++++++++++++++++++++++++++++++++++++++++++++++++++++++++++

## ਨ੍ਰਿਪ ਬਾਚ ਕਾਨ੍ਹ ਸੋ।।

**ਚੌਪਈ।। ਤਬ ਯੌ ਭੂਪ ਸਜਾਮ ਸੌ ਭਾਖੀ।। ਏਕ ਪ੍ਰਤੱਗਜਾ ਮੈ ਕਰ ਰਾਖੀ।।**
**ਜੋ ਇਨ ਸਤ ਬ੍ਰਿਖਭਨ ਕੋ ਨਾਥੈ।। ਸੋ ਇਹ ਕੋ ਲੈ ਜਾ ਕਰਿ ਸਾਥੈ।।੨੧੦੩।।**

*ਅਰਥ* – ਰਾਜੇ ਦਾ ਕ੍ਰਿਸ਼ਨ ਜੀ ਨੂੰ ਆਖਣਾ– ਉਸ ਵੇਲੇ ਰਾਜੇ ਨੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਿਹਾ–ਮੈਂ ਇਕ ਪ੍ਰਤਗਜਾ ਕੀਤੀ ਹੋਈ ਹੈ। ਜੋ ਕੋਈ ਸੱਤਾਂ ਬਲਦਾਂ ਨੂੰ ਇਕੋ ਹੀ ਰੱਸੀ ਨਾਲ ਨੱਥ ਲਵੇਗਾ। ਉਹ ਇਸਨੂੰ ਆਪਣਾ ਸਾਥੀ ਬਣਾ ਕੇ ਲੈ ਜਾਏਗਾ।। ੨੧੦੩।।

**ਸਵੈਯਾ।। ਕਟ ਸੋ ਕਸਿ ਸਜਾਮ ਪਿਤੰਬਰ ਕੋ ਅਪਨੋ ਪੁਨ ਸਾਤਊ ਬੇਖ ਬਨਾਏ।।**
**ਦੇਖਬੇ ਭੀਤਰ ਏਕ ਹੀ ਸਜਾਮ ਲਗੈ ਕਿਨਹੂ ਲਖਿ ਭੇਦ ਨ ਪਾਏ।।**
**ਪਾਗਹਿ ਦਾਬ ਨਚਾਇ ਕੈ ਭਉਹਨ ਸੂਰ ਸਭੋ ਮਹਿ ਸੂਰ ਕਹਾਏ।।**
**ਧੰਨਿ ਹੀ ਧੰਨਿ ਕਹਯੋ ਸਭ ਹੀ ਜਬ ਸਾਤ ਹੀ ਬੈਲਨ ਕੋ ਨਥ ਆਏ।।੨੧੦੪।।**

*ਅਰਥ* – ਕ੍ਰਿਸ਼ਨ ਜੀ ਨੇ ਪੀਲੇ ਦੁਪੱਟੇ ਨੂੰ ਲੱਕ ਦੇ ਨਾਲ ਕੱਸ ਲਿਆ ਅਤੇ ਫਿਰ ਆਪਣੇ ਸੱਤ ਸਰੂਪ ਬਣਾ ਲਏ। ਵੇਖਣ ਵਿਚ ਇਕੋ ਹੀ ਕ੍ਰਿਸ਼ਨ ਲੱਗਦਾ ਹੈ ਪਰ ਇਸ ਭੇਦ ਨੂੰ ਕੋਈ ਨਹੀਂ ਜਾਣ ਸਕਦਾ। ਪੈਰਾਂ ਨੂੰ ਦਬਾ ਕੇ ਤੇ ਭੌਂਹਾਂ ਨੂੰ ਨਚਾ ਕੇ, ਸਾਰੇ ਸੂਰਮਿਆਂ ਵਿਚ ਮਹਾਂ ਬਲਵਾਨ ਸੂਰਮਾ ਕਹਾਇਆ ਹੈ। ਇਸ ਤਰ੍ਹਾਂ ਜਦ ਸੱਤਾਂ ਬਲਦਾਂ ਨੂੰ ਨੱਥ ਲਿਆ ਤਦ ਸਾਰਿਆਂ ਨੇ ਧੰਨ ਹੀ ਧੰਨ ਆਖਿਆ ਹੈ।। ੨੧੦੪।।

**ਸਵੈਯਾ।। ਜਬ ਨਾਥਤ ਭਯੋ ਪ੍ਰਭ ਸਾਤ ਬ੍ਰਿਖਭ ਤਬ ਭਾਖਤ ਭੇ ਭਟਵਾ ਇਹ ਸਾਥੇ।।**
**ਆਵਤ ਜੋ ਬਲਵੰਤ ਇਹੀ ਤਿਹ ਸੋ ਪੁਰ ਦੇ ਇਨ ਸੰਗਿਨ ਸਾਥੇ।।**
**ਕਉਨ ਬਲੀ ਪ੍ਰਗਟਯੋ ਜਗ ਮੈ ਇਨ ਸਾਤਨ ਕੋ ਜੋਊ ਨਾਕਹਿ ਨਾਥੇ।।**
**ਬੀਰ ਕਹੈ ਹਸ ਕੈ ਰਨਧੀਰ ਬਿਨਾ ਰਿਪ ਚੀਰ ਸੁ ਸ੍ਰੀ ਬ੍ਰਿਜਨਾਥੇ।।੨੧੦੫।।**

*ਅਰਥ* – ਜਦ ਕ੍ਰਿਸ਼ਨ ਜੀ ਨੇ ਸੱਤਾਂ ਹੀ ਬਲਦਾਂ ਨੂੰ ਨੱਥ ਲਿਆ ਹੈ, ਤਦ ਸਾਰੇ ਹੀ ਸੂਰਮੇ ਇਨ੍ਹਾਂ ਨੂੰ ਆਖਣ ਲੱਗੇ। ਜੋ ਭੀ ਬਲਵਾਨ ਇਸ ਸ਼ਹਿਰ ਵਿਚ ਆਇਆ ਸੀ, ਉਸਨੂੰ ਇਨ੍ਹਾਂ ਨੇ ਸਿੰਙਾਂ ਨਾਲ ਪ੍ਰੋਅ ਸੁੱਟਿਆ ਸੀ ਅਰਥਾਤ ਇਨ੍ਹਾਂ ਨੇ ਸਿੰਙਾਂ ਨਾਲ ਉਨ੍ਹਾਂ ਦੇ ਢਿੱਡ ਪਾੜ ਸੁੱਟੇ ਸਨ। ਕਿਹੜਾ ਏਹੋ ਜਿਹਾ ਯੋਧਾ ਹੈ ਜੋ ਇਨ੍ਹਾਂ ਨੂੰ ਨੱਥ ਪਾਏਗਾ? ਸੂਰਮੇ ਹੱਸ ਕੇ ਆਖਦੇ ਹਨ, ਇਕ ਸ੍ਰੀ ਕ੍ਰਿਸ਼ਨ ਜੀ ਤੋਂ ਬਿਨਾਂ ਇਨ੍ਹਾਂ ਵੈਰੀਆਂ ਨੇ ਵੱਡੇ ਵੱਡੇ ਰਣਧੀਰ ਚੀਰ ਸੁੱਟੇ ਹਨ।। ੨੧੦੫।।

**ਸਵੈਯਾ।। ਸਾਧ ਕਹੈ ਇਕ ਯੋ ਹਸਿ ਕੈ ਸਮ ਸਜਾਮ ਕੀ ਕੋ ਜਗ ਬੀਰ ਬਯੋ ਹੈ।।**

******************************************************************
ਜਾ ਮਘਵਾਜਿਤ ਜੀਤ ਲਯੋ ਸਿਰ ਰਾਵਨ ਕਾਟਿ ਕਬੰਧ ਕਯੋ ਹੈ।।
ਗਾੜ ਪਰੀ ਗਜ ਪੈ ਜਬ ਹੀ ਤਿਹ ਨਾਕਹਿ ਤੇ ਪ੍ਰਭ ਰਾਖ ਲਯੋ ਹੈ।।
ਭੀਰ ਪਰੇ ਰਨ ਧੀਰ ਭਯੋ ਜਨ ਪੀਰ ਨਿਹਾਰ ਅਧੀਰ ਭਯੋ ਹੈ।। ੨੧੦੬।।

ਅਰਥ - ਇਕ ਸਾਧ ਜਨ ਹੱਸ ਕੇ ਇਸ ਤਰ੍ਹਾਂ ਆਖਦੇ ਹਨ, ਸ੍ਰੀ ਕ੍ਰਿਸ਼ਨ ਜੀ ਦੇ ਸਮਾਨ ਜਗਤ ਵਿਚ ਦੂਜਾ ਸੂਰਮਾ ਕੌਣ ਹੈ? ਜਿਸਨੇ ਇੰਦ੍ਰ ਨੂੰ ਜਿੱਤ ਲੈਣ ਵਾਲੇ ਮੇਘਨਾਦ ਨੂੰ ਜਿੱਤ ਲਿਆ ਹੈ ਅਤੇ ਰਾਵਣ ਨੂੰ ਮਾਰ ਕੇ ਉਸ ਦਾ ਸਿਰ ਲਾਹ ਦਿੱਤਾ। ਜਦੋਂ ਗਜਰਾਜ ਉਤੇ ਭੀੜ ਪਈ ਸੀ, ਉਸਨੂੰ ਪ੍ਰਭੂ ਨੇ ਤੰਦੂਏ ਤੋਂ ਬਚਾ ਲਿਆ ਸੀ। ਸੇਵਕਾਂ ਤੇ ਭੀੜ ਪਈ ਵੇਖ ਕੇ ਬਹਾਦਰ ਸੂਰਮਾ ਦੁਖੀ ਹੋ ਜਾਂਦਾ ਹੈ।। ੨੧੦੬।।

ਸਵੈਯਾ।। ਜੋ ਬਿਧ ਬੇਦ ਕੇ ਬੀਚ ਲਿਖੀ ਬਿਧ ਤਾਹੀ ਸੋ ਬਜਾਹ ਸਿਆਮ ਕੋ ਕੀਨੋ।।
ਆਨੰਦ ਕੈ ਅਤਿ ਹੀ ਚਿਤ ਮੈ ਸਭ ਦੀਨ ਸੁ ਬਿਪ੍ਰਨ ਸਾਜ ਨਵੀਨੋ।।
ਅਉ ਗਜਰਾਜ ਬਡੇ ਅਰੁ ਬਾਜ ਘਨੇ ਧਨ ਲੈ ਬ੍ਰਿਜਨਾਥ ਕੋ ਦੀਨੋ।।
ਸਜਾਮ ਭਨੇ ਇਹ ਭਾਂਤਿ ਸੋ ਭੂਪਤ ਲੋਕ ਬਿਖੈ ਅਤਿ ਹੀ ਜਸੁ ਲੀਨੋ।। ੨੧੦੭।।

ਅਰਥ - ਵੇਦ ਵਿਚ ਜੋ ਮਰਯਾਦਾ ਲਿਖੀ ਹੈ, ਉਸੇ ਹੀ ਮਰਯਾਦਾ ਨਾਲ ਕ੍ਰਿਸ਼ਨ ਦਾ ਵਿਆਹ ਕਰ ਦਿੱਤਾ ਹੈ। ਚਿੱਤ ਦੇ ਵਿਚ ਬੜਾ ਭਾਰਾ ਆਨੰਦ ਪ੍ਰਾਪਤ ਕਰਕੇ, ਸਾਰਿਆਂ ਬ੍ਰਾਹਮਣਾਂ ਨੂੰ ਨਵੇਂ ਤੋਂ ਨਵਾਂ ਸਾਜ ਸਮਾਨ ਦਾਨ ਦਿੱਤਾ ਹੈ। ਅਤੇ ਵੱਡੇ ਵੱਡੇ ਰਾਜ ਹਾਥੀ, ਘੋੜੇ ਅਤੇ ਬਹੁਤ ਸਾਰਾ ਧਨ ਕ੍ਰਿਸ਼ਨ ਜੀ ਨੂੰ ਦਿੱਤਾ ਹੈ। ਸਿਆਮ ਕਵਿ ਜੀ ਆਖਦੇ ਹਨ, ਇਸ ਤਰ੍ਹਾਂ ਨਾਲ ਲੜਕੀ ਦਾ ਵਿਆਹ ਕਰਕੇ ਰਾਜੇ ਨੇ ਜਗਤ ਵਿਚ ਬੜਾ ਜੱਸ ਖੱਟ ਲਿਆ ਹੈ।। ੨੧੦੭।।

ਨ੍ਰਿਪ ਬਾਚ ਸਭਾ ਸੋ।।

ਸਵੈਯਾ।। ਭੂਪ ਸਿੰਘਾਸਨ ਊਪਰਿ ਬੈਠਕੇ ਮੱਧਿ ਸਭਾ ਇਹ ਭਾਂਤ ਬਖਾਨਜੋ।।
ਤੈਸੋ ਈ ਕਾਮ ਕੀਯੋ ਜਦੁਨੰਦਨ ਜਿਉ ਧਨ ਸ੍ਰੀ ਰਘੁਨੰਦਨ ਤਾਨਜੋ।।
ਜੀਤ ਉਜੈਨ ਕੇ ਭੂਪ ਕੀ ਭੈਨ ਪੁਰੀ ਇਹ ਅਉਧ ਜਬੈ ਪਗੁ ਠਾਨਜੋ।।
ਦੇਖਤ ਹੀ ਸਭ ਹੀ ਮਨ ਮੈ ਬ੍ਰਿਜਨਾਇਕ ਸੂਰ ਸਹੀ ਕਰਿ ਜਾਨਜੋ।।੨੧੦੮।।

ਅਰਥ - ਰਾਜੇ ਦਾ ਸਭਾ ਨੂੰ ਆਖਣਾ - ਰਾਜ ਤਖਤ ਉਤੇ ਬੈਠ ਕੇ, ਰਾਜੇ ਨੇ ਸਭਾ ਦੇ ਵਿਚ ਇਸ ਤਰ੍ਹਾਂ ਨਾਲ ਆਖਿਆ ਹੈ। ਜਿਵੇਂ ਸ੍ਰੀ ਰਾਮ ਚੰਦ੍ਰ ਜੀ ਨੇ ਸ਼ਿਵਜੀ ਦਾ ਧਨੁੱਖ ਚੜ੍ਹਾਇਆ ਸੀ, ਉਹੀ ਕੰਮ ਅੱਜ ਕ੍ਰਿਸ਼ਨ ਜੀ ਨੇ ਕੀਤਾ ਹੈ। ਉਜੈਨ ਪੁਰੀ ਦੇ ਰਾਜੇ ਦੀ ਭੈਣ ਨੂੰ ਜਿੱਤ ਕੇ, ਜਦੋਂ

***********************************************************

ਇਨ੍ਹਾਂ ਨੇ ਇਸ ਅਯੁਧਿਆ ਪੁਰੀ ਵਿਚ ਚਰਨ ਪਾਇਆ ਸੀ। ਇਨ੍ਹਾਂ ਨੂੰ ਵੇਖਦਿਆਂ ਹੀ ਸਾਰਿਆਂ ਨੇ ਮਨ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਸੱਚਾ ਸੂਰਮਾ ਕਰਕੇ ਜਾਣਿਆ ਸੀ। ਸੋ ਸਭਨਾਂ ਦਾ ਖਿਆਲ ਸੱਚਾ ਨਿਕਲਿਆ ਹੈ।। ੨੧੦੮।।

**ਸਵੈਯਾ।। ਭੂਪ ਜਬੈ ਅਪਨੇ ਮਨ ਮੈ ਜਦੁਬੀਰ ਕੋ ਬੀਰ ਸਹੀ ਕਰਿ ਜਾਨਜੋ।।**
**ਸ੍ਰੀ ਬ੍ਰਿਜਨਾਇਕ ਜੁੱਧ ਸਮੈ ਅਰਿ ਅਉਰ ਨ ਆਂਖਨ ਅੱਗ੍ਰਜ ਆਨਜੋ।।**
**ਮੰਤ੍ਰਨ ਹੇਰ ਸਭੈ ਹਰਿ ਕੋ ਬਰੁ ਲਾਇ ਕਹੈ ਇਹ ਭਾਂਤਿ ਬਖਾਨਜੋ।।**
**ਅਉਧ ਕੇ ਰਾਇ ਤਬੈ ਅਪਨੇ ਮਨ ਮੈ ਕਬਿ ਸਯਾਮ ਮਹਾਂ ਸੁਖੁ ਮਾਨਜੋ।।੨੧੦੯।।**

ਅਰਥ - ਜਦ ਰਾਜੇ ਨੇ ਆਪਣੇ ਮਨ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਸੱਚਾ ਸੂਰਮਾ ਕਰਕੇ ਜਾਣ ਲਿਆ ਹੈ। ਕ੍ਰਿਸ਼ਨ ਜੀ ਨੇ ਜੁੱਧ ਦੇ ਸਮੇਂ ਹੋਰ ਕਿਸੇ ਵੈਰੀ ਨੂੰ ਅੱਖਾਂ ਸਾਹਮਣੇ ਨਹੀਂ ਲਿਆਂਦਾ। ਸਾਰੇ ਵਜ਼ੀਰਾਂ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਵੇਖ ਕੇ ਇਸ ਤਰ੍ਹਾਂ ਆਖਿਆ - ਰਾਜਨ! ਇਹ ਬੜਾ ਹੀ 'ਸੁਯੋਗਜ ਵਰ ਹੈ'। ਸਿਆਮ ਕਵਿ ਜੀ ਆਖਦੇ ਹਨ, ਅਯੁਧਿਆ ਦੇ ਰਾਜੇ ਨੇ ਉਸ ਵੇਲੇ ਆਪਣੇ ਮਨ ਵਿਚ ਮਹਾਂ ਸੁਖ ਅਨੁਭਵ ਕੀਤਾ ਹੈ।। ੨੧੦੯।।

**ਸਵੈਯਾ।। ਕਰਮਨ ਮੈ ਦਿਜ ਸ੍ਰੇਸ਼ਟ ਜੁ ਥੇ ਜਬ ਸੋ ਇਹ ਭੂਪ ਸਭਾ ਹੂ ਮੈ ਆਏ।।**
**ਦੈਕੈ ਅਸੀਸ ਨ੍ਰਿਪੋਤਮ ਕੋ ਕਬਿ ਸਯਾਮ ਭਨੈ ਇਹ ਬੈਨ ਸੁਨਾਏ।।**
**ਜਾ ਦੁਹਤਾ ਕੇ ਸੁਨੋ ਤੁਮ ਹੇਤੁ ਘਨੇ ਦਿਜ ਦੇਸਨ ਦੇਸ ਪਠਾਏ।।**
**ਸੋ ਤੁਮ ਰਾਇ ਅਚਾਨਕ ਹੀ ਬਰੁ ਲਾਇਕ ਸ੍ਰੀ ਬ੍ਰਿਜਨਾਇਕ ਪਾਏ।।੨੧੧੦।।**

ਅਰਥ - ਕਰਮ ਕਾਂਡ ਕਰਨ ਵਿਚ ਜੇਹੜੇ ਸ੍ਰੇਸ਼ਟ ਬ੍ਰਾਹਮਣ ਸਨ, ਜਦ ਉਹ ਸਾਰੇ ਹੀ ਰਾਜੇ ਦੀ ਸਭਾ ਵਿਚ ਆ ਗਏ। ਸਿਆਮ ਕਵਿ ਜੀ ਆਖਦੇ ਹਨ - ਉਨ੍ਹਾਂ ਨੇ ਉੱਤਮ ਰਾਜੇ ਨੂੰ ਅਸੀਸ ਦੇ ਕੇ ਇਹ ਬਚਨ ਕਹਿ ਸੁਣਾਏ ਹਨ। ਸੁਣੋ, ਜਿਸ ਲੜਕੀ ਦਾ ਵਰ ਲੱਭਣ ਲਈ ਤੁਸੀਂ ਦੇਸਾਂ ਪ੍ਰਦੇਸ਼ਾਂ ਵਿਚ ਬ੍ਰਾਹਮਣਾਂ ਨੂੰ ਭੇਜਿਆ ਹੈ। ਉਸ ਦੇ ਲਾਇਕ ਵਰ ਸ੍ਰੀ ਕ੍ਰਿਸ਼ਨ ਤੁਹਾਨੂੰ ਘਰ ਬੈਠਿਆਂ ਮਿਲ ਗਿਆ ਹੈ।। ੨੧੧੦।।

**ਸਵੈਯਾ।। ਯੋ ਸੁਨਿ ਕੈ ਬਤੀਯਾ ਤਿਨ ਕੀ ਚਿਤ ਕੇ ਨ੍ਰਿਪ ਬੀਚ ਹੁਲਾਸ ਬਢੈ ਕੈ।।**
**ਦਾਜ ਦਯੋ ਜਿਹ ਅੰਤ ਨ ਆਵਤ ਬਾਜਨ ਦ੍ਵਾਰ ਅਨੇਕ ਬਜੈ ਕੈ।।**
**ਬਿਪ੍ਰਨ ਦੀਨ ਘਨੀ ਦਛਨਾ ਸੁਖੁ ਪਾਇ ਕਿਤੈ ਜਦੁਬੀਰ ਚਿਤੈ ਕੈ।।**
**ਸੁੰਦਰ ਜੋ ਅਪਨੀ ਦੁਹਤਾ ਸੁ ਦਈ ਘਨਿ ਸਯਾਮ ਕੇ ਸੰਗਿ ਪਠੈ ਕੈ।।੨੧੧੧।।**

************************************************************

ਅਰਥ - ਉਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ, ਰਾਜੇ ਨੇ ਚਿੱਤ ਦੇ ਵਿਚ ਉਤਸ਼ਾਹ ਵਧਾ ਕੇ ਏਨਾਂ ਦਾਜ ਦਿੱਤਾ, ਜਿਸ ਦਾ ਅੰਤ ਨਹੀਂ ਆਉਂਦਾ ਹੈ. ਅਨੇਕਾਂ ਹੀ ਵਾਜੇ ਦਰਵਾਜ਼ੇ ਉਤੇ ਵਜਵਾਏ ਹਨ। ਬ੍ਰਾਹਮਣਾਂ ਨੂੰ ਬਹੁਤ ਦੱਛਣਾ ਦਿੱਤੀ ਹੈ, ਅਤੇ ਸ੍ਰੀ ਕ੍ਰਿਸ਼ਨ ਜੀ ਨੂੰ ਵੇਖ ਕੇ ਚਿੱਤ ਵਿਚ ਬੜਾ ਸੁੱਖ ਪਾਇਆ ਹੈ। ਜੋ ਉਸਦੀ ਆਪਣੀ ਸੁੰਦਰ ਪੁਤ੍ਰੀ ਸੀ, ਉਹ ਸ੍ਰੀ ਕ੍ਰਿਸ਼ਨ ਜੀ ਦੇ ਨਾਲ ਭੇਜ ਦਿੱਤੀ ਹੈ।। ੨੧੧੧।।

**ਸਵੈਯਾ।। ਜੀਤ ਸੁਅੰਬਰ ਮੈ ਹਰਿ ਅਉਧ ਕੇ ਭੂਪਤ ਕੀ ਦੁਹਤਾ ਜਬ ਆਯੋ।।**
**ਬਾਗ ਕੇ ਭੀਤਰ ਸੈਲ ਕਰੈ ਸੰਗ ਪਾਰਥ ਕੇ ਚਿਤ ਮੈ ਠਹਰਾਯੋ।।**
**ਪੋਸਤ ਭਾਂਗ ਅਫੀਮ ਘਨੋ ਮਦਪੀਵਨ ਕੇ ਤਿਨ ਕਾਜ ਮੰਗਾਯੋ।।**
**ਮੰਗਨ ਲੋਗਨ ਬੋਲ ਪਠਯੋ ਬਹੁ ਆਵਤ ਭੇ ਜਨਿ ਪਾਰ ਨ ਪਾਯੋ।।੨੧੧੨।।**

ਅਰਥ - ਜਦ ਕ੍ਰਿਸ਼ਨ ਜੀ ਅਯੁਧਿਆ ਦੇ ਰਾਜੇ ਦੀ ਲੜਕੀ ਨੂੰ ਸੁਅੰਬਰ ਵਿਚ ਜਿੱਤ ਕੇ ਆ ਗਏ। ਤਦ ਚਿੱਤ ਵਿਚ ਏਹ ਨਿਸਚਾ ਕਰ ਲਿਆ ਕਿ ਅਰਜਨ ਦੇ ਨਾਲ ਮਿਲ ਕੇ ਬਾਗ ਦੀ ਸੈਰ ਕਰੀਏ। ਪੋਸਤ, ਭੰਗ, ਅਫੀਮ ਤੇ ਸ਼ਰਾਬ ਬਹੁਤ ਸਾਰੀ ਉਨ੍ਹਾਂ ਨੇ ਪੀਣ ਤੇ ਖਾਣ ਵਾਸਤੇ ਮੰਗਵਾ ਲਿਆ ਹੈ। ਮੰਗਤੇ ਲੋਕਾਂ ਨੂੰ ਸੱਦ ਲਿਆ ਹੈ, ਮੰਗਤੇ ਇੰਨੇ ਆਏ, ਜਿਨ੍ਹਾਂ ਦਾ ਕੋਈ ਅੰਤ ਨਹੀਂ ਹੈ।। ੨੧੧੨।।

**ਸਵੈਯਾ।। ਬਹੁ ਰਾਮਜਨੀ ਤਹ ਨਾਚਤ ਹੈ ਇਕ ਝਾਝਰ ਬੀਨ ਮ੍ਰਿਦੰਗ ਬਜਾਵੈ।।**
**ਦੈ ਇਕ ਝੂਮਕ ਆਵਤ ਹੈ ਇਕ ਭਾਮਨ ਦੈ ਹਰਿ ਝੂਮਕ ਜਾਵੈ।।**
**ਕਾਨ੍ਹ ਪਟੰਬਰ ਦੇਤ ਤਿਨੈ ਮਨ ਲਾਲ ਘਨੇ ਚਿਤ ਕੋ ਜੁ ਰਿਝਾਵੈ।।**
**ਸਜਾਮ ਭਨੈ ਬਹੁ ਮੋਲ ਖਰੇ ਸੁਰਰਾਜਹਿ ਕੋ ਜੋਊ ਹਾਥ ਨ ਆਵੈ।। ੨੧੧੩।।**

ਪਦ ਅਰਥ - ਰਾਮਜਨੀ=ਵੇਸਵਾ।। ਝੂਮਕ=ਝੂੰਮਰ।। ਭਾਮਨ=ਇਸਤ੍ਰੀ।। ਸੁਰਰਾਜਹਿ=ਇੰਦ੍ਰ।।

ਅਰਥ - ਬਹੁਤੀਆਂ ਕੰਜਰੀਆਂ ਉਥੇ ਨਾਚ ਕਰਦੀਆਂ ਹਨ. ਇਕ ਝੰਝ. ਇਕ ਬੀਣਾ ਤੇ ਇਕ ਮ੍ਰਿਦੰਗ ਨੂੰ ਵਜਾਉਂਦੀ ਹੈ। ਇਕ ਇਸਤ੍ਰੀ ਝੂੰਮਰ ਪਾਕੇ ਆਉਂਦੀ ਹੈ ਅਤੇ ਇਕ ਝੂੰਮਰ ਦੇਣ ਵਾਸਤੇ ਜਾਂਦੀ ਹੈ। ਕ੍ਰਿਸ਼ਨ ਉਨ੍ਹਾਂ ਨੂੰ ਪੱਟ ਦੇ ਕਪੜੇ ਇਨਾਮ ਦੇਂਦਾ ਹੈ. ਜਿਨ੍ਹਾਂ ਨਾਲ ਮਣੀਆਂ ਤੇ ਲਾਲ ਬਹੁਤ ਲੱਗੇ ਹੋਏ ਹਨ, ਤੇ ਜੋ ਮਨ ਨੂੰ ਖੁਸ਼ ਕਰਦੇ ਹਨ। ਸਿਆਮ ਕਵਿ ਜੀ ਆਖਦੇ ਹਨ, ਉਹ ਸੁੱਚੇ ਲਾਲ ਬਹੁਤ ਮੁੱਲ ਦੇ ਹਨ, ਜੋ ਇੰਦ੍ਰ ਦੇ ਹੱਥ ਭੀ ਨਹੀਂ ਆਉਂਦੇ ਹਨ।। ੨੧੧੩।।

**ਪਾਵਤ ਰਾਮਜਨੀ ਨਚ ਕੈ ਧਨ ਪਾਵਤ ਹੈ ਬਹੁ ਦਾਨ ਗਵੱਯਾ।।**
**ਏਕ ਰਿਝਾਵਤ ਹੈ ਹਰਿ ਕੋ ਕਬਿ ਸਜਾਮ ਭਨੈ ਪੜ ਛੰਤ ਸਵੱਯਾ।।**

***************************************************************

**ਅਉਰ ਦਿਸਾ ਕੈ ਬਿਖੈ ਸੁ ਘਨੇ ਮਿਲਿ ਨਾਚਤ ਹੈ ਕਰ ਗਾਨ ਭਵੱਯਾ॥**
**ਕਉਨ ਕਮੀ ਕਹੋ ਹੈ ਤਿਨ ਕੋ ਜੋਊ ਸ੍ਰੀ ਜਦੁਬੀਰ ਕੇ ਧਾਮ ਅਵੱਯਾ॥੨੧੧੪॥**

ਅਰਥ – ਵੇਸਵਾ ਨਾਚ ਕਰਕੇ ਧਨ ਪਾਂਦੀਆਂ ਹਨ, ਅਤੇ ਗਵੱਈਏ ਲੋਕ ਭੀ ਬਹੁਤਾ ਇਨਾਮ ਪਾਉਂਦੇ ਹਨ। ਸਿਆਮ ਕਵਿ ਜੀ ਆਖਦੇ ਹਨ, ਇਕ ਛੰਦ ਤੇ ਸਵੱਈਏ ਪੜ੍ਹਕੇ ਹੀ ਸ੍ਰੀ ਕ੍ਰਿਸ਼ਨ ਜੀ ਨੂੰ ਪ੍ਰਸੰਨ ਕਰ ਰਹੇ ਹਨ। ਇਕ ਦਿਸ਼ਾ ਦੇ ਵਿਚ ਬਹੁਤ ਸਾਰੇ ਇਕੱਠੇ ਹੋਕੇ ਨੱਚਦੇ ਹਨ ਅਤੇ ਗਾਉਂਦੇ ਹੋਏ ਭੁਆਟਣੀਆਂ ਲੈਂਦੇ ਹਨ। ਦੱਸੋ, ਉਨ੍ਹਾਂ ਨੂੰ ਕਿਸ ਗੱਲ ਦੀ ਥੁੜ ਹੈ, ਜੋ ਸ੍ਰੀ ਕ੍ਰਿਸ਼ਨ ਜੀ ਦੇ ਘਰ ਵਿਚ ਆ ਗਏ ਹਨ?॥ ੨੧੧੪॥

**ਤਿਨ ਕੋ ਬਹੁ ਦੈ ਸੰਗਿ ਪਾਰਥ ਲੈ ਹਰਿ ਭੋਜਨ ਕੀ ਭੂਅ ਮੈ ਪਗ ਧਾਰਜੋ॥**
**ਪੋਸਤ ਭਾਂਗ ਅਫੀਮ ਮੰਗਾਇ ਪੀਯੋ ਮਦ ਸ਼ੋਕ ਬਿਦਾ ਕਰਿ ਡਾਰਜੋ॥**
**ਮੱਤਿ ਹੋ ਚਾਰੋ ਈ ਕੈਫਨ ਸੋ ਸੁਤ ਇੰਦ੍ਰ ਕੈ ਸੋ ਇਮ ਸਜਾਮ ਉਚਾਰਜੋ॥**
**ਕਾਮ ਕੀਯੋ ਬ੍ਰਹਮਾ ਘਟਿ ਕਿਉ ਮਦਰਾ ਕੋ ਨ ਆਠਵੋ ਸਿੰਧ ਸਵਾਰਜੋ॥੨੧੧੫॥**

ਪਦ ਅਰਥ – ਕੈਫਨ=ਮਸਤੀਆਂ॥ ਸੁਤਇੰਦ੍ਰ=ਇੰਦ੍ਰ ਦਾ ਪੁੱਤ੍ਰ, ਅਰਜਨ ਪਾਂਡਵ॥

ਅਰਥ – ਉਨ੍ਹਾਂ ਨੇ ਬਹੁਤ ਸਾਰਾ ਧਨ ਇਨਾਮ ਦੇਕੇ, ਅਤੇ ਅਰਜਨ ਨੂੰ ਨਾਲ ਲੈ ਕੇ ਸ੍ਰੀ ਕ੍ਰਿਸ਼ਨ ਜੀ ਬਵਰਚੀ ਖਾਨੇ ਵਿਚ ਗਏ। ਪੋਸਤ, ਭੰਗ ਤੇ ਅਫੀਮ ਮੰਗਵਾ ਲਈ ਅਤੇ ਸ਼ਰਾਬ ਨੂੰ ਪੀਕੇ ਸਾਰਾ ਗਮ ਅੰਦੇਸ਼ਾ ਦੂਰ ਕਰ ਦਿੱਤਾ ਹੈ। ਚੌਹਾਂ ਹੀ ਕੈਫਾਂ (ਮਸਤੀਆਂ) ਨਾਲ ਮਸਤ ਹੋ ਕਰਕੇ ਅਰਜਨ ਨੂੰ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਆਖਿਆ ਹੈ ਕਿ ਬ੍ਰਹਮਾਂ ਨੇ ਬਹੁਤ ਬੁਰਾ ਕੰਮ ਕੀਤਾ ਹੈ, ਉਸ ਨੇ ਸ਼ਰਾਬ ਦਾ ਅੱਠਵਾਂ ਸਮੁੰਦਰ ਕਿਉਂ ਨਹੀਂ ਬਨਾਇਆ ਹੈ?॥ ੨੧੧੫॥

**ਦੋਹਰਾ॥ ਤਬ ਪਾਰਥ ਕ਼ਰਿ ਜੋਰਿ ਕੈ ਹਰਿ ਸਿਉ ਕਹਜੋ ਸੁਨਾਇ॥**
**ਜੜ ਬਾਮਨ ਇਨ ਰਸਨ ਕੋ ਜਾਨੈ ਕਹਾ ਉਪਾਇ॥ ੨੧੧੬॥**

ਅਰਥ – ਜਦੋਂ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਆਖਿਆ, ਤਦ ਅਰਜਨ ਨੇ ਹੱਥ ਜੋੜਕੇ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਕਹਿ ਸੁਣਾਇਆ – "ਉਹ ਮੂਰਖ ਬ੍ਰਾਹਮਣ ਇਨ੍ਹਾਂ ਰਸਾਂ ਦੇ ਆਨੰਦ ਨੂੰ ਕੀ ਜਾਣਦਾ ਸੀ? ਇਸ ਕਰਕੇ ਉਸਨੇ ਅਫੀਮ ਦੇ ਪਹਾੜ ਤੇ ਸ਼ਰਾਬ ਦਾ ਸਮੁੰਦਰ ਨਹੀਂ ਬਣਾਯਾ ਹੈ॥ ੨੧੧੬॥

**ਇਤਿ ਸ੍ਰੀ ਦਸਮ ਸਿਕੰਧੇ ਪੁਰਾਣ ਬਚਿਤ੍ਰ ਨਾਟਕੇ ਕ੍ਰਿਸ਼ਨਾਵਤਾਰੇ ਬ੍ਰਿਖਭ ਨਾਥ ਅਵਧ ਰਾਜੇ ਕੀ ਦੁਹਿਤਾ ਬਿਵਾਹਤ ਭਏ॥**

– – – – – – – – – – –

**ਅਥ ਇੰਦ੍ਰ ਭੂਮਾਸੁਰ ਕੇ ਦੁਖ ਤੇ ਆਵਤ ਭਏ ਕਥਨੰ॥**

**ਚੌਪਈ॥ ਦ੍ਵਾਰਵਤੀ ਜਬ ਜਦੁਪਤਿ ਆਯੋ॥ ਇੰਦ੍ਰ ਆਇ ਪਾਇਨ ਲਪਟਾਯੋ॥**
**ਭੂਮਾਸੁਰ ਕੋ ਦੂਖ ਸੁਨਾਯੋ॥ ਪ੍ਰਭ ਤਿਹ ਤੇ ਮੈ ਅਤਿ ਦੁਖੁ ਪਾਯੋ॥ ੨੧੧੭॥**

ਅਰਥ – ਜਦ ਕ੍ਰਿਸ਼ਨ ਜੀ ਦ੍ਵਾਰਕਾਪੁਰੀ ਆ ਗਏ, ਤਦ ਇੰਦ੍ਰ ਆਕੇ ਚਰਨਾਂ ਨਾਲ ਲਿਪਟ ਗਿਆ। ਭੂਮਾਸੁਰ ਦੈਂਤ ਵੱਲੋਂ ਮਿਲੇ ਹੋਏ ਦੁੱਖ ਨੂੰ ਉਸਨੇ ਕਹਿ ਸੁਣਾਇਆ, ਹੇ ਪ੍ਰਭੂ! ਮੈਂ ਉਸ ਪਾਸੋਂ ਬੜਾ ਦੁਖ ਪਾਯਾ ਹੈ॥ ੨੧੧੭॥

**ਦੋਹਰਾ॥ ਸੋ ਮੋ ਪਰ ਅਤਿ ਪ੍ਰਬਲ ਹੈ ਮੋ ਪੈ ਸਧਯੋ ਨ ਜਾਇ॥**
**ਤਾ ਕੋ ਆਪਨ ਹੀ ਪ੍ਰਭੂ ਕੀਜੈ ਨਾਸ ਉਪਾਇ॥ ੨੨੧੮॥**

ਅਰਥ – ਉਹ ਮੇਰੇ ਉਤੇ ਬੜਾ ਬਲਵਾਨ ਹੈ, ਇਸ ਲਈ ਮੈਥੋਂ ਸੋਧਿਆ ਨਹੀਂ ਜਾਂਦਾ। ਹੇ ਪ੍ਰਭੂ! ਉਸਨੂੰ ਨਾਸ ਕਰਨ ਦਾ ਆਪ ਹੀ ਕੋਈ ਉਪਾਅ ਕਰੋ॥ ੨੧੧੮॥

**ਸਵੈਯਾ॥ ਤਬ ਇੰਦ੍ਰ ਬਿਦਾ ਕੈ ਦਯੋ ਪ੍ਰਭ ਜੂ ਤਿਹ ਕੋ ਸੁ ਸਮੋਧ ਭਲੈ ਕਰਿ ਕੈ॥**
**ਮਨ ਮੈ ਕਹਜੋ ਚਿੰਤ ਨ ਤੂ ਕਰਿ ਰੇ ਚਲਿ ਹਉ ਨਹੀ ਹਉ ਤਿਹ ਤੇ ਟਰਿ ਕੈ॥**
**ਕੁਪ ਕੈ ਜਬ ਹੀ ਰਥ ਪੈ ਚੜਿਹਉ ਸਭ ਸ਼ਸਤ੍ਰਨ ਹਾਥਨ ਮੈ ਧਰਿ ਕੈ॥**
**ਡਰਿ ਤੂ ਨ ਅਰੇ ਡਰਿ ਹਉ ਤੁਮਰੇ ਅਰਿ ਕਉ ਪਲਿ ਮੈ ਸਤਿ ਧਾ ਕਰਿ ਕੈ॥ ੨੧੧੯॥**

ਅਰਥ – ਤਦੋਂ ਕ੍ਰਿਸ਼ਨ ਜੀ ਨੇ ਇੰਦ੍ਰ ਨੂੰ ਹੌਸਲਾ ਦੇ ਕੇ ਉਸਨੂੰ ਤੋਰ ਦਿੱਤਾ ਅਤੇ ਕਿਹਾ- ਤੂੰ ਮਨ ਵਿਚ ਚਿੰਤਾ ਨਾ ਕਰ, ਮੈਂ ਉਸ ਕੋਲੋਂ ਪਿਛਾਂਹ ਨਹੀਂ ਹਟਾਂਗਾ। ਜਦ ਮੈਂ ਕ੍ਰੋਧ ਕਰਕੇ ਤੇ ਹੱਥਾਂ ਵਿਚ ਸ਼ਸਤ੍ਰ ਫੜਕੇ ਰੱਥ ਉਤੇ ਚੜ੍ਹਾਂਗਾ। ਹੇ ਇੰਦ੍ਰ! ਤੂੰ ਡਰ ਨਾ ਕਰ, ਤਦੋਂ ਮੈਂ ਤੇਰੇ ਵੈਰੀ ਨੂੰ ਇਕ ਪੱਲ ਵਿਚ ਹੀ ਸੌ ਟੁਕੜੇ ਕਰਕੇ ਸੁੱਟ ਦੇਵਾਂਗਾ॥ ੨੧੧੯॥

**ਸਵੈਯਾ॥ ਮਘਵਾ ਸਿਰ ਨਿਆਇ ਗਯੋ ਗ੍ਰਿਹਿ ਕੋ ਤਿਹ ਕੋ ਚਿਤ ਭੈ ਬਧੁ ਸਜਾਮ ਬਸਾਯੋ॥**
**ਸੰਗ ਲਈ ਜਦੁਵੀ ਪ੍ਰਤਨਾ ਨਹਿ ਪਾਰਥ ਕੋ ਕਰਿ ਸੰਗ ਚਲਾਯੋ॥**
**ਏਕ ਤ੍ਰੀਯਾ ਹਿਤ ਲੈ ਸੰਗ ਕਉਤਕਿ ਯੌਂ ਕਹਿ ਕੇ ਕਬਿ ਸਜਾਮ ਸੁਨਾਯੋ॥**
**ਸਜਾਮ ਚਲੇ ਤਿਹ ਓਰਨ ਹੀ ਤਿਹ ਊਪਰਿ ਅੰਤ ਦਸਾਨਹਿ ਧਾਯੋ॥ ੨੧੨੦॥**

ਪਦ ਅਰਥ – ਮਘਵਾ = ਇੰਦ੍ਰ ॥ ਪ੍ਰਤਨਾ = ਫੌਜ॥ ਪਾਰਥ = ਅਰਜਨ॥ ਦਸਾਨਹਿ = ਦਸਾ॥

ਅਰਥ – ਇੰਦ੍ਰ ਸਿਰ ਨਿਵਾ ਕੇ ਘਰ ਨੂੰ ਚਲਾ ਗਿਆ ਅਤੇ ਕ੍ਰਿਸ਼ਨ ਜੀ ਨੇ ਉਸਦੇ ਦੁਸ਼ਮਣ

************************************************************
ਨੂੰ ਮਾਰਨ ਦਾ ਇਰਾਦਾ ਮਨ ਵਿਚ ਕਰ ਲਿਆ ਹੈ। ਜਾਦਵਾਂ ਦੀ ਫ਼ੌਜ ਨਾਲ ਲੈ ਲਈ. ਪਰ ਅਰਜਨ ਪਾਂਡਵ ਨੂੰ ਨਾਲ ਨਹੀਂ ਲਿਆ ਹੈ। ਇਕ ਇਸਤ੍ਰੀ ਦਾ ਪਿਆਰ ਨਾਲ ਲਿਆ ਹੈ ਇਸ ਤਰ੍ਹਾਂ ਦੇ ਕੌਤਕ ਨੂੰ ਸਿਆਮ ਕਵਿ ਜੀ ਨੇ ਕਿਹਾ ਹੈ। ਕ੍ਰਿਸ਼ਨ ਜੀ ਉਸਦੇ ਵੱਲ ਨਹੀਂ ਚੱਲੇ ਹਨ. ਇਉਂ ਮਲੂਮ ਹੁੰਦਾ ਹੈ, ਮਾਨੋਂ ਉਸਦੇ ਉਤੇ ਅੰਤ ਵੇਲੇ ਦਸ਼ਾ ਨੇ ਧਾਵਾ ਬੋਲਿਆ ਹੈ।। ੨੧੨੦।।

**ਸਵੈਯਾ।। ਗਰੜਾ ਪਰ ਸ੍ਯਾਮ ਜਬੈ ਚੜ ਕੈ ਤਿਹ ਸ਼ੱਤ੍ਰਹਿ ਕੀ ਜਬ ਓਰ ਸਿਧਾਰਯੋ।।
ਪਾਹਨ ਕੋਟਿ ਪਿਖਯੋ ਪ੍ਰਿਥਮੈ ਦੁਤੀਏ ਬਰ ਲੋਹ ਕੋ ਨੈਨ ਨਿਹਾਰਯੋ।।
ਨੀਰ ਕੋ ਹੇਰਤ ਭਯੋ ਤ੍ਰਿਤੀਏ ਅਰੁ ਆਗ ਕੋ ਚਉਥੀ ਸੁ ਠਉਰ ਬਿਚਾਰਯੋ।।
ਪਾਂਚਵੋ ਪਉਨ ਪਿਖਿਓ ਖਟ ਫਾਸਨ ਕ੍ਰੋਧ ਕੀਯੋ ਇਹ ਭਾਂਤਿ ਹਕਾਰਯੋ।।੨੧੨੧।।**

ਅਰਥ – ਜਦ ਕ੍ਰਿਸ਼ਨ ਜੀ ਗਰੜ ਦੇ ਉਤੇ ਚੜ੍ਹਕੇ ਉਸ ਵੈਰੀ ਵੱਲ ਨੂੰ ਤੁਰ ਪਏ। ਤਦ ਉਨ੍ਹਾਂ ਜਾਕੇ ਪਹਿਲੇ ਪੱਥਰ ਦਾ ਕਿਲ੍ਹਾ ਵੇਖਿਆ, ਦੂਜਾ ਪੱਕੇ ਲੋਹੇ ਦਾ ਕਿਲ੍ਹਾ ਅੱਖਾਂ ਨਾਲ ਤੱਕਿਆ। ਤੀਜੀ ਪਾਣੀ ਦੀ ਖਾਈ ਵੇਖੀ ਅਤੇ ਅੱਗ ਦੀ ਦੀਵਾਰ ਨੂੰ ਚੌਥੀ ਜਗ੍ਹਾ ਤੇ ਵਿਚਾਰਿਆ। ਪੰਜਵੀਂ ਥਾਂ ਤੇ ਹਵਾ ਦਾ ਚੱਕਰ ਤੱਕਿਆ, ਛੇਵੀਂ ਥਾਂ ਤੇ ਜਾਲ ਤਣੇ ਹੋਏ ਤੱਕੇ, ਇਸ ਤਰ੍ਹਾਂ ਨਾਲ ਔਖੀ ਜਗ੍ਹਾ ਬਣਾ ਕੇ ਦੈਂਤ ਹੰਕਾਰੀ ਹੋ ਰਿਹਾ ਸੀ. ਉਸ ਉਤੇ ਕ੍ਰਿਸ਼ਨ ਜੀ ਨੇ ਕ੍ਰੋਧ ਕੀਤਾ ਹੈ।। ੨੧੨੧।।

**ਕਾਨ੍ਹਜੂ ਬਾਚ।।**

**ਦੋਹਰਾ।। ਅਰੇ ਦੁਰਗ ਪਤਿ ਦੁਰਗ ਕੇ ਰਹਯੋ ਕਹਾ ਛਪ ਬੀਚ।।
ਰਿਸ ਹਮ ਸੋ ਰਨ ਮਾਂਡ ਤੁਹਿ ਠਾਢ ਪੁਕਾਰਤ ਮੀਚ।। ੨੧੨੨।।**

ਅਰਥ – ਉਥੇ ਜਾ ਕੇ ਕ੍ਰਿਸ਼ਨ ਜੀ ਨੇ ਪੁਕਾਰਿਆ – ਹੇ ਕਿਲ੍ਹੇ ਦੇ ਸੁਆਮੀ! ਤੂੰ ਕਿਲ੍ਹੇ ਦੇ ਵਿਚ ਕਿੱਥੇ ਲੁੱਕ ਕੇ ਬੈਠ ਰਿਹਾ ਹੈਂ? ਬਾਹਰ ਆ ਕੇ ਕ੍ਰੋਧ ਕਰਕੇ ਸਾਡੇ ਨਾਲ ਜੁੱਧ ਕਰ ਤੇਰੀ ਮੌਤ ਤੇਰੇ ਬੂਹੇ ਤੇ ਖੜੋਤੀ ਹੋਈ ਤੈਨੂੰ ਸੱਦ ਰਹੀ ਹੈ।। ੨੧੨੨।।

**ਸਵੈਯਾ।। ਜਉ ਇਹ ਭਾਂਤਿ ਕਹਯੋ ਜਦੁਨੰਦਨ ਤਉ ਉਹ ਸ਼ੱਤ੍ਰ ਲਖਯੋ ਕੋਊ ਆਯੋ।।
ਅਉਰ ਸੁਨਯੋ ਜਿਹ ਏਕਹੀ ਚੋਟ ਸੋ ਕੋਟਨ ਕੋਪ ਚਟਾਕ ਗਿਰਾਯੋ।।
ਬਾਰ ਕੇ ਕੋਟ ਬਿਖੈ ਮੁਰਦੈਤ ਹੁਤੋ ਸੁਨ ਸ਼ੋਰ ਸੋਊ ਉਠ ਧਾਯੋ।।
ਸ੍ਯਾਮ ਕੇ ਬਾਹਨ ਕੋ ਤਿਨ ਕੋਪਿ ਤ੍ਰਿਸੂਲ ਕੈ ਆਇ ਕੈ ਘਾਵ ਚਲਾਯੋ।।੨੧੨੩।।**

ਅਰਥ – ਜਦ ਸ੍ਰੀ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਨਾਲ ਆਖਿਆ, ਤਦ ਉਸਨੇ ਸਮਝ ਲਿਆ ਕਿ ਕੋਈ ਵੈਰੀ ਮੇਰੇ ਉਤੇ ਚੜ੍ਹਕੇ ਆਇਆ ਹੈ। ਉਸਨੂੰ ਇਹ ਵੀ ਪੱਤਾ ਲੱਗ ਗਿਆ ਕਿ ਉਸਨੇ ਗੁੱਸੇ ਨਾਲ ਇਕੋ ਵਾਰ ਕਰਕੇ ਕਿੰਨਿਆਂ ਨੂੰ ਮਾਰ ਸੁੱਟਿਆ ਹੈ। ਪਾਣੀ ਦੇ ਕਿਲ੍ਹੇ ਵਿਚ 'ਮੁਰ' ਨਾਮ

ਵਾਲਾ ਦੈਂਤ ਰਹਿੰਦਾ ਸੀ, ਇਸ ਤਰ੍ਹਾਂ ਦੇ ਰੌਲੇ ਨੂੰ ਸੁਣ ਕੇ ਉਸਨੇ ਉੱਠਕੇ ਹੱਲਾ ਕਰ ਦਿੱਤਾ ਹੈ। ਉਸਨੇ ਕ੍ਰੋਧ ਕਰਕੇ ਕ੍ਰਿਸ਼ਨ ਜੀ ਦੇ ਵਾਹਨ ਗਰੁੜ ਨੂੰ ਨਿਸ਼ਾਨਾ ਬਣਾ ਕੇ ਆਉਂਦਿਆਂ ਹੀ ਤ੍ਰਿਸ਼ੂਲ ਦਾ ਵਾਰ ਚਲਾ ਦਿੱਤਾ ਹੈ॥ ੨੧੨੩॥

**ਸਵੈਯਾ॥ ਸੋ ਖਗਰਾਜ ਨ ਚੋਟ ਗਨੀ ਤਿਨ ਦਉਰ ਗਦਾ ਗਹਿ ਕਾਨ ਕੋ ਮਾਰੀ॥**
**ਆਵਤ ਹੈ ਸਿਰ ਸਾਮੁਹਿ ਚੋਟ ਚਿਤੈ ਇਮ ਸ੍ਰੀ ਬ੍ਰਿਜਨਾਥ ਬਿਚਾਰੀ॥**
**ਕੋਪ ਬਢਾਇ ਤਬੈ ਅਪਨੇ ਸੁ ਕਮੋਦ ਕੀ ਹਾਟ ਕੇ ਬੀਚ ਸੰਭਾਰੀ॥**
**ਚੋਟ ਜੁ ਆਵਤ ਹੀ ਅਰ ਕੀ ਇਹ ਏਕਹਿ ਚੋਟ ਚਟਾਕ ਨਿਵਾਰੀ॥ ੨੧੨੪॥**

ਅਰਥ - ਗਰੁੜ ਨੇ ਉਸ ਵਾਰ ਨੂੰ ਕੁਝ ਵਾਰ ਨਹੀਂ ਸਮਝਿਆ ਹੈ. ਫਿਰ ਉਸ ਨੇ ਦੌੜਕੇ ਗਦਾ ਫੜਕੇ ਕ੍ਰਿਸ਼ਨ ਜੀ ਨੂੰ ਮਾਰ ਦਿੱਤੀ ਹੈ। ਉਸ ਗਦਾ ਦੀ ਸੱਟ ਨੂੰ ਸਿਰ ਦੇ ਸਾਹਮਣੇ ਨੂੰ ਆਉਂਦਿਆਂ ਤੱਕ ਕੇ, ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦੀ ਵੀਚਾਰ ਕੀਤੀ ਹੈ। ਤਦ ਫਿਰ ਉਸੇ ਹੀ ਵੇਲੇ ਆਪਣੇ ਮਨ ਵਿਚ ਕ੍ਰੋਧ ਵਧਾ ਕੇ 'ਕਮੋਦਕੀ' ਨਾਮ ਵਾਲੀ ਗਦਾ ਆਪਣੇ ਹੱਥ ਵਿਚ ਫੜ ਲਈ ਹੈ। ਜੋ ਵੈਰੀ ਦਾ ਵਾਰ ਆਇਆ ਸੀ, ਇਸਦੇ ਇਕੋ ਹੀ ਵਾਰ ਨਾਲ ਉਸਨੂੰ ਝਟ ਪੱਟ ਹੀ ਦੂਰ ਕਰ ਦਿੱਤਾ ਹੈ॥ ੨੧੨੪॥

**ਸਵੈਯਾ॥ ਘਾਵ ਬਿਅਰਥ ਗਯੋ ਜਬ ਹੀ ਤਬ ਗਾਜ ਕੈ ਰਾਛਸ ਕੋਪ ਬਢਾਯੋ॥**
**ਦੇਹ ਬਢਾਇ ਬਢਾਇ ਕੈ ਆਨਨ ਸਜਾਮ ਜੂ ਕੇ ਬਧ ਕਾਰਨ ਧਾਯੋ॥**
**ਨੰਦਗ ਕਾਢ ਤਬੈ ਕਟਿ ਤੇ ਬ੍ਰਿਜਨਾਥ ਤਬੈ ਤਕਿ ਤਾਹਿ ਚਲਾਯੋ॥**
**ਜੈਸੇ ਕੁਮ੍ਹਾਰ ਕਟੈ ਘਟਿ ਕੋ ਅਰਿ ਕੋ ਸਿਰ ਤੈਸੇ ਹੀ ਕਾਟਿ ਗਿਰਾਯੋ॥ ੨੧੨੫॥**

ਅਰਥ - ਜਦੋਂ ਹੀ ਮੁਰ ਦੈਂਤ ਦਾ ਵਾਰ ਬਿਅਰਥ ਚਲਾ ਗਿਆ, ਤਦੋਂ ਹੀ ਉਸ ਰਾਖਸ਼ ਨੇ ਗੱਜ ਕੇ ਕ੍ਰੋਧ ਨੂੰ ਵਧਾ ਲਿਆ ਹੈ। ਫਿਰ ਉਹ ਦੇਹ ਨੂੰ ਵਧਾ ਕੇ ਮੂੰਹ ਖੋਲ੍ਹਕੇ ਕ੍ਰਿਸ਼ਨ ਨੂੰ ਕਤਲ ਕਰਨ ਲਈ 'ਹੱਲਾ ਕਰਕੇ' ਪੈ ਗਿਆ। ਉਸ ਵੇਲੇ ਕ੍ਰਿਸ਼ਨ ਜੀ ਨੇ ਲੱਕ ਦੀ ਪੇਟੀ ਵਿਚੋਂ 'ਨੰਦਗ' ਨਾਮ ਵਾਲਾ ਖੜਗ ਕੱਢ ਲਿਆ ਹੈ, ਅਤੇ ਨਿਸ਼ਾਨਾ ਕਰਕੇ ਉਸਨੂੰ ਚਲਾ ਦਿੱਤਾ ਹੈ। ਜਿਸ ਤਰ੍ਹਾਂ ਘੁਮ੍ਹਿਆਰ ਚੱਕ ਉਤੋਂ ਘੜੇ ਨੂੰ ਧਾਗੇ ਨਾਲ ਕੱਟ ਦੇਂਦਾ ਹੈ, ਉਸੇ ਤਰ੍ਹਾਂ ਹੀ ਵੈਰੀ ਦਾ ਸਿਰ ਕੱਟਕੇ ਸੁੱਟ ਦਿੱਤਾ ਹੈ॥ ੨੧੨੫॥

**ਇਤਿ ਸ੍ਰੀ ਬਚਿਤ੍ਰ ਨਾਟਕੇ ਕ੍ਰਿਸ਼ਨਾਅਵਤਾਰੇ ਮੁਰ ਦੈਤ ਬਧਹ॥**

\- - - - - - - - - - -

## ਅਥ ਜੁੱਧ ਭੂਮਾਸੁਰ ਕਥਨੰ॥

ਸਵੈਯਾ॥ ਸੁਰ ਮਾਰ ਮੁਰਾਰ ਜਬੈ ਅਸ ਸਿਉ ਤਿਹ ਪ੍ਰਾਨ ਤਬੈ ਜਮਲੋਕੁ ਪਠਾਏ॥
ਬਾਨ ਕਮਾਨ ਕ੍ਰਿਪਾਨਨ ਸੋ ਕਬਿ ਸਯਾਮ ਕਹੈ ਅਤਿ ਜੁੱਧੁ ਮਚਾਏ॥
ਥੋ ਸੁ ਕੁਟੰਬ ਜਿਤੋ ਤਿਹ ਕੋ ਸੁ ਸੁਨਯੋ ਤਿਹ ਯੌ ਮੁਰ ਸਯਾਮਹਿ ਘਾਏ॥
ਲੈਕੈ ਅਨੀ ਚਤੁਰੰਗ ਘਨੀ ਹਰਿ ਪੈ ਤਿਹ ਕੇ ਸੁਤ ਸਾਤ ਹੀ ਧਾਏ॥੨੧੨੬॥

ਅਰਥ – ਜਦ ਸ੍ਰੀ ਕ੍ਰਿਸ਼ਨ ਜੀ ਨੇ ਤਲਵਾਰ ਨਾਲ ਮੁਰ ਨੂੰ ਮਾਰ ਸੁੱਟਿਆ ਅਤੇ ਉਸਦੇ ਪ੍ਰਾਨ ਜਮ ਲੋਕ ਨੂੰ ਭੇਜ ਦਿੱਤੇ, ਤਦ ਤੀਰ, ਕਮਾਨ ਤੇ ਤਲਵਾਰਾਂ ਦੇ ਨਾਲ, ਸਿਆਮ ਕਵਿ ਜੀ ਆਖਦੇ ਹਨ, ਹੋਰਨਾਂ ਸੁਰਮਿਆਂ ਨੇ ਬੜਾ ਭਾਰਾ ਜੁੱਧ ਮਚਾਇਆ ਹੈ, ਉਸਦਾ ਜਿੰਨਾਂ ਭੀ ਪਰਿਵਾਰ ਸੀ, ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਮੁਰ ਦੈਂਤ ਨੂੰ ਕ੍ਰਿਸ਼ਨ ਜੀ ਨੇ ਮਾਰ ਦਿੱਤਾ ਹੈ। ਫਿਰ ਉਸਦੇ ਸੱਤ ਪੁੱਤ੍ਰ ਹੀ ਚੌਹਾਂ ਤਰ੍ਹਾਂ ਦੀ ਬਹੁਤ ਸਾਰੀ ਫ਼ੌਜ ਲੈਕੇ, ਕ੍ਰਿਸ਼ਨ ਉਤੇ ਚੜ੍ਹ ਪਏ ਹਨ॥ ੨੧੨੬॥

ਘੇਰ ਦਸੋਦਿਸ ਤੇ ਹਰਿ ਕੋ ਤਿਹ ਸਯਾਮ ਭਨੈ ਤਕਿ ਬਾਨ ਪ੍ਰਹਾਰੇ॥
ਏਕ ਗਦਾ ਗਹਿ ਹਾਥਨ ਬੀਚ ਭਿਰੇ ਮਨ ਕੋ ਫੁਨ ਤ੍ਰਾਸ ਨਿਵਾਰੇ॥
ਸੋ ਸਭ ਆਯੁਧ ਸਯਾਮ ਸਹਾਰ ਕੈ ਜੋ ਅਪਨੇ ਰਿਸ ਸ਼ਸਤ੍ਰ ਸੰਭਾਰੇ॥
ਸੂਰ ਨ ਕਾਹੂ ਕੋ ਛੋਰਤ ਭਯੋ ਸਭ ਹੀ ਪੁਰਜੇ ਪੁਰਜੇ ਕਰਿ ਡਾਰੇ॥ ੨੧੨੭॥

ਅਰਥ – ਸਿਆਮ ਕਵਿ ਜੀ ਆਖਦੇ ਹਨ, ਦਸਾਂ ਪਾਸਿਆਂ ਨੂੰ ਕ੍ਰਿਸ਼ਨ ਜੀ ਨੂੰ ਘੇਰਾ ਪਾਕੇ ਅਤੇ ਉਨ੍ਹਾਂ ਨੇ ਤੱਕ ਤੱਕ ਕੇ ਤੀਰ ਮਾਰੇ ਹਨ। ਇਕ ਸੂਰਮੇ ਹੱਥ ਵਿਚ ਗਦਾ ਫੜ ਕੇ ਤੇ ਆਪਣੇ ਮਨ ਵਿਚੋਂ ਡਰ ਨੂੰ ਦੂਰ ਕਰਕੇ ਜੁੱਧ ਕਰ ਰਹੇ ਹਨ। ਉਨ੍ਹਾਂ ਦੇ ਸ਼ਸਤ੍ਰਾਂ ਦੇ ਵਾਰਾਂ ਨੂੰ ਸਹਾਰਦੇ ਹੋਏ ਆਪਣੇ ਸ਼ਸਤ੍ਰ ਸੰਭਾਲ ਕੇ ਗੁੱਸੇ ਨਾਲ ਕੋਈ ਵੀ ਸੂਰਮਾ ਜੀਉਂਦਾ ਨਹੀਂ ਛੱਡਿਆ, ਸਭਨਾਂ ਨੂੰ ਹੀ ਟੁਕੜੇ ਟੁਕੜੇ ਕਰਕੇ ਸੁੱਟ ਦਿੱਤਾ ਹੈ॥ ੨੧੨੭॥

ਸਵੈਯਾ॥ ਸੈਨ ਨਿਹਾਰ ਹਨੀ ਅਪਨੀ ਸੁਨ ਸਾਤੋਊ ਭ੍ਰਾਤਰ ਕ੍ਰੋਧ ਭਰੇ॥
ਘਨਿ ਸਯਾਮ ਜੂ ਪੈ ਕਬਿ ਸਯਾਮ ਭਨੈ ਸਭ ਸ਼ਸਤ੍ਰਨ ਲੈ ਕਿਲਕਾਰ ਪਰੇ॥
ਚਹੂੰ ਓਰ ਤੇ ਘੇਰਤ ਭੇ ਹਰਿ ਕੋ ਅਪਨੇ ਮਨ ਮੈ ਨ ਰਤੀ ਕੁ ਡਰੇ॥
ਤਬ ਲਉ ਜਬ ਲਉ ਜਦੁਬੀਰ ਸਰਾਸਨ ਲੈ ਨਹੀ ਖੰਡਨ ਖੰਡ ਕਰੇ॥ ੨੧੨੮॥

ਅਰਥ – ਅਪਨੀ ਸੈਨਾ ਨੂੰ ਨਸ਼ਟ ਹੁੰਦਾ ਦੇਖ ਕੇ ਸੱਤੇ ਹੀ ਭਰਾ ਕ੍ਰੋਧ ਨਾਲ ਭਰ ਗਏ ਹਨ। ਸਿਆਮ ਕਵਿ ਜੀ ਆਖਦੇ ਹਨ, ਫਿਰ ਸਾਰੇ ਹੀ ਸ਼ਸਤ੍ਰਾਂ ਨੂੰ ਹੱਥਾਂ ਵਿਚ ਲੈਕੇ ਤੇ ਕਿਲਕਾਰ ਕੇ ਸ੍ਰੀ ਕ੍ਰਿਸ਼ਨ ਜੀ ਉਤੇ ਜਾ ਪਏ ਹਨ। ਚੌਹਾਂ ਪਾਸਿਆਂ ਤੋਂ ਕ੍ਰਿਸ਼ਨ ਜੀ ਨੂੰ ਉਨ੍ਹਾਂ ਘੇਰ ਲਿਆ ਹੈ, ਅਤੇ

****************************************************

ਆਪਣੇ ਮਨ ਵਿਚ ਰੱਤੀ ਜਿੰਨਾਂ ਭੀ ਡਰੇ ਨਹੀਂ ਹਨ। ਇਹ ਓਨਾ ਚਿਰ ਹੀ ਕਿਲਕਿਲਾ ਰਹੇ ਹਨ, ਜਦ ਤੱਕ ਕ੍ਰਿਸ਼ਨ ਜੀ ਨੇ ਹੱਥ ਵਿਚ ਧਨੁੱਖ ਲੈ ਇਨ੍ਹਾਂ ਨੂੰ ਟੁਕੜੇ ਨਹੀਂ ਕੀਤਾ ਹੈ।। ੨੧੨੮।।

**ਦੋਹਰਾ।। ਤਬ ਕਰ ਸਾਰਿੰਗ ਸਜਾਮ ਲੈ ਅਤਿ ਚਿਤਿ ਕ੍ਰੋਧ ਬਢਾਇ।।**
**ਪੀਟ ਸ਼ਤ੍ਰ ਭੱਯਨ ਸਹਿਤ ਜਮਪੁਰ ਦਯੋ ਪਠਾਇ।। ੨੧੨੯।।**

ਅਰਥ - ਤਦ ਕ੍ਰਿਸ਼ਨ ਜੀ ਨੇ ਚਿੱਤ ਵਿਚ ਬੜਾ ਭਾਰੀ ਕ੍ਰੋਧ ਵਧਾ ਕੇ ਹੱਥ ਵਿਚ 'ਸਾਰੰਗ' ਧਨੁੱਖ ਫੜ ਲਿਆ ਹੈ। ਵੈਰੀ ਨੂੰ ਭਰਾਵਾਂ ਦੇ ਸਮੇਤ ਹੀ ਮਾਰ ਕੇ ਮ੍ਰਿਤਲੋਕ ਵਿਚ ਭੇਜ ਦਿੱਤਾ ਹੈ।। ੨੧੨੯।।

**ਸਵੈਯਾ।। ਭੂਅ ਬਾਲਕ ਤੋ ਇਹ ਭਾਂਤ ਸੁਨਜੋ ਮੁਰ ਬੀਰ ਸੁਪੁਤ੍ਰ ਮੁਰਾਰ ਖਪਾਯੋ।।**
**ਅਉਰ ਜਿਤੋ ਦਲੁ ਗਜੋ ਤਿਨ ਕੇ ਸੁ ਸੋਊ ਛਿਨ ਮੈ ਜਮਲੋਕ ਪਠਾਯੋ।।**
**ਯਾ ਸੰਗ ਜੁੱਝ ਕੀ ਲਾਇਕ ਹਉਹੀ ਹਉ ਯੌ ਕਹਿ ਕੈ ਚਿਤ ਕ੍ਰੋਧ ਬਢਾਯੋ।।**
**ਸੈਨ ਬੁਲਾਇ ਸਭੈ ਅਪਨੀ ਜਦੁਬੀਰ ਸੇ ਕਾਰਨ ਜੁੱਧ ਕੋ ਧਾਯੋ।। ੨੧੩੦।।**

ਪਦ ਅਰਥ - ਭੂਅ ਬਾਲਕ = ਧਰਤੀ ਦੇ ਪੁੱਤਰ ਭੂਮਾਸੁਰ ਦੈਂਤ।।

ਅਰਥ - ਭੂਮਾਸੁਰ ਦੈਂਤ ਨੇ ਇਸ ਤਰ੍ਹਾਂ ਸੁਣ ਲਿਆ ਕਿ 'ਮੁਰ' ਨਾਮ ਵਾਲੇ ਯੋਧੇ ਤੇ ਉਸਦੇ ਪੁੱਤ੍ਰਾਂ ਨੂੰ ਕ੍ਰਿਸ਼ਨ ਜੀ ਨੇ ਨਾਸ ਕਰ ਦਿੱਤਾ ਹੈ। ਹੋਰ ਭੀ ਜਿੰਨੀ ਫ਼ੌਜ ਉਨ੍ਹਾਂ ਦੇ ਨਾਲ ਗਈ ਸੀ, ਉਸਨੂੰ ਭੀ ਇਕ ਪੱਲ ਵਿਚ ਜਮ ਲੋਕ ਵਿਚ ਭੇਜ ਦਿੱਤਾ ਹੈ। ਇਸ ਦੇ ਨਾਲ ਜੁੱਧ ਕਰਨ ਦੇ ਯੋਗ ਮੈਂ ਹੀ ਹਾਂ, ਇਸ ਤਰ੍ਹਾਂ ਕਹਿ ਕੇ ਚਿੱਤ ਵਿਚ ਕ੍ਰੋਧ ਨੂੰ ਵਧਾ ਲਿਆ ਹੈ। ਆਪਣੀ ਸਾਰੀ ਫ਼ੌਜ ਨੂੰ ਬੁਲਾ ਕੇ ਕ੍ਰਿਸ਼ਨ ਦੇ ਨਾਲ ਜੁੱਧ ਕਰਨ ਦੇ ਵਾਸਤੇ ਤੁਰ ਪਿਆ ਹੈ।। ੨੧੩੦।।

**ਜਬ ਭੂਮ ਕੋ ਬਾਰਕ ਜੁੱਧ ਕੇ ਕਾਜ ਚੜਜੋ ਤਬ ਕਉਚ ਸੁ ਸੂਰਨ ਗਾਜੇ।।**
**ਆਯੁਧ ਅਉਰ ਸੰਭਾਰ ਸਭੈ ਅਰਿ ਘੇਰਿ ਲਜੋ ਬ੍ਰਿਜਨਾਇਕ ਸਾਜੇ।।**
**ਮਾਨਹੁ ਕਾਲ ਪ੍ਰਲੈ ਦਿਨ ਕੋ ਪ੍ਰਗਟਜੋ ਘਨ ਹੀ ਇਹ ਭਾਂਤਿ ਬਿਰਾਜੇ।।**
**ਮਾਨਹੁ ਅੰਤਕ ਕੇ ਪੁਰ ਮੈ ਭਟਵਾ ਨਹਿ ਬਾਜਤ ਹੈ ਜਨੁ ਬਾਜੇ।। ੨੧੩੧।।**

ਅਰਥ - ਜਦ ਭੂਮਾਸੁਰ ਦੈਂਤ ਜੁੱਧ ਕਰਨ ਦੇ ਵਾਸਤੇ ਚੜ੍ਹਿਆ, ਤਦ ਸੂਰਮਿਆਂ ਨੇ ਸਰੀਰਾਂ ਉਤੇ ਸੰਜੋਆਂ ਪਹਿਨ ਲਈਆਂ ਤੇ ਗਰਜਣ ਲੱਗ ਪਏ ਹਨ। ਹੋਰ ਭੀ ਸਾਰੇ ਸ਼ਸਤ੍ਰ ਸੰਭਾਲ ਲਏ ਹਨ, ਕ੍ਰਿਸ਼ਨ ਜੀ ਨੇ ਸਜ ਕੇ ਵੈਰੀ ਨੂੰ ਘੇਰਾ ਪਾ ਲਿਆ ਹੈ। ਇਸ ਤਰ੍ਹਾਂ ਤੀਰਾਂ ਦੀ ਬਰਖਾ ਹੁੰਦੀ ਹੈ ਮਾਨੋਂ ਪ੍ਰਲੈ ਕਾਲ ਦੇ ਦਿਨ ਬੱਦਲ ਪ੍ਰਗਟ ਹੋ ਆਏ ਹਨ। ਮਾਰੋ ਮਾਰੋ ਦਾ ਇਸ ਤਰ੍ਹਾਂ ਡੰਡ ਰੌਲਾ ਪੈ ਰਿਹਾ ਹੈ, ਇਹ ਸੂਰਮੇ ਨਹੀਂ ਬੋਲ ਰਹੇ, ਮਾਨੋਂ ਯਮਰਾਜਾ ਦੇ ਸ਼ਹਿਰ ਵਿਚ ਵਾਜੇ ਵੱਜ ਰਹੇ ਹਨ।। ੨੧੩੧।।

ਅਰਿ ਸੈਨ ਜਬੈ ਘਨਿ ਜਿਉ ਉਮਡਿਓ ਪੁਨ ਸ੍ਰੀ ਬ੍ਰਿਜਨਾਥ ਚਿਤੈ ਚਿਤ ਜਾਨਜੋ।।
ਅਉਰ ਭੂਮਾਸੁਰ ਭੂਮ ਕੋ ਬਾਰਕ ਭੂਪਤ ਹੈ ਇਨ ਕਉ ਪਹਿਚਾਨਜੋ।।
ਮਾਨਹੁ ਅੰਤ ਸਮੈ ਨਿਧ ਨੀਰ ਹੀਐ ਉਮਡਜੋ ਕਬਿ ਸਜਾਮ ਬਖਾਨਜੋ।।
ਸਜਾਮਜੂ ਹੇਰ ਤਿਨੋ ਅਪਨੋ ਚਿਤ ਭੀਤਰ ਨੈਕ ਨਹੀ ਡਰ ਪਾਨਜੋ।। ੨੧੩੨।।

ਅਰਥ – ਜਦ ਵੈਰੀ ਦੀ ਫ਼ੌਜ ਬਦਲ ਵਾਂਗ ਉਮਡ ਕੇ ਆਈ ਅਤੇ ਸ੍ਰੀ ਕ੍ਰਿਸ਼ਨ ਨੇ ਚਿੱਤ ਹੀ ਚਿੱਤ ਵਿਚ ਜਾਣ ਲਿਆ ਹੈ ਅਤੇ ਭੂਮਾਸੁਰ ਧਰਤੀ ਦਾ ਲੜਕਾ ਹੈ, ਅਤੇ ਫਿਰ ਇਸਨੂੰ ਰਾਜਾ ਪਛਾਣ ਲਿਆ ਹੈ। ਸਿਆਮ ਕਵਿ ਕਹਿੰਦਾ ਹੈ, ਇਸ ਤਰ੍ਹਾਂ ਉਮਡਿਆ ਹੈ ਮਾਨੋਂ ਅੰਤ ਦੇ ਸਮੇਂ ਸਮੁੰਦਰ ਦਾ ਹਿਰਦਾ ਉਛਲ ਪਿਆ ਹੈ। ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਵੇਖ ਕੇ ਆਪਣੇ ਚਿੱਤ ਵਿਚ ਰੱਤੀ ਜਿੰਨਾਂ ਭੀ ਡਰ ਨਹੀਂ ਮੰਨਿਆ ਹੈ।। ੨੧੩੨।।

ਸ੍ਵੈਯਾ।। ਅਰਿ ਪੁੰਜ ਗਇੰਦਨ ਮੈ ਧਨੁ ਤਾਹਿ ਲਸੈ ਸਭ ਹੀ ਜਿਹ ਲੋਕ ਫਟਾ।।
ਬਕ ਕੋ ਜਿਨ ਕੋਪ ਬਿਨਾਸ ਕੀਆ ਮੁਰ ਕੋ ਛਿਨ ਮੈ ਜਿਹ ਮੂੰਡ ਕਟਾ।।
ਮਦ ਮੱਤਿ ਕਰੀ ਦਲ ਆਵਤ ਯੌ ਜਿਮ ਜੋਰ ਕੈ ਆਵਤ ਮੇਘ ਘਟਾ।।
ਤਿਨ ਮੈ ਧਨੁ ਸਜਾਮ ਕੀ ਯੌ ਚਮਕੈ ਜਿਮ ਅਭ੍ਰਨ ਭੀਤਰ ਬਿੱਜ ਛਟਾ।। ੨੧੩੩।।

ਪਦ ਅਰਥ – ਪੁੰਜ = ਝੁੰਡ।। ਗਇੰਦਨ = ਹਾਥੀਆਂ।। ਧਨੁ = ਧਨੁੱਖ।। ਲਸੈ = ਚਮਕਦਾ।। ਫਟਾ = ਵੱਟੜ।। ਬਕ = ਬਕ ਦੈਂਤ।। ਕੋਪ = ਕ੍ਰੋਧ।। ਕਰੀ = ਹਾਥੀ।। ਅਭ੍ਰਨ = ਬੱਦਲ।। ਬਿੱਜ ਛਟਾ = ਬਿਜਲੀ।।

ਅਰਥ – ਅਤੇ ਹਾਥੀਆਂ ਦੇ ਝੁੰਡ ਵਿਚ ਉਹ ਧਨੁੱਖ ਚਮਕਦਾ ਹੈ, ਜਿਸਨੇ ਸਾਰੇ ਲੋਕਾਂ ਨੂੰ ਵੱਟੜ ਕਰ ਦਿੱਤਾ ਹੈ। ਜਿਸਨੇ ਕ੍ਰੋਧ ਕਰਕੇ 'ਬਕ' ਦੈਂਤ ਦਾ ਨਾਸ ਕੀਤਾ ਹੈ, ਅਤੇ ਜਿਸਨੇ ਪਲ ਵਿਚ ਹੀ ਮੁਰ ਦਾ ਸਿਰ ਕੱਟ ਦਿੱਤਾ ਹੈ। ਮਸਤ ਹਾਥੀਆਂ ਦੀ ਫ਼ੌਜ ਇਸ ਤਰ੍ਹਾਂ ਆ ਰਹੀ ਹੈ, ਜਿਸ ਤਰ੍ਹਾਂ ਬੱਦਲ ਘਟਾਂ ਬੰਨ੍ਹਕੇ ਆਉਂਦਾ ਹੈ। ਉਨ੍ਹਾਂ ਵਿਚ ਕ੍ਰਿਸ਼ਨ ਦੀ ਕਮਾਨ ਇਸ ਤਰ੍ਹਾਂ ਚਮਕਦੀ ਹੈ, ਜਿਵੇਂ ਬੱਦਲਾਂ ਵਿਚ ਬਿਜਲੀ ਚਮਕਦੀ ਹੈ।। ੨੧੩੩।।

ਬਹੁ ਚਕ੍ਰ ਕੇ ਸੰਗ ਹਨੇ ਭਟਵਾ ਬਹੁਤੇ ਪ੍ਰਭ ਧਾਇ ਚਪੇਟਨ ਮਾਰੇ।।
ਏਕ ਗਦਾ ਹੀ ਸੋ ਧਾਇ ਹਨੇ ਗਿਰ ਭੂਮ ਪਰੇ ਬਹੁਰੋ ਨ ਸੰਭਾਰੇ।।
ਏਕ ਕਟੇ ਕਰਵਾਰਨ ਸੋ ਅਧਬੀਚ ਤੇ ਹੋਇ ਪਰੇ ਭਟ ਨਿਆਰੇ।।
ਮਾਨੋ ਤਖਾਨਨ ਕਾਨਨ ਮੈ ਕਟਿਕੈ ਕਰਵਤ੍ਰਨ ਸੋ ਦ੍ਰੁਮ ਡਾਰੇ।। ੨੧੩੪।।

**************************************************************
ਪਦ ਅਰਥ – ਭਟਵਾ = ਸੂਰਮੇ।। ਚਪੇਟਨ = ਚੁਪੇੜਾਂ।। ਤਖਾਨਨ= ਤਰਖਾਣਾਂ।। ਕਾਨਨ = ਜੰਗਲ।। ਕਰਵਤ੍ਰਨ = ਆਰਿਆਂ।। ਦ੍ਰਮ = ਦਰਖਤਾਂ।।

ਅਰਥ – ਬਹੁਤੇ ਸੂਰਮੇ ਚੱਕ੍ਰ ਦੇ ਨਾਲ ਮਾਰ ਸੁੱਟੇ ਹਨ, ਅਤੇ ਕ੍ਰਿਸ਼ਨ ਜੀ ਨੇ ਬਹੁਤਿਆਂ ਨੂੰ ਫੜ ਕਰਕੇ ਭੂਆਂ ਭੂਆਂ ਕਰਕੇ ਮਾਰਿਆ ਹੈ। ਕਈਆਂ ਨੂੰ ਗੁਰਜਾ ਨਾਲ ਮਾਰਿਆ ਹੈ, ਜੋ ਧਰਤੀ ਤੇ ਡਿੱਗੇ ਸੰਭਲ ਨਹੀਂ ਸਕੇ। ਕਈਆਂ ਨੂੰ ਤਲਵਾਰਾਂ ਨਾਲ ਕੱਟ ਸੁੱਟਿਆ ਹੈ, ਜੋ ਸੂਰਮੇ ਅੱਧ ਵਿਚਾਲੇ ਤੋਂ ਵੱਢੇ ਹੋਏ ਵੱਖੋ ਵੱਖ ਪਏ ਹੋਏ ਹਨ। ਮਾਨੋਂ, ਤਰਖਾਣਾਂ ਨੇ ਜੰਗਲ ਦੇ ਵਿਚ ਆਰਿਆਂ ਨਾਲ ਦਰੱਖਤਾਂ ਨੂੰ ਵੱਢਕੇ ਸੁੱਟ ਦਿੱਤਾ ਹੋਵੇ।। ੨੧੩੪।।

**ਸਵੈਯਾ।। ਏਕ ਪਰੈ ਭਟ ਜੂਝ ਧਰਾ ਇਕ ਦੇਖ ਦਸ਼ਾ ਤਿਹ ਸਾਮੁਹਿ ਧਾਏ।।**
**ਨੈਕ ਨ ਤ੍ਰਾਸ ਧਰੇ ਚਿਤ ਮੈ ਕਬਿ ਸਜਾਮ ਭਨੈ ਨਹੀ ਤ੍ਰਾਸ ਬਢਾਏ।।**
**ਦੈ ਮੁਖ ਢਾਲ ਲੀਏ ਕਰਵਾਰ ਨਿਸ਼ੰਕ ਦੈ ਸਜਾਮ ਕੇ ਊਪਰ ਆਏ।।**
**ਤੇ ਸਰ ਏਕ ਹੀ ਸੋ ਪ੍ਰਭ ਜੂ ਹਨ ਅੰਤਕ ਕੇ ਪੁਰ ਬੀਚ ਪਠਾਏ।। ੨੧੩੫।।**

ਅਰਥ – ਕਈ ਸੂਰਮੇ ਧਰਤੀ ਉਤੇ ਸ਼ਹੀਦ ਹੋ ਕੇ ਡਿੱਗ ਪਏ ਹਨ, ਕਈ ਉਨ੍ਹਾਂ ਦੀ ਹਾਲਤ ਵੇਖਕੇ ਸਾਹਮਣੇ ਧਾਵਾ ਕਰਕੇ ਪਏ ਹਨ। ਰੱਤੀ ਭਰ ਵੀ ਚਿੱਤ ਵਿਚ ਡਰ ਨਹੀਂ ਮੰਨਿਆ ਹੈ, ਸਿਆਮ ਕਵਿ ਜੀ ਆਖਦੇ ਹਨ, ਮੂੰਹ ਅੱਗੇ ਢਾਲਾਂ ਕਰਕੇ, ਹੱਥਾਂ ਵਿਚ ਤਲਵਾਰਾਂ ਲੈਕੇ, ਨਾ ਡਰਦੇ ਹੋਏ ਕ੍ਰਿਸ਼ਨ ਦੇ ਉਪਰ ਚੜ੍ਹਕੇ ਆਏ ਹਨ। ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਇਕੋ ਹੀ ਤੀਰ ਨਾਲ ਮਾਰ ਸੁੱਟਿਆ ਹੈ. ਅਤੇ ਜਮਲੋਕ ਵਿਚ ਭੇਜ ਦਿੱਤਾ ਹੈ।। ੨੧੩੫।।

**ਸਵੈਯਾ।। ਸ੍ਰੀ ਜਦੁਬੀਰ ਜਬੈ ਰਿਸ ਸੋ ਸਭ ਹੀ ਭਟਵਾ ਜਮਲੋਕ ਪਠਾਏ।।**
**ਅਉਰ ਜਿਤੇ ਭਟ ਜੀਤ ਬਚੇ ਇਨ ਦੇਖ ਦਸ਼ਾ ਡਰਿ ਕੈ ਸੁ ਪਰਾਏ।।**
**ਜੇ ਹਰਿ ਊਪਰਿ ਧਾਇ ਗਏ ਬਧਬੇ ਕਹੁ ਤੇ ਫਿਰ ਜੀਤਨ ਆਏ।।**
**ਐਸੋ ਉਘਾਇ ਕੈ ਸੀਸ ਢੁਰਾਇ ਕੈ ਆਪਹਿ ਭੂਪਤ ਜੁੱਧ ਕੌ ਧਾਏ।।੨੧੩੬।।**

ਅਰਥ – ਜਦ ਕ੍ਰਿਸ਼ਨ ਜੀ ਨੇ ਕ੍ਰੋਧ ਕਰਕੇ ਕੁਝ ਸੂਰਮਿਆਂ ਨੂੰ ਜਮਲੋਕ ਭੇਜ ਦਿੱਤਾ ਤਾਂ ਹੋਰ ਜਿਹੜੇ ਸੂਰਮੇਂ ਜੀਊਂਦੇ ਬਚੇ ਤਾਂ ਆਪਣੇ ਸਾਥੀਆਂ ਦੀ ਹਾਲਤ ਵੇਖਕੇ ਉਹ ਡਰਦੇ ਹੋਏ ਮੈਦਾਨ-ਏ-ਜੰਗ ਵਿਚੋਂ ਭੱਜ ਗਏ। ਜਿਹੜੇ ਕ੍ਰਿਸ਼ਨ ਨੂੰ ਮਾਰਨ ਦੇ ਵਾਸਤੇ ਧਾਵਾ ਕਰਕੇ ਗਏ ਸਨ, ਉਹ ਮੁੜਕੇ ਜੀਊਂਦੇ ਨਹੀਂ ਆਏ ਹਨ। ਇਸ ਤਰ੍ਹਾਂ ਬੋਲ ਕੇ ਤੇ ਸਿਰ ਨੂੰ ਫੇਰ ਕੇ, ਰਾਜਾ ਭੂਮਾਸੁਰ ਆਪ ਹੀ ਜੁੱਧ ਕਰਨ ਨੂੰ ਧਾਵਾ ਕਰਕੇ ਆਇਆ ਹੈ।। ੨੧੩੬।।

**ਸਵੈਯਾ।।.ਜੁੱਧ ਕੋ ਆਵਤ ਭੂਪ ਜਬੈ ਬ੍ਰਿਜਨਾਇਕ ਆਪਨੇ ਨੈਨ ਨਿਹਾਰਜੋ।।**

ਠਾਢ ਰਹਜੋ ਨਹਿ ਤਉਨ ਧਰਾ ਪਰ ਆਗੇ ਹੀ ਜੁੱਧ ਕੋ ਆਪ ਸਿਧਾਰਜੋ।।
ਮਾਰਤ ਹਉ ਤੁਹ ਕੌ ਅਬ ਹੀ ਰਹੁ ਠਾਢ ਅਰੇ ਇਹ ਭਾਂਤਿ ਉਚਾਰਜੋ।।
ਯੌ ਕਹਿ ਕੈ ਪੁਨ ਸਾਰੰਗ ਕੋ ਤਨ ਕੈ ਸਰ ਸ਼ੱਤ੍ਰ ਹ੍ਰਿਦੈ ਮਹਿ ਮਾਰਜੋ।।੨੧੩੭।।

ਅਰਥ - ਜਦੋਂ ਰਾਜੇ ਨੂੰ ਜੰਗ ਕਰਨ ਲਈ ਆਉਂਦਾ ਹੋਇਆ ਸ੍ਰੀ ਕ੍ਰਿਸ਼ਨ ਜੀ ਨੇ ਆਪਣੀਆਂ ਅੱਖਾਂ ਨਾਲ ਵੇਖਿਆ ਤਾਂ ਉਸ ਥਾਂ ਖਲੋਤਾ ਨਹੀ ਸਗੋਂ ਅਗਲਵਾਂਢੀ ਆਪ ਜੰਗ ਕਰਨ ਚਲਾ ਗਿਆ ਅਤੇ ਲਲਕਾਰਾ ਮਾਰਕੇ ਇਸ ਤਰ੍ਹਾਂ ਕਿਹਾ,"ਓਇ ਖੜਾ ਰਹੁ, ਤੈਨੂੰ ਹੁਣੇ ਹੀ ਮਾਰਦਾ ਹਾਂ।" ਇੰਝ ਕਹਿ ਕੇ ਸਾਰੰਗ ਧਨੁੱਖ ਨੂੰ ਖਿੱਚ ਕੇ ਵੈਰੀ ਦੀ ਛਾਤੀ ਵਿਚ ਤੀਰ ਮਾਰ ਦਿਤਾ ਹੈ।। ੨੧੩੭।।

ਸਵੈਯਾ।। ਸਾਰੰਗ ਤਾਨ ਜਬੈ ਅਰਿ ਕੋ ਬ੍ਰਿਜਨਾਇਕ ਤੀਛਨ ਬਾਨ ਚਲਾਯੋ।।
ਲਾਗਤ ਹੀ ਗਿਰ ਭੂਮ ਭੂਮਾਸੁਰ ਝੂਮ ਪਰਜੋ ਜਮਲੋਕ ਸਿਧਾਯੋ।।
ਸ੍ਰਉਨ ਲਗਜੋ ਨਹਿ ਤਾ ਸਰ ਕੌ ਇਹ ਭਾਂਤਿ ਚਲਾਕੀ ਸੋ ਪਾਰ ਪਰਾਯੋ।।
ਜੋਗ ਕੇ ਸਾਧਕ ਜਿਉ ਤਨ ਤਜਾਗ ਚਲਜੋ ਨਭ ਪਾਪ ਨ ਭੇਟਨ ਪਾਯੋ।।੨੧੩੮।।

ਅਰਥ - ਜਦੋਂ ਕ੍ਰਿਸ਼ਨ ਜੀ ਨੇ ਸਾਰੰਗ ਧਨੁੱਖ ਨੂੰ ਖਿੱਚ ਕੇ, ਵੈਰੀ ਨੂੰ ਨਿਸ਼ਾਨਾ ਬਣਾਕੇ ਤਿੱਖਾ ਤੀਰ ਚਲਾ ਦਿੱਤਾ ਹੈ। ਤੀਰ ਵੱਜਦਿਆਂ ਹੀ ਭੂਮਾਸੁਰ ਦੈਂਤ ਭੁਆਟਨੀ ਖਾ ਕੇ ਧਰਤੀ ਉੱਤੇ ਡਿੱਗ ਪਿਆ ਹੈ ਅਤੇ ਜਮਲੋਕ ਨੂੰ ਚਲਾ ਗਿਆ ਹੈ। ਇਸ ਚਲਾਕੀ ਨਾਲ ਉਸਨੂੰ ਮਾਰਿਆ ਹੈ ਕਿ ਤੀਰ ਨੂੰ ਖੂਨ ਭੀ ਲੱਗਣ ਨਹੀਂ ਦਿੱਤਾ। ਜਿਵੇਂ ਜੋਗ ਦੀ ਸਾਧਨਾ ਕਰਨ ਵਾਲਾ, ਤਨ ਨੂੰ ਤਿਆਗ ਕੇ ਅਕਾਸ਼ ਨੂੰ ਚਲਿਆ ਹੈ ਅਤੇ ਪਾਪਾਂ ਨੂੰ ਛੋਹਣਾ ਨਹੀਂ ਪਾਇਆ ਹੈ।। ੨੧੩੮।।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਅਵਤਾਰੇ ਭੂਮਾਸੁਰ ਬਧੇ।।

– – – – – –

ਅਥ ਉਸ ਕੇ ਪੁੱਤ੍ਰ ਕੋ ਰਾਜ ਦੇਤ ਭੇ।।
ਸੋਲਾ ਸਹੰਸ੍ਰ ਰਾਜ ਸੁਤਾ ਬਿਆਹ ਕਥਨੰ।।

ਸਵੈਯਾ।। ਐਸੀ ਦਸ਼ਾ ਜਬ ਭੀ ਇਹ ਕੀ ਤਬ ਮਾਇ ਭੂਮਾਸੁਰ ਕੀ ਸੁਨਿ ਧਾਈ।।
ਭੂਮ ਕੇ ਊਪਰ ਝੂਮ ਗਿਰੀ ਸੁਧ ਬਸਤ੍ਰਨ ਕੀ ਚਿਤ ਤੇ ਬਿਸਰਾਈ।।
ਪਾਇ ਨ ਡਾਰਤ ਭੀ ਪਨੀਆ ਸੁ ਉਤਾਵਲ ਸੌ ਚਲਿ ਸਜਾਮ ਪੈ ਆਈ।।
ਦੇਖਤ ਸਜਾਮ ਕੋ ਰੀਝ ਰਹੀ ਦੁਖ ਭੂਲ ਗਯੋ ਸੁ ਤੋ ਕੀਨ ਬਡਾਈ।।੨੧੩੯।।

******************************************************************
*ਪਦ ਅਰਥ* – ਭੂਮਾਸੁਰ ਦੇ ਪੁੱਤਰ ਨੂੰ ਰਾਜ-ਗੱਦੀ ਅਤੇ ਸੋਲਾਂ ਹਜ਼ਾਰ ਰਾਜ ਕੰਨਿਆਂ ਨਾਲ ਵਿਆਹ ਦਾ ਕਥਨ ਕਰਦੇ ਹਨ।

*ਅਰਥ* – ਜਦੋਂ ਉਸਦੀ ਇਹੋ ਜਿਹੀ ਹਾਲਤ ਹੋ ਗਈ ਤਦ ਭੂਮਾਸੁਰ ਦੀ ਮਾਂ ਇਹ ਗੱਲ ਸੁਣ ਕੇ ਭੱਜੀ ਆਈ। ਧਰਤੀ ਉਤੇ ਗਸ਼ ਖਾ ਕੇ ਡਿੱਗ ਪਈ ਅਤੇ ਉਸਦੇ ਮਨ ਵਿਚੋਂ ਕਪੜਿਆਂ ਦੀ ਸੁਰਤ ਭੀ ਭੁੱਲ ਗਈ ਹੈ। ਪੈਰੀਂ ਜੁੱਤੀ ਭੀ ਨਹੀਂ ਪਾਈ ਹੈ, ਅਤੇ ਬੜੀ ਕਾਹਲੀ ਦੇ ਨਾਲ ਕ੍ਰਿਸ਼ਨ ਦੇ ਕੋਲ ਚਲੀ ਆਈ ਹੈ। ਕ੍ਰਿਸ਼ਨ ਜੀ ਦੇ ਦੀਦਾਰ ਕਰ ਕੇ ਖੁਸ਼ ਹੋ ਗਈ, ਉਸ ਦੇ ਸਾਰੇ ਦੁਖ ਦੂਰ ਹੋ ਗਏ ਅਤੇ ਉਸ ਨੇ ਕ੍ਰਿਸ਼ਨ ਜੀ ਦੀ ਮਹਿਮਾ ਕੀਤੀ ਹੈ।। ੨੧੩੯।।

## ਦੋਹਰਾ।। ਬਹੁ ਉਸਤਤ ਜਦੁਪਿਤ ਕਰੀ ਲੀਨੋ ਸਜਾਮ ਰਿਝਾਇ।।
## ਪਉਤ੍ਰ ਆਨ ਪਾਇਨ ਡਰਜੋ ਸੋ ਲੀਨੋ ਬਖਸ਼ਾਇ।। ੨੧੪੦।।

*ਅਰਥ* – ਕ੍ਰਿਸ਼ਨ ਜੀ ਦੀ ਬਹੁਤ ਮਹਿਮਾ ਕੀਤੀ ਅਤੇ ਕ੍ਰਿਸ਼ਨ ਨੂੰ ਪ੍ਰਸੰਨ ਕਰ ਲਿਆ। ਪੋਤ੍ਰੇ ਨੂੰ ਲਿਆ ਕੇ ਪੈਰਾਂ ਉਤੇ ਪਾ ਦਿੱਤਾ ਅਤੇ ਉਸਨੂੰ ਬਖਸ਼ਵਾ ਲਿਆ।। ੨੧੪੦।।

## ਸਵੈਯਾ।। ਭੂਪਤ ਤਾਹੀ ਕੋ ਬਾਲਕ ਥਾਪ ਕ੍ਰਿਪਾਨਿਧ ਛੋਰਨ ਬੰਦ ਸਿਧਾਯੋ।।
## ਸੋਲਹ ਸਹੰਸਰ ਭੂਪਨ ਕੀ ਦੁਹਤਾ ਥੀ ਜਹਾ ਤਿਹ ਠਉਰਹਿ ਆਯੋ।।
## ਸੁੰਦਰ ਹੇਰ ਕੈ ਸਜਾਮ ਜੂ ਕਉ ਤਿਨ ਤ੍ਰੀਅਨ ਕੋ ਅਤਿ ਚਿੱਤ ਲੁਭਾਯੋ।।
## ਯਾ ਲਖਿ ਪਾਇ ਬਿਵਾਹ ਸਭੋ ਕਰਿ ਸਜਾਮ ਭਨੇ ਜਸੁ ਡੰਕ ਬਜਾਯੋ।। ੨੧੪੧।।

*ਅਰਥ* – ਕ੍ਰਿਸ਼ਨ ਜੀ ਉਸਦੇ ਪੁੱਤ੍ਰ ਨੂੰ ਰਾਜਾ ਥਾਪ ਕੇ ਕੈਦੀਆਂ ਨੂੰ ਛੁਡਾਉਣ ਚਲੇ ਗਏ। ਜਿਥੇ ਰਾਜਿਆਂ ਦੀਆਂ ਸੋਲ੍ਹਾਂ ਹਜ਼ਾਰ ਲੜਕੀਆਂ ਕੈਦ ਕੀਤੀਆਂ ਹੋਈਆਂ ਸਨ, ਉਸ ਜਗ੍ਹਾ ਤੇ ਆ ਗਏ ਹਨ। ਸ੍ਰੀ ਕ੍ਰਿਸ਼ਨ ਜੀ ਨੂੰ ਸੋਹਣਾ ਵੇਖ ਕੇ, ਉਨ੍ਹਾਂ ਇਸਤ੍ਰੀਆਂ ਦਾ ਚਿੱਤ ਮੋਹਿਤ ਹੋ ਗਿਆ ਹੈ। ਸਿਆਮ ਕਵਿ ਜੀ ਆਖਦੇ ਹਨ ਇਹ ਜਾਣ ਕੇ, ਸ੍ਰੀ ਕ੍ਰਿਸ਼ਨ ਨੇ ਸਭਨਾਂ ਨਾਲ ਵਿਆਹ ਕਰਕੇ, ਆਪਣੇ ਜੱਸ ਦਾ ਡੰਕਾ ਵਜਵਾਇਆ ਹੈ।। ੨੧੪੧।।

## ਚੌਪਈ।। ਜੇ ਸਭ ਜੋਰਿ ਭੂਮਾਸੁਰ ਰਾਖੀ।। ਕਹਿ ਲਗਿ ਗਨਉ ਤਿਨਨ ਕੀ ਸਾਖੀ।।
## ਤਿਨ ਯੌ ਕਹਯੋ ਇਹੀ ਹਉ ਕਰਿਹਉ।। ਬੀਸ ਹਜ਼ਾਰ ਏਕਠੀ ਬਰਿਹਉ।। ੨੧੪੨।।

*ਅਰਥ* – ਜਿਹੜੀਆਂ ਸਾਰੀਆਂ ਇਸਤ੍ਰੀਆਂ ਭੂਮਾਸੁਰ ਨੇ ਇਕੱਠੀਆਂ ਕਰਕੇ ਰਖੀਆਂ ਹੋਈਆਂ ਸਨ, ਉਨ੍ਹਾਂ ਦੀ ਕਿਵੇਂ ਗਿਣਤੀ ਕਰਾਂ? ਉਸਨੇ ਇਸ ਤਰ੍ਹਾਂ ਕਿਹਾ ਸੀ, ਕਿ ਮੈਂ ਵੀਹ ਹਜ਼ਾਰ ਨੂੰ ਇਕੋ ਵੇਰੀ ਹੀ ਵਿਆਹਵਾਂਗਾ।। ੨੧੪੨।।

## ਦੋਹਰਾ।। ਜੁੱਧ ਸਮੈ ਅਤਿ ਕ੍ਰੋਧ ਹੁਇ ਜਦੁਪਤਿ ਬਧ ਕੈ ਤਾਹਿ।।

ਸੋਰਹ ਸਹੰਸਰ ਸੁੰਦਰੀ ਆਪਹਿ ਲਈ ਬਿਵਾਹਿ।। ੨੧੪੩।।

*ਅਰਥ* - ਜੁੱਧ ਦੇ ਵੇਲੇ ਵੱਡਾ ਕ੍ਰੋਧੀ ਹੋ ਕੇ, ਕ੍ਰਿਸ਼ਨ ਜੀ ਨੇ ਉਸਨੂੰ ਮਾਰ ਸੁਟਿਆ ਹੈ ਅਤੇ ਸੋਲਾਂ ਹਜ਼ਾਰ ਸੁੰਦਰ ਇਸਤ੍ਰੀਆਂ ਆਪ ਹੀ ਵਿਆਹ ਲਈਆਂ ਹਨ।। ੨੧੪੩।।

ਸਵੈਯਾ।। ਜੁੱਧ ਸਮੈ ਅਤਿ ਕ੍ਰੋਧ ਹੁਇ ਸਜਾਮ ਜੂ ਸ਼ੱਤ੍ਰ ਸਭੈ ਛਿਨ ਮਾਹਿ ਪਛਾਰੇ।।
ਰਾਜ ਦਯੋ ਫਿਰ ਤਾ ਸੁਤ ਕੋ ਸੁਖੁ ਦੇਤ ਭਯੋ ਤਿਨ ਸ਼ੋਕ ਨਿਵਾਰੇ।।
ਫੇਰ ਬਰਜੋ ਤ੍ਰੀਅ ਸੋਰਹ ਸਹੰਸ੍ਰ ਸੁ ਤਾ ਪੁਰ ਮੈਂ ਅਤਿ ਕੈ ਕੈ ਅਖਾਰੇ।।
ਬਿੱਪਨ ਦਾਨ ਦੈ ਲੈ ਤਿਨ ਕੋ ਸੰਗਿ ਦੁਆਰਵਤੀ ਜਦੁਰਾਇ ਸਿਧਾਰੇ।। ੨੧੪੪।।

*ਅਰਥ* - ਜੁਧ ਦੇ ਵੇਲੇ ਕ੍ਰਿਸ਼ਨ ਜੀ ਨੇ ਬੜੇ ਹੀ ਕ੍ਰੋਧਵਾਨ ਹੋਕੇ, ਸਾਰੇ ਵੈਰੀਆਂ ਨੂੰ ਇਕ ਪੱਲ ਵਿਚ ਹੀ ਪਟਕਾ ਮਾਰਿਆ ਹੈ। ਉਸਦੇ ਪੁੱਤਰ ਨੂੰ ਫੇਰ ਰਾਜ ਦੇ ਦਿੱਤਾ ਹੈ, ਇਸ ਤਰ੍ਹਾਂ ਸੁਖ ਦੇ ਕੇ ਉਨ੍ਹਾਂ ਦੇ ਸਾਰੇ ਦੁਖ ਦੂਰ ਕਰ ਦਿੱਤੇ ਹਨ। ਫੇਰ ਸੋਲਾਂ ਹਜ਼ਾਰ ਇਸਤ੍ਰੀਆਂ ਨੂੰ ਵਿਆਹ ਲਿਆ ਹੈ, ਉਸ ਸ਼ਹਿਰ ਵਿਚ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦੇ ਅਖਾੜੇ ਕੀਤੇ ਹਨ। ਬ੍ਰਾਹਮਣਾਂ ਨੂੰ ਦਾਨ ਦੇ ਕੇ ਤੇ ਉਨ੍ਹਾਂ ਇਸਤ੍ਰੀਆਂ ਨੂੰ ਨਾਲ ਲੈ ਕੇ ਕ੍ਰਿਸ਼ਨ ਜੀ ਦੁਆਰਕਾ ਚਲੇ ਗਏ ਹਨ।। ੨੧੪੪।।

ਸਵੈਯਾ।। ਸੋਰਹ ਸਹੰਸ੍ਰ ਕਉ ਸੋਰਹ ਸਹੰਸ੍ਰ ਹੀ ਧਾਮ ਦੀਏ ਸੁ ਹੁਲਾਸ ਬਢੈ ਕੈ।।
ਦੇਤ ਭਯੋ ਸਭ ਤ੍ਰੀਅਨ ਕੋ ਸੁਖ ਰੂਪ ਅਨੇਕਨ ਭਾਂਤ ਬਨੈ ਕੈ।।
ਐਸੇ ਲਖਜੋ ਸਭਹੂ ਹਮਰੇ ਗ੍ਰਿਹਿ ਸਜਾਮ ਬਸੈ ਨ ਬਸੈ ਅਨਤੈ ਕੈ।।
ਸੋ ਕਬਿ ਸਜਾਮ ਪੁਰਾਨਨ ਤੇ ਸੁਨ ਭੇਦੁ ਕਹਜੋ ਸਭ ਸੰਤ ਸੁਨੈ ਕੈ।। ੨੧੪੫।।

*ਅਰਥ* - ਸੋਲਾਂ ਹਜ਼ਾਰ ਇਸਤਰੀਆਂ ਨੂੰ ਸੋਲਾਂ ਹਜ਼ਾਰ ਹੀ ਘਰ ਦਿੱਤੇ ਹਨ, ਅਤੇ ਉਨ੍ਹਾਂ ਦਾ ਉਤਸ਼ਾਹ ਵਧਾ ਦਿੱਤਾ ਹੈ। ਕ੍ਰਿਸ਼ਨ ਜੀ ਅਨੇਕਾਂ ਰੂਪ ਬਣਾ ਕੇ ਉਨ੍ਹਾਂ ਸਾਰੀਆਂ ਇਸਤ੍ਰੀਆਂ ਨੂੰ ਸੁਖ ਦੇਂਦੇ ਹਨ। ਸਭ ਇਹੋ ਸਮਝਦੀ ਹੈ ਕਿ ਕ੍ਰਿਸ਼ਨ ਮੇਰੇ ਕੋਲ ਹੀ ਰਹਿੰਦੇ ਹਨ, ਹੋਰ ਕਿਸੇ ਦੇ ਭੀ ਵਸਦੇ ਨਹੀਂ ਹਨ। ਸਿਆਮ ਕਵਿ ਨੇ ਉਹ ਸਾਰਾ ਪ੍ਰਸੰਗ ਪੁਰਾਣਾਂ ਵਿਚੋਂ ਸੁਣ ਕੇ, ਸਾਰੇ ਸੰਤ ਜਨਾਂ ਨੂੰ ਇਹ ਭੇਦ ਸੁਣਾ ਕੇ ਕਿਹਾ ਹੈ।। ੨੧੪੫।।

ਇਤਿ ਭੂਮਾਸੁਰ ਬਧਹਿ ਸੁਤ ਕੋ ਰਾਜ ਦੇਤ ਸੋਰਹ ਸਹੰਸ੍ਰ ਰਾਜ ਸੁਤਾ ਬਿਵਾਹਤ ਭਏ।।

\- - - - - - - - - - - -

ਸਵੈਯਾ।। ਯੌ ਸੁਖ ਦੈ ਤਿਨ ਤ੍ਰੀਅਨ ਕਉ ਫਿਰ ਸਜਾਮ ਪੁਰੰਦਰ ਲੋਕ ਸਿਧਾਯੋ।।
ਕੰਕਨ ਕੁੰਡਲ ਦੇਤ ਭਯੋ ਤਿਹ ਪਾਇ ਕੈ ਸ਼ੋਕ ਸਭੈ ਬਿਸਰਾਯੋ।।
ਸੁੰਦਰ ਏਕ ਪਿਖਜੋ ਤਿਹ ਰੂਖ ਤਿਹੀ ਪਰ ਸਜਾਮ ਕੋ ਚਿੱਤ ਲੁਭਾਯੋ।।
ਮਾਂਗਤਿ ਭਜੋ ਨ ਦਯੋ ਸੁਰਰਾਜ ਤਹੀ ਹਰਿ ਸਿਉ ਹਰਿ ਜੁੱਧ ਮਚਾਯੋ।।੨੧੪੬।।

ਅਰਥ – ਇਸ ਤਰ੍ਹਾਂ ਆਪਣੀਆਂ ਇਸਤ੍ਰੀਆਂ ਨੂੰ ਸੁਖ ਦੇ ਕੇ, ਫਿਰ ਭਗਵਾਨ ਕ੍ਰਿਸ਼ਨ ਜੀ ਇੰਦ੍ਰ ਦੇ ਲੋਕ ਵਿਚ ਚਲੇ ਗਏ ਹਨ। ਇੰਦ੍ਰ ਨੇ ਇਨ੍ਹਾਂ ਨੂੰ ਕੜੇ ਤੇ ਕੁੰਡਲ ਭੇਟਾ ਦਿੱਤੇ ਹਨ, ਜਿਨ੍ਹਾਂ ਨੂੰ ਪਹਿਣ ਕੇ ਸਾਰੇ ਗ਼ਮ ਤੇ ਗਿੱਲੇ ਦੂਰ ਕਰ ਦਿਤੇ ਹਨ। ਉਥੇ ਇਨ੍ਹਾਂ ਨੇ ਇਕ ਬੜਾ ਸੁੰਦਰ ਦਰੱਖ਼ਤ ਵੇਖਿਆ, ਜਿਸ ਉਤੇ ਕ੍ਰਿਸ਼ਨ ਜੀ ਦਾ ਚਿੱਤ ਮੋਹਤ ਹੋ ਗਿਆ ਹੈ। ਕ੍ਰਿਸ਼ਨ ਜੀ ਨੇ ਉਹ ਦਰੱਖਤ ਮੰਗ ਲਿਆ, ਪਰ ਇੰਦ੍ਰ ਨੇ ਦਿੱਤਾ ਨਹੀਂ ਹੈ, ਇਸ ਕਰਕੇ ਇੰਦ੍ਰ ਨਾਲ ਕ੍ਰਿਸ਼ਨ ਜੀ ਨੇ ਜੁੱਧ ਸ਼ੁਰੂ ਕਰ ਦਿੱਤਾ ਹੈ।। ੨੧੪੬।।

ਸਵੈਯਾ।। ਰਿਸ ਰਾਜ ਪੁਰੰਦਰ ਸੈਨ ਚੜਜੋ ਚਲਿ ਕੈ ਸਭ ਸਜਾਮ ਕੇ ਸਾਮੁਹਿ ਆਏ।।
ਘੋਰਤ ਮੇਘ ਲਸੈ ਚਪਲਾ ਬਰਖਾ ਬਰਸੈ ਰਥ ਸਾਜ ਬਨਾਏ।।
ਦ੍ਵਾਦਸ ਸੂਰ ਸਭੈ ਉਮਡੈ ਬਸ ਰਾਵਨ ਸੇ ਜਿਨਹੂ ਬਿਚਲਾਏ।।
ਭੇਦ ਲਹਜੋ ਨਹੀ ਨੈਕ ਚਲੇ ਮਦ ਮੱਤਿ ਸੁ ਸਜਾਮ ਪੈ ਘੂਮਤ ਧਾਏ।। ੨੧੪੭।।

ਅਰਥ – ਕ੍ਰੋਧ ਨਾਲ ਇੰਦ੍ਰ ਫ਼ੌਜ ਨੂੰ ਸਜਾ ਕੇ ਚੜ੍ਹ ਪਿਆ ਹੈ, ਅਤੇ ਸਾਰੇ ਹੀ ਚੱਲ ਕੇ ਕ੍ਰਿਸ਼ਨ ਜੀ ਦੇ ਸਾਹਮਣੇ ਆ ਗਏ ਹਨ। ਬੱਦਲ ਗਰਜਦੇ ਹਨ, ਬਿਜਲੀ ਚਮਕਦੀ ਹੈ, ਮੀਂਹ ਵੱਸਦਾ ਹੈ ਅਤੇ ਰੱਥਾਂ ਨੂੰ ਸੂਰਮਿਆਂ ਨੇ ਸਜਾ ਕੇ ਸਵਾਰਿਆ ਹੈ। ਬਾਰਾਂ ਸੂਰਜ ਭੀ ਸਾਰੇ ਸੂਰਮਿਆਂ ਸਣੇ ਉਮਡਕੇ ਤੁਰ ਪਏ ਹਨ, ਜਿਨ੍ਹਾਂ ਨੇ ਵਸ ਕੇ ਰਾਵਣ ਵਰਗੇ ਬਿਚਲਾ ਦਿੱਤੇ ਹਨ। ਬੱਦਲਾਂ ਨੇ ਕ੍ਰਿਸ਼ਨ ਜੀ ਦੇ ਭੇਦ ਨੂੰ ਨਹੀਂ ਸਮਝਿਆ ਇਸ ਲਈ ਉਹ ਸ਼ਰਾਬ ਦੇ ਨਸ਼ੇ ਵਿਚ ਮਸਤ ਹੋ ਕੇ ਗੱਜਦੇ ਹੋਏ ਹੱਲਾ ਕਰਕੇ ਕ੍ਰਿਸ਼ਨ ਤੇ ਆ ਪਏ ਹਨ।। ੨੧੪੭।।

ਸਵੈਯਾ।। ਆਵਤ ਹੀ ਮਿਲਿ ਕੈ ਸਭਹੂੰ ਜਦੁਬੀਰ ਕੇ ਊਪਰ ਸਿੰਧਰ ਪੇਲੇ।।
ਪੰਖ ਸੁਮੇਰ ਚਲੇ ਕਰਿ ਕੈ ਜਿਨ ਕੇ ਰਿਸ ਸੋ ਟੁਕ ਦਾਂਤ ਕਠੇਲੇ।।
ਸੁੰਡ ਕਟੇ ਤਿਨ ਕੇ ਬ੍ਰਿਜਨਾਥ ਕ੍ਰਿਪਾਨਿਧ ਸੋ ਝਟਿ ਦੈ ਜਿਮ ਕੇਲੇ।।
ਸ੍ਰੋਉਨ ਭਰੇ ਰਮਨੀਯ ਰਮਾਪਤਿ ਫਾਗੁਨ ਅੰਤਿ ਬਸੰਤ ਸੇ ਖੇਲੇ।। ੨੧੪੮।।

ਪਦ ਅਰਥ – ਸਿੰਧਰ = ਹਾਥੀਆਂ।। ਪੇਲੇ=ਧੱਕ ਦਿੱਤਾ।। ਟੁਕ = ਟੁਕੜੇ।। ਕਠੇਲੇ =

ਕਠਨ ਤੋਂ ਕਠਨ।। ਰਮਨੀਯ=ਸੁੰਦਰ ਬਣੇ ਹੋਏ ਹਨ।। ਰਮਾਪਤਿ=ਮਾਯਾਧਾਰੀ ਲੋਕ।।

ਅਰਥ - ਆਉਂਦਿਆਂ ਹੀ ਸਭਨਾਂ ਨੇ ਕੱਠਿਆਂ ਹੋ ਕਰਕੇ, ਕ੍ਰਿਸ਼ਨ ਦੇ ਉਤੇ ਹਾਥੀਆਂ ਨੂੰ ਧੱਕ ਦਿੱਤਾ ਹੈ। ਉਹ ਇਸ ਤਰ੍ਹਾਂ ਸੋਨੇ ਨਾਲ ਲੱਦੇ ਹੋਏ ਸਨ, ਮਾਨੋਂ ਸੁਮੇਰ ਪਰਬਤ ਹੀ ਖੰਭ ਲਗਾ ਕੇ ਤੁਰਿਆ ਜਾਂਦਾ ਹੈ, ਜਿਨ੍ਹਾਂ ਨੇ ਕ੍ਰੋਧ ਕਰਕੇ ਦੰਦਾਂ ਨਾਲ ਕਠਨ ਤੋਂ ਕਠਨ ਨੂੰ ਟੁਕੜੇ ਕਰ ਦਿੱਤਾ ਹੈ। ਕ੍ਰਿਸ਼ਨ ਜੀ ਨੇ ਪਹਿਲੇ ਉਨ੍ਹਾਂ ਦੇ ਸੁੰਡ ਵੱਢ ਸੁੱਟੇ ਹਨ, ਅਤੇ ਫਿਰ ਕ੍ਰਿਪਾ ਦੇ ਸਮੁੰਦਰ ਕ੍ਰਿਸ਼ਨ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਝਟਕਾ ਦਿੱਤਾ ਹੈ, ਜਿਵੇਂ ਕੇਲੇ ਨੂੰ ਕੱਟ ਸੁੱਟੀਦਾ ਹੈ। ਲਹੂ ਦੇ ਭਰੇ ਹੋਏ ਇਸ ਤਰ੍ਹਾਂ ਸੁੰਦਰ ਬਣੇ ਹੋਏ ਹਨ ਜਿਵੇਂ ਮਾਇਆਧਾਰੀ ਪੁਰਸ਼ ਫੱਗਣ ਦੇ ਅੰਤ ਵਿਚ ਬਸੰਤ ਖੇਡਦੇ ਹਨ।। ੨੧੪੮।।

ਸਵੈਯਾ।। ਸ੍ਰੀ ਬ੍ਰਿਜਨਾਇਕ ਬੈਰਨ ਸੋ ਜਬ ਹੀ ਰਿਸ ਮਾਂਡਿ ਕੀਯੋ ਖਰਕਾ।।
ਬਹੁ ਬੀਰ ਭਏ ਬਿਨ ਪ੍ਰਾਨ ਤਬੈ ਜਬ ਨਾਦ ਪ੍ਰਚੰਡ ਸੁਨਜੋ ਹਰ ਕਾ।।
ਜਦੁਬੀਰ ਫਿਰਾਵਤ ਭਯੋ ਗਹਿ ਕੈ ਗਜ ਸੁੰਡਨ ਸੌ ਬਰ ਕੈ ਕਰ ਕਾ।।
ਉਪਮਾ ਉਪਜੀ ਕਬਿ ਕੇ ਮਨ ਯੋ ਘਿਸੂਆ ਮਨੋ ਫੇਰਤ ਹੈ ਲਰਕਾ।।੨੧੪੯।।

ਪਦ ਅਰਥ - ਰਿਸ = ਕ੍ਰੋਧ।। ਮਾਂਡਿ = ਕਰਕੇ।। ਖਰਕਾ = ਖੜਕਾ।। ਪ੍ਰਚੰਡ = ਤਿੱਖਾ, ਭੀਖਨ, ਭਿਆਨਕ।। ਘਿਸੂਆ = ਘੁਮਾਣੀ, ਗੋਪੀਆਂ।।

ਅਰਥ - ਸ੍ਰੀ ਕ੍ਰਿਸ਼ਨ ਜੀ ਨੇ ਵੈਰੀਆਂ ਨਾਲ ਜਦੋਂ ਹੀ ਕ੍ਰੋਧ ਕਰਕੇ ਖੜਕਾ ਕੀਤਾ ਸੀ. ਉਸ ਵੇਲੇ ਬਹੁਤ ਸਾਰੇ ਸੂਰਮੇ ਮੁਰਦੇ ਵਾਂਗੂੰ ਹੋ ਗਏ ਸਨ, ਜਦੋਂ ਉਨ੍ਹਾਂ ਨੇ ਕ੍ਰਿਸ਼ਨ ਜੀ ਦਾ ਭਿਆਨਕ ਸ਼ਬਦ ਸੁਣਿਆਂ ਸੀ। ਜਿਵੇਂ ਲੜਕਾ ਘੁਮਾਣੀ ਫਿਰਾਉਂਦਾ ਹੈ, ਉਸੇ ਤਰ੍ਹਾਂ ਹੀ ਕ੍ਰਿਸ਼ਨ ਜੀ ਨੇ ਹਾਥੀਆਂ ਨੂੰ ਸੁੰਡਾਂ ਤੋਂ ਫੜਕੇ ਜ਼ੋਰ ਨਾਲ ਸਿਰ ਤੋਂ ਘੁਮਾਇਆ ਹੈ ਗ੍ਰੰਥ ਕਰਤਾ ਦੇ ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ।। ੨੧੪੯।।

ਸਵੈਯਾ।। ਜੀਵਤ ਸੋ ਨ ਦਯੋ ਗ੍ਰਿਹਿ ਜਾਨ ਜੋਊ ਬ੍ਰਿਜਨਾਥ ਕੇ ਸਾਮੁਹਿ ਆਯੋ।।
ਜੀਤ ਸੁਰੇਸ਼ ਦਿਵਾਕਰਿ ਦ੍ਵਾਦਸ ਆਨੰਦ ਕੈ ਚਿਤ ਸੰਖ ਬਜਾਯੋ।।
ਰੂਖ ਚਲੋ ਤੁਮ ਹੀ ਹਮਰੇ ਗ੍ਰਿਹਿ ਲੈ ਉਨ ਕੋ ਇਹ ਭਾਂਤਿ ਸੁਨਾਯੋ।।
ਸੋ ਤਰੁ ਲੈ ਹਰਿ ਸੰਗਿ ਚਲੈ ਸੁ ਕਬਿੱਤਨ ਭੀਤਰ ਸਜਾਮ ਬਨਾਯੋ।।੨੧੫੦।।

ਪਦ ਅਰਥ - ਸੁਰੇਸ਼ = ਇੰਦ੍ਰ।। ਦਿਵਾਕਰਿ = ਸੂਰਜ।। ਦ੍ਵਾਦਸ = ਬਾਰਾਂ।।

ਅਰਥ - ਜੋ ਕ੍ਰਿਸ਼ਨ ਜੀ ਦੇ ਸਾਹਮਣੇ ਆਇਆ ਬਚ ਕੇ ਨਹੀਂ ਗਿਆ। ਇੰਦ੍ਰ ਤੇ ਬਾਰਾਂ ਸੂਰਜਾਂ ਨੂੰ ਜਿੱਤ ਕੇ ਤੇ ਮਨ ਵਿਚ ਪ੍ਰਸੰਨ ਹੋਕੇ ਕ੍ਰਿਸ਼ਨ ਜੀ ਨੇ ਸੰਖ ਵਜਾਇਆ ਹੈ। ਫਿਰ ਕ੍ਰਿਸ਼ਨ

ਜੀ ਨੇ ਕਿਹਾ - ਹੇ ਕਲਪ ਬ੍ਰਿਛ! ਤੁਸੀਂ ਮੇਰੇ ਨਾਲ ਮਾਤ ਲੋਕ ਵਿਚ ਮੇਰੇ ਘਰ ਚਲੋ, ਉਸਨੂੰ ਲੈ ਕੇ ਇਸ ਤਰ੍ਹਾਂ ਕਿਹਾ ਹੈ। ਜਦ ਅਸੀਂ ਮਾਤ ਲੋਕ ਤੋਂ ਚਲੇ ਆਵਾਂਗੇ ਫਿਰ ਏਹ ਭੀ ਇਥੇ ਆ ਜਾਏਗਾ। ਉਸ ਬ੍ਰਿਛ ਨੂੰ ਕ੍ਰਿਸ਼ਨ ਜੀ ਨਾਲ ਲੈ ਕੇ ਉਥੋਂ ਤੁਰ ਪਏ ਹਨ, ਇਸ ਸਾਰੇ ਪ੍ਰਸੰਗ ਨੂੰ ਸਿਆਮ ਕਵਿ ਨੇ ਕਵਿਤਾ ਵਿਚ ਬਣਾਇਆ ਹੈ।। ੨੧੫੦।।

**ਸ੍ਰੀ ਬਿਜਨਾਥ ਰੁਕੰਮਨ ਕੇ ਗ੍ਰਿਹਿ ਆਵਤ ਭੇ ਤਰੁ ਸੁੰਦਰ ਲੈ ਕੈ।।**
**ਲਾਲ ਲਗੇ ਜਿਨ ਧਾਮਨ ਕੋ ਬ੍ਰਹਮਾ ਰਹੈ ਦੇਖਤ ਜਾਹਿ ਲੁਭੈ ਕੈ।।**
**ਤਉਨ ਸਮੈ ਸੋਊ ਸਜਾਮ ਕਥਾ ਜਦੁਬੀਰ ਕਹੀ ਤਿਨ ਕਉ ਸੁ ਸੁਨੈ ਕੈ।।**
**ਸੋ ਕਬਿ ਸਜਾਮ ਕਬਿੱਤਨ ਬੀਚ ਕਹੀ ਸੁਨਯੋ ਸਭ ਹੇਤ ਬਢੈ ਕੈ।।੨੧੫੧।।**

ਅਰਥ - ਸੁੰਦਰ ਦਰੱਖਤ ਲੈ ਕੇ, ਸ੍ਰੀ ਕ੍ਰਿਸ਼ਨ ਜੀ ਰੁਕਮਨੀ ਦੇ ਘਰ ਆ ਗਏ ਹਨ। ਜਿਨ੍ਹਾਂ ਘਰਾਂ ਵਿਚ ਲਾਲ ਲੱਗੇ ਹੋਏ ਹਨ, ਅਤੇ ਜਿਨ੍ਹਾਂ ਨੂੰ ਵੇਖਦਿਆਂ ਹੀ ਬ੍ਰਹਮਾਂ ਭੀ ਮੋਹਤ ਹੋ ਰਿਹਾ ਹੈ। ਉਸ ਵੇਲੇ ਉਹ ਸਾਰੀ ਕਥਾ ਕ੍ਰਿਸ਼ਨ ਜੀ ਨੇ ਕਹੀ ਹੈ, ਅਤੇ ਉਸਨੂੰ ਰੁਕਮਣੀ ਆਦਿਕਾਂ ਨੇ ਹਿੱਤ ਕਰਕੇ ਸੁਣਿਆ ਹੈ। ਓਹੋ ਹੀ ਕਥਾ ਸਿਆਮ ਕਵਿ ਨੇ ਕਵਿਤਾ ਵਿਚ ਕਹੀ ਹੈ, ਅਤੇ ਸਭਨਾਂ ਨੇ ਪ੍ਰੇਮ ਵਧਾਕੇ ਸੁਣੀ ਹੈ।। ੨੧੫੧।।

**ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕੇ ਕ੍ਰਿਸ਼ਨਾਵਤਾਰੇ ਇੰਦ੍ਰ ਕੋ ਜੀਤ ਕਰ ਕਲਪ ਬ੍ਰਿਛ ਲਿਆਵਤ ਭਏ।।**

- - - - - - - -

## ਰੁਕਮਨ ਸਾਥ ਕਾਨ੍ਹ ਜੀ ਹਾਸੀ ਕਰਨ ਕਥਨੰ।।

**ਸਵੈਯਾ।। ਸ੍ਰੀ ਬ੍ਰਿਜਨਾਥ ਕਹਿਯੋ ਤ੍ਰੀਅ ਸੋ ਮੁਹਿ ਭੋਜਨ ਗੋਪਨ ਧਾਮ ਕਰਜੋ।।**
**ਸੁਨ ਸੁੰਦਰ ਤਾ ਦਿਨ ਤੇ ਹਮਰੋ ਬਿਚੀਆ ਦਧ ਕੋ ਫੁਨ ਨਾਮ ਪਰਜੋ।।**
**ਜਬ ਸਿੰਧਜਰਾ ਦਲੁ ਸਾਜ ਚੜਜੋ ਭਜ ਗੇ ਤਬ ਨੈਕੁ ਨ ਧੀਰ ਧਰਜੋ।।**
**ਤਿਹ ਤੇ ਤੁਮਰੀ ਮਤਿ ਕਉ ਅਬ ਕਾ ਕਹੀਐ ਹਮ ਸੌਉ ਕਹਿ ਆਨਿ ਬਰਜੋ।।੨੧੫੨।।**

ਅਰਥ - ਕ੍ਰਿਸ਼ਨ ਜੀ ਨੇ ਇਸਤ੍ਰੀ ਨੂੰ ਆਖਿਆ - ਛੋਟੇ ਹੁੰਦਿਆਂ ਮੈਂ ਗੁਆਲਿਆਂ ਦੇ ਘਰ ਰੋਟੀ ਖਾਇਆ ਕਰਦਾ ਸਾਂ। ਹੇ ਸੁੰਦਰੀ! ਸੁਣ, ਉਸ ਦਿਨ ਤੋਂ ਫਿਰ ਮੇਰਾ ਨਾਮ ਭੀ 'ਦੁੱਧ ਵੇਚਣ ਵਾਲਾ' ਗੁਆਲਾ ਪੈ ਗਿਆ ਹੈ। ਫਿਰ ਜਦੋਂ ਜਰਾਸਿੰਧ ਫ਼ੌਜ ਨੂੰ ਸਜਾ ਕੇ ਜੁੱਧ ਕਰਨ ਆਇਆ ਸੀ,

ਉਸ ਵੇਲੇ ਮੈਂ ਭੱਜ ਗਿਆ ਸਾਂ, ਰੱਤੀ ਭਰ ਭੀ ਧੀਰਜ ਨਹੀਂ ਧਰ ਸਕਿਆ ਸਾਂ। ਉਸ ਕਰਕੇ ਹੁਣ ਤੇਰੀ ਅਕਲ ਨੂੰ ਕੀ ਆਖੀਏ? ਜਿਸਨੇ ਰਾਜਪੁਤ੍ਰੀ ਹੋ ਕੇ ਮੇਰੇ ਵਰਗੇ ਡਰਪੋਕ ਗੁਆਲੇ ਨੂੰ ਆ ਕੇ ਵਰ ਲਿਆ ਹੈ।। ੨੧੫੨।।

**ਰਾਜ ਸਮਾਜ ਨਹੀ ਸੁਨ ਸੁੰਦਰ ਨਾ ਧਨ ਕਾਹੂ ਤੇ ਮਾਂਗ ਲਯੋ ਹੈ।।**
**ਸੂਰ ਨਹੀ ਜਿਨ ਤਿਆਗ ਕੈ ਆਪਨੋ ਦੇਸ ਸਮੁੰਦਰ ਮੋ ਬਾਸ ਕਯੋ ਹੈ।।**
**ਚੋਰਿ ਪਰਜੋ ਮਮ ਕੋ ਫੁਨ ਨਾਮ ਸੁ ਯਾਹੀ ਤੇ ਕ੍ਰੋਧਤ ਭ੍ਰਾਤ ਭਯੋ ਹੈ।।**
**ਤਾਹੀ ਤੇ ਮੋ ਤਜਿ ਕੈ ਬਰੁ ਆਨਹਿ ਤੇਰੋ ਕਛੂ ਅਬ ਲਉ ਨ ਗਯੋ ਹੈ।।੨੧੫੩।।**

ਅਰਥ – ਹੇ ਸੁੰਦਰੀ! ਸੁਣ, ਮੇਰੇ ਕੋਲ ਰਾਜ ਸਮਾਜ ਨਹੀਂ ਹੈ, ਨਾ ਹੀ ਧਨ ਹੈ, ਅਤੇ ਨਾ ਹੀ ਮੈਂ ਕਿਸੇ ਪਾਸੋਂ ਮੰਗਕੇ ਲਿਆ ਸਕਦਾ ਹਾਂ। ਮੈਂ ਬਹਾਦਰ ਵੀ ਨਹੀਂ ਹਾਂ। ਇਸੇ ਲਈ ਮੈਂ ਆਪਣਾ ਸ਼ਹਿਰ ਛੱਡ ਕੇ ਸਮੁੰਦਰ ਵਿਚ ਆਕੇ ਵੱਸ ਗਿਆ ਹਾਂ। ਫਿਰ ਮਣੀ ਦੀ ਚੋਰੀ ਕਰਨ ਕਰਕੇ ਮੇਰਾ ਨਾਮ ਚੋਰ ਪੈ ਗਿਆ ਹੈ, ਉਸੇ ਕਰਕੇ ਹੀ ਮੇਰਾ ਭਰਾ ਗੁੱਸੇ ਹੋ ਕੇ ਮੇਰੇ ਪਾਸੋਂ ਦੂਰ ਹੋ ਗਿਆ ਹੈ। ਇਸ ਕਰਕੇ ਤੂੰ ਮੈਨੂੰ ਛੱਡ ਕੇ, ਕਿਸੇ ਹੋਰ ਨੂੰ ਵਿਆਹ ਲੈ, ਅਜੇ ਤੱਕ ਤੇਰਾ ਕੁਝ ਭੀ ਵਿਗੜਿਆ ਨਹੀਂ ਹੈ।। ੨੧੫੩।।

## ਰੁਕਮਨੀ ਬਾਚ ਸਖੀ ਸੌਂ।।

**ਸਵੈਯਾ।। ਚਿੰਤ ਕਰੀ ਹਮ ਸੈਂ ਮਨ ਮੈ ਨ ਥੀ ਜਾਨਤ ਸਜਾਮ ਇਤੀ ਕਰਿ ਹੈ।।**
**ਬਰੁ ਮੋ ਤਜਿ ਕੈ ਤੁਮ ਆਨਹਿ ਕਉ ਬਚਨਾ ਇਹ ਭਾਤਿ ਕੇ ਉੱਚਰਿ ਹੈ।।**
**ਹਮਰੋ ਮਰਬੋ ਈ ਬਨਯੋ ਇਹ ਠਾਂ ਜੀਅ ਹੈ ਨਾ ਅਵੱਸਿ ਅਬੈ ਮਰਿ ਹੈ।।**
**ਮਰਿਬੋ ਜੁ ਨ ਜਾਤ ਭਲੇ ਸਜਨੀ ਆਪਨ ਪਤਿ ਸੋ ਹਠਿ ਕੈ ਜਰਿ ਹੈ।। ੨੧੫੪।।**

ਅਰਥ – ਰੁਕਮਨੀ ਨੇ ਸਹੇਲੀਆਂ ਨੂੰ ਕਹਿਣਾ – ਇਹ ਗੱਲ ਸੁਣਕੇ ਰੁਕਮਨੀ ਨੇ ਮਨ ਵਿਚ ਬੜੀ ਸੋਚ ਕੀਤੀ, ਅਤੇ ਕਹਿਣ ਲੱਗੀ, ਮੈਂ ਨਹੀਂ ਜਾਣਦੀ ਸੀ ਕਿ ਕ੍ਰਿਸ਼ਨ ਮੇਰੇ ਨਾਲ ਇਸ ਤਰ੍ਹਾਂ ਕਰੇਗਾ ਅਤੇ ਇਸ ਤਰ੍ਹਾਂ ਦੀਆਂ ਗੱਲਾਂ ਕਰੇਗਾ। ਹੁਣ ਮੇਰਾ ਜੀਊਣ ਦਾ ਕੋਈ ਹੱਕ ਨਹੀਂ. ਮੇਰਾ ਮਰਨਾ ਹੀ ਸੋਭਦਾ ਹੈ। ਹੇ ਸਖੀ! ਜੇ ਇਸਤ੍ਰੀ ਪਾਸੋਂ ਮਰਿਆ ਨਾ ਜਾਂਦਾ ਹੋਵੇ, ਤਾਂ ਆਪਣੇ ਮੁਰਦਾ ਪਤੀ ਨਾਲ ਹੱਠ ਕਰਕੇ ਕਿਸ ਤਰ੍ਹਾਂ ਇਸਤ੍ਰੀ ਸੜਦੀ ਹੈ?।। ੨੧੫੪।।

**ਸਵੈਯਾ।। ਤ੍ਰੀਅ ਕਾਨ੍ਹ ਸੋ ਚਿੰਤਤ ਹੁਇ ਮਨ ਮੈ ਮਰਿ ਬੋਈ ਬਨਯੋ ਚਿਤ ਬੀਚ ਬਿਚਾਰਜੋ।।**
**ਮੋ ਸੰਗਿ ਕਿਉ ਬ੍ਰਿਜਨਾਥ ਅਬੈ ਕਬਿ ਸਜਾਮ ਕਹੈ ਕਟੁ ਬੈਨ ਉਚਾਰਜੋ।।**

************************************************************

ਕ੍ਰੋਧ ਸੋ ਖਾਇ ਤਵਾਰ ਧਰਾ ਪਰ ਝੂਮ ਗਿਰੀ ਨਹੀ ਨੈਕ ਸੰਭਾਰਜੋ॥
ਯੋਂ ਉਪਮਾ ਉਪਜੀ ਜੀਅ ਮੈ ਜਨ ਟੂਟ ਗਯੋ ਰੁਖ ਬਜਾਰ ਕੋ ਮਾਰਜੋ॥੨੧੫੫॥

ਪਦ ਅਰਥ - ਕਟ=ਕੌੜੇ॥ ਬੈਨ=ਬਚਨ॥ ਤਵਾਰ=ਉਲਟਕੇ॥ ਨੈਕ=ਰਤੀ ਭਰ ਵੀ। ਸੰਭਾਰਯੋ=ਸੁੱਧ॥

ਅਰਥ - ਕ੍ਰਿਸ਼ਨ ਜੀ ਦੀ ਇਸਤ੍ਰੀ ਨੇ ਚਿੰਤਾਵਨ ਹੋ ਕੇ ਮਨ ਵਿਚ ਵੀਚਾਰ ਕੀਤਾ ਹੈ, ਅਤੇ ਚਿੱਤ ਵਿਚ ਨਿਸਚਾ ਕਰ ਲਿਆ ਹੈ ਕਿ ਹੁਣ ਮਰਨਾ ਹੀ ਬਣਦਾ ਹੈ। ਸਿਆਮ ਕਵਿ ਜੀ ਆਖਦੇ ਹਨ, ਰੁਕਮਨੀ ਸੋਚਦੀ ਹੈ ਬ੍ਰਿਜਨਾਥ ਨੇ ਹੁਣ ਮੇਰੇ ਨਾਲ ਇਸ ਤਰ੍ਹਾਂ ਦੇ ਕੌੜੇ ਬਚਨ ਕਿਉਂ ਕਹੇ ਹਨ? ਗੁੱਸੇ ਨਾਲ ਉਲਟ ਕੇ ਧਰਤੀ ਤੇ ਡਿੱਗ ਪਈ ਤੇ ਉਸਨੂੰ ਆਪਣੇ ਸਰੀਰ ਦੀ ਰਤੀ ਭਰ ਵੀ ਸੁੱਧ ਨਾ ਰਹੀ। ਉਸਦੀ ਦਸ਼ਾ ਵੇਖਕੇ, ਗ੍ਰੰਥ ਕਰਤਾ ਦੇ ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ, ਮਾਨੋਂ ਹਵਾ ਦਾ ਮਾਰਿਆ ਹੋਇਆ ਬ੍ਰਿਛ ਟੁੱਟਕੇ ਡਿੱਗ ਪਿਆ ਹੈ॥ ੨੧੫੫॥

ਦੋਹਰਾ॥ ਅੰਕ ਲੀਯੋ ਭਰ ਕਾਨ੍ਹ ਤਿਹ ਦੂਰ ਕਰਨ ਕੋ ਕ੍ਰੋਧ॥
ਸਾਵਧਾਨ ਕਰਿ ਰੁਕਮਨੀ ਜਦੁਪਤਿ ਕੀਯੋ ਪ੍ਰਬੋਧ॥ ੨੧੫੬॥

ਉਸ ਦਾ ਗੁੱਸਾ ਦੂਰ ਕਰਨ ਲਈ ਕ੍ਰਿਸ਼ਨ ਜੀ ਨੇ ਉਸਨੂੰ ਗੋਦ ਵਿਚ ਚੁੱਕ ਲਿਆ ਅਤੇ ਰੁਕਮਨੀ ਨੂੰ ਸਾਵਧਾਨ ਕਰਨ ਲਈ ਕ੍ਰਿਸ਼ਨ ਜੀ ਗਿਆਨ ਦਾ ਉਪਦੇਸ਼ ਕਰਨ ਲੱਗੇ॥ ੨੧੫੬॥

ਸਵੈਯਾ॥ ਤੇਰੇ ਹੀ ਧਰਮ ਤੇ ਮੈ ਸੁਨਿ ਸੁੰਦਰ ਕੇਸਨ ਤੇ ਗਹਿ ਕੰਸ ਪਛਾਰਜੋ॥
ਤੇਰੇ ਹੀ ਧਰਮ ਤੇ ਸਿੰਧ ਜਰਾਹੂ ਕੋ ਸੈਨ ਸਭੈ ਛਿਨ ਮਾਹਿ ਸੰਘਾਰਜੋ॥
ਤੇਰੇ ਹੀ ਧਰਮ ਜਿਤਜੋ ਮਘਵਾ ਅਰੁ ਤੇਰੇ ਹੀ ਧਰਮ ਭੂਮਾਸੁਰ ਮਾਰਜੋ॥
ਤੋ ਸੋ ਕੀਯੋ ਉਪਹਾਸ ਅਬੈ ਮੁਹਿ ਤੈ ਅਪਨੇ ਜੀਅ ਸਾਚ ਬਿਚਾਰਜੋ॥੨੧੫੭॥

ਅਰਥ - ਹੇ ਸੁੰਦਰੀ! ਸੁਣ, ਤੇਰੇ ਪਤਿਬ੍ਰਤਾ ਧਰਮ ਦੇ ਬਲ ਕਰਕੇ ਹੀ ਮੈਂ ਕੰਸ ਨੂੰ ਫੜਕੇ ਧਰਤੀ ਤੇ ਪਟਕਾਇਆ ਹੈ। ਤੇਰੇ ਪਤਿਬ੍ਰਤਾ ਧਰਮ ਦੇ ਬਲ ਕਰਕੇ ਹੀ ਮੈਂ ਜਰਾਸਿੰਧ ਨੂੰ ਸਾਰੀ ਫ਼ੌਜ ਦੇ ਸਮੇਤ ਇਕ ਪੱਲ ਵਿਚ ਮਾਰ ਕੇ ਖਤਮ ਕਰ ਦਿੱਤਾ ਹੈ। ਤੇਰੇ ਧਰਮ ਦੇ ਬਲ ਕਰਕੇ ਹੀ ਮੈਂ ਇੰਦ੍ਰ ਦੇਵਤੇ ਨੂੰ ਜਿੱਤਿਆ ਹੈ, ਅਤੇ ਤੇਰੇ ਧਰਮ ਦੇ ਬਲ ਕਰਕੇ ਹੀ ਮੈਂ ਭੂਮਾਸੁਰ ਦੈਂਤ ਨੂੰ ਮਾਰਿਆ ਹੈ। ਮੈਂ ਤਾਂ ਤੇਰੇ ਨਾਲ ਹੁਣ ਹਾਸਾ-ਮਖੌਲ ਕੀਤਾ ਸੀ, ਪਰ ਤੂੰ ਆਪਣੇ ਦਿਲ ਵਿਚ ਮੇਰੇ ਹਾਸੇ ਨੂੰ ਸੱਚਾ ਵਿਚਾਰ ਲਿਆ ਹੈ॥ ੨੧੫੭॥

## ਰੁਕਮਨੀ ਬਾਚ॥

ਸਵੈਯਾ॥ ਯੋਂ ਪੀਅ ਕੀ ਤ੍ਰੀਆ ਬਾਤ ਸੁਨੀ ਦੁਖੁ ਕੀ ਤਬ ਬਾਤ ਸਭੈ ਬਿਸਰਾਈ॥
ਭੂਲ ਪਰੀ ਪ੍ਰਭ ਕੀਜੈ ਛਿਮਾਂ ਮੁਹਿ ਨਾਰ ਨਿਵਾਇ ਕੈ ਨਾਰਿ ਸੁਨਾਈ॥

ਅਉਰ ਕਰੀ ਉਪਮਾ ਪ੍ਰਭ ਕੀ ਜੁ ਕਬਿੱਤਨ ਮੈ ਬਰਨੀ ਨਹੀ ਜਾਈ॥
ਊਤਰ ਦੇਤ ਭਈ ਹਸਿ ਕੈ ਹਰਿ ਮੈ ਉਪਹਾਸ ਕੀ ਬਾਤ ਨ ਪਾਈ॥੨੧੫੮॥

ਪਦ ਅਰਥ - ਪੀਅ = ਪਤੀ॥ ਬਿਸਰਾਈ = ਭੁਲਾ ਦਿੱਤੀ॥ ਨਾਰ = ਸੀਸ, ਗਰਦਨ॥ ਨਾਰਿ = ਇਸਤ੍ਰੀ॥ ਉਪਹਾਸ = ਮਖੌਲ॥

ਅਰਥ - ਰੁਕਮਨੀ ਦਾ ਕਹਿਣਾ - ਜਦ ਇਸਤ੍ਰੀ ਨੇ ਪਤੀ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣੀਆਂ ਤਦ ਦੁਖ ਦੀ ਸਾਰੀ ਗੱਲ ਭੁਲਾ ਦਿੱਤੀ। ਫਿਰ ਸ਼ਰਮ ਨਾਲ ਗਰਦਨ ਨਿਵਾ ਕੇ ਇਸਤ੍ਰੀ ਨੇ ਕਿਹਾ ਹੇ ਨਾਥ! ਮੈਥੋਂ ਗਲਤੀ ਹੋ ਗਈ ਹੈ, ਮੈਨੂੰ ਮੁਆਫ ਕਰੋ। ਹੋਰ ਬਹੁਤ ਸਾਰੀ ਪ੍ਰਭੂ ਦੀ ਉਪਮਾ ਕੀਤੀ, ਜੋ ਇਸ ਕਵਿਤਾ ਵਿਚ ਵਰਨਣ ਨਹੀਂ ਕੀਤੀ ਗਈ ਹੈ। ਫਿਰ ਹੱਸ ਕਰਕੇ ਇਸ ਤਰ੍ਹਾਂ ਕਹਿਣ ਲੱਗੀ - ਸੁਆਮੀ ਜੀ ! ਮੈਂ ਹਾਸੇ ਮਖੌਲ ਦੀ ਗੱਲ ਸਮਝ ਹੀ ਨਹੀਂ ਸਕੀ ਸਾਂ॥ ੨੧੫੮॥

ਦੋਹਰਾ॥ ਮਾਨ ਕਥਾ ਰੁਕਮਨੀ ਕੀ ਸਯਾਮ ਕਹੀ ਚਿਤ ਲਾਇ॥
ਆਗੈ ਕਥਾ ਸੁ ਹੋਇ ਗੀ ਸੁਨੀਅਹੁ ਪ੍ਰੇਮ ਬਢਾਇ॥ ੨੧੫੯॥

ਰੁਕਮਨੀ ਦੇ ਮਾਣ ਦੀ ਕਥਾ, ਸਿਆਮ ਕਵਿ ਨੇ ਚਿੱਤ ਲਾ ਕੇ ਆਖੀ ਹੈ। ਜੋ ਕਥਾ ਅੱਗੇ ਹੋਵੇਗੀ, ਉਹ ਪ੍ਰੇਮ ਵਧਾ ਕੇ ਸੁਣਨਾ ਕਰੋ॥ ੨੧੫੯॥

ਕਬਿਯੋ ਬਾਚ॥

ਸਵੈਯਾ॥ ਸ੍ਰੀ ਜਦੁਬੀਰ ਕੀ ਜੇਤੀ ਤ੍ਰੀਆ ਸਭ ਕੋ ਦਸ ਹੂੰ ਦਸ ਪੁਤ੍ਰ ਦੀਏ॥
ਅਰੁ ਏਕਹਿ ਏਕ ਦਈ ਦੁਹਿਤਾ ਤਿਨ ਕੇ ਸੁ ਹੁਲਾਸ ਬਢਾਇ ਹੀਏ॥
ਸਭ ਕਾਨ੍ਹ ਕੀ ਮੂਰਤ ਸਯਾਮ ਭਨੈ ਸਭ ਕੰਧ ਪਟੰਬਰ ਪੀਤ ਲੀਏ॥
ਕਰੁਨਾਨਿਧ ਕਉਤਕ ਦੇਖਨ ਕਉ ਇਹ ਭੂ ਪਰ ਆਇ ਚਰਿਤ੍ਰ ਕੀਏ॥੨੧੬੦॥

ਅਰਥ - ਸ੍ਰੀ ਕ੍ਰਿਸ਼ਨ ਜੀ ਦੀਆਂ ਜਿੰਨੀਆਂ ਇਸਤ੍ਰੀਆਂ ਸਨ, ਸਭਨਾਂ ਨੂੰ ਹੀ ਦਸ ਦਸ ਪੁੱਤ੍ਰ ਦਿੱਤੇ ਸਨ। ਅਤੇ ਇਕ ਇਕ ਲੜਕੀ ਸੀ, ਇਸ ਤਰ੍ਹਾਂ ਉਨ੍ਹਾਂ ਦੇ ਹਿਰਦੇ ਵਿਚ ਪ੍ਰਸੰਨਤਾ ਵਧਾਈ ਸੀ। ਸਿਆਮ ਕਵਿ ਜੀ ਆਖਦੇ ਹਨ, ਸਾਰਿਆਂ ਦੀ ਸ਼ਕਲ ਕ੍ਰਿਸ਼ਨ ਵਰਗੀ ਸੀ, ਅਤੇ ਸਭਨਾਂ ਨੇ ਮੋਢਿਆਂ ਉਤੇ ਪੀਲੇ ਦੁਪੱਟੇ ਲਏ ਹੋਏ ਸਨ। ਕ੍ਰਿਪਾ ਦੇ ਖਜ਼ਾਨੇ ਸ੍ਰੀ ਕ੍ਰਿਸ਼ਨ ਜੀ ਨੇ ਕੌਤਕ ਵੇਖਣ ਵਾਸਤੇ ਧਰਤੀ ਉਤੇ ਆ ਕੇ ਇਹ ਚਰਿਤ੍ਰ ਕੀਤੇ ਸਨ॥ ੨੧੬੦॥

ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸ਼ਨਾਵਤਾਰੇ
ਰੁਕਮਨੀ ਉਪਹਾਸ ਸਮਾਪਤਮ॥

*************************************************************

## ਅਨਰੁੱਧ ਜੀ ਕੋ ਬਜਾਹ ਕਥਨੰ।।

ਸਵੈਯਾ।। ਤਉ ਹੀ ਲਉ ਪੌਤ੍ਰ ਕੋ ਬਜਾਹ ਕ੍ਰਿਪਾਨਿਧ ਸਜਾਮ ਭਨੈ ਰੁਚ ਮਾਨ ਬਿਚਾਰਜੋ।।
ਸੁੰਦਰ ਥੀ ਰੁਕਮੀ ਕੀ ਸੁਤਾ ਤਿਹ ਬਜਾਹਹਿ ਕੋ ਸਭ ਸਾਜਿ ਸਵਾਰਜੋ।।
ਟੀਕਾ ਦੀਯੋ ਤਿਹ ਭਾਲ ਮੈ ਕੁੰਕਮ ਅਉ ਮਿਲਿ ਬਿਪ੍ਰਨ ਬੇਦ ਉਚਾਰਜੋ।।
ਸ੍ਰੀ ਜਦੁਬੀਰ ਤ੍ਰੀਆ ਸੰਗ ਲੈ ਬਲਭਦ੍ਰ ਸੁ ਕਉਤਕ ਕਾਜ ਸਿਧਾਰਜੋ।। ੨੧੬੧।।

ਅਰਥ - ਸਿਆਮ ਕਵਿ ਜੀ ਕਹਿੰਦੇ ਹਨ, ਓਨੇ ਚਿਰ ਤੱਕ ਕ੍ਰਿਸ਼ਨ ਜੀ ਨੇ ਪੋਤ੍ਰੇ ਦੇ ਵਿਆਹ ਕਰਨ ਦਾ ਖਿਆਲ ਵਿਚਾਰਿਆ। ਰੁਕਮਯੇ ਦੀ ਇਕ ਸੁੰਦਰ ਲੜਕੀ ਸੀ, ਉਸਦੇ ਨਾਲ ਵਿਆਹ ਕਰਨ ਦਾ ਸਾਰਾ ਬਾਨਣੂੰ ਬੰਨ੍ਹ ਲਿਆ ਹੈ। ਰੁਕਮੱਯੇ ਨੇ ਕ੍ਰਿਸ਼ਨ ਜੀ ਦੇ ਪੋਤਰੇ ਦੇ ਮੱਥੇ ਉਤੇ ਕੇਸਰੀ ਟਿੱਕਾ ਲਾ ਦਿੱਤਾ ਹੈ, ਅਤੇ ਬ੍ਰਾਹਮਣਾਂ ਨੇ ਮਿਲ ਕੇ ਵੇਦਾਂ ਦਾ ਪਾਠ ਕੀਤਾ ਹੈ। ਸ੍ਰੀ ਕ੍ਰਿਸ਼ਨ, ਇਸਤ੍ਰੀ ਅਤੇ ਬਲਿਰਾਮ ਨੂੰ ਨਾਲ ਲੈ ਕੇ, ਇਸ ਵਿਆਹ ਦੇ ਕਰਤੱਬ ਨੂੰ ਪੂਰਾ ਕਰਨ ਵਾਸਤੇ ਤੁਰ ਪਏ ਹਨ।। ੨੧੬੧।।

ਚੌਪਈ।। ਕਿਸ਼ਨ ਜਬੈ ਤਿਹ ਪੁਰ ਮੈ ਗਏ।। ਅਤਿ ਉਪਹਾਸ ਠਉਰ ਤਿਹ ਭਏ।।
ਰੁਕਮਨ ਜਬ ਰੁਕਮੀ ਦਰਸਾਯੋ।। ਭੈਨ ਭ੍ਰਾਤ ਅਤਿ ਹੀ ਸੁਖ ਪਾਯੋ।। ੨੧੬੨।।

ਪਦ ਅਰਥ - ਕਾਜ=ਵਿਆਹ।। (੨) ਵਾਸਤੇ।।

ਅਰਥ - ਜਦੋਂ ਕ੍ਰਿਸ਼ਨ ਜੀ ਉਸ ਸ਼ਹਿਰ ਚਲੇ ਗਏ ਤਾਂ ਬਹੁਤ ਹੀ ਮਖੌਲ ਹੋਏ। ਜਦ ਰੁਕਮਨੀ ਨੇ ਰੁਕਮਯੇ ਨੂੰ ਵੇਖਿਆ ਤਦ ਭੈਣ-ਭਰਾ ਨੇ ਬੜਾ ਹੀ ਸੁੱਖ ਪਾਇਆ।। ੨੧੬੨।।

ਬਜਾਹ ਭਲੋ ਅਨਰੁੱਧ ਕੋ ਕਯੋ।। ਜਦੁਪਤਿ ਆਪਿ ਸੇਹਰਾ ਦਯੋ।।
ਜੂਪ ਮੰਤ੍ਰ ਉਤ ਰੁਕਮ ਬਿਚਾਰਜੋ।। ਖੇਲ ਹਲੀ ਹਮ ਸੰਗ ਉਚਾਰਜੋ।। ੨੧੬੩।।

ਅਰਥ - ਅਨਰੁੱਧ ਦਾ ਬੜਾ ਚੰਗਾ ਵਿਆਹ ਕੀਤਾ, ਕ੍ਰਿਸ਼ਨ ਜੀ ਨੇ ਪੋਤ੍ਰੇ ਦੇ ਸਿਰ ਤੇ ਆਪ ਸੇਹਰਾ ਬੰਨਿਆ। ਉਧਰ ਰੁਕਮਯੇ ਨੇ ਜੂਆ ਖੇਡਨ ਦਾ ਵਿਚਾਰ ਬਣਾ ਕੇ ਬਲਿਰਾਮ ਨੂੰ ਖੇਡਣ ਦਾ ਸੱਦਾ ਦਿੱਤਾ।। ੨੧੬੩।।

ਸਵੈਯਾ।। ਸੰਗ ਹਲੀ ਕੇ ਤਬੈ ਰੁਕਮੀ ਕਬਿ ਸਜਾਮ ਜੂਆ ਹੂੰ ਕੋ ਖੇਲੁ ਮਚਾਯੋ।।
ਭੂਪ ਘਨੇ ਜਿਹ ਥੇ ਤਿਨ ਦੇਖਤ ਦਰਬ ਘਨੋ ਤਿਹ ਮਾਂਝਿ ਲਗਾਯੋ।।
ਦਾਵ ਪਰਜੋ ਮੁਸਲੀ ਕੋ ਸਭੋ ਰੁਕਮੀ ਹੂੰ ਕੋ ਦਾਵ ਪਰਯੋ ਯੌ ਸੁਨਾਯੋ।।
ਹਾਸ ਕੀਯੋ ਮਿਲ ਕੈ ਅਤਿ ਹੀ ਗਰੜੱਧੁਜ ਭ੍ਰਾਤ ਘਨੋ ਰਿਸਵਾਯੋ।। ੨੧੬੪।।

ਅਰਥ - ਸਿਆਮ ਕਵਿ ਜੀ ਆਖਦੇ ਹਨ, ਬਲਿਰਾਮ ਦੇ ਨਾਲ ਰੁਕਮੱਯੇ ਨੇ ਜੂਏ ਦੀ ਖੇਡ ਮਚਾ ਦਿੱਤੀ, ਜਿਥੇ ਹੋਰ ਭੀ ਬਹੁਤ ਸਾਰੇ ਰਾਜੇ ਬੈਠੇ ਹੋਏ ਸਨ, ਉਨ੍ਹਾਂ ਦੇ ਵੇਖਦਿਆਂ ਹੀ ਵੇਖਦਿਆਂ ਉਨ੍ਹਾਂ ਦੇ ਦਾਉ ਵਿਚ ਬਹੁਤ ਸਾਰਾ ਧਨ ਲਾ ਦਿੱਤਾ ਹੈ। ਸਾਰੇ ਦਾਉ ਬਲਿਰਾਮ ਦੇ ਪਏ ਹਨ, ਪਰ ਸਭਨਾਂ ਨੇ ਇਹ ਕਿਹਾ ਕਿ ਦਾਉ ਰੁਕਮੱਯੇ ਦੇ ਪਏ ਹਨ। ਕ੍ਰਿਸ਼ਨ ਜੀ ਨੇ ਸਭਨਾਂ ਦੇ ਨਾਲ ਮਿਲ ਕੇ ਭਰਾ ਨੂੰ ਹਾਸਾ ਕੀਤਾ ਹੈ, ਅਤੇ ਇਸ ਤਰ੍ਹਾਂ ਭਰਾ ਨੂੰ ਬੜਾ ਗੁੱਸਾ ਚੜ੍ਹਵਾ ਦਿੱਤਾ ਹੈ।। ੨੧੯੪।।

**ਚੌਪਈ।। ਐਸੇ ਘਨੀ ਬੇਰ ਡਹਕਾਯੋ।। ਜਦੁਪਤਿ ਭ੍ਰਾਤ ਕ੍ਰੋਧ ਅਤਿ ਆਯੋ।।**
**ਏਕ ਗਦਾ ਉਨ ਕਰ ਮੈ ਧਰੀ।। ਸਭ ਭੂਪਨ ਕੀ ਪੂਜਾ ਕਰੀ।। ੨੧੯੫।।**

ਅਰਥ - ਇਸ ਤਰ੍ਹਾਂ ਨਾਲ ਬਹੁਤ ਵਾਰੀ ਭਰਮਾ ਦਿੱਤਾ, ਜਿਸ ਕੇ ਬਲਿਰਾਮ ਨੂੰ ਬੜਾ ਭਾਰਾ ਕ੍ਰੋਧ ਆ ਗਿਆ। ਉਸਨੇ ਉਠ ਕੇ ਹੱਥ ਵਿਚ ਇਕ ਗਦਾ ਫੜ ਲਈ, ਅਤੇ ਸਾਰੇ ਰਾਜਿਆਂ ਦੀ ਬੜੀ ਭਾਰੀ ਪੂਜਾ ਕੀਤੀ।। ੨੧੯੫।।

**ਘਨੇ ਚਾਇ ਸੋ ਭੂਪ ਸੰਘਾਰੇ।। ਪਰੇ ਝੂਮ ਕੇ ਭੂਅ ਬਿਸੰਭਾਰੇ।।**
**ਗਿਰੇ ਸ੍ਰੂਉਨ ਕੇ ਰਸ ਸੋ ਰਾਤੇ।। ਖੇਡ ਬਸੰਤ ਮਨੋ ਮਦ ਮਾਤੇ।। ੨੧੯੬।।**

ਅਰਥ - ਬੜੇ ਦਾਉ ਨਾਲ ਰਾਜਿਆਂ ਨੂੰ ਮਾਰਿਆ ਹੈ, ਲਹੂ ਨਾਲ ਗੜੱਚ ਹੋਏ ਉਲਟਕੇ ਬੇਹੋਸ਼ ਹੋ ਕੇ ਡਿੱਗ ਪਏ ਹਨ। ਇਉਂ ਮਲੂਮ ਹੁੰਦੇ ਹਨ, ਮਾਨੋਂ ਮਦ ਨਾਲ ਮੱਤੇ ਹੋਏ ਬਸੰਤ ਖੇਡਕੇ ਪਏ ਹਨ।। ੨੧੯੬।।

**ਫਿਰਤ ਭੂਤ ਸੋ ਤਿਨ ਮੈ ਹਲੀ।। ਜੈਸੇ ਅੰਤ ਕਾਲ ਸ਼ਿਵ ਬਾਲੀ।।**
**ਜਿਉ ਰਿਸ ਡੰਡ ਲੀਏ ਜਮੁ ਆਵੈ।। ਤੈਸੇ ਹੀ ਮੁਸਲੀ ਛਬ ਪਾਵੈ।।੨੧੯੭।।**

ਅਰਥ - ਉਨ੍ਹਾਂ ਵਿਚ ਬਲਿਰਾਮ ਭੂਤ ਵਾਂਗੂੰ ਫਿਰਦਾ ਹੈ, ਜਿਸ ਤਰ੍ਹਾਂ ਅੰਤ ਦੇ ਸਮੇਂ ਵਿਚ ਬਲਵਾਨ ਸ਼ਿਵਜੀ ਫਿਰਦਾ ਹੈ, ਜਾਂ ਜਿਵੇਂ ਜਮਰਾਜਾ ਕ੍ਰੋਧਵਾਨ ਹੋਕੇ ਡੰਡਾ ਲੈ ਕੇ ਆਉਂਦਾ ਹੈ, ਉਸੇ ਤਰ੍ਹਾਂ ਹੀ ਬਲਿਰਾਮ ਸੋਭਾ ਪਾਉਂਦਾ ਹੈ।। ੨੧੯੭।।

**ਰੁਕਮੀ ਭਯੋ ਗਦਾ ਗਹਿ ਠਾਢੋ।। ਘਨੋ ਕ੍ਰੋਧ ਤਾ ਕੈ ਚਿਤ ਬਾਢੋ।।**
**ਭਾਜਤ ਭਯੋ ਨ ਸਾਮੁਹਿ ਆਯੋ।। ਆਇ ਹਲੀ ਸੋ ਜੁੱਧੁ ਮਚਾਯੋ।। ੨੧੯੮।।**

ਅਰਥ - ਦੂਜੇ ਪਾਸਿਓਂ ਰੁਕਮੱਯਾ ਭੀ ਗਦਾ ਫੜ ਕੇ ਖੜੋ ਗਿਆ ਹੈ, ਉਸਦੇ ਚਿੱਤ ਵਿਚ ਬੜਾ ਕ੍ਰੋਧ ਵਧਿਆ ਹੋਇਆ ਹੈ। ਉਹ ਮੈਦਾਨ ਵਿਚੋਂ ਭੱਜ ਕੇ ਨਹੀਂ ਗਿਆ। ਸਗੋਂ ਬਲਿਰਾਮ ਦੇ ਸਾਹਮਣੇ ਆਇਆ ਹੈ, ਅਤੇ ਆ ਕੇ ਬਲਿਰਾਮ ਨਾਲ ਜੁੱਧ ਸ਼ੁਰੂ ਕਰ ਦਿੱਤਾ ਹੈ।। ੨੧੯੮।।

**ਹਲੀ ਗਦਾ ਤਬ ਤਾ ਪਰ ਮਾਰੀ।। ਉਨਹੂੰ ਕੋਪ ਸੋ ਤਾ ਪਰ ਝਾਰੀ।।**

**********************************************************
ਸ੍ਰਉਨਤ ਛੁਟਜੋ ਅਰੁਨ ਦੋਊ ਭਏ ।।ਮਾਨਹੁ ਕ੍ਰੋਧ ਰੂਪ ਹੁਇ ਗਏ ।।੨੧੬੯ ।।

ਅਰਥ - ਉਸ ਵੇਲੇ ਬਲਿਰਾਮ ਨੇ ਉਸ ਉਤੇ ਗਦਾ ਮਾਰੀ, ਅੱਗੋਂ ਉਸਨੇ ਭੀ ਕ੍ਰੋਧ ਨਾਲ ਉਸਦੇ ਉਤੇ ਝਾੜ ਦਿੱਤੀ। ਦੋਹਾਂ ਨੂੰ ਲਹੂ ਵਗਣਾ ਸ਼ੁਰੂ ਹੋ ਗਿਆ ਤੇ ਦੋਵੇਂ ਲਾਲੋ ਲਾਲ ਹੋ ਗਏ. ਇਉਂ ਪ੍ਰਤੀਤ ਹੁੰਦਾ ਸੀ, ਮਾਨੋਂ ਦੋਵੇਂ ਕ੍ਰੋਧ ਦਾ ਰੂਪ ਹੋ ਗਏ ਹਨ।। ੨੧੬੯।।

ਦੋਹਰਾ।। ਦਾਂਤ ਕਾਢ ਇਕ ਹਸਤ ਥੋ ਸੋ ਇਹ ਨੈਨ ਨਿਹਾਰ।।
ਰੁਕਮ ਜੁੱਧੁ ਕੋ ਛੋਰ ਕੈ ਤਾ ਪਰ ਚਲਜੋ ਹਕਾਰ।। ੨੧੭੦।।

ਅਰਥ - ਇਕ ਆਦਮੀ ਦੰਦ ਕੱਢ ਕੇ ਹੱਸ ਰਿਹਾ ਸੀ, ਉਸਨੂੰ ਇਸਨੇ ਅੱਖੀਂ ਵੇਖ ਲਿਆ। ਰੁਕਮਯਾ ਜੁੱਧ ਕਰਕੇ, ਲਲਕਾਰਾ ਦੇ ਕੇ ਉਸ ਉਤੇ ਜਾ ਪਿਆ।। ੨੧੭੦।।

ਸਵੈਯਾ।। ਸਭ ਤੋਰ ਕੈ ਦਾਂਤ ਦਏ ਤਿਹ ਕੇ ਬਲਭਦ੍ਰ ਗਦਾ ਸੰਗ ਪੈ ਗਹਿ ਕੈ।।
ਦੋਊ ਮੂਛ ਉਪਾਰ ਲਈ ਤਿਹ ਕੀ ਅਤਿ ਸ੍ਰਉਨ ਚਲਜੋ ਤਿਹ ਕੇ ਬਹਿ ਕੈ।।
ਫਿਰ ਅਉਰ ਹਨੇ ਬਲਵੰਡ ਘਨੇ ਕਬਿ ਸਜਾਮ ਕਹੈ ਚਿਤ ਮੈ ਚਹਿ ਕੈ।।
ਫਿਰ ਆਇ ਭਿਰਜੋ ਰੁਕਮੀ ਸੰਗਿ ਯੌ ਤੁਹਿ ਮਾਰਤ ਹਉ ਮੁਖ ਤੇ ਕਹਿ ਕੈ।।੨੧੭੧।।

ਅਰਥ - ਬਲਿਰਾਮ ਨੇ ਉਸਦੇ ਦੰਦ ਤੋੜ ਦਿਤੇ ਅਤੇ ਦੋਵੇਂ ਮੁੱਛਾਂ ਪੁੱਟ ਦਿੱਤੀਆਂ ਜਿਸ ਕਰਕੇ ਉਸ ਥਾਂ ਵਿਚੋਂ ਲਹੂ ਵਗ ਕੇ ਤੁਰ ਪਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਫਿਰ ਚਿੱਤ ਵਿਚ ਚਾਹ ਕਰਕੇ ਹੋਰ ਬਹੁਤ ਸਾਰੇ ਸੂਰਮੇ ਮਾਰ ਸੱਟੇ ਹਨ। ਫਿਰ ਆ ਕੇ ਰੁਕਮਯੇ ਨਾਲ ਜੁੱਧ ਕਰਨ ਲੱਗ ਪਿਆ ਹੈ. ਤੈਨੂੰ ਮਾਰਦਾ ਹਾਂ, ਮੂੰਹ ਤੋਂ ਇਸ ਤਰ੍ਹਾਂ ਆਖ ਕੇ ਜੰਗ ਸ਼ੁਰੂ ਕਰ ਦਿੱਤਾ ਹੈ।। ੨੧੭੧।।

ਸਵੈਯਾ।। ਧਾਵਤ ਭਜੋ ਰੁਕਮੀ ਪੈ ਹਲੀ ਕਬਿ ਸਜਾਮ ਕਹੈ ਚਿਤ ਰੋਸ ਬਢੈ ਕੈ।।
ਰੋਮ ਖਰੇ ਕਰਿ ਕੈ ਅਪਨੇ ਪੁਨ ਅਉਰ ਪ੍ਰਚੰਡ ਗਦਾ ਕਰਿ ਲੈ ਕੈ।।
ਆਵਤ ਭਜੋ ਉਤ ਤੇ ਸੋਊ ਬੀਰ ਸੁ ਆਪਸ ਮੈ ਰਨ ਦੂੰਦ ਮਚੈ ਕੈ।।
ਹੁਇ ਬਿਸੰਭਾਰ ਪਰੇ ਦੋਊ ਬੀਰ ਧਰਾ ਪਰ ਘਾਇਨ ਕੇ ਸੰਗ ਘੈ ਕੈ।।੨੧੭੨।।

ਅਰਥ - ਸਿਆਮ ਕਵਿ ਆਖਦਾ ਹੈ, ਬਲਿਰਾਮ ਚਿੱਤ ਵਿਚ ਕ੍ਰੋਧ ਵਧਾ ਕੇ ਰੁਕਮਯੇ ਉੱਤੇ ਹੱਲਾ ਕਰਕੇ ਪੈ ਗਿਆ ਹੈ। ਆਪਣੇ ਰੋਮ ਖੜੇ ਕਰਕੇ ਅਤੇ ਬੜਾ ਭਿਆਨਕ ਗਦਾ ਹੱਥ ਵਿਚ ਲੈ ਕੇ। ਉਹ ਸੂਰਮਾ ਭੀ ਸਾਹਮਣੇ ਆ ਗਿਆ ਤੇ ਯੁੱਧ-ਭੂਮੀ ਵਿਚ ਦੋਹਾਂ ਨੇ ਭਿਆਨਕ ਯੁੱਧ ਕੀਤਾ ਅਤੇ ਬਹੁਤ ਸਾਰੇ ਸੂਰਮਿਆਂ ਨਾਲ ਇਹ ਦੋਵੇਂ ਜ਼ਖਮੀ ਹੋ ਕੇ ਬੇਹੋਸ਼ ਹੋ ਕੇ ਡਿੱਗ ਪਏ ਹਨ।। ੨੧੭੨।।

ਚੌਪਈ।। ਪਹਰ ਦੋਇ ਤਹ ਜੁੱਧੁ ਮਚਾਯੋ।। ਏਕ ਨ ਦੋ ਮੈ ਮਾਰ ਨ ਪਾਯੋ।।

ਬਿਹਬਲ ਹੋਇ ਦੋਊ ਧਰ ਪਰੇ।। ਜੀਵਤ ਬਚੇ ਸੁ ਮਾਨਹੁ ਮਰੇ।। ੨੧੭੩।।

ਅਰਥ – ਦੋ ਪਹਿਰ ਉਨ੍ਹਾਂ ਨੇ ਜੁੱਧ ਕੀਤਾ ਹੈ, ਦੋਹਾਂ ਵਿਚੋਂ ਇਕ ਭੀ ਮੋਇਆ ਨਹੀਂ ਹੈ। ਬੇਸੁਧ ਹੋ ਕੇ ਦੋਵੇਂ ਧਰਤੀ ਉਤੇ ਪੈ ਗਏ ਹਨ। ਜੀਉਂਦੇ ਹੋਏ ਭੀ ਮਰੇ ਲੱਗਦੇ ਹਨ।। ੨੧੭੩।।

ਮੂੱਛਤ ਹ੍ਵੈ ਫਿਰਿ ਜੁੱਧ ਮਚਾਯੋ।। ਕਉਤਕ ਸਭ ਲੋਕਨ ਦਰਸਾਯੋ।।
ਕ੍ਰੋਧਤ ਹੋਇ ਸੁ ਯਾ ਬਿਧਿ ਅਰੇ।। ਕੇਹਰਿ ਦੁਇ ਜਨ ਬਨ ਮੈ ਲਰੇ।।੨੧੭੪।।

ਅਰਥ – ਸਾਵਧਾਨ ਹੋ ਕੇ ਫਿਰ ਜੁੱਧ ਵਿਚ ਜੁੱਟ ਗਏ ਹਨ, ਲੋਕਾਂ ਨੂੰ ਇਹ ਅਜਬ ਨਜ਼ਾਰਾ ਨਜ਼ਰ ਆਇਆ ਹੈ। ਕ੍ਰੋਧਵਾਨ ਹੋ ਕੇ ਇਸ ਤਰ੍ਹਾਂ ਨਾਲ ਲੜਦੇ ਹਨ, ਮਾਨੋਂ ਬਨ ਵਿਚ ਦੋ ਬੱਬਰ ਸ਼ੇਰ ਲੜ ਰਹੇ ਹਨ।। ੨੧੭੪।।

ਸਵੈਯਾ।। ਜੁੱਧ ਬਿਖੈ ਥਕ ਗਯੋ ਰੁਕਮੀ ਤਬ ਧਾਇ ਹਲੀ ਇਕ ਘਾਇ ਚਲਾਯੋ।।
ਤਉ ਉਨਹੂੰ ਅਰਿ ਕੋ ਪੁਨਿ ਘਾਇ ਸੁ ਆਵਤ ਮਾਰਗ ਮੈ ਲਖਿ ਪਾਯੋ।।
ਤਉ ਹੀ ਸੰਭਾਰ ਗਦਾ ਅਪਨੀ ਅਰੁ ਚਿੱਤ ਬਿਖੈ ਅਤਿ ਰੋਸ ਬਢਾਯੋ।।
ਸ੍ਯਾਮ ਭਨੈ ਤਿਹ ਬੀਰ ਤਬੈ ਸੁ ਗਦਾ ਕੋ ਗਦਾ ਸੰਗਿ ਘਾਇ ਬਚਾਯੋ।।੨੧੭੫।।

ਜਦ ਜੁੱਧ ਵਿਚ ਰੁਕਮੱਯਾ ਥੱਕ ਗਿਆ, ਤਦ ਬਲਿਰਾਮ ਨੇ ਭੱਜ ਕੇ ਉਸਦੇ ਉਤੇ ਇਕ ਵਾਰ ਕਰ ਦਿੱਤਾ ਹੈ। ਤਦ ਉਸਨੇ ਵੀ ਵੈਰੀ ਆਉਂਦਾ ਵਿਚਾਰ ਕੇ ਮਨ ਵਿਚ ਗੁੱਸੇ ਨੂੰ ਵਧਾਕੇ ਗਦਾ ਸੰਭਾਲ ਲਈ। ਸਿਆਮ ਕਵਿ ਜੀ ਆਖਦੇ ਹਨ, ਉਸ ਸੂਰਮੇ ਨੇ ਉਸੇ ਵੇਲੇ ਹੀ ਗਦਾ ਦੇ ਨਾਲ ਗਦਾ ਦੇ ਵਾਰ ਨੂੰ ਬਚਾ ਲਿਆ ਹੈ।। ੨੧੭੫।।

ਸਵੈਯਾ।। ਸ੍ਯਾਮ ਭਨੈ ਅਰਿ ਕੋ ਜਬ ਹੀ ਆਵਤ ਘਾਇ ਕੋ ਬੀਚ ਨਿਵਾਰਯੋ।।
ਤਉ ਬਲਭੱਦ੍ਰ ਮਹਾਂ ਰਿਸ ਠਾਨ ਸੁ ਅਉਰ ਗਦਾ ਹੂ ਕੋ ਘਾਉ ਪ੍ਰਹਾਰਯੋ।।
ਸੋ ਇਹ ਕੇ ਸਿਰ ਭੀਤਰ ਲਾਗ ਗਯੋ ਇਨਹੂੰ ਨਹੀ ਨੈਕ ਸੰਭਾਰਯੋ।।
ਝੂਮ ਕੈ ਦੇਹ ਪਰਯੋ ਧਰਨੀ ਰੁਕਮੀ ਪੁਨ ਅੰਤਕੇ ਧਾਮ ਸਿਧਾਰਯੋ।।੨੧੭੬।।

ਅਰਥ – ਸਿਆਮ ਕਵਿ ਜੀ ਆਖਦੇ ਹਨ, ਜਦੋਂ ਹੀ ਬਲਿਰਾਮ ਨੇ ਵੈਰੀ ਨੂੰ ਵੇਖਿਆ ਕਿ ਉਸਨੇ ਇਸਦੇ ਆਉਂਦੇ ਵਾਰ ਨੂੰ ਰਾਹ ਵਿਚ ਹੀ ਨਵਿਰਤ ਕਰ ਦਿੱਤਾ ਹੈ। ਤਦ ਬਲਿਰਾਮ ਨੇ ਬੜਾ ਭਾਰਾ ਕ੍ਰੋਧ ਕਰਕੇ, ਗਦਾ ਦਾ ਇਕ ਹੋਰ ਘਾਉ ਚਲਾ ਦਿੱਤਾ ਹੈ। ਉਹ ਵਾਰ ਇਸ ਰੁਕਮਯੇ ਦੇ ਸਿਰ ਵਿਚ ਵੱਜ ਗਿਆ ਹੈ, ਇਸਨੂੰ ਰੱਤੀ ਜਿੰਨੀ ਭੀ ਸੰਭਾਲ ਨਹੀਂ ਰਹੀ ਹੈ। ਭੁਆਟਣੀ ਖਾ ਕੇ ਦੇਹ ਧਰਤੀ ਉਤੇ ਡਿੱਗ ਪਈ ਹੈ ਅਤੇ ਰੁਕਮਯਾ ਫਿਰ ਜਮ ਦੇ ਘਰ ਨੂੰ ਚਲਾ ਗਿਆ ਹੈ।। ੨੧੭੬।।

************************************************************
ਭ੍ਰਾਤ ਜਿਤੇ ਰੁਕਮੀ ਕੇ ਹੁਤੇ ਬਧੁ ਭ੍ਰਾਤ ਨਿਹਾਰ ਕੈ ਕ੍ਰੋਧ ਭਰੇ॥
ਬਰਛੀ ਅਰੁ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਯਾ ਪਰ ਆਇ ਪਰੇ॥
ਕਿਲਕਾਰ ਦਸੋ ਦਿਸ ਘੇਰਤ ਭੇ ਮੁਸਲੀਧਰ ਤੇ ਨ ਰਤੀ ਕੁ ਡਰੇ॥
ਨਿਸ ਕੋ ਮਨੋ ਹੇਰ ਪਤੰਗ ਦੀਆ ਪਰ ਨੈਕ ਡਰੇ ਨਹੀ ਟੂਟ ਪਰੇ॥ ੨੧੭੭॥

ਰੁਕਮੱਯੇ ਦੇ ਜਿੰਨੇ ਭਰਾ ਸਨ, ਉਹ ਭਰਾ ਦਾ ਮਰਨਾ ਵੇਖ ਕੇ, ਕ੍ਰੋਧ ਨਾਲ ਭਰ ਗਏ ਹਨ। ਬਰਛੀ, ਤੀਰ ਕਮਾਨ, ਤਲਵਾਰ ਅਤੇ ਗਦਾ ਫੜ ਕੇ ਇਸਦੇ ਉਤੇ ਆ ਪਏ ਹਨ। ਲਲਕਾਰੇ ਮਾਰਕੇ ਦਸਾਂ ਦਿਸ਼ਾਂ ਵਲੋਂ ਬਲਰਾਮ ਨੂੰ ਘੇਰ ਲਿਆ ਹੈ ਤੇ ਉਸ ਕੋਲੋਂ ਡਰੇ ਨਹੀਂ ਹਨ। ਬਲਿਰਾਮ ਉਤੇ ਇਸ ਤਰ੍ਹਾਂ ਟੁੱਟ ਕੇ ਪੈ ਗਏ ਹਨ, ਮਾਨੋਂ ਰਾਤ ਦੇ ਸਮੇਂ ਦੀਵੇ ਨੂੰ ਵੇਖਕੇ ਪਤੰਗੇ ਟੁੱਟ ਕੇ ਪੈ ਗਏ ਹਨ ਅਤੇ ਰੱਤੀ ਜਿੰਨਾਂ ਭੀ ਡਰੇ ਨਹੀਂ ਹਨ॥ ੨੧੭੭॥

ਸਵੈਯਾ॥ ਸੰਗ ਹਲਾਯੁਧ ਕੇ ਉਨ ਹੂੰ ਸੁ ਉਤੈ ਅਤਿ ਕ੍ਰੋਧ ਹੁਇ ਜੁੱਧੁ ਮਚਾਯੋ॥
ਭ੍ਰਾਤ ਕੋ ਜੁੱਧ ਭਯੋ ਤ੍ਰੀਅ ਭ੍ਰਾਤ ਕੇ ਸੰਗ ਇਹੈ ਪ੍ਰਭ ਜੂ ਸੁਨਿ ਪਾਯੋ॥
ਬੈਠ ਬਿਚਾਰ ਕੀਯੋ ਸਭ ਹੂੰ ਜੁ ਸਭੈ ਜਦੁਬੀਰ ਕੁਟੰਬ ਬੁਲਾਯੋ॥
ਅਉਰ ਕਥਾ ਦਈ ਛੋਰ ਹਲੀ ਕੀ ਸਹਾਇ ਕਉ ਕੋਪ ਕ੍ਰਿਪਾਨਿਧ ਧਾਯੋ॥੨੧੭੮॥

ਅਰਥ - ਉਧਰੋਂ ਉਨ੍ਹਾਂ ਨੇ ਬੜੇ ਕ੍ਰੋਧਵਾਨ ਹੋ ਕੇ ਬਲਿਰਾਮ ਦੇ ਨਾਲ ਬੜਾ ਭਾਰਾ ਜੁੱਧ ਸ਼ੁਰੂ ਕਰ ਦਿੱਤਾ ਹੈ। ਵਹੁਟੀ ਦੇ ਭਰਾਵਾਂ ਨਾਲ ਆਪਣੇ ਭਰਾ ਦਾ ਜੁੱਧ ਸ਼ੁਰੂ ਹੋ ਗਿਆ ਹੈ, ਕ੍ਰਿਸ਼ਨ ਜੀ ਨੇ ਭੀ ਇਸ ਗੱਲ ਨੂੰ ਸੁਣ ਲਿਆ ਹੈ। ਉਸ ਵੇਲੇ ਕ੍ਰਿਸ਼ਨ ਜੀ ਨੇ ਸਾਰੇ ਪਰਵਾਰ ਨੂੰ ਸੱਦ ਲਿਆ ਹੈ, ਅਤੇ ਇਕ ਥਾਂ ਤੇ ਬੈਠਕੇ ਸਭਨਾਂ ਨੇ ਇਸ ਗੱਲ ਦੀ ਵਿਚਾਰ ਕੀਤੀ ਹੈ। ਹੋਰ ਤਾਂ ਸਾਰੀ ਵਾਰਤਾ ਛੱਡ ਦਿੱਤੀ ਹੈ, ਅਤੇ ਬਲਿਰਾਮ ਦੀ ਸਹਾਇਤਾ ਦੇ ਵਾਸਤੇ ਕ੍ਰਿਸ਼ਨ ਜੀ ਨੇ ਧਾਵਾ ਕਰ ਦਿੱਤਾ ਹੈ॥ ੨੧੭੮॥

ਦੋਹਰਾ॥ ਜਮ ਰੂਪੀ ਬਲਭਦ੍ਰ ਪਿਖ ਹਰਿ ਆਗਮ ਸੁਨ ਪਾਇ॥
ਬੁਧਵੰਤਨ ਤਿਹ ਭਾਈਅਨ ਕਹੀ ਸੁ ਕਹਉ ਸੁਨਾਇ॥ ੨੧੭੯॥

ਅਰਥ - ਬਲਭਦ੍ਰ ਨੂੰ ਜਮ ਰੂਪ ਵੇਖਕੇ ਅਤੇ ਕ੍ਰਿਸ਼ਨ ਜੀ ਦਾ ਆਉਣਾ ਸੁਣ ਲਿਆ। ਤਦ ਬੁਧਿਵਾਨ ਪੁਰਸ਼ਾਂ ਨੇ ਉਨ੍ਹਾਂ ਭਰਾਵਾਂ ਨੂੰ ਜੋ ਗੱਲ ਆਖੀ, ਹੁਣ ਮੈਂ ਉਹ ਕਹਿ ਸੁਣਾਉਂਦਾ ਹਾਂ॥ ੨੧੭੯॥

ਸਵੈਯਾ॥ ਦੇਖ ਅਨੀ ਜਦੁਬੀਰ ਘਨੀ ਲੀਏ ਆਵਤ ਹੈ ਡਰੁ ਤੋਹਿ ਨ ਆਵੈ॥
ਕਉਨ ਬਲੀ ਪ੍ਰਗਟਜੋ ਭੂਅ ਮੈ ਤੁਮਹੀਨ ਕਹੋ ਇਨ ਸੋ ਸਮੁਹਾਵੈ॥
ਜਉ ਜੜ ਕੈ ਹਠ ਹੀ ਭਿਰ ਹੈ ਤੁ ਕਹਾ ਫਿਰ ਜੀਵਤ ਧਾਮਹਿ ਆਵੈ॥

***************************************************************

**ਆਜ ਸੋਊ ਬਚਿ ਹੈ ਇਹ ਅਉਸਰ ਜੋ ਭਜਿ ਕੈ ਹਟ ਪ੍ਰਾਨ ਬਚਾਵੈ ॥੨੧੯੦॥**

ਅਰਥ – ਵੇਖੋ! ਕ੍ਰਿਸ਼ਨ ਬਹੁਤ ਸਾਰੀ ਫ਼ੌਜ ਲੈ ਕੇ ਚਲਾ ਆਉਂਦਾ ਹੈ, ਕੀ ਉਸ ਪਾਸੋਂ ਤੁਹਾਨੂੰ ਡਰ ਨਹੀਂ ਆਉਂਦਾ ਹੈ? ਧਰਤੀ ਤੇ ਕੌਣ ਐਸਾ ਬਲੀ ਹੈ ਜੋ ਉਨ੍ਹਾਂ ਦੇ ਸਨਮੁਖ ਆਵੇਗਾ? ਜੇਕਰ ਕੋਈ ਮੂਰਖ ਜ਼ਿੱਦ ਕਰਕੇ ਜੰਗ ਕਰੇਗਾ, ਤਾਂ ਕੀ ਉਹ ਫਿਰ ਜੀਊਂਦਾ ਘਰ ਵਿਚ ਆ ਜਾਵੇਗਾ? ਅੱਜ ਇਸ ਵੇਲੇ ਇਨ੍ਹਾਂ ਪਾਸੋਂ ਓਹੀ ਬਚੇਗਾ, ਜੇਹੜਾ ਸੂਰਮਾ ਭੱਜ ਕੇ ਆਪਣੇ ਪ੍ਰਾਣ ਬਚਾ ਲਵੇਗਾ॥ ੨੧੯੦॥

**ਸਵੈਯਾ॥ ਤਉ ਲਗ ਹੀ ਜੁਤ ਕੋਪ ਕ੍ਰਿਪਾਨਿਧ ਆਹਵ ਕੀ ਛਿਤ ਭੀਤਰ ਆਏ॥**
**ਸ੍ਰਉਨ ਭਰਯੋ ਬਲਭਦ੍ਰ ਪਿਖਯੋ ਬਿਨ ਪ੍ਰਾਨ ਪਰੈ ਰੁਕਮੀ ਦਰਸਾਏ॥**
**ਭੂਪਤ ਅਉਰ ਘਨੇਰੀ ਪਿਖੇ ਕਬਿ ਸਯਾਮ ਭਨੈ ਹਰਿ ਘਾਇਨ ਘਾਏ॥**
**ਭ੍ਰਾਤ ਕਉ ਦੇਖ ਪ੍ਰਸੰਨ ਭਏ ਬਲਿ ਨਾਰਿ ਕੋ ਦੇਖਤ ਨੈਨ ਨਿਵਾਏ॥੨੧੯੧॥**

ਅਰਥ – ਓਨੇ ਚਿਰ ਤੱਕ ਹੀ ਕ੍ਰੋਧ ਦੇ ਨਾਲ ਭਰੇ ਹੋਏ ਕ੍ਰਿਸ਼ਨ ਜੀ ਜੁੱਧ ਭੂਮੀ ਦੇ ਵਿਚ ਆ ਗਏ ਹਨ। ਲਹੂ ਨਾਲ ਭਰੇ ਹੋਏ ਬਲਿਰਾਮ ਨੂੰ ਵੇਖਿਆ ਹੈ ਅਤੇ ਮੁਰਦਾ ਹੋ ਚੁੱਕੇ ਰੁਕਮੱਯੇ ਨੂੰ ਵੇਖਿਆ ਹੈ। ਹੋਰ ਬਹੁਤ ਸਾਰੇ ਰਾਜੇ ਵੇਖੇ ਹਨ, ਸਿਆਮ ਕਵਿ ਜੀ ਆਖਦੇ ਹਨ, ਜੋ ਤਲਵਾਰਾਂ ਦੇ ਵਾਰਾਂ ਨਾਲ ਜ਼ਖਮੀ ਹੋਏ ਹਨ। ਭਰਾ ਨੂੰ ਵੇਖ ਕੇ ਕ੍ਰਿਸ਼ਨ ਜੀ ਪ੍ਰਸੰਨ ਹੋ ਕੇ ਸਦਕੇ ਹੋ ਰਹੇ ਹਨ ਅਤੇ ਇਸਤ੍ਰੀ ਨੂੰ ਵੇਖਦਿਆਂ ਉਨ੍ਹਾਂ ਨੇ ਨੈਣ ਨੀਵੇਂ ਕਰ ਲਏ ਹਨ ਅਰਥਾਤ ਭਰਾ ਦੀ ਬਹਾਦਰੀ ਵੇਖਕੇ ਉਸਦੇ ਸਦਕੇ ਹੋ ਰਹੇ ਹਨ, ਪਰ ਇਸਤ੍ਰੀ ਦੇ ਭਰਾ ਦਾ ਆਪਣੇ ਭਰਾ ਹੱਥੋਂ ਮਰਨਾ ਸੁਣ ਕੇ ਇਸਤ੍ਰੀ ਦੇ ਦੁਖ ਨੂੰ ਅਨੁਭਵ ਕਰਕੇ ਸ਼ਰਮ ਨਾਲ ਅੱਖਾਂ ਨਿਵਾ ਲਈਆਂ ਹਨ॥ ੨੧੯੧॥

**ਸਵੈਯਾ॥ ਰਥ ਤੇ ਤਬ ਆਪਹਿ ਧਾਇ ਕੈ ਸਯਾਮ ਜੂ ਜਾਇ ਹਲੀ ਕਹ ਅੰਕ ਲੀਯੋ॥**
**ਫੁਨ ਅਉਰਨ ਜਾਹਿ ਗਹਯੋ ਰੁਕਮੀ ਤਿਹ ਕੋ ਭਲੀ ਬਿਧ ਦਾਹ ਕੀਯੋ॥**
**ਉਤ ਦਉਰ ਰੁਕੰਮਨ ਭੱਇਯਨ ਬੀਚ ਗਈ ਤਿਨ ਜਾਇ ਸਮੋਧ ਕੀਯੋ॥**
**ਕਿਹ ਕਾਜ ਕਹਯੋ ਇਨ ਸੋ ਤੁਮ ਜੂਝ ਕੀਯੋ ਜਿਨ ਸੋ ਭਟ ਕੋ ਨ ਬੀਯੋ॥੨੧੯੨॥**

ਅਰਥ – ਉਸੇ ਵੇਲੇ ਹੀ ਰੱਥ ਤੋਂ ਉਤਰ ਕੇ, ਕ੍ਰਿਸ਼ਨ ਜੀ ਨੇ ਆਪ ਹੀ ਭੱਜਕੇ ਜਾਕੇ ਬਲਿਰਾਮ ਨੂੰ ਜੱਫੀ ਵਿਚ ਲੈ ਲਿਆ ਹੈ। ਫਿਰ ਹੋਰਨਾਂ ਨੇ ਜਾ ਕੇ ਰੁਕਮਯੇ ਨੂੰ ਚੁੱਕ ਲਿਆ ਹੈ, ਅਤੇ ਉਸਦਾ ਚੰਗੀ ਤਰ੍ਹਾਂ ਨਾਲ ਸਸਕਾਰ ਕੀਤਾ ਹੈ। ਉਧਰ ਰੁਕਮਨੀ ਦੌੜਕੇ ਭਰਾਵਾਂ ਦੇ ਵਿਚ ਖੜੀ ਹੋ ਗਈ ਅਤੇ ਜਾਕੇ ਉਨ੍ਹਾਂ ਨੂੰ ਇਸ ਤਰ੍ਹਾਂ ਸਮਝਾਉਣਾ ਕੀਤਾ ਹੈ। ਰੁਕਮਨੀ ਨੇ ਕਿਹਾ – ਤੁਸਾਂ ਇਨ੍ਹਾਂ ਦੇ ਨਾਲ ਕਿਸ ਵਾਸਤੇ ਜੁੱਧ ਕੀਤਾ, ਜਿਨ੍ਹਾਂ ਦੇ ਸਮਾਨ ਜਗਤ ਵਿਚ ਹੋਰ ਕੋਈ ਦੂਜਾ ਸੂਰਮਾ ਨਹੀਂ ਹੈ॥ ੨੧੯੨॥

**ਚੌਪਈ॥ ਤਿਨ ਯੌ ਸਯਾਮ ਸਮੋਧ ਕਰਾਯੋ॥ ਪੌਤ੍ਰ ਬਧੂ ਲੈ ਡੇਰਨ ਆਯੋ॥**

**********************************************************++++++++++
ਸਜਾਮ ਕਥਾ ਹ੍ਵੈਹੈ ਮੈ ਕੈਹਉ॥ ਸ੍ਰੋਤਨ ਭਲੀ ਭਾਂਤ ਰਿਝਵੈਹਉ॥ ੨੧੯੩॥

ਅਰਥ - ਉਨ੍ਹਾਂ ਨੂੰ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਧੀਰਜ ਤੇ ਸ਼ਾਂਤਿ ਦਾ ਉਪਦੇਸ਼ ਕੀਤਾ ਹੈ, ਅਤੇ ਪੋਤ੍ਰੇ ਦੀ ਵਹੁਟੀ ਲੈ ਕੇ ਡੇਰੇ ਆ ਗਏ ਹਨ। ਕ੍ਰਿਸ਼ਨ ਜੀ ਦੀ ਕਥਾ ਜਿਸ ਤਰ੍ਹਾਂ ਦੀ ਹੋਵੇਗੀ, ਉਹ ਮੈਂ ਕਹਾਂਗਾ ਅਤੇ ਸ੍ਰੋਤਿਆਂ ਨੂੰ ਬੜੀ ਚੰਗੀ ਤਰ੍ਹਾਂ ਨਾਲ ਪ੍ਰਸੰਨ ਕਰਾਂਗਾ॥ ੨੧੯੩॥

## ਇਤਿ ਸ੍ਰੀ ਕ੍ਰਿਸ਼ਨਾਵਤਾਰੇ ਪੌਤ੍ਰ ਬਿਆਹ ਰੁਕਮ ਬਧ ਕਰਤ ਭਏ ਧਿਆਇ ਸਮਾਪਤ॥

- - - - - - - - - -

## ਅਥ ਊਖਾ ਕੋ ਬਿਆਹ ਕਥਨੰ॥
## ਦਸ ਸੈ ਭੁਜਾ ਕੋ ਗਰਬੁ ਹਰਨ ਕਥਨੰ॥

ਚੌਪਈ॥ ਜਦੁਪਤਿ ਪੌਤ੍ਰ ਬਜਾਹ ਘਰ ਆਯੋ॥ ਅਤਿ ਚਿਤਿ ਅਪਨੇ ਹਰਖ ਬਢਾਯੋ॥
ਗਰਬ ਉਤੈ ਦਸ ਸੈ ਭੁਜ ਕੀਨੋ॥ ਮੈ ਬਰ ਮਹਾਰੁਦ੍ਰ ਤੇ ਲੀਨੋ॥ ੨੧੯੪॥

ਅਰਥ - ਕ੍ਰਿਸ਼ਨ ਜੀ ਪੋਤ੍ਰੇ ਦਾ ਵਿਆਹ ਕਰਕੇ ਆਏ ਤੇ ਬੇਹੱਦ ਖੁਸ਼ੀ ਕੀਤੀ। ਉਧਰ ਹਜ਼ਾਰ ਬਾਹਾਂ ਵਾਲੇ ਨੇ ਮਨ ਵਿਚ ਹੰਕਾਰ ਕੀਤਾ ਹੈ ਕਿ ਮੈਂ ਮਹਾਂ ਰੁਦ੍ਰ ਪਾਸੋਂ ਵਰ ਲਿਆ ਹੈ ਇਸ ਲਈ ਮੇਰੇ ਸਮਾਨ ਜੋਧਾ ਕੋਈ ਭੀ ਨਹੀਂ ਹੈ॥ ੨੧੯੪॥

ਸਵੈਯਾ॥ ਗਾਲ ਬਜਾਇ ਭਲੀ ਬਿਧ ਸੋ ਅਰੁ ਤਾਲ ਸਭੋ ਮਿਲਿ ਹਾਥਨ ਦੀਨੋ॥
ਜੈਸੇ ਲਿਖੀ ਬਿਧ ਬੇਦ ਬਿਖੈ ਤਿਹ ਭੂਪਤ ਹੀ ਬਿਧਿ ਸੋ ਤਪੁ ਕੀਨੋ॥
ਜੱਗ ਕਰੇ ਸਭ ਹੀ ਬਿਧ ਪੂਰਬ ਕਉਨ ਬਿਧਾਨ ਬਿਨਾ ਨਹੀ ਹੀਨੋ॥
ਰੁਦ੍ਰ ਰਿਝਾਇ ਕਹਜੋ ਇਹ ਭਾਂਤਿ ਸੁ ਹੋ ਕੁਟਵਾਰ ਇਹੀ ਬਰੁ ਲੀਨੋ॥ ੨੧੯੫॥

ਅਰਥ - ਬੜੀ ਚੰਗੀ ਤਰ੍ਹਾਂ ਨਾਲ ਗੱਲ੍ਹਾਂ ਨੂੰ ਵਜਾ ਕੇ ਅਤੇ ਸਾਰਿਆਂ ਹੱਥਾਂ ਨਾਲ ਮਿਲਾ ਕੇ ਤਾਲ ਦਿੱਤੀ ਹੈ। ਵੇਦ ਵਿਧੀ ਅਨੁਸਾਰ ਰਾਜੇ ਨੇ ਤਪ ਕੀਤਾ ਹੈ। ਸਾਰੀ ਬਿਧੀ ਕਰਕੇ ਸਭ ਤੋਂ ਪਹਿਲੇ ਜੱਗ ਕੀਤੇ ਹਨ, ਕੋਈ ਭੀ ਮਰਯਾਦਾ ਤੋਂ ਬਿਨਾਂ ਨਹੀਂ ਕੀਤਾ, ਇਸ ਲਈ ਨਿਸਫਲ ਕੋਈ ਭੀ ਨਹੀਂ ਹੈ। ਰੁਦ੍ਰ ਨੂੰ ਖੁਸ਼ ਕੀਤਾ ਹੈ, ਉਸ ਨੇ ਇਸ ਤਰ੍ਹਾਂ ਆਖਿਆ ਹੈ, 'ਹੇ ਕੁਟਵਾਰ!' ਬੱਸ! ਰਾਜੇ ਨੇ ਇਹੋ ਹੀ ਵਰ ਲਿਆ ਹੈ॥ ੨੧੯੫॥

ਸਵੈਯਾ॥ ਰੁਦ੍ਰ ਜਬੈ ਕੁਟਵਾਰ ਕਯੋ ਤਬ ਦੇਸ ਨਿਦੇਸਨ ਧਰਮ ਚਲਾਯੋ॥
ਪਾਪ ਕੀ ਬਾਤ ਗਈ ਛਪ ਕੈ ਸਭ ਹੀ ਜਗ ਮੈ ਜਸ ਭੂਪਤਿ ਛਾਯੋ॥

ਸ਼ਤ੍ਰ ਤ੍ਰਿਸੂਲ ਕੋ ਬਸਿ ਭਏ ਅਰਿ ਅਉਰ ਕਿਹੂ ਨਹੀ ਸੀਸ ਉਠਾਯੋ।।
ਲੋਗਨ ਤਉਨ ਸਮੈ ਜਗ ਮੈ ਕਬਿ ਸਯਾਮ ਭਨੈ ਅਤਿ ਹੀ ਸੁਖੁ ਪਾਯੋ।।੨੧੮੬।।

ਅਰਥ - ਜਦ ਰੁਦ੍ਰ ਨੇ ਕਟਵਾਲ ਕਰ ਦਿੱਤਾ, ਤਦ ਰਾਜੇ ਨੇ ਦੇਸਾਂ ਦੇਸਾਂ ਵਿਚ ਧਰਮ ਚਲਾ ਦਿੱਤਾ ਹੈ। ਪਾਪ ਦੀ ਗੱਲ ਛੁਪ ਗਈ ਹੈ, ਅਤੇ ਸਾਰੇ ਹੀ ਜਗਤ ਵਿਚ ਰਾਜੇ ਦਾ ਜੱਸ ਫੈਲ ਗਿਆ ਹੈ। ਸਾਰੇ ਵੈਰੀ ਤ੍ਰਿਸੂਲ ਦੇ ਵੱਸ ਹੋ ਗਏ ਹਨ, ਕਦੇ ਕੋਈ ਦੁਸ਼ਮਣ ਅੜਿਆ ਨਹੀਂ ਹੈ। ਸਿਆਮ ਕਵਿ ਜੀ ਆਖਦੇ ਹਨ, ਉਸ ਵੇਲੇ ਤੋਂ ਪਰਜਾ ਦੇ ਲੋਕਾਂ ਨੇ ਬੜਾ ਭਾਰਾ ਸੁਖ ਪਾਇਆ ਹੈ।। ੨੧੮੬।।

ਰੁਦ੍ਰ ਪ੍ਰਤਾਪ ਭਏ ਅਰਿ ਬੱਸਿ ਕਿਹੂੰ ਅਰਿ ਆਨ ਨ ਸੀਸ ਉਠਾਯੋ।।
ਕਰਿ ਲੈ ਕਬਿ ਸਯਾਮ ਭਨੈ ਅਤਿ ਹੀ ਇਹ ਪਾਇਨ ਊਪਰ ਸੀਸ ਝੁਕਾਯੋ।।
ਭੂਪ ਨ ਰੰਚਕ ਬਾਤ ਲਹੀ ਇਹ ਪਉਰਖ ਮੋਰੋ ਈ ਹੈ ਲਖਿ ਪਾਯੋ।।
ਪਉਰਖ ਭਯੋ ਭੁਜ ਦੰਡਨ ਰੁਦ੍ਰ ਤੇ ਜੁੱਧ ਹੀ ਕੋ ਬਰੁ ਮਾਂਗਨ ਧਾਯੋ।। ੨੧੮੭।।

ਰੁਦ੍ਰ ਦੇ ਪ੍ਰਤਾਪ ਦੇ ਸਦਕਾ ਸਾਰੇ ਹੀ ਵੈਰੀ ਵੱਸ ਹੋ ਗਏ ਹਨ, ਅਤੇ ਹੋਰ ਕਿਸੇ ਵੈਰੀ ਨੇ ਸਿਰ ਚੁੱਕਿਆ ਹੀ ਨਹੀਂ ਹੈ। ਸਿਆਮ ਕਵਿ ਜੀ ਆਖਦੇ ਹਨ, ਹੱਥ ਵਿਚ ਘਾਹ ਲੈ ਕੇ ਵੈਰੀਆਂ ਨੇ ਬੜੇ ਹੀ ਪ੍ਰੇਮ ਨਾਲ ਇਸਦੇ ਪੈਰਾਂ ਉਤੇ ਸਿਰ ਝੁਕਾ ਦਿੱਤਾ ਹੈ। ਰਾਜੇ ਨੇ ਇਸ ਗੱਲ ਦਾ ਭੇਦ ਰੱਤੀ ਜਿੰਨਾਂ ਭੀ ਨਹੀਂ ਪਾਇਆ ਹੈ, ਅਤੇ 'ਇਹ ਮੇਰੇ ਬਲ ਦਾ ਹੀ ਸਾਰਾ ਪ੍ਰਤਾਪ ਹੈ'। ਬਾਹਾਂ ਦੇ ਵਿਚ ਬੜਾ ਭਾਰਾ ਬਲ ਹੋ ਗਿਆ ਤਾਂ ਰੁਦ੍ਰ ਪਾਸੋਂ ਜੁੱਧ ਦਾ ਵਰ ਮੰਗਣ ਵਾਸਤੇ ਤੁਰ ਪਿਆ ਹੈ।। ੨੧੮੭।।

ਸੋਰਠਾ।। ਮੂਰਖ ਲਹਯੋ ਨ ਭੇਦੁ ਜੁੱਧੁ ਚਹਨਿ ਸ਼ਿਵ ਪੈ ਚਲਯੋ।।
ਕਰਿ ਬਿਰਥਾ ਸਭ ਖੇਦ ਜਿਵ ਰਵਿ ਤਪ ਬਾਰੂ ਤਪੈ।। ੨੧੮੮।।

ਅਰਥ - ਮੂਰਖ ਨੇ ਭੇਦ ਨਹੀਂ ਜਾਣਿਆ ਹੈ, ਜੁੱਧ ਦੀ ਤਮੰਨਾ ਕਰਕੇ ਸ਼ਿਵਜੀ ਕੋਲ ਚਲਿਆ ਹੈ। ਸਾਰੇ ਦੁਖ ਵਿਅਰਥ ਕਰਦਾ ਹੈ, ਜਿਵੇਂ ਸੂਰਜ ਦੇ ਤਪਿਆਂ ਰੇਤ ਭੀ ਤਪ ਜਾਂਦੀ ਹੈ।। ੨੧੮੮।।

ਨ੍ਰਿਪ ਬਾਚ ਰੁਦ੍ਰ ਸੋ।।

ਸਵੈਯਾ।। ਸੀਸ ਨਿਵਾਇ ਕੈ ਪ੍ਰੇਮ ਬਢਾਇ ਕੈ ਯੌ ਨ੍ਰਿਪ ਰੁਦ੍ਰ ਸੋ ਬੈਨ ਸੁਨਾਵੈ।।
ਜਾਤ ਹੋ ਹਉ ਜਿਹ ਸ਼ੱਤ੍ਰ ਪੈ ਰੁਦ੍ਰ ਜੂ ਕੋਊ ਨ ਆਗੇ ਤੇ ਹਾਥ ਉਠਾਵੈ।।
ਤਾ ਤੇ ਅਯੋਧਨ ਕਉ ਹਮਰੋ ਕਬਿ ਸਯਾਮ ਕਹੇ ਮਨੂਆ ਲਲਚਾਵੈ।।
ਚਾਹਤ ਹੋ ਤੁਮ ਤੇ ਬਰੁ ਆਜ ਕੋਊ ਹਮਰੇ ਸੰਗ ਜੂਝ ਮਚਾਵੈ।। ੨੧੮੯।।

ਅਰਥ - ਰਾਜੇ ਨੇ ਸ਼ਿਵਜੀ ਨੂੰ ਕਿਹਾ - ਰਾਜੇ ਸਹੰਸਰਬਾਹੂ ਨੇ ਸਿਰ ਨਿਵਾ ਕਰਕੇ ਬੜੇ

************************************************************
ਹੀ ਪ੍ਰੇਮ ਨੂੰ ਕਰਕੇ ਰੁੱਦ੍ਰ ਨੂੰ ਇਸ ਤਰ੍ਹਾਂ ਦੇ ਬਚਨ ਕਹਿ ਸੁਣਾਏ। ਹੇ ਰੁੱਦ੍ਰ ਜੀ! ਮੈਂ ਜਿਸ ਵੈਰੀ ਉੱਤੇ ਚੜ੍ਹਕੇ ਜਾਂਦਾ ਹਾਂ, ਕੋਈ ਭੀ ਮੇਰੇ ਅੱਗੇ ਹੱਥ ਨਹੀਂ ਚੁੱਕਦਾ ਹੈ। ਸਿਆਮ ਕਵਿ ਜੀ ਆਖਦੇ ਹਨ, ਇਸ ਕਰਕੇ ਮੇਰਾ ਮਨ ਲੜਾਈ ਕਰਨੀ ਚਾਹੁੰਦਾ ਹੈ। ਮੈਂ ਅੱਜ ਇਹ ਹੀ ਵਰ੍ਹ ਮੰਗਦਾ ਹਾਂ ਕਿ ਕੋਈ ਯੋਧਾ ਮੇਰੇ ਨਾਲ ਲੜਾਈ ਕਰੇ।। ੨੧੮੯।।

## ਰੁਦ੍ਰ ਬਾਚ ਨ੍ਰਿਪ ਸੋ।।

**ਚੌਪਈ।। ਯੌ ਸੁਨਿ ਕੇ ਸ਼ਿਵ ਕ੍ਰੋਧ ਬਢਾਯੋ।। ਯੌ ਕਹਿ ਕੈ ਤਿਹ ਬਚਨ ਸੁਨਾਯੋ।।**
**ਜਬੈ ਧੁਜਾ ਤੁਮਰੀ ਗਿਰ ਪਰਿ ਹੈ।। ਤਬੈ ਸੂਰ ਕੋਊ ਤੁਮ ਸੰਗਿ ਲਰਿ ਹੈ।।੨੧੯੦।।**

*ਅਰਥ* - ਸ਼ਿਵਜੀ ਦਾ ਕਹਿਣਾ ਰਾਜੇ ਪ੍ਰਤੀ - ਇਸ ਤਰ੍ਹਾਂ ਸੁਣ ਕੇ ਸ਼ਿਵਜੀ ਨੂੰ ਬੜਾ ਗੁੱਸਾ ਆ ਗਿਆ, ਉਸਨੇ ਉਸਨੂੰ ਇਸ ਤਰ੍ਹਾਂ ਦੇ ਬਚਨ ਕਹਿ ਸੁਣਾਏ। ਜਦੋਂ ਤੇਰੀ ਧੁਜਾ ਡਿੱਗ ਪਵੇਗੀ, ਤਦੋਂ ਕੋਈ ਸੂਰਮਾ ਤੇਰੇ ਨਾਲ ਜੁੱਧ ਕਰੇਗਾ।। ੨੧੯੦।।

**ਸ੍ਵੈਯਾ।। ਹ੍ਵੈ ਕਰਿ ਕ੍ਰੋਧ ਜਬੈ ਸ਼ਿਵਜੂ ਤਿਹ ਭੂਪਤਿ ਕੋ ਤਿਨ ਬੈਨ ਸੁਨਾਯੋ।।**
**ਭੂਪ ਲਖਯੋ ਨਹ ਭੇਦ ਕਛੂ ਸੁ ਲਖਯੋ ਚਿਤ ਚਾਹਤ ਹੋ ਸੋਊ ਪਾਯੋ।।**
**ਬਾਗੋ ਕੇ ਭੀਤਰ ਫੂਲ ਗਯੋ ਭੁਜਦੰਡਨ ਕੋ ਅਤਿ ਓਜ ਜਨਾਯੋ।।**
**ਯੌਂ ਦਸ ਸੈ ਭੁਜ ਸਯਾਮ ਕਹੈ ਅਤਿ ਆਨੰਦ ਸੋ ਫਿਰ ਮੰਦਰ ਆਯੋ।।੨੧੯੧।।**

*ਅਰਥ* - ਸ਼ਿਵਜੀ ਨੇ ਕ੍ਰੋਧਵਾਨ ਹੋ ਕੇ, ਉਸ ਰਾਜੇ ਨੂੰ ਇਹ ਬਚਨ ਕਹਿ ਸੁਣਾਇਆ। ਰਾਜਾ ਇਸ ਭੇਦ ਨੂੰ ਸਮਝ ਨਾ ਸਕਿਆ ਤੇ ਇਹ ਹੀ ਸਮਝ ਲਿਆ ਕਿ ਮੈਂ ਜੋ ਚਾਹੁੰਦਾ ਸੀ ਉਹ ਵਰ੍ਹ ਮੈਨੂੰ ਮਿਲ ਗਿਆ ਹੈ। ਆਪਣੇ ਜਾਮੇ ਵਿਚ ਬੜਾ ਹੀ ਫੁੱਲ ਗਿਆ ਅਤੇ ਡੰਡਿਆਂ ਵਰਗੀਆਂ ਬਾਹਾਂ ਦਾ ਬੜਾ ਜ਼ੋਰ ਜ਼ਾਹਰ ਕਰਨ ਲੱਗਾ। ਸਿਆਮ ਕਵਿ ਜੀ ਆਖਦੇ ਹਨ ਇਸ ਤਰ੍ਹਾਂ ਨਾਲ ਹਜ਼ਾਰ ਬਾਹਾਂ ਵਾਲਾ ਪ੍ਰਸੰਨ ਹੋ ਕੇ ਆਪਣੇ ਘਰ ਨੂੰ ਮੁੜ ਆਇਆ।। ੨੧੯੧।।

**ਏਕ ਹੁਤੀ ਦੁਹਿਤਾ ਤਿਹ ਕੀ ਤਿਹ ਸੋਤ ਨਿਸਾ ਸੁਪਨੋ ਇਕ ਪਾਯੋ।।**
**ਮੈਨ ਸੇ ਰੂਪ ਅਨੂਪ ਸੀ ਮੂਰਤ ਸੋ ਇਹ ਕੇ ਚਲ ਮੰਦਰ ਆਯੋ।।**
**ਭੋਗ ਕੀਯੋ ਤਿਹ ਸੋ ਮਿਲਿ ਕੈ ਇਨ ਚਿੱਤ ਬਿਖੈ ਅਤਿ ਹੀ ਸੁਖ ਪਾਯੋ।।**
**ਚਉਕ ਪਰੀ ਨਹੀ ਪੀਜ ਪਿਖਯੋ ਕਬਿ ਸਯਾਮ ਕਹੈ ਤਿਨ ਸ਼ੋਕ ਜਨਾਯੋ।।੨੧੯੨।।**

*ਅਰਥ* - ਉਸਦੀ ਇਕ ਬੇਟੀ ਸੀ ਜਿਸਨੇ ਰਾਤ ਸੁੱਤਿਆਂ ਇਕ ਸੁਪਨਾ ਵੇਖਿਆ। ਕਿ ਕਾਮ ਦੇ ਰੂਪ ਨਾਲੋਂ ਭੀ ਮਹਾਨ ਸੁੰਦਰ ਸਰੂਪ ਵਾਲਾ ਪੁਰਸ਼ ਚੱਲ ਕੇ ਇਸਦੇ ਮੰਦਰ ਵਿਚ ਆਇਆ ਹੈ। ਉਸਨੇ ਆਕੇ ਇਸਦੇ ਨਾਲ ਭੋਗ ਕੀਤਾ ਹੈ, ਜਿਸ ਕਰਕੇ ਇਸਨੇ ਚਿੱਤ ਵਿਚ ਭਾਰਾ ਸੁਖ ਪਾਇਆ ਹੈ। ਜਦ ਦਿਨ ਚੜ੍ਹਿਆ ਤਾਂ

ਇਹ ਤ੍ਰਬਕ ਕੇ ਉਠ ਬੈਠੀ ਪਰ ਉਸਨੇ ਸੁਆਮੀ ਨੂੰ ਨਾ ਵੇਖਿਆ । ਸਿਆਮ ਕਵਿ ਆਖਦੇ ਹਨ, ਫਿਰ ਉਸਨੇ ਸ਼ੋਕ ਕਰਕੇ ਆਪਣਾ ਮੈਲਾ ਜਿਹਾ ਵੇਸ ਕਰ ਲਿਆ।। ੨੧੯੨।।

**ਸ੍ਵੈਯਾ।। ਜਾਗਤਿ ਹੀ ਬਿਰਲਾਪ ਕੀਯੋ ਅਤਿ ਹੀ ਚਿਤ ਸੋਕ ਕੀ ਬਾਤ ਜਨਾਈ।।**
**ਅੰਗਨ ਮੈ ਡਗਰੀ ਸੀ ਫਿਰੈ ਪਤਿ ਕੀ ਕਰਿ ਕੈ ਮਨ ਮੈ ਦੁਚਤਾਈ।।**
**ਪ੍ਰੇਤ ਲਗज਼ੋ ਕਿਧੌ ਪ੍ਰੀਤਿ ਲਗੀ ਕਿ ਕਛੂ ਅਬ ਯਾ ਠਗਮੂਰੀ ਸੀ ਖਾਈ।।**
**ਭਾਖਤ ਭੀ ਸਖੀ ਮੋ ਕਉ ਅਬੈ ਮੋਰੋ ਦੈ ਗਯੋ ਪ੍ਰੀਤਮ ਆਜੁ ਦਿਖਾਈ।।੨੧੯੩।।**

*ਅਰਥ* – ਜਾਗਦਿਆਂ ਹੀ ਉਹ ਰੋਣ ਲੱਗ ਪਈ, ਅਤੇ ਚਿੱਤ ਕਰਕੇ ਬੜਾ ਭਾਰਾ ਦੁਖ ਪ੍ਰਗਟ ਕੀਤਾ। ਵਿਹੜੇ ਵਿਚ ਪਾਗਲਾਂ ਵਾਂਗੂੰ ਫਿਰਨ ਲੱਗ ਪਈ, ਮਨ ਵਿਚ ਪਤੀ ਦੀ ਚਿੰਤਾ ਕਰ ਰਹੀ ਹੈ। ਪ੍ਰੇਤ ਚੰਬੜ ਗਿਆ ਹੈ ਜਾਂ ਕਿਸੇ ਨਾਲ ਪ੍ਰੀਤ ਲੱਗ ਗਈ ਹੈ, ਜਾਂ ਇਸਨੇ ਠੋਈ ਠਗ ਬੂਟੀ ਖਾ ਲਈ ਹੈ। ਕਹਿਣ ਲੱਗੀ – ਹੇ ਸਖੀ! ਮੇਰਾ ਪ੍ਰੀਤਮ ਅੱਜ ਮੈਨੂੰ ਹੁਣੇ ਹੀ ਦਰਸ਼ਨ ਦੇ ਕੇ ਚਲਾ ਗਿਆ ਹੈ।। ੨੧੯੩।।

**ਸ੍ਵੈਯਾ।। ਏਤੀ ਹੀ ਕੈ ਬਤੀਯਾ ਮੁਖ ਤੇ ਗਿਰ ਭੂ ਪੈ ਪਰੀ ਸਭ ਸੁੱਧ ਭੁਲਾਈ।।**
**ਯੌ ਬਿਸੰਭਾਰ ਪਰੀ ਧਰਨੀ ਕਬਿ ਸਜਾਮ ਭਨੈ ਮਨੋ ਨਾਗਨ ਖਾਈ।।**
**ਮਾਨਹੁ ਅੰਤ ਸਮੇ ਪਹੁਚਜੋ ਇਹ ਦੈ ਗਯੋ ਪ੍ਰੀਤਮ ਸੋਤ ਦਿਖਾਈ।।**
**ਤਉ ਲਗਿ ਚਿਤ੍ਰਰੇਖਾ ਜੁ ਹੁਤੀ ਸੁ ਸਖੀ ਇਹ ਕੀ ਇਹ ਕੇ ਢਿਗ ਆਈ।।੨੧੯੪।।**

*ਅਰਥ* – ਏਨੀ ਹੀ ਗੱਲ ਮੂੰਹ ਤੋਂ ਕਹਿ ਕੇ ਧਰਤੀ ਉਤੇ ਡਿੱਗ ਪਈ ਤੇ ਸਾਰੀ ਹੋਸ਼ ਭੁਲਾ ਦਿੱਤੀ ਹੈ। ਇਸ ਤਰ੍ਹਾਂ ਬੇਸੁਰਤ ਹੋ ਕੇ ਧਰਤੀ ਉਤੇ ਪਈ ਹੈ, ਸਿਆਮ ਕਵਿ ਜੀ ਆਖਦੇ ਹਨ, ਮਾਨੋ ਸੱਪਨੀ ਲੜ ਗਈ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਇਸ ਦਾ ਪ੍ਰੀਤਮ ਇਸ ਨੂੰ ਦਿਖਾਈ ਦੇ ਕੇ ਚਲਾ ਗਿਆ ਹੈ ਤੇ ਹੁਣ ਇਸਦਾ ਅੰਤ ਸਮਾਂ ਆ ਗਿਆ ਹੈ। ਚਿਤ੍ਰਰੇਖਾ ਜੋ ਇਸ ਦੀ ਸਹੇਲੀ ਸੀ, ਏਨੇ ਚਿਰ ਨੂੰ ਉਹ ਇਸ ਦੇ ਕੋਲ ਆ ਗਈ ਹੈ।। ੨੧੯੪।।

**ਚੌਪਈ।। ਸਖਿਹ ਦਸ਼ਾ ਜਬ ਯਾਹਿ ਸੁਨਾਈ।। ਚਿਤ੍ਰਰੇਖ ਤਬ ਸੋਚ ਜਨਾਈ।।**
**ਇਹ ਜੀਏ ਜੀਯ ਹੋ ਨਹੀ ਮਰਿ ਹੋ।। ਜਾਨਤ ਜਤਨ ਏਕ ਸੋ ਕਰਿ ਹੋ।।੨੧੯੫।।**

*ਅਰਥ* – ਸਖੀ ਨੇ ਜਦ ਇਸਦੀ ਇਹ ਹਾਲਤ ਸੁਣ ਲਈ, ਤਦ ਚਿਤ੍ਰਰੇਖਾ ਨੇ ਭੀ ਦੁੱਖ ਕੀਤਾ। ਚਿਤ੍ਰਰੇਖਾ ਕਹਿਣ ਲੱਗੀ – ਜੇਕਰ ਇਹ ਜੀਵੇਗੀ ਤਾਂ ਹੀ ਮੈਂ ਜੀਵਾਂਗੀ, ਨਹੀਂ ਤਾਂ ਮੈਂ ਭੀ ਮਰ ਜਾਵਾਂਗੀ, ਜੋ ਯਤਨ ਮੈਂ ਜਾਣਦੀ ਹਾਂ, ਉਹ ਇਕ ਉਪਾਅ ਕਰਦੀ ਹਾਂ।। ੨੧੯੫।।

**************************************************************

ਜੋ ਮੈ ਨਾਰਦ ਸੋ ਸੁਨ ਪਾਯੋ।। ਵਹੈ ਜਤਨ ਮੇਰੈ ਮਨ ਆਯੋ।।
ਜਤਨ ਆਜ ਸੋਊ ਮੈ ਕਰਿਹੁ।। ਬਾਨਾਸੁਰ ਤੇ ਨੈਕੁ ਨ ਡਰਿ ਹੋ।। ੨੧੯੬।।

*ਅਰਥ* – ਜੋ ਕੁਝ ਮੈਂ ਨਾਰਦ ਪਾਸੋਂ ਸੁਣਿਆ ਹੈ, ਉਹ ਯਤਨ ਕਰਨ ਨੂੰ ਮੇਰਾ ਦਿਲ ਕਰਦਾ ਹੈ। ਮੈਂ ਅੱਜ ਓਹੀ ਉਪਾਉ ਕਰਦੀ ਹਾਂ, ਇਸਦੇ ਪਿਤਾ 'ਬਾਨਾਸੁਰ' ਪਾਸੋਂ ਰੱਤੀ ਜਿੰਨਾਂ ਭੀ ਡਰਦੀ ਨਹੀਂ ਹਾਂ।। ੨੧੯੬।।

## ਸਖੀ ਬਾਚ ਚਿਤ੍ਰ ਰੇਖ ਸੋ।।

ਦੋਹਰਾ।। ਆਤੁਰ ਹ੍ਵੈ ਤਿਹ ਕੀ ਸਖੀ ਤਿਹ ਕੌ ਕਹਜੋ ਸੁਨਾਇ।।
ਜੋ ਜਾਨਤ ਹੈ ਜਤਨ ਤੂੰ ਸੋ ਅਬ ਤੁਰਤੁ ਬਨਾਇ।। ੨੧੯੭।।

*ਅਰਥ* – ਚਿਤ੍ਰਰੇਖਾ ਨੂੰ ਸਖੀ ਦਾ ਕਹਿਣਾ – ਚਿੱਤ੍ਰਰੇਖਾ ਦੀ ਸਹੇਲੀ ਨੇ ਮਹਾਂ ਦੁਖੀ ਹੋ ਕੇ ਉਸਨੂੰ ਕਹਿ ਸੁਣਾਇਆ – ਹੇ ਸਖੀ! ਜੋ ਯਤਨ ਤੂੰ ਕਰਨਾ ਜਾਣਦੀ ਹੈਂ, ਉਹ ਯਤਨ ਤੂੰ ਹੁਣੇ ਹੀ ਝਟ ਪਟ ਕਰ, ਤਾਂ ਕਿ ਇਸਦਾ ਦੁਖ ਦੂਰ ਹੋ ਜਾਵੇ।। ੨੧੯੭।।

ਸ੍ਵੈਯਾ।। ਯੌ ਸੁਨਿ ਕੈ ਤਹ ਕੀ ਬਤੀਯਾ ਤਬ ਹੀ ਇਹ ਚਉਦਹ ਲੋਕ ਬਨਾਏ।।
ਜੀਵ ਜਨਾਵਰ ਦੇਵ ਨਿਸਾਚਰ ਭੀਤ ਕੇ ਬੀਚ ਲਿਖੇ ਚਿਤ ਲਾਏ।।
ਅਉਰ ਸਭੈ ਰਚਨਾ ਜਗ ਹੂੰ ਕੀ ਲਿਖੀ ਕਹਿ ਲਉ ਕਬਿ ਸਜਾਮ ਸੁਨਾਏ।।
ਤਉ ਇਹ ਆਇ ਸਮੁੱਛਤਕੈ ਬਹੀਯਾਂ ਗਹਿ ਯਾ ਸਭ ਹੀ ਦਰਸਾਏ।। ੨੧੯੮।।

*ਅਰਥ* – ਇਸ ਤਰ੍ਹਾਂ ਨਾਲ ਉਸਦੀਆਂ ਗੱਲਾਂ ਸੁਣ ਕੇ, ਇਸਨੇ ਉਸੇ ਵੇਲੇ ਹੀ ਚੌਦਾਂ ਲੋਕ ਬਣਾ ਦਿੱਤੇ। ਜੀਵ, ਜਨੌਰ, ਦੇਵਤੇ ਤੇ ਰਾਖਸ਼ ਆਦਿਕ ਸਾਰਿਆਂ ਦੇ ਹੀ ਸਰੂਪ ਚਿੱਤ ਲਾਕੇ ਕੰਧ ਦੇ ਉਤੇ ਲਿਖ ਦਿਤੇ। ਹੋਰ ਜੋ ਜਗ੍ਹਾ ਦੀ ਰਚਨਾ ਸੀ, ਉਹ ਵੀ ਲਿਖ ਦਿੱਤੀ। ਕਵਿ ਉਸ ਨੂੰ ਕਿਥੋਂ ਤੱਕ ਸੁਣਾਵੇ? ਤਦ ਇਹ ਆਕੇ ਸਾਮਰਤੱਖ ਤੱਕਣ ਲੱਗ ਪਈ, ਅਤੇ ਚਿਤ੍ਰਰੇਖਾ ਨੇ ਰਾਜਕੁਮਾਰੀ ਦੀ ਬਾਂਹ ਫੜਕੇ ਇਸਨੂੰ ਸਭ ਕੁਝ ਵਿਖਾ ਦਿੱਤਾ।। ੨੧੯੮।।

ਸ੍ਵੈਯਾ।। ਜਉ ਬਹੀਆਂ ਗਹਿ ਕੈ ਇਹ ਕੀ ਉਨ ਚਿਤ੍ਰ ਸਭੈ ਇਹ ਕੈ ਦਰਸਾਏ।।
ਦੇਖਤਿ ਦੇਖਤਿ ਗੀ ਤਿਹ ਠਾਂ ਜਹ ਦ੍ਵਾਰਵਤੀ ਬ੍ਰਿਜਨਾਥ ਬਨਾਏ।।
ਸੰਬਰ ਕੋ ਅਰਿ ਥੋ ਜਿਹ ਠਉਰ ਲਿਖਜੋ ਇਹ ਤਾ ਪਿਖ ਨੈਨ ਨਿਵਾਏ।।
ਤਾ ਸੁਇ ਦੇਖ ਕਹਜੋ ਇਹ ਭਾਂਤ ਸਹੀ ਮੇਰੇ ਪ੍ਰੀਤਮ ਏ ਸਖੀ ਪਾਏ।।੨੧੯੯।।

*ਅਰਥ* – ਜਦ ਇਸਦੀ ਬਾਂਹ ਫੜ ਕੇ, ਉਸਨੇ ਇਸਨੂੰ ਸਾਰੀਆਂ ਮੂਰਤਾਂ ਵਿਖਾ ਦਿੱਤੀਆਂ,

ਤਦ ਵੇਖਦਿਆਂ ਵੇਖਦਿਆਂ ਇਹ ਉਸ ਥਾਂ ਤੇ ਪਹੁੰਚ ਗਈ, ਜਿਥੇ ਦ੍ਵਾਰਕਾ ਤੇ ਕ੍ਰਿਸ਼ਨ ਜੀ ਆਦਿਕਾਂ ਦੀਆਂ ਮੂਰਤਾਂ ਬਣੀਆਂ ਹੋਈਆਂ ਸਨ। ਜਿਸ ਜਗ੍ਹਾ ਤੇ ਸੰਬਰ ਦੈਂਤ ਦੇ ਵੈਰੀ ਅਨਰੁੱਧ ਦੀ ਮੂਰਤ ਲਿਖੀ ਹੋਈ ਸੀ, ਇਸਨੂੰ ਵੇਖਦਿਆਂ ਹੀ ਇਸਨੇ ਅੱਖਾਂ ਨੀਵੀਆਂ ਕਰ ਲਈਆਂ। ਉਸ ਸੂਰਤ ਨੂੰ ਵੇਖਦਿਆਂ ਹੀ ਇਸ ਤਰ੍ਹਾਂ ਆਖਿਆ, ਹੇ ਸਖੀ! ਸੱਚ ਮੁੱਚ ਏਹੋ ਹੀ ਮੇਰੇ ਪ੍ਰੀਤਮ ਹਨ।। ੨੧੯੯।।

**ਚੌਪਈ।। ਕਹਯੋ ਸਖੀ ਅਬ ਢੀਲ ਨ ਕੀਜੈ।। ਪ੍ਰੀਤਮ ਮੁਹਿ ਮਿਲਾਇ ਕੈ ਦੀਜੈ।।**
**ਜਬ ਸਜਨੀ ਇਹ ਕਾਰਜ ਕੈਹੋ।। ਜੀਵ ਦਾਨ ਤਬ ਮੋਕਹੁ ਦੈਹੋ।।੨੨੦੦।।**

ਅਰਥ - ਉਸਨੇ ਕਿਹਾ ਹੇ ਮੇਰੀ ਸਹੇਲੀ! ਹੁਣ ਦੇਰ ਨਾ ਕਰ, ਤੂੰ ਮੇਰਾ ਪ੍ਰੀਤਮ ਮੈਨੂੰ ਮਿਲਾ ਦੇਹ। ਹੇ ਸਖੀ! ਜਦ ਤੂੰ ਮੇਰਾ ਇਹ ਕੰਮ ਕਰੇਂਗੀ, ਤਦ ਤੂੰ ਮੈਨੂੰ ਜੀਵਨ ਦਾਨ ਦੇਵੇਂਗੀ।। ੨੨੦੦।।

**ਸਵੈਯਾ।। ਯੌ ਬਤੀਯਾ ਸੁਨਿ ਕੈ ਭਈ ਚੀਲ ਚਲੀ ਉਡ ਦ੍ਵਾਰਵਤੀ ਮਹਿ ਆਈ।।**
**ਪੌਤ੍ਰ ਹੁਤੋ ਜਿਹ ਸਯਾਮ ਜੂ ਕੋ ਛਿਪ ਸਯਾਮ ਭਨੈ ਤਿਹ ਬਾਤ ਸੁਨਾਈ।।**
**ਏਕ ਤ੍ਰੀਯਾ ਅਟਕੀ ਤੁਮ ਪੈ ਤੁਹਿ ਲਯਾਇਬੇ ਕੇ ਹਿਤ ਹਉ ਹੂੰ ਪਠਾਈ।।**
**ਤਾ ਤੇ ਚਲੋ ਤਹ ਬੇਗ ਬੁਲਾਇ ਲਿਉ ਮੇਟ ਸਭੈ ਚਿਤ ਕੀ ਦੁਚਿਤਾਈ।।੨੨੦੧।।**

ਅਰਥ - ਰਾਜਕੁਮਾਰੀ ਦੀਆਂ ਇਹ ਗੱਲਾਂ ਸੁਣ ਕੇ ਚਿਤ੍ਰਰੇਖਾ ਚੀਲ ਬਣ ਗਈ ਅਤੇ ਉੱਡਕੇ ਦੁਆਰਕਾ ਆ ਗਈ। ਜਿਥੇ ਕ੍ਰਿਸ਼ਨ ਜੀ ਦਾ ਪੋਤ੍ਰਾ ਅਨਰੁੱਧ ਰਹਿੰਦਾ ਸੀ, ਸਿਆਮ ਕਵਿ ਜੀ ਆਖਦੇ ਹਨ, ਉਥੇ ਪਹੁੰਚ ਕੇ ਲੁੱਕ ਕੇ ਉਨ੍ਹਾਂ ਨੂੰ ਗੱਲ ਸੁਣਾ ਦਿੱਤੀ। ਇਕ ਇਸਤ੍ਰੀ ਤੁਹਾਡੇ ਉਤੇ ਮੋਹਿਤ ਹੋ ਰਹੀ ਹੈ ਅਤੇ ਤੁਹਾਨੂੰ ਲਿਆਉਣ ਦੇ ਵਾਸਤੇ ਉਸਨੇ ਮੈਨੂੰ ਭੇਜਿਆ ਹੈ। ਸਦਕੇ ਜਾਵਾਂ, ਇਸ ਵਾਸਤੇ ਉਥੇ ਛੇਤੀ ਚੱਲੋ, ਅਤੇ ਚਿੱਤ ਦੀ ਸਾਰੀ ਦੁਚਿੱਤੀ ਦੂਰ ਕਰ ਦਿਓ।। ੨੨੦੧।।

**ਸਵੈਯਾ।। ਬੈਨ ਸੁਨਾਇ ਕੈ ਸਯਾਮ ਭਨੈ ਤਿਹ ਆਪਨੋ ਰੂਪ ਪ੍ਰਤੱਛ ਦਖਾਯੋ।।**
**ਜੋ ਤ੍ਰੀਯ ਮੋ ਪਰ ਹੈ ਅਟਕੀ ਤਿਹ ਜਾਹਿ ਪਿਖੋਂ ਮਨ ਯਾਹਿ ਲੁਭਾਯੋ।।**
**ਖੈਂਚ ਨਿਖੰਗ ਕਸਯੋ ਕਟ ਸੋ ਧਨੁ ਲੈ ਚਲਿਬੇ ਕਹੁ ਸਾਜ ਬਨਾਯੋ।।**
**ਦੂਤੀ ਕੋ ਸੰਗ ਲਏ ਅਪਨੇ ਇਹ ਤਾ ਤ੍ਰੀਯ ਲਿਆਵਨ ਕਾਜ ਸਿਧਾਯੋ।।੨੨੦੨।।**

ਅਰਥ - ਸਿਆਮ ਕਵਿ ਜੀ ਆਖਦੇ ਹਨ, ਇਹ ਗੱਲ ਸੁਣਾ ਕੇ, ਉਸਨੇ ਆਪਣਾ ਰੂਪ ਪ੍ਰਤੱਖ ਕਰਕੇ ਵਿਖਾ ਦਿਤਾ । ਅਨਰੁੱਧ ਨੇ ਮਨ ਨਾਲ ਇਹ ਫੈਸਲਾ ਕੀਤਾ ਕਿ ਜੋ ਔਰਤ ਮੇਰੇ ਤੇ ਮੋਹਿਤ ਹੋ ਰਹੀ ਹੈ ਉਸ ਨੂੰ ਜਾ ਕੇ ਵੇਖਣਾ ਚਾਹੀਦਾ ਹੈ। ਉਸਨੇ ਭੱਥਾ ਫੜਕੇ ਲੱਕ ਨਾਲ ਬੰਨ੍ਹ ਲਿਆ ਹੈ ਧਨੁੱਖ ਹੱਥ ਵਿਚ ਫੜ ਲਿਆ ਹੈ ਚੱਲਣ ਦਾ ਸਮਾਨ ਤਿਆਰ ਕਰ ਲਿਆ ਹੈ। ਦੂਤੀ ਨੂੰ ਆਪਣੇ ਨਾਲ ਲੈ ਲਿਆ ਹੈ, ਅਤੇ ਇਹ ਉਸ ਇਸਤ੍ਰੀ ਨੂੰ ਲਿਆਉਣ ਦੇ ਵਾਸਤੇ ਤੁਰ ਪਿਆ ਹੈ।। ੨੨੦੨।।

***************************************************************

ਦੋਹਰਾ।। ਸੰਗ ਲਯੋ ਅਨਰੁੱਧ ਕੋ ਦੂਤੀ ਹਰਖ ਬਢਾਇ।।
ਊਖਾ ਕੋ ਪੁਰ ਥੋ ਜਹਾਂ ਤਹਾਂ ਪਹੂਚੀ ਆਇ।। ੨੨੦੩।।

*ਅਰਥ* - ਅਨਰੁੱਧ ਨੂੰ ਨਾਲ ਲੈ ਕੇ, ਦੂਤੀ ਮਨ ਵਿਚ ਬੜੀ ਹੀ ਖੁਸ਼ ਹੋ ਕੇ ਤੁਰ ਪਈ। ਰਾਜ ਕੁਮਾਰੀ ਊਖਾ ਦਾ ਸ਼ਹਿਰ ਜਿਥੇ ਸੀ, ਉਥੇ ਆ ਕੇ ਪਹੁੰਚ ਗਈ ਹੈ।।੨੨੦੩।।

ਸੋਰਠਾ।। ਤ੍ਰੀਅ ਪੀਅ ਦਯੋ ਮਿਲਾਇ ਚਤੁਰ ਤ੍ਰੀਆ ਕਰਿ ਚਤੁਰਤਾ।।
ਕੀਯੋ ਭੋਗ ਸੁਖ ਪਾਇ ਊਖਾ ਅਰੁ ਅਨੁਰੁੱਧ. ਮਿਲ।। ੨੨੦੪।।

*ਅਰਥ* - ਸਿਆਣੀ ਇਸਤਰੀ ਨੇ ਸਿਆਣਪ ਕਰਕੇ ਇਸਤਰੀ ਨੂੰ ਪਤੀ ਮਿਲਾ ਦਿਤਾ ਹੈ। ਊਖਾ ਅਤੇ ਅਨਰੁੱਧ ਦੋਹਾਂ ਨੇ ਮਿਲ ਕੇ, ਭੋਗ ਬਿਲਾਸ ਕਰਕੇ ਸੁਖ ਪਾਇਆ ਹੈ।। ੨੨੦੪।।

ਸਵੈਯਾ।। ਚਾਰ ਪ੍ਰਕਾਰ ਕੋ ਭੋਗ ਕੀਯੋ ਨਰ ਨਾਰ ਹੁਲਾਸ ਹੀਯੈ ਮੈ ਬਢੈ ਕੈ।।
ਆਸਨ ਕੋਕ ਕੇ ਬੀਚ ਜਿਤੇ ਕਬਿ ਭਾਖਤ ਹੈ ਸੁ ਸਭੈ ਇਨ ਕੈ ਕੈ।।
ਬਾਤ ਕਹੀ ਅਨਰੁੱਧ ਕਛੂ ਮੁਸਕਾਇ ਤ੍ਰੀਆ ਸੰਗ ਨੈਨ ਨਚੈ ਕੈ।।
ਜਿਉ ਹਮਰੀ ਤੁਮ ਹੁਇ ਰਹੀ ਸੁੰਦਰਿ ਤਿਉ ਹਮਹੂ ਤੁਮਰੇ ਰਹੇ ਹ੍ਵੈ ਕੈ।। ੨੨੦੫।।

*ਅਰਥ* - ਚਾਰ ਤਰ੍ਹਾਂ ਦੀਆਂ ਇਸਤ੍ਰੀਆਂ ਪੁਰਸ਼ਾਂ ਦੇ ਭੋਗ ਦੇ ਜੋ ਚਾਰ ਤਰੀਕੇ ਹਨ, ਮਨ ਵਿਚ ਉਤਸ਼ਾਹ ਵਧਾ ਕੇ ਉਸੇ ਤਰ੍ਹਾਂ ਭੋਗ ਕੀਤਾ ਹੈ। ਕੋਕ ਦੇ ਵਿਚ ਭੋਗ ਦੇ ਜਿੰਨੇ ਭੀ ਆਸਨ ਤਰੀਕੇ ਕਹੇ ਹਨ, ਕਵੀ ਜੀ ਕਹਿੰਦੇ ਹਨ, ਉਹ ਸਾਰੇ ਹੀ ਇਨ੍ਹਾਂ ਕਰਕੇ ਭੋਗ ਕੀਤਾ ਹੈ। ਥੋੜ੍ਹਾ ਜੇਹਾ ਮੁਸਕਰਾ ਕੇ ਤੇ ਅੱਖਾਂ ਮਟਕਾ ਕੇ ਅਨਰੁੱਧ ਨੇ ਇਸਤ੍ਰੀ ਨਾਲ ਇਹ ਗੱਲ ਕੀਤੀ ਹੈ। ਹੇ ਸੁੰਦਰੀ! ਜਿਵੇਂ ਤੁਸੀਂ ਮੇਰੀ ਹੋ ਰਹੀ ਹੋ, ਉਸੇ ਤਰ੍ਹਾਂ ਮੈਂ ਭੀ ਤੁਹਾਡਾ ਹੋ ਰਿਹਾ ਹਾਂ।। ੨੨੦੫।।

ਸੁੰਦਰ ਥੀ ਜੁ ਧੁਜਾ ਨ੍ਰਿਪ ਕੀ ਸੁ ਗਿਰੀ ਭੂਅ ਪੈ ਲਖ ਭੂਪਤਿ ਪਾਯੋ।।
ਜੋ ਬਰੁ ਦਾਨ ਦਯੋ ਮੁਹਿ ਰੁਦ੍ਰ ਵਹੈ ਪ੍ਰਗਟਜੋ ਚਿਤ ਮੈ ਸੁ ਜਨਾਯੋ।।
ਤਉ ਹੀ ਲਉ ਆਇ ਕਹੀ ਇਕ ਯੌ ਤੁਮਰੀ ਦੁਹਤਾ ਗ੍ਰਹ ਮੋ ਕੋਊ ਆਯੋ।।
ਯੌ ਨ੍ਰਿਪ ਬਾਤ ਚਲਜੋ ਸੁਨਿ ਕੈ ਅਪਨੇ ਚਿਤ ਮੈ ਅਤਿ ਰੋਸ ਬਢਾਯੋ।। ੨੨੦੬।।

*ਅਰਥ* - ਰਾਜੇ ਦੀ ਜਿਹੜੀ ਸੋਹਣੀ ਬਾਂਹ ਝੂਲ ਰਹੀ ਸੀ ਉਹ ਧਰਤੀ ਉਤੇ ਡਿੱਗ ਪਈ, ਇਸ ਗੱਲ੍ਹ ਨੂੰ ਰਾਜੇ ਨੇ ਸਮਝਿਆ। ਕਿ ਮਹਾਂਰੁੱਦ੍ਰ ਨੇ ਮੈਨੂੰ ਜੋ ਵਰ ਦਿੱਤਾ ਦਾਨ ਦਿੱਤਾ ਹੋਇਆ ਹੈ, ਉਹ ਸਮਾਂ ਆ ਗਿਆ ਹੈ। ਚਿੱਤ ਵਿਚ ਉਸਨੇ ਜਾਣ ਲਿਆ ਹੈ। ਓਨੇ ਚਿਰ ਤੱਕ ਕਿਸੇ ਨੇ ਆ ਕੇ ਰਾਜੇ ਨੂੰ ਇਹ ਗੱਲ ਆਖੀ-"ਤੇਰੀ ਲੜਕੀ ਦੇ ਮਹੱਲ ਵਿਚ ਕੋਈ ਪੁਰਸ਼ ਆਇਆ ਹੈ। ਇਸ

***********************************************************
ਗੱਲ ਨੂੰ ਸੁਣ ਕੇ, ਰਾਜੇ ਨੇ ਚਿੱਤ ਵਿਚ ਬੜਾ ਭਾਰਾ ਕ੍ਰੋਧ ਕਰ ਲਿਆ ਹੈ ਅਤੇ ਉੱਠਕੇ ਤੁਰ ਚਲਿਆ ਹੈ।। ੨੨੦੬।।

ਸਵੈਯਾ।। ਆਵਤ ਹੀ ਕਰਿ ਸ਼ਸਤ੍ਰ ਸੰਭਾਰਤ ਕੋਪ ਭਯੋ ਚਿਤ ਰੋਸ ਬਢਾਯੋ।।
ਕਾਨ੍ਹ ਕੇ ਪੌਤ੍ਰ ਸੋ ਸਜਾਮ ਭਨੈ ਦੁਹਤਾ ਹੂ ਕੇ ਮੰਦਰ ਜੁੱਧੁ ਮਚਾਯੋ।।
ਹੁਇ ਬਿਸੰਭਾਰ ਪਰਜੋ ਜਬ ਸੋ ਤਬ ਹੀ ਇਹ ਕੇ ਕਰਿ ਭੀਤਰ ਆਯੋ ।।
ਨਾਦ ਬਜਾਇ ਦਿਖਾਇ ਸਭੋ ਬਲੁ ਲੈ ਇਹ ਕੋ ਨ੍ਰਿਪ ਧਾਮ ਸਿਧਾਯੋ।। ੨੨੦੭।।

ਅਰਥ – ਆਉਂਦਿਆਂ ਹੀ ਮਨ ਵਿਚ ਕ੍ਰੋਧ ਧਾਰਨ ਕਰਕੇ ਸ਼ਾਸਤ੍ਰ ਫੜ ਲਏ। ਸਿਆਮ ਕਵਿ ਆਖਦਾ ਹੈ, ਲੜਕੀ ਦੇ ਮਹਿਲ ਵਿਚ ਆ ਕੇ ਉਸਨੇ ਕ੍ਰਿਸ਼ਨ ਦੇ ਪੋਤ੍ਰੇ ਅਨਰੁੱਧ ਨਾਲ ਜੁੱਧ ਮਚਾਇਆ ਹੈ, ਜਦ ਉਹ ਬੇਸੁਧ ਹੋ ਕੇ ਧਰਤੀ ਉਤੇ ਡਿੱਗ ਪਿਆ, ਤਦ ਉਹ ਇਸਦੇ ਹੱਥ ਵਿਚ ਆ ਗਿਆ ਹੈ। ਧੌਂਸੇ ਵਜਾਕੇ, ਸਭਨਾਂ ਨੂੰ ਆਪਣਾ ਜ਼ੋਰ ਦਿਖਾ ਕੇ, ਇਹ ਰਾਜਾ ਆਪਣੇ ਘਰ ਚਲਾ ਗਿਆ ਹੈ।। ੨੨੦੭।।

ਸਵੈਯਾ।। ਕਾਨ੍ਹ ਕੇ ਪੌਤ੍ਰ ਕੋ ਬਾਧ ਕੈ ਭੂਪ ਫਿਰਯੋ ਉਤ ਨਾਰਦ ਜਾਇ ਸੁਨਾਈ।।
ਕਾਨ ਚਲੋ ਉਠ ਬੈਠੇ ਕਹਾ ਅਪਨੀ ਜਦੁਵੀ ਸਭ ਸੈਨ ਬਨਾਈ।।
ਯੌ ਸੁਨਿ ਸਜਾਮ ਚਲੇ ਬਤੀਯਾ ਅਪਨੇ ਚਿਤ ਮੈ ਅਤਿ ਕ੍ਰੋਧ ਬਢਾਈ।।
ਸ਼ਸਤ੍ਰ ਸੰਭਾਰ ਸਭੈ ਰਿਸ ਸੋ ਜਿਨ ਕੋ ਅਸ ਤੇਜੁ ਲਖਜੋ ਨਹੀ ਜਾਈ।। ੨੨੦੮।।

ਅਰਥ – ਇਧਰ ਕਿਸ਼ਨ ਦੇ ਪੋਤ੍ਰੇ ਨੂੰ ਬੰਨ੍ਹ ਕੇ ਰਾਜਾ ਘਰ ਨੂੰ ਮੁੜਿਆ ਹੈ ਅਤੇ ਉਧਰ ਨਾਰਦ ਨੇ ਜਾ ਕੇ ਸਾਰੀ ਗੱਲ ਕ੍ਰਿਸ਼ਨ ਨੂੰ ਸੁਣਾ ਦਿਤੀ ਹੈ। ਹੇ ਕ੍ਰਿਸ਼ਨ! ਉੱਠਕੇ ਚਲੋ, ਕਿਥੇ ਬਹਿ ਰਹੇ ਹੋ? ਆਪਣੀ ਸਾਰੀ ਯਾਦਵੀ ਫੌਜ ਨੂੰ ਬਣਾਕੇ ਚਲੋ। ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਕ੍ਰਿਸ਼ਨ ਜੀ ਆਪਣੇ ਚਿੱਤ ਵਿਚ ਬੜਾ ਭਾਰਾ ਕ੍ਰੋਧ ਵਧਾ ਕੇ ਤੁਰ ਪਏ ਹਨ। ਕ੍ਰੋਧ ਨਾਲ ਸਾਰਿਆਂ ਨੇ ਸ਼ਸਤ੍ਰ ਫੜ ਲਏ ਹਨ, ਜਿਨ੍ਹਾਂ ਤਲਵਾਰਾਂ ਦਾ ਕਹਿਣਾ ਹੀ ਕੀ ਹੈ?।। ੨੨੦੮।।

ਦੋਹਰਾ।। ਬਤੀਯਾ ਸੁਨਿ ਮੁਨ ਕੀ ਸਕਲ ਜਦੁਪਤਿ ਸੈਨ ਬਨਾਇ।।
ਜਹ ਭੂਪਤ ਕੋ ਪੁਰ ਹੁਤੋ ਤਹ ਹੀ ਪਹੁਚਜੋ ਆਇ।। ੨੨੦੯।।

ਅਰਥ – ਨਾਰਦ ਮੁਨੀ ਦੀਆਂ ਗੱਲਾਂ ਸੁਣਕੇ ਕ੍ਰਿਸ਼ਨ ਜੀ ਸਾਰੀ ਫੌਜ ਨੂੰ ਤਿਆਰ ਕਰਕੇ, ਜਿਥੇ ਰਾਜੇ ਦਾ ਸ਼ਹਿਰ ਸੀ, ਉਥੇ ਆਣ ਪਹੁੰਚੇ ਹਨ।। ੨੨੦੯।।

ਸਵੈਯਾ।। ਆਵਤ ਸਜਾਮ ਜੀ ਕੋ ਸੁਨਿ ਕੈ ਨ੍ਰਿਪ ਮੰਤ੍ਰ ਪੁਛਜੋ ਤਿਨ ਮੰਤ੍ਰ ਨ ਦੀਨੋ।।

ਏਕ ਕਹੀ ਹਮ ਜੋ ਦੁਹਤਾ ਇਹ ਦੈ ਸੁ ਕਹਜੋ ਤੁਹਿ ਮਾਨ ਨ ਲੀਨੋ।।
ਮਾਂਗ ਲਯੋ ਸ਼ਿਵ ਤੇ ਰਨ ਕੋ ਬਰੁ ਜਾਨਤ ਹੈ ਤੂੰ ਭਯੋ ਮਤਿ ਹੀਨੋ।।
ਛੋਰਿ ਹੋ ਦ੍ਵੈ ਕਰਿ ਕੈ ਕਰ ਆਜੁ ਸੁ ਸ੍ਰੀ ਬ੍ਰਿਜਨਾਥ ਇਹੈ ਪ੍ਰਨ ਕੀਨੋ।।੨੨੧੦।।

ਅਰਥ - ਕ੍ਰਿਸ਼ਨ ਜੀ ਦੇ ਆਉਣ ਬਾਰੇ ਸੁਣ ਕੇ ਰਾਜੇ ਨੇ ਮੰਤ੍ਰੀਆਂ ਨੂੰ ਪੁਛਿਆ ਕਿ ਹੁਣ ਕੀ ਕਰੀਏ? ਪਰ ਉਹ ਕੋਈ ਇੱਕ ਸਲਾਹ ਨਹੀਂ ਦੇ ਸਕੇ। ਇਕ ਨੇ ਇਹ ਗੱਲ ਆਖੀ- ਜੋ ਸਾਡੀ ਲੜਕੀ ਹੈ ਇਹ ਉਨ੍ਹਾਂ ਨੂੰ ਦੇ ਦਿਓ। ਇਸ ਉੱਤਰ ਵਿਚ ਰਾਜੇ ਨੇ ਕਿਹਾ-" ਤੂੰ ਮਾਣ ਨੂੰ ਨਹੀਂ ਜਾਣਿਆਂ ਹੈ"। ਦੂਜੇ ਨੇ ਕਿਹਾ - ਤੁਸਾਂ ਆਪ ਹੀ ਸ਼ਿਵਜੀ ਪਾਸੋਂ ਜੁੱਧ ਦਾ ਵਰ ਮੰਗ ਲਿਆ ਹੈ, ਮੈਂ ਸਮਝਦਾ ਹਾਂ, ਇਹ ਤੁਸਾਂ ਸਿਆਣਪ ਵਾਲਾ ਕੰਮ ਨਹੀਂ ਕੀਤਾ। ਤੀਜੇ ਨੇ ਕਿਹਾ - ਦੋਵੇਂ ਹੱਥ ਜੋੜਕੇ ਤੇ 'ਕੱਰ' ਦੇ ਕੇ ਚਰਨੀ ਜਾ ਪਓ। ਕ੍ਰਿਸ਼ਨ ਜੀ ਤੈਨੂੰ ਅੱਜ ਹੀ ਛੱਡ ਦੇਣਗੇ ਕਿਉਂਕਿ ਉਨ੍ਹਾਂ ਨੇ ਏਹ ਪ੍ਰਣ ਕੀਤਾ ਹੋਇਆ ਹੈ ਕਿ ਚਰਨੀ ਪਏ ਨੂੰ ਮਾਰਦੇ ਨਹੀਂ ਹਨ।। ੨੨੧੦।।

ਸਵੈਯਾ।। ਮਾਨੋ ਤੋ ਬਾਤ ਕਹੋ ਨ੍ਰਿਪ ਏਕ ਜੌ ਸ੍ਰੋਨਨ ਮੈ ਹਿਤ ਕੈ ਧਰੀਐ।।
ਦੁਹਤਾ ਅਨਰੁੱਧ ਕੋ ਲੈ ਅਪਨੇ ਸੰਗਿ ਸਜਾਮ ਕੇ ਪਾਇਨ ਪੈ ਪਰੀਐ।।
ਤੁਮਰੇ ਨ੍ਰਿਪ ਪਾਇ ਪਰੈ ਸੁਨੀਐ ਨਹੀ ਸਜਾਮ ਕੇ ਸੰਗਿ ਕਬੈ ਲਰੀਐ।।
ਅਰਿ ਹੋ ਨ ਜੋ ਸਜਾਮ ਭਨੈ ਹਰਿ ਸੋ ਭੂਅ ਪੈ ਤਬ ਰਾਜ ਸਦਾ ਕਰੀਐ।।੨੨੧੧।।

ਅਰਥ - ਚੌਥੇ ਨੇ ਕਿਹਾ- ਰਾਜਨ! ਮੰਨੋਂ ਤਾਂ ਇਕ ਗੱਲ ਕਹਾਂ, ਜੇ ਧਿਆਨ ਨਾਲ ਮੇਰੀ ਗੱਲ ਨੂੰ ਕੰਨਾਂ ਨਾਲ ਸੁਣੋ ਤਾਂ ਬੜੀ ਚੰਗੀ ਹੋਵੇਗੀ। ਲੜਕੀ ਨੂੰ ਤੇ ਅਨਰੁੱਧ ਨੂੰ ਆਪਣੇ ਨਾਲ ਲੈ ਕੇ, ਕ੍ਰਿਸ਼ਨ ਦੇ ਪੈਰੀਂ ਪੈ ਜਾਣਾ ਚਾਹੀਦਾ ਹੈ । ਹੇ ਰਾਜਨ! ਅਸੀਂ ਸਾਰੇ ਤੁਹਾਡੇ ਚਰਨੀਂ ਪੈਂਦੇ ਹਾਂ, ਬੇਨਤੀ ਸੁਣ ਲੈਂ, ਕ੍ਰਿਸ਼ਨ ਦੇ ਨਾਲ ਕਦੇ ਭੀ ਜੁੱਧ ਨਾ ਕਰਨਾ। ਸਿਆਮ ਕਵਿ ਜੀ ਆਖਦੇ ਹਨ, ਜੇਕਰ ਕ੍ਰਿਸ਼ਨ ਦੇ ਨਾਲ ਵੈਰ ਭਾਵ ਨਾ ਕਰੋਗੇ ਤਾਂ ਧਰਤੀ ਉੱਤੇ ਸਦਾ ਹੀ ਰਾਜ ਕਰਦੇ ਰਹੋਂਗੇ।। ੨੨੧੧।।

ਸ੍ਰੀ ਬ੍ਰਿਜਨਾਇਕ ਜੋ ਰਿਸ ਕੈ ਰਨ ਮੈ ਕਰ ਜੋ ਧਨੁ ਸਾਰੰਗ ਲੈ ਹੈ ।।
ਕਉਨ ਬਲੀ ਪ੍ਰਗਟਜੋ ਭੂਅ ਪੈ ਤੁਮ ਹੂੰ ਨ ਕਹੋ ਬਲ ਜੋ ਠਹਰੈ ਹੈ।।
ਜੋ ਹਠ ਕੈ ਭਿਰ ਹੈ ਤਿਹ ਸੋ ਤਿਹ ਕਉ ਛਿਨ ਮੈ ਜਮਲੋਕ ਪਠੈ ਹੈ।।
ਅਉਰ ਭੁਜਾ ਕਟਿ ਕੈ ਤੁਮਰੀ ਸਭ ਦ੍ਵੈ ਭੁਜ ਰਾਖਿ ਤ੍ਰੈ ਪ੍ਰਾਨ ਬਚੈ ਹੈ।।੨੨੧੨।।

ਅਰਥ - ਸ੍ਰੀ ਕ੍ਰਿਸ਼ਨ ਜਦ ਕ੍ਰੋਧ ਨਾਲ ਰਣਭੂਮੀ ਵਿਚ ਧਨੁਖ ਬਾਣ ਹੱਥ ਵਿਚ ਫੜ ਲਵੇਗਾ। ਤਦ ਤੁਸੀਂ ਇਹ ਗੱਲ ਕਿਉਂ ਨਹੀਂ ਕਹਿੰਦੇ ਕਿ ਪ੍ਰਿਥਵੀ ਤੇ ਕੋਈ ਅਜਿਹਾ ਬਲੀ ਹੈ ਜੋ ਤਾਕਤ ਨਾਲ ਉਹਨਾਂ ਦੇ ਸਾਹਮਣੇ ਖਲੋ ਸਕੇਗਾ। ਜੇਕਰ ਕੋਈ ਹੱਠ ਕਰਕੇ ਉਨ੍ਹਾਂ ਦੇ ਨਾਲ ਭਿੜੇਗਾ, ਉਸਨੂੰ

ਉਹ ਇਕ ਪੱਲ ਵਿਚ ਹੀ ਜਮਲੋਕ ਭੇਜ ਦੇਣਗੇ। ਤੇਰੀਆਂ ਹੋਰ ਸਾਰੀਆਂ ਬਾਹੀਆਂ ਵੱਢ ਕੇ, ਦੋ ਬਾਹੀਆਂ ਰੱਖ ਕੇ ਤੇਰੇ ਪ੍ਰਾਣ ਬਚਾ ਹੀ ਦੇਣਗੇ।। ੨੨੧੨।।

ਸਵੈਯਾ।। ਮੰਤ੍ਰੀ ਕੀ ਬਾਤ ਨ ਮਾਨਤ ਭਯੋ ਨ੍ਰਿਪ ਆਪਨੋ ਓਜ ਅਖੰਡ ਜਨਾਯੋ।।
ਸ਼ਸਤ੍ਰ ਸੰਭਾਰ ਕੈ ਹਾਥਨ ਮੈ ਫੁਨ ਬੀਰਨ ਮੈ ਅਤਿ ਹੀ ਗਰਬਾਯੋ।।
ਸੈਨ ਪ੍ਰਚੰਡ ਹੁਤੋ ਜਿਤਨੋ ਤਿਸ ਕਉ ਨ੍ਰਿਪ ਆਪਨੇ ਧਾਮ ਬੁਲਾਯੋ।।
ਰੁਦ੍ਰ ਮਨਾਇ ਜਨਾਇ ਘਨੋ ਬਲੁ ਸਯਾਮ ਜੂ ਸੋ ਲਰਬੇ ਕਹੁ ਧਾਯੋ।। ੨੨੧੩।।

ਅਰਥ – ਰਾਜੇ ਨੇ ਵਜ਼ੀਰਾਂ ਦੀ ਗੱਲ ਨਹੀਂ ਮੰਨੀ, ਅਤੇ ਆਪਣਾ ਅਖੰਡ ਬਲ ਜਣਾਇਆ ਹੈ ਹੱਥਾਂ ਵਿਚ ਸ਼ਸਤਰਾਂ ਨੂੰ ਫੜ ਕੇ ਫਿਰ ਸੂਰਮਿਆਂ ਦੇ ਵਿਚ ਉੱਸਨੇ ਬੜਾ ਹੀ ਮਾਣ ਕੀਤਾ ਹੈ । ਜਿੰਨੀ ਭੀ ਉਸਦੀ ਬਲਵਾਨ ਤੇ ਬਹਾਦਰ ਫ਼ੌਜ ਸੀ, ਉਸਨੂੰ ਰਾਜੇ ਨੇ ਆਪਣੇ ਮਕਾਨ ਉਤੇ ਸੱਦ ਲਿਆ ਹੈ। ਸ਼ਿਵਜੀ ਦੀ ਪੂਜਾ ਕਰਕੇ ਤੇ ਬਹੁਤਾ ਬਲ ਜਣਾਅ ਕਰਕੇ ਕ੍ਰਿਸ਼ਨ ਜੀ ਦੇ ਨਾਲ ਜੁੱਧ ਕਰਨ ਦੇ ਵਾਸਤੇ ਤੁਰ ਪਿਆ ਹੈ।। ੨੨੧੩।।

ਉਤ ਸਯਾਮ ਜੂ ਬਾਨ ਚਲਾਵਤ ਭਯੋ ਉਤ ਤੇ ਦਸ ਸੈ ਭੁਜ ਬਾਨ ਚਲਾਏ।।
ਜਾਦਵ ਆਵਤ ਭੇ ਉਤ ਤੇ ਇਤ ਤੇ ਇਨ ਕੇ ਸਭ ਹੀ ਭਟ ਧਾਏ।।
ਘਾਇ ਕਰੈ ਮਿਲ ਆਪਸ ਮੈ ਤਿਨ ਯੌ ਉਪਮਾ ਕਬਿ ਸਯਾਮ ਸੁਨਾਏ।।
ਮਾਨਹੁ ਫਾਗਨ ਕੀ ਰੁਤ ਭੀਤਰ ਖੇਲਨ ਬੀਰ ਬਸੰਤਹ ਆਏ।। ੨੨੧੪।।

ਅਰਥ – ਉਧਰੋਂ ਕ੍ਰਿਸ਼ਨ ਜੀ ਤੀਰ ਚਲਾਉਂਦੇ ਹਨ, ਅਤੇ ਇਧਰੋਂ ਹਜ਼ਾਰ ਬਾਹੀਆਂ ਵਾਲਾ ਤੀਰ ਚਲਾਉਂਦਾ ਹੈ। ਇਕ ਦੂਜੇ ਦੇ ਸਾਹਮਣੇ ਆ ਕੇ ਵਾਰ ਕਰਦੇ ਹਨ। ਉਹਨਾਂ ਦੀ ਉਪਮਾਂ ਨੂੰ ਸਿਆਮ ਕਵਿ ਇਸ ਤਰ੍ਹਾਂ ਸੁਣਾਉਂਦਾ ਹੈ। ਉਧਰੋਂ ਯਾਦਵ ਆ ਗਏ ਹਨ, ਅਤੇ ਇਧਰ ਤੋਂ ਇਸਦੇ ਸਾਰੇ ਹੀ ਸੂਰਮੇ ਹੱਲਾ ਕਰਕੇ ਆ ਪਏ। ਇਹ ਆਪਸ ਵਿਚ ਮਿਲ ਕੇ ਇਸ ਤਰ੍ਹਾਂ ਘਾਉ ਲਾਉਂਦੇ ਹਨ ਜਿਸ ਦੀ ਉਪਮਾ ਸਿਆਮ ਕਵਿ ਜੀ ਕਥਨ ਕਰਦੇ ਹਨ। ਮਾਨੋਂ, ਫੱਗਣ ਦੀ ਰੁੱਤ ਵਿਚ, ਸੂਰਮੇ ਲੋਕ ਬਸੰਤ ਨੂੰ ਖੇਡਣ ਦੇ ਵਾਸਤੇ ਆ ਗਏ ਹਨ।। ੨੨੧੪।।

ਸਵੈਯਾ।। ਏਕ ਭਿਰੇ ਕਰਵਾਰਨ ਸੌ ਭਟ ਏਕ ਭਿਰੇ ਬਰਛੀ ਕਰਿ ਲੈ ਕੈ।।
ਏਕ ਕਟਾਰਨ ਸੰਗ ਭਿਰੇ ਕਬਿ ਸਯਾਮ ਭਨੈ ਅਤਿ ਰੋਸਿ ਬਢੈ ਕੈ।।
ਬਾਨ ਕਮਾਨਨ ਕਉ ਇਕ ਬੀਰ ਸੰਭਾਰਤ ਭੇ ਅਤਿ ਕ੍ਰੋਧਤ ਹ੍ਵੈ ਕੈ।।
ਕਉਤਕ ਦੇਖਤ ਭਯੋ ਉਤ ਭੂਪ ਇਤੈ ਬ੍ਰਿਜਨਾਇਕ ਆਨੰਦ ਕੈ ਕੈ।। ੨੨੧੫।।

ਅਰਥ – ਇਕ ਸੂਰਮੇ ਤਲਵਾਰਾਂ ਨਾਲ ਲੜਦੇ ਹਨ, ਅਤੇ ਇਕ ਹੱਥ ਵਿਚ ਬਰਛੀਆਂ ਲੈ

*******************************************************************
ਕੇ ਜੁੱਧ ਕਰਦੇ ਹਨ। ਇਕ ਕਟਾਰਾਂ ਨਾਲ ਲੜਦੇ ਹਨ, ਸਿਆਮ ਕਵਿ ਜੀ ਆਖਦੇ ਹਨ, ਮਨ ਵਿਚ ਬੜਾ ਭਾਰਾ ਕ੍ਰੋਧ ਵਧਾ ਲਿਆ ਹੈ। ਇਕ ਬਹਾਦਰ ਬੜੇ ਗੁੱਸੇ ਨਾਲ ਤੀਰ ਕਮਾਨਾਂ ਸੰਭਾਲਣ ਲੱਗ ਪਏ ਹਨ। ਉਧਰ ਹਜ਼ਾਰਾਂ ਬਾਹੀਆਂ ਵਾਲਾ ਰਾਜਾ ਅਤੇ ਇਧਰ ਸ੍ਰੀ ਕ੍ਰਿਸ਼ਨ ਜੀ ਮਨ ਵਿਚ ਖੁਸ਼ ਹੋ ਕੇ ਕੌਤਕ ਵੇਖਦੇ ਹਨ।। ੨੨੧੫।।

ਸਵੈਯਾ।। ਜਾ ਭਟ ਆਹਵ ਮੈ ਕਬਿ ਸਯਾਮ ਕਹੈ ਭਗਵਾਨ ਸੇ ਜੁੱਧੁ ਮਚਾਯੋ।।
ਤਾਹੀ ਕੌਂ ਏਕ ਹੀ ਬਾਨ ਸੋ ਸਯਾਮ ਧਰਾ ਪਰ ਕੈ ਬਿਨ ਪ੍ਰਾਨ ਗਿਰਾਯੋ।।
ਜੋ ਧਨੁ ਬਾਨ ਸੰਭਾਰ ਬਲੀ ਕੋਊ ਅਉ ਇਹ ਕੇ ਰਿਸ ਊਪਰ ਆਯੋ।।
ਸੋ ਕਬਿ ਸਯਾਮ ਭਨੇ ਅਪਨੈ ਗ੍ਰਿਹਿ ਕਉ ਫਿਰ ਜੀਵਤ ਜਾਨ ਨ ਪਾਯੋ।।੨੨੧੬।।

ਅਰਥ - ਸਿਆਮ ਕਵਿ ਜੀ ਆਖਦੇ ਹਨ, ਜਿਸ ਵੀ ਬਹਾਦਰ ਨੇ ਕ੍ਰਿਸ਼ਨ ਨਾਲ ਰਣ-ਭੂਮੀ ਵਿਚ ਆ ਕੇ ਯੁੱਧ ਕੀਤਾ ਕ੍ਰਿਸ਼ਨ ਨੇ ਇਕੋ ਹੀ ਤੀਰ ਨਾਲ ਉਸ ਨੂੰ ਪ੍ਰਾਣ-ਹੀਨ ਕਰਕੇ ਜ਼ਮੀਨ ਤੇ ਸੁੱਟ ਦਿੱਤਾ ਹੈ। ਜਿਹੜਾ ਕੋਈ ਸੂਰਮਾ ਧਨੁਖ-ਬਾਨ ਫੜ ਕੇ, ਅਤੇ ਕ੍ਰੋਧ ਕਰਕੇ ਇਸ ਦੇ ਉਤੇ ਚੜ੍ਹਕੇ ਆਯਾ ਹੈ। ਸਿਆਮ ਕਵਿ ਜੀ ਆਖਦੇ ਹਨ, ਉਹ ਆਪਣੇ ਘਰ ਨੂੰ ਜੀਉਂਦਾ ਮੁੜ ਕੇ ਨਹੀਂ ਗਿਆ।। ੨੨੧੬।।

ਸਵੈਯਾ।। ਗੋਕਲ ਨਾਥ ਜੂ ਬੈਰਨ ਸੋ ਕਬਿ ਸਯਾਮ ਭਨੈ ਜਬ ਹੀ ਰਨ ਮਾਂਡਯੋ।।
ਜੇਤਿਕ ਸ਼ਤ੍ਰੁਨ ਸਾਮੁਹਿ ਭੇ ਰਿਸ ਸੋ ਸਭਿ ਗਿੱਧ ਸ੍ਰਿਗਾਲਨ ਬਾਂਡਯੋ।।
ਪੱਤਿ ਰਥੀ ਗਜਿ ਬਾਜ ਘਨੇ ਬਿਨ ਪ੍ਰਾਨ ਕੀਏ ਕੋਊ ਜੀਤ ਨ ਛਾਡਯੋ।।
ਦੇਵ ਸਰਾਹਤ ਭੇ ਸਭ ਸੁ ਹੀ ਭਲੇ ਭਗਵਾਨ ਅਖੰਡਨ ਖਾਂਡਯੋ।।੨੨੧੭।।

ਅਰਥ - ਗੋਕਲ ਦੇ ਸੁਆਮੀ ਨੇ ਵੈਰੀਆਂ ਦੇ ਨਾਲ ਜਦ ਜੁੱਧ ਸ਼ੁਰੂ ਕਰ ਦਿੱਤਾ। ਜਿੰਨੇ ਕੁ ਵੈਰੀ ਕ੍ਰੋਧ ਨਾਲ ਸਾਹਮਣੇ ਹੋਏ ਸਨ, ਉਹਨਾਂ ਸਭਨਾਂ ਦੇ ਮਾਸ ਨੂੰ ਗਿਰਝਾਂ ਤੇ ਗਿੱਦੜਾਂ ਨੇ ਵੰਡਿਆ ਹੈ । ਪੈਦਲ, ਰਥਵਾਹੀ, ਹਾਥੀ, ਤੇ ਘੋੜੇ ਬਹੁਤ ਸਾਰੇ ਹੀ ਮੁਰਦਾ ਹੋਏ ਪਏ ਹਨ, ਕਿਸੇ ਨੂੰ ਭੀ ਜੀਊਂਦਾ ਨਹੀਂ ਛਡਿਆ ਹੈ। ਸਾਰੇ ਹੀ ਦੇਵਤੇ ਉਪਮਾ ਕਰ ਰਹੇ ਹਨ, ਕਿ ਭਗਵਾਨ ਨੇ ਨਾ ਖੰਡੇ ਜਾਣ ਵਾਲਿਆਂ ਨੂੰ ਚੰਗੀ ਤਰ੍ਹਾਂ ਖੰਡ ਖੰਡ ਕਰ ਦਿੱਤਾ ਹੈ।। ੨੨੧੭।।

ਜੀਤੇ ਸਭੈ ਭਯ ਭੀਤ ਭਏ ਤਜਿ ਆਹਵ ਕੋ ਸਭ ਹੀ ਭਟ ਭਾਗੇ।।
ਠਾਢੋ ਬਨਾਸੁਰ ਥੋ ਜਿਹ ਠਉਰ ਸਭੇ ਚਲਿ ਕੈ ਤਿਹ ਪਾਇਨ ਲਾਗੇ।।
ਛੂਟ ਗਯੋ ਸਭਹੂਨ ਤੇ ਧੀਰਜ ਤ੍ਰਾਸਹਿ ਕੇ ਰਸ ਮੈ ਅਨੁਰਾਗੇ।।
ਭਾਖਤ ਭੇ ਨ੍ਰਿਪ ਸੋ ਭਜੀਐ ਬਚ ਹੈ ਨ ਕੋਊ ਬ੍ਰਿਜਨਾਥ ਕੇ ਆਗੇ।।੨੨੧੮।।

ਅਰਥ - ਜੋ ਜੀਉਂਦੇ ਸਨ, ਉਹ ਸਾਰੇ ਹੀ ਡਰ ਗਏ ਹਨ. ਅਤੇ ਸਾਰੇ ਸੂਰਮੇ ਰਣ-ਭੂਮੀ ਤੋਂ ਭੱਜ ਗਏ ਹਨ। ਜਿਸ ਜਗ੍ਹਾ ਉਤੇ ਰਾਜਾ ਬਨਾਸੁਰ ਖਲੋਤਾ ਸੀ ਉਥੇ ਪਹੁੰਚ ਕੇ ਸਾਰੇ ਹੀ ਉਸਦੇ ਪੈਰਾਂ ਤੇ ਡਿੱਗ ਪਏ ਹਨ। ਸਾਰਿਆਂ ਦਾ ਹੌਸਲਾ ਮੁੱਕ ਗਿਆ ਹੈ ਅਤੇ ਸਾਰੇ ਹੀ ਡਰ ਦੇ ਨਾਲ ਡਰੇ ਹੋਏ ਮੋਹਤ ਹੋ ਰਹੇ ਹਨ। ਉਹਨਾਂ ਨੇ ਜਾ ਕੇ ਰਾਜੇ ਨੂੰ ਆਖਿਆ ਹੈ, ਇਥੋਂ ਭੱਜ ਚਲਣਾ ਚਾਹੀਦਾ ਹੈ। ਕਿਉਂਕਿ ਕ੍ਰਿਸ਼ਨ ਦੇ ਅੱਗੇ ਕੋਈ ਭੀ ਜਿਉਂਦਾ ਨਹੀਂ ਬਚ ਸਕੇਗਾ।। ੨੨੧੮।।

**ਭੀਰ ਪਰੀ ਜਬ ਭੂਪਤ ਪੈ ਤਬ ਆਪਨੇ ਜਾਨ ਕੇ ਈਸ ਨਿਹਾਰਯੋ।।**
**ਸੰਤ ਸਹਾਇ ਕੋ ਜਾਇ ਭਿਰਯੋ ਬ੍ਰਿਜਨਾਇਕ ਸੋ ਚਿਤ ਬੀਚ ਬਿਚਾਰਯੋ।।**
**ਆਯੁਧ ਲੈ ਆਪਨੇ ਸਭ ਹੀ ਹਰਿ ਓਰ ਸੁ ਜੁੱਧ ਕੇ ਕਾਜ ਸਿਧਾਰਯੋ।।**
**ਆਵਤ ਹੀ ਸੁ ਕਹੋ ਅਬ ਹਉ ਜਿਹ ਭਾਂਤਿ ਦੁਹੂੰ ਤਿਹ ਠਾਂ ਰਨ ਪਾਰਯੋ।।੨੨੧੯।।**

ਅਰਥ - ਜਦ ਰਾਜੇ ਤੇ ਮੁਸੀਬਤ ਬਣੀ ਤਾਂ ਉਸ ਨੇ ਆਪਣੀ ਸਹਾਇਤਾ ਕਰਨ ਹਿੱਤ ਸ਼ਿਵਜੀ ਨੂੰ ਯਾਦ ਕੀਤਾ ਹੈ। ਉਸ ਨੇ ਚਿੱਤ ਵਿਚ ਵਿਚਾਰ ਕੀਤਾ ਹੈ ਕਿ ਸੰਤਾਂ ਦੀ ਸਹਾਇਤਾ ਕਰਨ ਵਾਲੇ ਕ੍ਰਿਸ਼ਨ ਨਾਲ ਜਾ ਕੇ ਲੜਾਈ ਕਰਦਾ ਹਾਂ। ਆਪਣੇ ਸਾਰੇ ਹੱਥਾਂ ਵਿਚ ਸ਼ਸਤ੍ਰ ਲੈ ਕੇ, ਜੁੱਧ ਕਰਨ ਦੇ ਵਾਸਤੇ ਕ੍ਰਿਸ਼ਨ ਵੱਲ ਤੁਰ ਪਿਆ ਹੈ। ਆਉਂਦਿਆਂ ਹੀ ਜਿਸ ਤਰ੍ਹਾਂ ਨਾਲ ਉਸ ਜਗ੍ਹਾ ਉਤੇ ਦੋਹਾਂ ਨੇ ਜੁੱਧ ਕੀਤਾ ਹੈ, ਹੁਣ ਮੈਂ ਉਹ ਪ੍ਰਸੰਗ ਕਹਿੰਦਾ ਹਾਂ।। ੨੨੧੯।।

**ਰੁੱਦ੍ਰ ਹ੍ਵੈ ਰੁੱਦ੍ਰ ਜਬੈ ਰਨ ਮੈ ਕਬਿ ਸਜਾਮ ਭਨੈ ਰਿਸ ਨਾਦ ਬਜਾਯੋ।।**
**ਸੂਰ ਨ ਕਾਹੂ ਤੇ ਨੈਕੁ ਟਿਕਯੋ ਗਯੋ ਭਾਜ ਗਏ ਨ ਰਤੀ ਕੁ ਦ੍ਰਿੜਾਯੋ।।**
**ਸ਼ਤ੍ਰਨ ਕੇ ਦੁਹੂ ਸ਼ਤ੍ਰਨ ਸੰਗ ਲੈ ਰੋਖ ਹਲੀ ਸੁ ਸੋਊ ਡਰੁ ਪਾਯੋ।।**
**ਸ੍ਰੀ ਬ੍ਰਿਜਨਾਥ ਸੋ ਸਜਾਮ ਭਨੈ ਜਬ ਹੀ ਸ਼ਿਵ ਆਇ ਕੈ ਜੁੱਧੁ ਮਚਾਯੋ।। ੨੨੨੦।।**

ਅਰਥ - ਸਿਆਮ ਕਵਿ ਜੀ ਆਖਦੇ ਹਨ, ਰਣ ਭੂਮੀ ਵਿਚ ਜਦੋਂ ਸ਼ਿਵਜੀ ਨੇ ਕ੍ਰੋਧ ਨਾਲ ਭਿਆਨਕ ਰੂਪ ਹੋ ਕੇ ਨਾਦ ਵਜਾਇਆ ਹੈ। ਕੋਈ ਵੀ ਬਹਾਦਰ ਥੋੜ੍ਹਾ ਚਿਰ ਵੀ ਖਲੋ ਨਹੀਂ ਸਕਿਆ, ਸਾਰੇ ਭੱਜ ਗਏ ਹਨ, ਰੱਤੀ ਜਿੰਨਾਂ ਭੀ ਧੀਰਜ ਦ੍ਰਿੜ੍ਹ ਨਹੀਂ ਰਿਹਾ ਹੈ। ਵੈਰੀਆਂ ਨਾਲ ਬਲਿਰਾਮ ਨੇ ਕ੍ਰੋਧਵਾਨ ਹੋ ਕੇ ਉਹਨਾਂ ਦੋਹਾਂ ਨੂੰ ਡਰ ਨਾਲ ਕੰਬਾ ਦਿੱਤਾ ਹੈ । ਸਿਆਮ ਕਵਿ ਜੀ ਆਖਦੇ ਹਨ, ਜਦੋਂ ਸ਼ਿਵਜੀ ਨੇ ਆ ਕੇ ਕ੍ਰਿਸ਼ਨ ਜੀ ਨਾਲ ਜੁੱਧ ਸ਼ੁਰੂ ਕਰ ਦਿੱਤਾ ਹੈ।। ੨੨੨੦।।

**ਸਵੈਯਾ।। ਜੇ ਸਭ ਘਾਇ ਚਲਾਵਤ ਭਯੋ ਸਿਵ ਤੇ ਸਭ ਹੀ ਬ੍ਰਿਜਨਾਥ ਬਚਾਏ।।**
**ਤਉਨ ਸਮੈ ਸ਼ਿਵ ਕੋ ਅਪਨੇ ਸ਼ਭ ਸਜਾਮ ਭਨੈ ਤਕ ਘਾਇ ਲਗਾਏ।।**
**ਜੱਧ ਕੀਯੋ ਬਹੁ ਭਾਂਤਿ ਦੁਹੂ ਜਿਹ ਕੋ ਸਭ ਹੀ ਸੁਰ ਦੇਖਨ ਆਏ।।**

**************************************************

ਅੰਤ ਖਿਸਾਇ ਰਿਸਾਇ ਕ੍ਰਿਪਾਨਿਧ ਏਕ ਗਦਾ ਹੂ ਸੋ ਰੁੱਦ੍ਰ ਗਿਰਾਏ।। ੨੨੨੧।।

ਅਰਥ – ਜਿੰਨੇ ਭੀ ਸਾਰੇ ਵਾਰ ਸ਼ਿਵਜੀ ਵੱਲੋਂ ਚਲਾਏ ਗਏ ਹਨ, ਉਨ੍ਹਾਂ ਸਾਰਿਆਂ ਨੂੰ ਕ੍ਰਿਸ਼ਨ ਜੀ ਨੇ ਬਚਾ ਲਿਆ ਹੈ। ਸ਼ਿਆਮ ਕਵਿ ਜੀ ਆਖਦੇ ਹਨ, ਉਸ ਵੇਲੇ ਸ਼ਿਵਜੀ ਨੂੰ ਤੱਕ ਕੇ ਕ੍ਰਿਸ਼ਨ ਜੀ ਨੇ ਆਪਣੇ ਵਾਰ ਉਸਨੂੰ ਲਗਾਏ ਹਨ। ਬਹੁਤ ਤਰ੍ਹਾਂ ਨਾਲ ਦੋਹਾਂ ਨੇ ਜੁੱਧ ਕੀਤਾ ਹੈ, ਸਾਰੇ ਦੇਵਤੇ ਜਿਸ ਜੁੱਧ ਨੂੰ ਵੇਖਣ ਦੇ ਵਾਸਤੇ ਆਏ ਹਨ। ਅਖੀਰ ਸਮੇਂ ਗੁੱਸੇ ਨਾਲ ਲਾਲ ਪੀਲੇ ਹੋ ਕੇ ਕ੍ਰਿਸ਼ਨ ਜੀ ਨੇ ਗਦਾ ਨਾਲ ਜ਼ਮੀਨ ਤੇ ਸ਼ਿਵਜੀ ਨੂੰ ਸੁੱਟ ਦਿਤਾ ਹੈ।। ੨੨੨੧।।

ਚੌਪਈ।। ਜਬ ਰੁੱਦ੍ਰਹਿ ਹਰਿ ਘਾਇ ਲਗਾਯੋ।। ਬਿਸੁਧੇ ਕਰਿ ਕਰਿ ਭੂਮਿ ਗਿਰਾਯੋ।।
ਸ਼ੰਕਤ ਭਯੋ ਨ ਫਿਰ ਧਨੁ ਤਾਨਯੋ।। ਸ੍ਰੀ ਜਦੁਬੀਰ ਸਹੀ ਪ੍ਰਭ ਜਾਨਯੋ।। ੨੨੨੨।।

ਅਰਥ – ਜਦੋਂ ਸ਼ਿਵਜੀ ਨੂੰ ਕ੍ਰਿਸ਼ਨ ਜੀ ਨੇ ਜ਼ਖ਼ਮ ਲਾਇਆ ਹੈ, ਅਤੇ ਬੇਹੋਸ਼ ਕਰਕੇ ਧਰਤੀ ਉੱਤੇ ਡੇਗ ਸੁਟਿਆ ਹੈ। ਡਰ ਨਾਲ ਸੰਕਾਮਾਨ ਹੋ ਗਿਆ ਹੈ, ਫਿਰ ਉਸਨੇ ਧਨੁੱਖ ਨੂੰ ਖਿੱਚਿਆ ਨਹੀਂ ਹੈ। ਤਦ ਉਸਨੇ ਸ੍ਰੀ ਕ੍ਰਿਸ਼ਨ ਨੂੰ ਸੱਚੀ ਮੁੱਚੀ ਪ੍ਰਮਾਤਮਾ ਜਾਣ ਲਿਆ ਹੈ ।। ੨੨੨੨।।

ਸੋਰਠਾ।। ਰੁੱਦ੍ਰ ਕੋਪ ਦਯੋ ਤਜਾਇ ਜਦੁਪਤਿ ਕੋ ਬਲੁ ਹੇਰ ਕੈ।।
ਪਾਇਨ ਲਾਗਯੋ ਆਇ ਰਹਯੋ ਚਰਨ ਗਹਿ ਹਰ ਦੋਊ।। ੨੨੨੩।।

ਅਰਥ – ਕ੍ਰਿਸ਼ਨ ਜੀ ਦੇ ਬਲ ਨੂੰ ਵੇਖ ਕੇ ਸ਼ਿਵਜੀ ਨੇ ਕ੍ਰੋਧ ਛੱਡ ਦਿੱਤਾ ਹੈ। ਸ਼ਿਵਜੀ ਕ੍ਰਿਸ਼ਨ ਦੇ ਚਰਨੀਂ ਆ ਲੱਗਾ ਹੈ, ਅਤੇ ਦੋਹਾਂ ਚਰਨਾਂ ਨੂੰ ਫੜ ਰਿਹਾ ਹੈ।। ੨੨੨੩।।

ਸਵੈਯਾ।। ਰੁੱਦ੍ਰ ਕੀ ਦੇਖ ਦਸ਼ਾ ਇਹ ਭਾਂਤਿ ਸੁ ਆਪਹਿ ਜੁੱਧੁ ਕੋ ਭੂਪਤ ਆਯੋ।।
ਸਯਾਮ ਭਨੈ ਦਸ ਸੈ ਭੁਜ ਸਯਾਮ ਕੇ ਊਪਰ ਬਾਨਨ ਓਘ ਚਲਾਯੋ।।
ਓਘ ਜੋ ਆਵਤ ਬਾਨਨ ਕੋ ਸਭ ਹੀ ਹਰਿ ਮਾਰਗ ਮੈ ਨਿਵਰਾਯੋ।।
ਸਾਰੰਗ ਆਪਨ ਹਾਥ ਬਿਖੈ ਧਰਿ ਕੈ ਅਰਿ ਕੋ ਬਹੁ ਘਾਇਨ ਘਾਯੋ।। ੨੨੨੪।।

ਅਰਥ – ਸ਼ਿਵਜੀ ਦੀ ਏਹ ਹਾਲਤ ਵੇਖ ਕੇ, ਰਾਜਾ ਆਪ ਲੜਾਈ ਕਰਨ ਆਇਆ ਹੈ। ਸ਼ਿਆਮ ਕਵਿ ਜੀ ਆਖਦੇ ਹਨ, ਹਜ਼ਾਰ ਬਾਹਾਂ ਦੇ ਨਾਲ ਉਸਨੇ ਕ੍ਰਿਸ਼ਨ ਦੇ ਉਤੇ ਤੀਰਾਂ ਦੀ ਝੜੀ ਲਾ ਦਿੱਤੀ ਹੈ। ਤੀਰਾਂ ਦਾ ਝੁੰਡ ਜੋ ਰਾਜੇ ਵੱਲੋਂ ਆਉਂਦਾ ਹੈ, ਕ੍ਰਿਸ਼ਨ ਜੀ ਨੇ ਉਸ ਸਾਰੇ ਨੂੰ ਰਾਹ ਦੇ ਵਿਚ ਹੀ ਨਵਿਰਤ ਕਰ ਦਿੱਤਾ ਹੈ ਅਤੇ ਆਪਣੇ ਹੱਥ ਵਿਚ ਸਾਰੰਗ ਨਾਮ ਵਾਲਾ ਧਨੁੱਖ ਲੈ ਕੇ, ਵੈਰੀ ਨੂੰ ਬਹੁਤੇ ਤੀਰਾਂ ਦੀ ਮਾਰ ਕਰਕੇ ਉਸਨੂੰ ਫੱਟੜ ਕਰ ਦਿੱਤਾ ਹੈ।। ੨੨੨੪।।

ਸਵੈਯਾ।। ਸ੍ਰੀ ਬ੍ਰਿਜਨਾਇਕ ਕ੍ਰੁੱਧਤ ਹੁਇ ਅਪਨੇ ਕਰਿ ਮੈ ਧਨੁ ਸਾਰੰਗ ਲੈ ਕੈ।।
ਜੁੱਧੁ ਮਚਾਵਤ ਭਯੋ ਦਸ ਸੈ ਭੁਜ ਸੋ ਅਤਿ ਓਜ ਅਖੰਡ ਜਨੈ ਕੈ।।

**********************************************************************

ਅਉਰ ਹਨੇ ਬਲਵੰਡ ਘਨੇ ਕਬਿ ਸਜਾਮ ਭਨੈ ਅਤਿ ਪਉਰਖ ਕੈ ਕੈ।।
ਛੋਰਿ ਦਯੋ ਤਿਹ ਭੂਪਤ ਕਉ ਰਨ ਮੈ ਤਿਹ ਕੀ ਸੁ ਭੁਜਾ ਫੁਨ ਦ੍ਵੈ ਕੈ।। ੨੨੨੫।।

ਅਰਥ – ਸ੍ਰੀ ਕ੍ਰਿਸ਼ਨ ਜੀ ਨੇ ਕ੍ਰੋਧਵਾਨ ਹੋ ਕੇ ਤੇ ਆਪਣੇ ਹੱਥ ਵਿਚ 'ਸਾਰੰਗ' ਧਨੁਖ ਲੈ ਕੇ ਹਜ਼ਾਰਾਂ ਬਾਹਾਂ ਵਾਲੇ ਨਾਲ ਜੁੱਧ ਸ਼ੁਰੂ ਕਰ ਦਿੱਤਾ ਅਤੇ ਆਪਣਾ ਬੜਾ ਭਾਰਾ ਅਖੰਡ ਬਲ ਜਿਤਾਉਣਾ ਕੀਤਾ। ਸਿਆਮ ਕਵਿ ਜੀ ਆਖਦੇ ਹਨ, ਬੜਾ ਭਾਰਾ ਬਲ ਕਰਕੇ ਹੋਰ ਭੀ ਬਹੁਤ ਸਾਰੇ ਬਲਵਾਨ ਜੋਧੇ ਮਾਰ ਸੁੱਟੇ ਹਨ। ਅੰਤ ਨੂੰ ਉਸ ਰਾਜੇ ਦੀਆਂ ਦੋ ਬਾਹੀਆਂ ਕਰਕੇ ਫਿਰ ਉਸ ਨੂੰ ਰਣ ਵਿਚ ਜੀਉਂਦਾ ਛੱਡ ਦਿੱਤਾ ਹੈ।। ੨੨੨੫।।

## ਕਬਿ ਬਾਚ।।

ਸਵੈਯਾ।। ਬਾਹ ਸਹੰਸ੍ਰ ਕਹੋ ਤੁਮ੍ਰੀ ਅਬ ਲਉ ਜਗ ਮੈ ਨਰ ਕਾਹੂ ਕੀ ਹੋਈ।।
ਅਉਰ ਕਹੋ ਇਹ ਭੂਪ ਇਤੀ ਅਪਨੈ ਗ੍ਰਹ ਬੀਚ ਸੰਪੱਤਿ ਸਮੋਈ।।
ਏਤੇ ਪੈ ਸੰਤ ਸੁਨੋ ਹਿਤ ਕੈ ਸ਼ਿਵ ਸੋ ਛਰੀਯਾ ਪੁਨ ਰਾਖਤ ਕੋਈ।।
ਤਾ ਨ੍ਰਿਪ ਕੋ ਬਰ ਯਾ ਬਿਧਿ ਈਸ ਦਯੋ ਜਗਦੀਸ਼ ਕੀਯੋ ਭਜੋ ਸੋਈ।। ੨੨੨੬।।

ਗ੍ਰੰਥ ਕਰਤਾ ਜੀ ਕਹਿੰਦੇ ਹਨ—ਤੁਸੀਂ ਹੀ ਦੱਸੋ, ਅੱਜ ਤੱਕ ਜਗਤ ਵਿਚ ਕਿਸੇ ਪੁਰਸ਼ ਦੀਆਂ ਹਜ਼ਾਰ ਬਾਹੀਆਂ ਹੋਈਆਂ ਹਨ ? ਹੋਰ ਦੱਸੋ, ਇਹ ਏਡਾ ਰਾਜਾ ਸੀ, ਜਿਸਦੇ ਆਪਣੇ ਘਰ ਵਿਚ ਬੜੀ ਭਾਰੀ ਧਨ-ਸੰਪਦਾ ਕੱਠੀ ਕੀਤੀ ਹੋਈ ਸੀ। ਹੇ ਸੰਤ ਜਨੋ! ਪਿਆਰ ਨਾਲ ਸੁਣੋ, ਏਨਾਂ ਕੁਝ ਹੋਣ ਉਤੇ ਭੀ ਸ਼ਿਵਜੀ ਨਾਲ ਛਲ ਕਰਕੇ ਫਿਰ ਕੋਈ ਰਾਖਾ ਨਹੀ ਹੋਇਆ ਸੀ। ਭਾਵੇਂ ਰਾਜੇ ਨੂੰ ਸ਼ਿਵਜੀ ਨੇ ਵਰ ਦਿੱਤਾ ਸੀ ਪਰ ਜਗਤ ਪਿਤਾ ਨੇ ਜੋ ਕਰਨਾ ਸੀ ਉਹ ਹੀ ਹੋਇਆ ਹੈ।। ੨੨੨੬।।

ਚੌਪਈ।। ਜਬ ਤਿਹ ਮਾਇ ਬਾਤ ਸੁਨ ਪਾਈ।। ਨ੍ਰਿਪ ਹਾਰਜੋ ਜੀਤਜੋ ਜਦੁਰਾਈ।।
ਸਭ ਤਜਿ ਬਸਤ੍ਰ ਨਗਨ ਹੁਇ ਆਈ।। ਆਇ ਸਜਾਮ ਕੋ ਦਈ ਦਿਖਾਈ।।੨੨੨੭।।

ਅਰਥ – ਜਦ ਉਸ ਦੀ ਮਾਤਾ ਨੇ ਖਬਰ ਸੁਣ ਲਈ, ਕਿ ਰਾਜਾ ਹਾਰ ਤੇ ਕ੍ਰਿਸ਼ਨ ਜਿੱਤ ਗਿਆ ਹੈ। ਤਦ ਸਾਰੇ ਕਪੜੇ ਲਾਹ ਕੇ ਸਿਰ ਤੋਂ ਨੰਗੀ ਹੋ ਕੇ ਆ ਗਈ ਤੇ ਆ ਕੇ ਕ੍ਰਿਸ਼ਨ ਨੂੰ ਵਿਖਾਲੀ ਦਿੱਤੀ।। ੨੨੨੭।।

ਚੌਪਈ।। ਤਬ ਪ੍ਰਭ ਦ੍ਰਿਗ ਨੀਚੇ ਹੁਇ ਰਹਜੋ।। ਨੈਕ ਨ ਜੂਝਬ ਚਿਤ ਮੋ ਚਹਜੋ।।
ਭੂਪਤ ਸਮੈ ਭਜਨ ਕੋ ਪਾਯੋ।। ਭਾਜਿ ਗਯੋ ਨਹਿ ਜੁੱਧੁ ਮਚਾਯੋ।। ੨੨੨੮।।

ਅਰਥ – ਉਸ ਵੇਲੇ ਕ੍ਰਿਸ਼ਨ ਸ਼ਰਮ ਨਾਲ ਅੱਖਾਂ ਨੀਵੀਆਂ ਕਰਕੇ ਖਲੋਤਾ ਰਿਹਾ, ਅਤੇ ਜੁੱਧ ਕਰਨ ਨੂੰ ਉਸ ਦਾ ਚਿੱਤ ਰੱਤੀ ਭਰ ਭੀ ਨਹੀਂ ਚਾਹੁੰਦਾ ਸੀ। ਭੱਜ ਜਾਣ ਦਾ ਮੌਕਾ ਤਾੜ ਕੇ ਰਾਜਾ

**************************************************************
ਭੱਟ ਪੱਟ ਭੱਜ ਗਿਆ ਤੇ ਫਿਰ ਲੜਨ ਨਹੀ ਆਇਆ।। ੨੨੨੮।।

## ਨ੍ਰਿਪ ਬਾਚ ਬੀਰ ਸੋ।।

ਸਵੈਯਾ।। ਬਿਪੱਤ ਹੁਇ ਬਹੁ ਘਾਇਨ ਸੋ ਨ੍ਰਿਪ ਬੀਰਨ ਮੈ ਇਹ ਭਾਂਤ ਉਚਾਰਜੋ।।
ਕੋਊ ਨ ਸੂਰ ਟਿਕਜੋ ਮੁਹਿ ਅੱਗ੍ਰਜ ਹਉ ਜਿਹ ਕੀ ਰਿਸ ਓਰ ਪਧਾਰਜੋ।।
ਗਾਜਬੋ ਮੋ ਸੁਨਿ ਕੈ ਅਬ ਲਉ ਕਿਨਹੂ ਕਰਿ ਮੈ ਨਹਿ ਸ਼ਸਤ੍ਰ ਸੰਭਾਰਜੋ।।
ਏਤੇ ਪੈ ਮੋ ਸੰਗਿ ਆਇ ਭਿਰਜੋ ਸੁ ਸਹੀ ਬ੍ਰਿਜਨਾਇਕ ਬੀਰ ਨਿਹਾਰਜੋ।।੨੨੨੯।।

ਅਰਥ - ਰਾਜੇ ਦਾ ਯੋਧਿਆਂ ਨੂੰ ਕਹਿਣਾ — ਬਹੁਤੇ ਜ਼ਖਮਾਂ ਨਾਲ ਬੇ-ਇੱਜ਼ਤ ਹੋ ਰਾਜੇ ਨੇ ਆਪਣੇ ਬਹਾਦਰਾਂ ਨੂੰ ਕਿਹਾ ਕੋਈ ਵੀ ਬੀਰ ਮੇਰੇ ਸਾਹਮਣੇ ਖਲੋ ਨਹੀਂ ਸਕਦਾ ਜਿਸ ਵੱਲ ਮੈਂ ਗੁੱਸੇ ਨਾਲ ਵੇਖਾਂ ਉਹ ਹੀ ਪੈਰੀਂ ਪੈ ਜਾਂਦਾ ਹੈ। ਮੇਰੀ ਗਰਜਨਾਂ ਨੂੰ ਸੁਣ ਕੇ, ਅੱਜ ਤੱਕ ਕਿਸੇ ਨੇ ਭੀ ਹੱਥ ਵਿਚ ਸ਼ਸਤ੍ਰ ਨਹੀਂ ਫੜਿਆ ਹੈ। ਏਨਾਂ ਕੁਝ ਹੁੰਦੇ ਹੋਇਆ ਭੀ ਜਿਸਨੇ ਮੇਰੇ ਨਾਲ ਆਕੇ ਜੁੱਧ ਕੀਤਾ ਹੈ, ਉਹ ਕ੍ਰਿਸ਼ਨ ਸੱਚ ਮੁੱਚ ਹੀ ਸੂਰਮਾ ਵੇਖਿਆ ਹੈ।। ੨੨੨੯।।

ਸਵੈਯਾ।। ਸ੍ਰੀ ਜਦੁਬੀਰ ਤੇ ਜੋ ਸਹਸ੍ਰ ਭੁਜ ਭਾਜ ਗਯੋ ਨਹ ਜੁੱਧੁ ਮਚਾਯੋ।।
ਦ੍ਵੈ ਭੁਜ ਦੇਖ ਭਈ ਅਪਨੀ ਅਪਨੇ ਚਿਤ ਮੈ ਅਤਿ ਤ੍ਰਾਸ ਬਢਾਯੋ।।
ਸੋ ਜਗ ਮੈ ਜਸੁ ਲੈਨਿ ਭਯੋ ਜਿਨ ਸ੍ਰੀ ਬ੍ਰਿਜਨਾਥਹਿ ਕੋ ਗੁਨ ਗਾਯੋ।।
ਤਉ ਹੀ ਜਥਾ ਮਤਿ ਸੰਤ ਪ੍ਰਸਾਦਿ ਤੇ ਯੌ ਕਹਿਕੈ ਕਛੂ ਸਜਾਮ ਸੁਨਾਯੋ।।੨੨੩੦।।

ਅਰਥ - ਜੋ ਹਜ਼ਾਰ ਬਾਹੀਆਂ ਵਾਲਾ ਕ੍ਰਿਸ਼ਨ ਜੀ ਪਾਸੋਂ ਭੱਜ ਗਿਆ ਸੀ, ਉਸਨੇ ਫਿਰ ਆਕੇ ਜੰਗ ਨਹੀਂ ਕੀਤਾ। ਆਪਣੀਆਂ ਦੋ ਬਾਹੀਆਂ ਹੋਈਆਂ ਵੇਖ ਕੇ, ਉਸਨੇ ਆਪਣੇ ਚਿੱਤ ਵਿਚ ਬੜਾ ਡਰ ਮੰਨਿਆ ਹੈ। ਉਸਨੇ ਜਗਤ ਵਿਚ ਜੱਸ ਲਿਆ ਹੈ, ਜਿਸਨੇ ਭਗਵਾਨ ਕ੍ਰਿਸ਼ਨ ਦੇ ਗੁਣਾਂ ਨੂੰ ਮਨ ਕਰਕੇ ਗਾਵਿਆਂ ਹੈ। ਉਸੇ ਕਰਕੇ ਹੀ ਸੰਤਾਂ ਦੀ ਕ੍ਰਿਪਾ ਨਾਲ ਸਿਆਮ ਕਵਿ ਨੇ ਇਸ ਤਰ੍ਹਾਂ ਕੁਝ ਕੁ ਜੱਸ ਕਹਿ ਸੁਣਾਇਆ ਹੈ।। ੨੨੩੦।।

ਆਵਤ ਭਜੋ ਰਿਸ ਕੈ ਸ਼ਿਵਜੂ ਫਿਰਿ ਆਪਨੇ ਸੰਗ ਸਭੈ ਗਨ ਲੈ ਕੈ।।
ਸ੍ਰੀ ਜਦੁਬੀਰ ਕੇ ਸਾਮੁਹਿ ਬੀਰ ਕਹੈ ਕਬਿ ਸਜਾਮ ਸੁ ਕ੍ਰੁੱਧਤ ਹ੍ਵੈ ਕੈ।।
ਬਾਨ ਕ੍ਰਿਪਾਨ ਗਦਾ ਬਰਛੀ ਗਹਿ ਆਵਤ ਭੇ ਰਿਸ ਨਾਦ ਬਜੈਂ ਕੈ।।
ਸੋ ਛਿਨ ਮੈ ਪ੍ਰਭ ਜੂ ਸਭ ਬੀਰ ਦਏ ਫੁਨ ਅੰਤ ਕੇ ਧਾਮ ਪਠੈ ਕੈ।। ੨੨੩੧।।

ਅਰਥ - ਸ਼ਿਵਜੀ ਫਿਰ ਆਪਣੇ ਨਾਲ ਸਾਰੇ ਗਣ ਲੈ ਕੇ ਤੇ ਕ੍ਰੋਧ ਕਰਕੇ ਆ ਗਿਆ ਹੈ।

ਸਿਆਮ ਕਵਿ ਜੀ ਕਹਿੰਦੇ ਹਨ-ਸ੍ਰੀ ਕ੍ਰਿਸ਼ਨ ਜੀ ਦੇ ਸਾਹਮਣੇ ਹੀ ਸਾਰੇ ਸੂਰਮੇ ਕ੍ਰੋਧਵਾਨ ਹੋ ਕੇ ਆ ਗਏ ਹਨ। ਤੀਰ, ਤਲਵਾਰ, ਗਦਾ ਤੇ ਬਰਛੀ ਨੂੰ ਫੜ ਕੇ ਤੇ ਕ੍ਰੋਧ ਨਾਲ ਨਾਦ ਵਜਾ ਕੇ ਸਾਹਮਣੇ ਆ ਗਏ ਹਨ। ਕ੍ਰਿਸ਼ਨ ਜੀ ਨੇ ਉਹਨਾਂ ਸਾਰੇ ਹੀ ਸੂਰਮਿਆਂ ਨੂੰ ਪੱਲ ਵਿਚ ਹੀ ਜਮਲੋਕ ਭੇਜ ਦਿੱਤਾ ਹੈ।। ੨੨੩੧।।

**ਸਵੈਯਾ।। ਏਕ ਹਨੇ ਜਦੁਰਾਇ ਗਦਾ ਗਹਿ ਏਕ ਬਲੀ ਰਿਪ ਸੰਬਰ ਘਾਏ।।**
**ਏਕ ਭਿਰੇ ਮੁਸਲੀਧਰ ਸੋ ਸੁ ਤੋ ਜੀਵਤ ਧਾਮ ਹੂੰ ਜਾਨ ਨ ਪਾਏ।।**
**ਜੋ ਫਿਰ ਆਇ ਭਿਰੇ ਹਰਿ ਸੋਂ ਚਿਤ ਮੈ ਫੁਨ ਕੋਪ ਕੀ ਓਪ ਬਢਾਏ।।**
**ਯੌ ਫਿਰ ਛੇਦਤ ਭਯੋ ਤਿਨ ਕਉ ਜੋਊ ਜੰਬੁਕ ਗੀਧਨ ਹਾਥ ਨ ਆਏ।। ੨੨੩੨।।**

ਪਦ ਅਰਥ - ਰਿਪ ਸੰਬਰ=ਸੰਭਰ ਦਾ ਵੈਰੀ ਪ੍ਰਦੁਮਨ।। ਓਪ=ਉਪਮਾ।।

ਅਰਥ - ਇਕਨਾਂ ਨੂੰ ਕ੍ਰਿਸ਼ਨ ਜੀ ਨੇ ਗਦਾ ਫੜਕੇ ਮਾਰ ਸੁਟਿਆ ਹੈ ਅਤੇ ਇਕਨਾਂ ਨੂੰ ਸੰਬਰ ਦੈਂਤ ਦੇ ਵੈਰੀ ਨੇ ਮਾਰ ਮੁਕਾਇਆ ਹੈ। ਇਕ ਬਲਿਰਾਮ ਨਾਲ ਆਕੇ ਭਿੜੇ ਸਨ, ਉਹ ਤਾਂ ਜੀਉਂਦੇ ਘਰਾਂ ਨੂੰ ਨਹੀਂ ਮੁੜੇ ਹਨ। ਜੋ ਫਿਰ ਆਕੇ ਕ੍ਰਿਸ਼ਨ ਦੇ ਨਾਲ ਭਿੜੇ ਸਨ, ਅਤੇ ਚਿੱਤ ਵਿਚ ਕ੍ਰੋਧ ਦੀ ਉਪਮਾ ਨੂੰ ਵਧਾ ਲਿਆ ਸੀ, ਉਨ੍ਹਾਂ ਨੂੰ ਫਿਰ ਇਸ ਤਰ੍ਹਾਂ ਨਾਲ ਟੁਕੜੇ ਟੁਕੜੇ ਕਰ ਦਿੱਤਾ ਹੈ, ਕਿ ਜੋ ਗਿੱਰਝਾਂ ਤੇ ਗਿੱਦੜਾਂ ਦੇ ਹੱਥ ਭੀ ਨਹੀਂ ਆਏ ਹਨ।। ੨੨੩੨।।

**ਐਸੋ ਨਿਹਾਰ ਭਯੋ ਤਹ ਆਹਵ ਚਿੱਤ ਬਿਖੈ ਅਤਿ ਕ੍ਰੋਧ ਬਢਾਯੋ।।**
**ਠੋਕ ਭੁਜਾ ਅਪਨੀ ਦੋਊ ਆਪ ਹੀ ਹਾਥ ਲੈ ਆਪਨੈ ਨਾਦ ਬਜਾਯੋ।।**
**ਜਿਉ ਕੁਪ ਅੰਧਕ ਦੈਤ ਪੈ ਧਾਵਤ ਭਯੋ ਤਿਮ ਕੋਪ ਕੈ ਸਯਾਮ ਪੈ ਧਾਯੋ।।**
**ਯੌ ਉਪਜੀ ਉਪਮਾ ਲਰਬੇ ਕਹੁ ਕੇਹਰਿ ਸੋ ਜਨ ਕੇਹਰਿ ਆਯੋ।। ੨੨੩੩।।**

ਅਰਥ - ਉਥੇ ਇਸ ਕਿਸਮ ਦਾ ਭਿਆਨਕ ਯੁੱਧ ਵੇਖਕੇ ਰਾਜੇ ਨੇ ਮਨ ਵਿਚ ਗੁੱਸਾ ਕੀਤਾ ਹੈ। ਆਪਣੀਆਂ ਦੋਹਾਂ ਬਾਹੀਆਂ ਨੂੰ ਥਾਪੀ ਮਾਰ ਕੇ ਆਪਣੇ ਹੱਥ ਵਿਚ ਲੈਕੇ ਆਪ ਹੀ ਨਾਦ ਵਜਾਇਆ ਹੈ। ਜਿਵੇਂ ਕ੍ਰੋਧ ਕਰਕੇ ਅੰਧਕ ਦੈਂਤ ਉਤੇ ਗਿਆ ਸੀ, ਤਿਵੇਂ ਹੀ ਕ੍ਰੋਧ ਕਰਕੇ ਕ੍ਰਿਸ਼ਨ ਉਤੇ ਗਿਆ ਹੈ। ਇਸ ਤਰ੍ਹਾਂ ਦੀ ਉਪਮਾਂ ਮਨ ਵਿਚ ਪੈਦਾ ਹੋਈ ਹੈ, ਮਾਨੋਂ ਬੱਬਰ ਸ਼ੇਰ ਦੇ ਨਾਲ ਲੜਾਈ ਕਰਨ ਨੂੰ ਬੱਬਰ ਸ਼ੇਰ ਹੀ ਆਇਆ ਹੈ।। ੨੨੩੩।।

**ਜੁੱਧ ਮੰਡਯੋ ਅਤਿ ਹੀ ਤਬ ਹੀ ਸ਼ਿਵ ਤਾਪ ਹੁਤੋ ਇਕ ਸੋਊ ਸੰਭਾਰਯੋ।।**
**ਸਯਾਮ ਜੁ ਭੇਦ ਸਭੈ ਲਹਿ ਕੈ ਜੁਰ ਸੀਤ ਸੁ ਤਾਹੀ ਕੀ ਓਰ ਪਚਾਰਯੋ।।**

************************************************************
ਦੇਖਤ ਹੀ ਜੁਰ ਸੀਤ ਕੱਉ ਸੋ ਜੁਰ ਭਾਜਿ ਗਯੋ ਨ ਰਤੀਕ ਸੰਭਾਰਜੋ।।
ਯੌ ਉਪਮਾ ਉਪਜੀ ਜੀਅ ਮੈ ਬਦਰਾ ਬਹਯੋ ਜਾਤ ਬਿਯਾਰ ਕੋ ਮਾਰਜੋ।।੨੨੩੪।।

ਪਦ ਅਰਥ - ਜੁਰ ਸੀਤ=ਕਾਂਬੇ ਦਾ ਬੁਖਾਰ।।

ਅਰਥ - ਜਦ ਬੜਾ ਭਾਰਾ ਜੁੱਧ ਮੱਚ ਗਿਆ, ਤਦ ਇਕ ਤਾਪ ਸੀ, ਸ਼ਿਵਜੀ ਨੇ ਉਸ ਤਾਪ ਨੂੰ ਬੁਲਾ ਲਿਆ। ਇਸ ਸਾਰੇ ਭੇਦ ਨੂੰ ਜਾਣ ਕੇ ਕ੍ਰਿਸ਼ਨ ਜੀ ਨੇ ਭੀ ਕਾਂਬੇ ਦੇ ਬੁਖਾਰ ਨੂੰ ਉਸ ਦੇ ਵੱਲ ਪ੍ਰੇਰ ਦਿਤਾ ਹੈ। ਕਾਂਬੂ ਤਾਪ ਨੂੰ ਵੇਖਦਿਆਂ ਹੀ ਉਹ ਤਾਪ ਭੱਜ ਗਿਆ, ਉਸਨੇ ਰੱਤੀ ਭਰ ਵੀ ਆਪਣਾ ਆਪ ਨਹੀਂ ਸੰਭਾਲਿਆ ਹੈ। ਉਸਦੀ ਹਾਲਤ ਵੇਖਕੇ ਇਸ ਤਰ੍ਹਾਂ ਦੀ ਉਪਮਾ ਪੈਦਾ ਹੋ ਗਈ ਹੈ, ਮਾਨੋਂ ਹਵਾ ਦਾ ਮਾਰਿਆ ਹੋਯਾ ਬਦਰਾ ਬੈਲਾ ਰੁੜ੍ਹਿਆ ਜਾਂਦਾ ਹੈ।। ੨੨੩੪।।

ਸਵੈਯਾ।। ਗਰਬ ਜਿਤੋ ਸ਼ਿਵ ਬੀਚ ਹੁਤੋ ਸਭ ਹੀ ਹਰਿ ਕ੍ਰੂੱਧ ਕੈ ਜੁੱਧੁ ਮਿਟਾਯੋ।।
ਜੋ ਤਿਨ ਤੀਰਨ ਬ੍ਰਿਸ਼ਟ ਕਰੀ ਤਿਹ ਤੇ ਹਰ ਏਕ ਨ ਭੇਟਨ ਪਾਯੋ।।
ਅਉਰ ਜਿਤੇ ਗਨ ਸੰਗ ਹੁਤੇ ਸਭ ਕੋ ਹਰਿ ਘਾਇ ਘਨੇ ਸੰਗ ਘਾਯੋ।।
ਐਸੋ ਨਿਹਾਰਕੈ ਪਊਰਖ ਸਯਾਮ ਗਨੱਪਤਿ ਪਾਇਨ ਸੋ ਲਪਟਾਯੋ।। ੨੨੩੫।।

ਪਦ ਅਰਥ - ਬ੍ਰਿਸ਼ਟ=ਬਰਖਾ।। ਪਊਰਖ=ਬਲ।। ਗਨੱਪਤਿ=ਗਣੇਸ। (੨) ਸ਼ਿਵਜੀ।।

ਅਰਥ - ਸ਼ਿਵਜੀ ਦੇ ਮਨ ਵਿਚ ਜਿੰਨਾਂ ਭੀ ਮਾਣ ਸੀ, ਕ੍ਰਿਸ਼ਨ ਨੇ ਜੁੱਧ ਕਰਕੇ ਉਹ ਸਾਰਾ ਹੀ ਖਤਮ ਕਰ ਦਿਤਾ। ਜੋ ਤੀਰਾਂ ਦੀ ਬਰਖਾ ਕੀਤੀ ਸੀ, ਉਸਦੇ ਵਿਚੋਂ ਇਕ ਤੀਰ ਭੀ ਕ੍ਰਿਸ਼ਨ ਜੀ ਦੇ ਸਰੀਰ ਨੂੰ ਛੋਹ ਨਹੀਂ ਸਕਿਆ। ਹੋਰ ਜਿੰਨੇ ਭੀ ਗਨ ਸ਼ਿਵਜੀ ਦੇ ਨਾਲ ਸਨ, ਉਨ੍ਹਾਂ ਸਭਨਾਂ ਨੂੰ ਕ੍ਰਿਸ਼ਨ ਜੀ ਨੇ ਬਹੁਤੇ ਸਾਰੇ ਤੀਰਾਂ ਦੇ ਵਾਰਾਂ ਨਾਲ ਜ਼ਖਮੀ ਕਰ ਦਿਤਾ ਹੈ। ਕ੍ਰਿਸ਼ਨ ਜੀ ਦਾ ਅਜੇਹਾ ਬਲ ਵੇਖ ਕੇ ਸ਼ਿਵਜੀ ਆ ਕੇ ਕ੍ਰਿਸ਼ਨ ਜੀ ਦੇ ਪੈਰੀਂ ਪੈ ਗਿਆ।। ੨੨੩੫।।

## ਸ਼ਿਵ ਬਾਚ।।

ਸਵੈਯਾ।। ਭੂਲ ਪਰਜੋ ਪ੍ਰਭ ਮੈ ਘਟ ਕਾਮ ਕੀਯੋ ਤੁਮ ਸੋ ਜੁ ਪੈ ਜੁੱਧ ਚਹਜੋ।।
ਤੋ ਕਹਾ ਭਯੋ ਜੋ ਰਿਸ ਆਇ ਭਿਰਜੋ ਤੁ ਕਹਾ ਇਹ ਠਾਂ ਮੋਰੋ ਮਾਨ ਰਹਜੋ।।
ਤੁਮਰੇ ਗੁਨ ਗਾਵਤ ਹੀ ਸਹਸੱਫਨ ਅਉ ਚਤੁਰਾਨਨ ਹਾਰ ਰਹਜੋ।।
ਤੁਮਰੇ ਗੁਨ ਕਉਨ ਗਨੈ ਕਹ ਲਉ ਜਿਹ ਬੇਦ ਸਕੈ ਨਹਿ ਭੇਦ ਕਹਜੋ।।੨੨੩੬।।

ਪਦ ਅਰਥ - ਸਹਸੱਫਨ=ਹਜ਼ਾਰ ਮੂੰਹਾਂ ਵਾਲਾ ਸ਼ੇਸ਼ਨਾਗ।। ਚਤੁਰਾਨਨ=ਚਹੁੰ ਮੂੰਹਾਂ ਵਾਲਾ ਬ੍ਰਹਮਾ।।

ਅਰਥ - ਸ਼ਿਵਜੀ ਕਹਿਣ ਲੱਗਾ— ਹੇ ਪ੍ਰਭੂ! ਭੁੱਲ ਵਿਚ ਪੈ ਕੇ ਮੈਂ ਇਹ ਨੀਚ ਕੰਮ ਕੀਤਾ

ਹੈ, ਜੋ ਚੜ੍ਹਾਈ ਕਰਕੇ ਤੁਹਾਡੇ ਨਾਲ ਜੁੱਧ ਕੀਤਾ ਹੈ। ਜੇ ਕ੍ਰੋਧ ਵਿਚ ਆਕੇ ਤੁਹਾਡੇ ਨਾਲ ਭਿੜਿਆ ਹਾਂ, ਤਾਂ ਕੀ ਹੋਇਆ ਹੈ? ਅਤੇ ਇਥੇ ਮਰਾ ਮਾਣ ਕੀ ਹੋ ਰਿਹਾ ਹੈ? ਤੁਹਾਡੇ ਗੁਣਾਂ ਨੂੰ ਗਾਉਂਦਾ ਹੋਇਆ ਸੇਸਨਾਗ ਤੇ ਬ੍ਰਹਮਾ ਹਾਰ ਗਿਆ ਹੈ। ਤੁਹਾਡੇ ਗੁਣਾਂ ਨੂੰ ਕੋਈ ਕਿਥੋਂ ਤੱਕ ਗਿਣ ਸਕਦਾ ਹੈ? ਜਿਸਦਾ ਭੇਦ ਵੇਦਾਂ ਕੋਲੋਂ ਵੀ ਬਿਆਨ ਨਹੀਂ ਹੋ ਸਕਿਆ।। ੨੨੩੬।।

## ਕਬਿਯੋ ਬਾਚ।।

ਸਵੈਯਾ।। ਕਾ ਭਯੋ ਜੋ ਧਰ ਮੂੰਡ ਜਟਾ ਸੁ ਤਪੋ ਧਨ ਕੋ ਜਗ ਭੇਖ ਦਿਖਾਯੋ।।
ਕਾ ਭਯੋ ਜੋ ਕੋਊ ਲੋਚਨ ਮੂੰਦ ਭਲੀ ਬਿਧ ਸੋਂ ਹਰਿ ਕੇ ਗੁਨ ਗਾਯੋ।।
ਅਉਰ ਕਹਾ ਜੁ ਪੈ ਆਰਤੀ ਲੈ ਕਰਿ ਧੂਪ ਜਗਾਇ ਕੈ ਸੰਖ ਬਜਾਯੋ।।
ਸ੍ਯਾਮ ਕਹੈ ਤੁਮ ਹੀ ਨ ਕਹੋ ਬਿਨ ਪ੍ਰੇਮ ਕਿਹੂ ਬ੍ਰਿਜਨਾਇਕ ਪਾਯੋ।। ੨੨੩੭।।

*ਅਰਥ* - ਜੇਕਰ ਸਿਰ ਉਤੇ ਜਟਾਂ ਧਾਰਕੇ ਤੇ ਤਪੀਆਂ ਵਾਲਾ ਭੇਖ ਧਾਰਕੇ ਜਗਤ ਨੂੰ ਵਿਖਾਇਆ ਹੈ ਤਾਂ ਕੀ ਹੋਣਾ ਹੈ? ਜੋ ਦੋਵੇਂ ਅੱਖਾਂ ਮੀਟਕੇ, ਬੜੀ ਚੰਗੀ ਤਰ੍ਹਾਂ ਨਾਲ ਹਰੀ ਦੇ ਗੁਣਾਂ ਨੂੰ ਗਾਂਵਿਆਂ, ਤਾਂ ਕੀ ਹੋਣਾ ਹੈ ਅਤੇ ਜੇਕਰ ਹੱਥ ਵਿਚ ਆਰਤੀ ਲੈਕੇ, ਧੂਪ ਧੁਖਾਕੇ, ਜੋਤਾਂ ਜਗਾ ਕੇ ਤੇ ਸੰਖ ਵਜਾਇਆ ਹੈ, ਤਾਂ ਕੀ ਹੋਇਆ ਹੈ। ਸਿਆਮ ਕਵਿ ਆਖਦਾ ਹੈ ਤੁਸੀਂ ਹੀ ਕਿਉਂ ਨਹੀਂ ਦੱਸਦੇ, ਪ੍ਰੇਮ ਤੋਂ ਬਿਨਾਂ ਅੱਜ ਤੱਕ ਕਿਸੇ ਨੇ ਭੀ ਪ੍ਰਭੂ ਨੂੰ ਪਾਇਆ ਹੈ?।। ੨੨੩੭।।

ਤਿਉ ਚਤੁਰਾਨਨ ਤਿਉਹੂ ਖੜਾਨਨ ਤਿਉ ਸਹਸਾਨਨ ਹੀ ਗੁਨ ਗਾਯੋ।।
ਨਾਰਦ ਸੱਕ੍ਰ ਸਦਾ ਸ਼ਿਵ ਬ੍ਯਾਸ ਇਤੋ ਗੁਨ ਸ੍ਯਾਮ ਕੋ ਗਾਇ ਸੁਨਾਯੋ।।
ਚਾਰੋਈ ਬੇਦ ਨ ਭੇਦ ਲਹ੍ਯੋ ਜਗ ਖੋਜਤ ਹੈ ਸਭ ਪਾਰ ਨ ਪਾਯੋ।।
ਸ੍ਯਾਮ ਭਨੈ ਤੁਮ ਹੀ ਨ ਕਹੋ ਬਿਨ ਪ੍ਰੇਮ ਕਿਹੂ ਬ੍ਰਿਜਨਾਥ ਰਿਝਾਯੋ।।੨੨੩੮।।

*ਪਦ ਅਰਥ* - ਖੜਾਨਨ=ਛੇ ਮੂੰਹਾਂ ਵਾਲਾ ਸ੍ਵਾਮ ਕਾਰਤਿਕ।। ਸਹਸਾਨਨ=ਹਜ਼ਾਰ ਮੂੰਹਾਂ ਵਾਲਾ ਸ਼ੇਸ਼ਨਾਗ।। ਸੱਕ੍ਰ=ਇੰਦ੍ਰ।।

*ਅਰਥ* - ਤਿਵੇਂ ਹੀ ਬ੍ਰਹਮਾਂ, ਤਿਵੇਂ ਹੀ ਸ਼ਾਮ ਕਾਰਤਿਕ ਤੇ ਤਿਵੇਂ ਸ਼ੇਸ਼ਨਾਗ ਭੀ ਗੁਣ ਗਾਉਂਦਾ ਹੈ। ਨਾਰਦ, ਇੰਦ੍ਰ, ਸ਼ਿਵਜੀ ਤੇ ਵਿਆਸ ਇਨ੍ਹਾਂ ਨੇ ਹਮੇਸ਼ਾਂ ਕ੍ਰਿਸ਼ਨ ਦੇ ਗੁਣਾਂ ਨੂੰ ਗਾ ਕੇ ਸੁਣਾਇਆ ਹੈ। ਚੌਹਾਂ ਹੀ ਵੇਦਾਂ ਨੇ ਭੇਦ ਨੂੰ ਨਹੀਂ ਜਾਣਿਆ ਹੈ, ਸਾਰਾ ਜਗਤ ਉਸਨੂੰ ਲੱਭ ਰਿਹਾ ਹੈ, ਪਰ ਅੰਤ ਕਿਸੇ ਨੇ ਭੀ ਨਹੀਂ ਪਾਇਆ ਹੈ। ਸਿਆਮ ਕਵਿ ਕਹਿੰਦਾ ਹੈ, ਤੁਸੀਂ ਹੀ ਕਿਉਂ ਨਹੀਂ ਦੱਸਦੇ, ਕਿ ਪ੍ਰੇਮ ਤੋਂ ਬਿਨਾਂ ਕਿਸੇ ਨੇ ਭੀ ਪ੍ਰਭੂ ਨੂੰ ਪ੍ਰਸੰਨ ਕਰ ਲਿਆ ਹੈ?।। ੨੨੩੮।।

ਸ਼ਿਵ ਬਾਚ ਕਾਨ੍ਹ ਸੋ॥

ਸਵੈਯਾ॥ ਪਾਇ ਪਰਜੋ ਸ਼ਿਵਜੂ ਹਰਿ ਕੇ ਕਹਜੋ ਮੋ ਬਿਨਤੀ ਹਰਿ ਜੂ ਸੁਨਿ ਲੀਜੈ॥
ਸੇਵਕ ਮਾਂਗਤ ਹੈ ਬਰੁ ਏਕ ਵਹੈ ਅਬ ਰੀਝ ਦਇਆਨਿਧ ਦੀਜੈ॥
ਹੇਰ ਹਮੈ ਕਬਿ ਸਜਾਮ ਭਨੈ ਕਬਹੂ ਕਰਨਾ ਰਸ ਕੇ ਸੰਗ ਭੀਜੈ॥
ਬਾਹੈ ਕਟੀ ਸਹਸ੍ਰਾਭੁਜ ਕੀ ਤੁ ਭਲੋ ਤਹ ਕੋ ਅਬ ਨਾਸੁ ਨ ਕੀਜੈ॥੨੨੩੯॥

ਅਰਥ - ਸ਼ਿਵਜੀ ਦਾ ਕ੍ਰਿਸ਼ਨ ਜੀ ਨੂੰ ਆਖਣਾ—ਸ਼ਿਵਜੀ ਕ੍ਰਿਸ਼ਨ ਜੀ ਦੇ ਚਰਨੀਂ ਪੈ ਗਿਆ ਅਤੇ ਉਸਨੇ ਕਿਹਾ—ਹੇ ਹਰੀ ਜੀ! ਮੇਰੀ ਪੁਕਾਰ ਸੁਣ ਲਵੋ। ਸੇਵਕ ਆਪ ਪਾਸੋਂ ਇਕ ਵਰ ਮੰਗਦਾ ਹੈ, ਹੇ ਦਯਾ ਦੇ ਸਮੁੰਦਰ! ਪ੍ਰਸੰਨ ਹੋਕੇ ਹੁਣ ਉਹ ਵਰ ਦੇ ਦਿਓ। ਸਿਆਮ ਕਵਿ ਆਖਦਾ ਹੈ, ਸਾਡੇ ਵੱਲ ਵੇਖ ਕੇ, ਕਦੇ ਤਾਂ ਪ੍ਰੇਮ ਰਸ ਨਾਲ ਭਿੱਜ ਜਾਓ। ਸਹਸ੍ਰਬਾਹੂ ਦੀਆਂ ਜੋ ਆਪ ਜੀ ਨੇ ਬਾਹੀਆਂ ਕੱਟ ਦਿੱਤੀਆਂ ਹਨ, ਉਹ ਤਾਂ ਚੰਗਾ ਕੀਤਾ ਹੈ, ਪਰ ਹੁਣ ਇਸਨੂੰ ਖਤਮ ਨਾ ਕਰੋ॥ ੨੨੩੯॥

ਕਾਨ੍ਹ ਜੂ ਬਾਚ॥

ਸਵੈਯਾ॥ ਸੋ ਕਰਿ ਹੋ ਅਬ ਹਉ ਸੁਨਿ ਰੁਦ੍ਰ ਜੂ ਤੋ ਸੰਗ ਬੈਨ ਉਚਾਰਤ ਹਉ॥
ਬਾਹੈ ਕਟੀ ਤਿਹ ਭੂਲ ਨਿਹਾਰ ਅਬ ਹਉਹੂੰ ਸੁ ਕ੍ਰੋਧ ਨਿਵਾਰਤ ਹਉ॥
ਪ੍ਰਹਲਾਦ ਕੋ ਪੌਤ੍ਰ ਕਹਾਵਤ ਹੈ ਸੁ ਇਹੈ ਜੀਅ ਮਾਹਿ ਬਿਚਾਰਤ ਹਉ॥
ਤਾ ਤੇ ਡੰਡ ਹੀ ਦੈ ਕਰਿ ਛੋਰਿ ਦਯੋ ਇਹ ਤੇ ਨਹਿ ਤਾਹਿ ਸੰਘਾਰਤ ਹਉ॥੨੨੪੦॥

ਅਰਥ - ਹੇ ਰੁਦ੍ਰ ਜੀ! ਸੁਣੋ, ਹੁਣ ਜੋ ਕੁਝ ਮੈਂ ਕਰਾਂਗਾ, ਉਹ ਬਚਨ ਤੁਹਾਡੇ ਕੋਲ ਕਹਿੰਦਾ ਹਾਂ। ਉਸਦੀ ਭੁੱਲ ਵੇਖਕੇ ਬਾਹੀਆਂ ਵੱਢੀਆਂ ਹਨ, ਹੁਣ ਮੈਂ ਵੀ ਕ੍ਰੋਧ ਨੂੰ ਦੂਰ ਕਰਦਾ ਹਾਂ। ਇਹ ਪ੍ਰਹਲਾਦ ਦਾ ਪੋਤ੍ਰਾ ਕਹਾਉਂਦਾ ਹੈ, ਇਹ ਗੱਲ ਮੈਂ ਮਨ ਵਿਚ ਸੋਚ ਰਿਹਾ ਹਾਂ ਤੇ ਇਸੇ ਕਰਕੇ ਇਸਨੂੰ ਸਜ਼ਾ ਦੇ ਕੇ ਛੱਡ ਦਿੱਤਾ ਹੈ ਮਾਰਿਆ ਨਹੀਂ ਹੈ॥ ੨੨੪੦॥

ਸਵੈਯਾ॥ ਯੌ ਬਖਸ਼ਾਇਕੈ ਸਜਾਮ ਜੂ ਸੋ ਤਹ ਭੂਪ ਕੋ ਸਜਾਮ ਕੇ ਪਾਇਨ ਡਾਰੋ॥
ਭੂਲ ਕੈ ਭੂਪਤ ਕਾਮ ਕਰਜੋ ਅਬ ਹੇ ਪ੍ਰਭ ਜੂ ਤੁਮ ਕ੍ਰੋਧ ਨਿਵਾਰੋ॥
ਪੌਤ੍ਰ ਕੋ ਬਜਾਹ ਕਰੋ ਇਹ ਕੀ ਦੁਹਤਾ ਸੰਗ ਅਉਰ ਕਛੂ ਮਨ ਮੈ ਨ ਬਿਚਾਰੋ॥
ਯੌ ਕਰਿ ਬਜਾਹ ਸੰਗ ਊਖਹ ਲੈ ਅਨਰੁੱਧ ਕੋ ਸਯਾਮ ਜੂ ਧਾਮ ਸਿਧਾਰੋ॥੨੨੪੧॥

ਅਰਥ - ਸ਼ਿਵਜੀ ਨੇ ਕ੍ਰਿਸ਼ਨ ਜੀ ਪਾਸੋਂ ਇਸ ਤਰ੍ਹਾਂ ਭੁੱਲ ਬਖਸ਼ਵਾ ਕੇ, ਉਸ ਰਾਜੇ ਨੂੰ ਭੀ ਕ੍ਰਿਸ਼ਨ

ਜੀ ਦੇ ਚਰਨਾਂ ਤੇ ਲਿਆ ਪਾਇਆ। ਬੇਨਤੀ ਕੀਤੀ- ਹੇ ਪ੍ਰਭੂ! ਭੁੱਲ ਕਰਕੇ ਰਾਜੇ ਨੇ ਕੰਮ ਕੀਤਾ ਸੀ, ਹੁਣ ਆਪ ਜੀ ਦੇ ਪੈਰੀਂ ਪੈ ਗਿਆ ਹੈ ਆਪ ਭੀ ਗੁੱਸਾ ਦੂਰ ਕਰੋ। ਇਸਦੀ ਲੜਕੀ ਨਾਲ ਆਪਣੇ ਪੋਤ੍ਰੇ ਦਾ ਵਿਆਹ ਕਰੋ ਅਤੇ ਮਨ ਵਿਚ ਹੋਰ ਕੋਈ ਵਿਚਾਰ ਨਾ ਕਰੋ। ਇਸ ਤਰ੍ਹਾਂ ਪੋਤ੍ਰੇ ਦਾ ਵਿਆਹ ਕਰਕੇ, ਊਖਾ ਤੇ ਅਨਰੁੱਧ ਨੂੰ ਨਾਲ ਲੈ ਕੇ ਕ੍ਰਿਸ਼ਨ ਜੀ ਘਰ ਨੂੰ ਚਲੇ ਗਏ ਹਨ।। ੨੨੪੧।।

**ਸਵੈਯਾ।। ਜੋ ਸੁਨਿ ਹੈ ਗੁਨ ਸਜਾਮ ਜੂ ਕੇ ਫੁਨ ਅਉਰਨ ਤੇ ਅਰੁ ਆਪਨ ਗੈਹੈ।।**
**ਆਪਨ ਜੋ ਪੜਹੈ ਪੜਵਾਇ ਹੈ ਅਉਰ ਕਬਿੱਤਨ ਬੀਚ ਬਨੈਹੈ।।**
**ਸੋਵਤ ਜਾਗਤ ਧਾਵਤ ਧਾਮ ਸੁ ਸ੍ਰੀ ਬ੍ਰਿਜਨਾਇਕ ਕੀ ਸੁਧ ਲੈਹੈ।।**
**ਸੋਊ ਸਦਾ ਕਬਿ ਸਜਾਮ ਭਨੈ ਫੁਨ ਯਾ ਭਵ ਭੀਤਰ ਫੇਰ ਨ ਐਹੈ।।੨੨੪੨।।**

ਪਦ ਅਰਥ - ਭਵ=ਸੰਸਾਰ।। ਫੇਰ=ਚੱਕ੍ਰ।।

ਅਰਥ - ਜੋ ਕ੍ਰਿਸ਼ਨ ਜੀ ਦੇ ਗੁਣਾਂ ਨੂੰ ਸੁਣਦਾ ਹੈ ਹੋਰਨਾਂ ਨੂੰ ਸੁਣਾਉਂਦਾ ਹੈ ਅਤੇ ਆਪ ਗੁਣਾਂ ਨੂੰ ਗਾਉਂਦਾ ਹੈ। ਜੋ ਆਪ ਪੜ੍ਹਦਾ ਹੈ, ਹੋਰਨਾਂ ਨੂੰ ਪੜ੍ਹਵਾਂਦਾ ਹੈ ਅਤੇ ਹਰੀ ਦੇ ਗੁਣਾਂ ਨੂੰ ਕਵਿਤਾ ਵਿਚ ਬਣਾਉਂਦਾ ਹੈ। ਸੁਤਿਆਂ, ਜਾਗਦਿਆਂ, ਘਰ ਵਿਚ ਜਾਂ ਬਾਹਰ ਜਾਂਦਿਆਂ ਆਉਂਦਿਆਂ ਸ੍ਰੀ ਭਗਵਾਨ ਕ੍ਰਿਸ਼ਨ ਜੀ ਦੀ ਹੋਸ਼ ਰਖਦਾ ਹੈ। ਸਿਆਮ ਕਵਿ ਜੀ ਆਖਦੇ ਹਨ, ਉਹੀ ਸਦਾ ਸੁਖੀ ਰਹਿੰਦਾ ਹੈ, ਅਤੇ ਫਿਰ ਜੰਮਣ, ਮਰਣ ਦੇ ਚੱਕਰ ਵਿਚ ਨਹੀਂ ਆਉਂਦਾ।। ੨੨੪੨।।

## ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਕ੍ਰਿਸ਼ਨਾਵਤਾਰੇ ਬਾਨਾਸੁਰ ਕੋ ਜੀਤ ਅਨਰੁੱਧ ਊਖਾ ਕੋ ਬਜਾਹ ਲਿਆਵਤ ਭਏ।।

---

## ਅਥ ਡ੍ਰਿਗ ਰਾਜਾ ਕੋ ਉਧਾਰ ਕਥਨੰ।।

**ਚੌਪਈ।। ਏਕ ਭੂਪ ਛੱਤ੍ਰੀ ਡ੍ਰਿਗ ਨਾਮਾ।। ਧਰਜੋ ਤਾਹਿ ਕਿਰਲਾ ਕੋ ਜਾਮਾ।।**
**ਸਭ ਜਾਦਵ ਮਿਲਿ ਖੇਲਨ ਆਏ।।ਪਜਾਸੇ ਭਏ ਕੂਪ ਪਿਖ ਧਾਏ।।੨੨੪੩।।**

ਅਰਥ - ਇਕ 'ਡ੍ਰਿੱਗ' ਨਾਮ ਦਾ ਛੱਤ੍ਰੀ ਰਾਜਾ ਸੀ, ਉਸਨੇ ਕਿਰਲੇ ਦੀ ਦੇਹ ਧਾਰਨ ਕਰ ਲਈ। ਸਾਰੇ ਯਾਦਵ ਲੜਕੇ ਇਕੱਠੇ ਹੋਕੇ ਖੇਡਣ ਲਈ ਆ ਗਏ, ਜਦ ਉਨ੍ਹਾਂ ਨੂੰ ਪਿਆਸ ਲੱਗੀ ਤਦ ਇਕ ਖੂਹ ਨੂੰ ਵੇਖਕੇ ਉਥੇ ਚਲੇ ਗਏ।। ੨੨੪੩।।

**ਇਕ ਕਿਰਲਾ ਤਿਹ ਮਾਹਿ ਨਿਹਾਰਜੋ।। ਕਾਢੈ ਯਾਕੋ ਇਹੈ ਬਿਚਾਰਜੋ।।**
**ਕਾਢ਼ਨ ਲਗੇ ਨ ਕਾਢਜੋ ਗਯੋ।।ਅਤਿ ਅਸਚਰਜ ਸਭਹਿਨ ਮਨ ਭਯੋ।।੨੨੪੪।।**

**************************************************************

ਅਰਥ - ਉਹਨਾਂ ਨੇ ਉਸ ਖੂਹ ਵਿਚ ਇਕ ਕਿਰਲਾ ਵੇਖਿਆ, ਤਦ ਉਹਨਾਂ ਨੇ ਇਹ ਵਿਚਾਰ ਕੀਤਾ—'ਇਸ ਨੂੰ ਬਾਹਰ ਕੱਢ ਦੇਈਏ'। ਉਹ ਕੱਢਣ ਲੱਗੇ, ਪਰ ਉਹਨਾਂ ਤੋਂ ਕੱਢਿਆ ਨਾ ਗਿਆ, ਤਾਂ ਉਹ ਬਹੁਤ ਹੈਰਾਨ ਹੋਏ।। ੨੨੪੪।।

## ਜਾਦਵ ਬਾਚ ਕਾਨ੍ ਸੋ।।

**ਦੋਹਰਾ।। ਸਭ ਸੁਚਿੰਤ ਜਾਦਵ ਭਏ ਗਏ ਕ੍ਰਿਸ਼ਨ ਪੈ ਧਾਇ।।**
**ਕਹਿ ਕਿਰਲਾ ਇਕ ਕੂਪ ਮੈ ਤਾ ਕੋ ਕਰਹੁ ਉਪਾਇ।। ੨੨੪੫।।**

ਅਰਥ - ਯਾਦਵਾਂ ਨੇ ਕ੍ਰਿਸ਼ਨ ਜੀ ਨੂੰ ਕਹਿਣਾ — ਸਾਰੇ ਯਾਦਵ ਚਿੰਤਾਵਾਨ ਹੋ ਗਏ ਅਤੇ ਭੱਜਕੇ ਕ੍ਰਿਸ਼ਨ ਦੇ ਕੋਲ, ਚਲੇ ਗਏ। ਉਥੇ ਜਾਕੇ ਉਹਨਾਂ ਨੇ ਕਿਹਾ—ਖੂਹ ਵਿਚ ਇਕ ਕਿਰਲਾ ਹੈ, ਉਸ ਨੂੰ ਬਾਹਰ ਕੱਢਣ ਦਾ ਯਤਨ ਕਰੋ।। ੨੨੪੫।।

**ਕਬਿਤੁ।। ਸੁਨਤ ਹੀ ਬਾਤੈ ਸਭ ਜਾਦਵ ਕੀ ਜਦੁਰਾਇ**
**ਜਾਨਿਓ ਸਭ ਭੇਦ ਕਹੀ ਬਾਤ ਮੁਸਕਾਇ ਕੈ।।**
**ਕਹਾ ਵਹ ਕੂਪ ਕਹਾ ਪਰਿਓ ਹੈ ਕਿਰਲਾ ਤਾ ਮੈ**
**ਬੋਲਤ ਭਯੋ ਯੌਂ ਮੁਹ ਦੀਜੀਐ ਦਿਖਾਇ ਕੈ।।**
**ਆਗੇ ਆਗੇ ਘਨਸਜਾਮ ਤਿਨ ਪਾਛੈ ਪਾਛੈ**
**ਚਲਤ ਚਲਤ ਜੋ ਨਿਹਾਰਜੋ ਸੋਊ ਜਾਇ ਕੈ।।**
**ਮਿਟਿ ਗਏ ਪਾਪ ਤਾਕੇ ਏਕੋ ਨ ਰਹਨ ਪਾਏ**
**ਭਯੋ ਨਰ ਜਬੈ ਹਰਿ ਲੀਨੋ ਹੈ ਉਠਾਇ ਕੈ।। ੨੨੪੬।।**

ਅਰਥ - ਸਾਰੇ ਯਾਦਵ ਲੜਕਿਆਂ ਦੀਆਂ ਗੱਲਾਂ ਸੁਣਦਿਆਂ ਹੀ ਸ੍ਰੀ ਕ੍ਰਿਸ਼ਨ ਜੀ ਨੇ ਸਾਰਾ ਭੇਦ ਜਾਣ ਲਿਆ ਹੈ, ਅਤੇ ਮੁਸਕਰਾ ਕੇ ਉਹਨਾਂ ਨੂੰ ਏਹ ਗੱਲ ਆਖੀ ਹੈ - ਉਹ ਖੂਹ ਕਿਥੇ ਹੈ? ਉਸ ਵਿਚ ਕਿਰਲਾ ਕਿਥੇ ਪਿਆ ਹੋਇਆ ਹੈ? ਫਿਰ ਇਸ ਤਰ੍ਹਾਂ ਆਖਿਆ — ਮੈਨੂੰ ਵਿਖਾ ਦਿਓ ਤਦ ਕੱਢਣ ਦਾ ਉਪਾਓ ਕੀਤਾ ਜਾਏਗਾ। ਅਗੇ ਅਗੇ ਉਹ ਲੜਕੇ ਤੁਰ ਪਏ ਹਨ ਤੇ ਉਹਨਾਂ ਦੇ ਪਿਛੇ ਪਿਛੇ ਕ੍ਰਿਸ਼ਨ ਜੀ ਜਾ ਰਹੇ ਹਨ। ਜਾਂਦਿਆਂ ਜਾਂਦਿਆਂ ਉਹਨਾਂ ਨੇ ਜਾਕੇ ਉਸਨੂੰ ਵੇਖ ਲਿਆ ਹੈ। ਉਸਦੇ ਸਾਰੇ ਪਾਪ ਮਿਟ ਗਏ ਕੋਈ ਵੀ ਪਾਪ ਨਹੀਂ ਰਿਹਾ ਜਦ ਕ੍ਰਿਸ਼ਨ ਜੀ ਨੇ ਉਸ ਨੂੰ ਹੱਥ ਤੇ ਚੁੱਕਿਆ ਤਾਂ ਮਨੁੱਖ ਰੂਪ ਹੋ ਗਿਆ।। ੨੨੪੬।।

**ਸਵੈਯਾ।। ਤਾਹੀ ਕੀ ਮੋਛ ਭਈ ਛਿਨ ਮੈ ਜਿਨ ਏਕ ਘਰੀ ਘਨ ਸਜਾਮ ਜੂ ਧਜਾਯੋ।।**

ਅਉਰ ਤਰੀ ਗਨਕਾ ਤਬ ਹੀ ਜਿਹ ਹਾਥ ਲਯੋ ਸੁਕ ਸਜਾਮ ਪੜ੍ਹਾਯੋ॥
ਕੋ ਨ ਤਰਯੋ ਜਗ ਮੈ ਨਰ ਜਾਹਿ ਨਰਾਇਨ ਕੋ ਚਿਤ ਨਾਮ ਬਸਾਯੋ॥
ਏਤੇ ਪੈ ਕਿਉ ਨ ਤਰੈ ਕਿਰਲਾ ਜਿਹ ਕੋ ਹਰਿ ਆਪਨ ਹਾਥ ਲਗਾਯੋ॥੨੨੪੭॥

ਅਰਥ - ਉਸ ਦੀ ਇਕ ਪਲ ਵਿਚ ਮੁਕਤੀ ਹੋ ਗਈ ਹੈ, ਜਿਸ ਨੇ ਇਕ ਘੜੀ ਭਰ ਵੀ ਪ੍ਰਭੂ ਨੂੰ ਸਿਮਰਿਆ ਉਹ ਵੇਸਵਾ ਉਸੇ ਵੇਲੇ ਹੀ ਤਰ ਗਈ ਸੀ, ਜਿਸਨੇ ਤੋਤੇ ਨੂੰ ਹੱਥ ਉਤੇ ਲੈਕੇ ਪ੍ਰਭੂ ਦੇ ਨਾਮ ਨੂੰ ਪੜ੍ਹਾਇਆ ਸੀ। ਉਹ ਪੁਰਸ਼ ਸੰਸਾਰ ਸਮੁੰਦਰ ਤੋਂ ਕਿਉਂ ਨਾ ਪਾਰ ਹੋਵੇਗਾ, ਜਿਸਨੇ 'ਨਾਰਾਇਨ' ਨਾਮ ਦੇ ਸਿਮਰਨ ਵਿਚ ਚਿੱਤ ਜੋੜਿਆ ਹੈ। ਭਲਾ ਫਿਰ ਉਹ ਕਿਰਲਾ ਮੁਕਤ ਕਿਉਂ ਨਾ ਹੋਵੇਗਾ? ਜਿਸਨੂੰ ਕ੍ਰਿਸ਼ਨ ਜੀ ਨੇ ਆਪਣਾ ਹੱਥ ਲਾਇਆ ਹੈ॥ ੨੨੪੭॥

### ਤੋਟਕ ਛੰਦ॥

ਜਬ ਹੀ ਸੋਊ ਸਜਾਮ ਉਠਾਇ ਲਯੋ॥ ਤਬ ਮਾਨੁਖ ਕੋ ਸੋਊ ਬੇਖ ਭਯੋ॥
ਤਬ ਯੌ ਬ੍ਰਿਜਨਾਥ ਸੁ ਬੈਨ ਰਰੇ॥ ਤਹ ਦੇਸੁ ਕਹਾ ਤਹ ਨਾਮ ਅਰੇ॥੨੨੪੮॥

ਅਰਥ - ਜਦੋਂ ਹੀ ਕ੍ਰਿਸ਼ਨ ਜੀ ਨੇ ਉਸਨੂੰ ਚੁਕ ਲਿਆ, ਉਸੇ ਵੇਲੇ ਹੀ ਉਸਦਾ ਮਨੁੱਖ ਰੂਪ ਹੋ ਗਿਆ। ਫਿਰ ਕ੍ਰਿਸ਼ਨ ਜੀ ਨੇ ਉਸਨੂੰ ਇਸ ਤਰ੍ਹਾਂ ਦੇ ਬਚਨ ਆਖੇ—"ਹੇ ਭਾਈ! ਤੇਰਾ ਦੇਸ਼ ਕੇਹੜਾ ਹੈ ਅਤੇ ਤੇਰਾ ਨਾਮ ਕੀ ਹੈ?"॥ ੨੨੪੮॥

### ਕਿਰਲਾ ਬਾਚ ਕਾਨ੍ਹ ਸੋ॥

ਸੋਰਠਾ॥ ਡਿਗ ਮੇਰੋ ਥੋ ਨਾਉ ਏਕ ਦੇਸ ਕੋ ਭੂਪ ਹੌ॥
ਸੋ ਤੁਮ ਕਥਾ ਸੁਨਾਊਂ ਜਾਤੇ ਹਉ ਕਿਰਲਾ ਭਯੋ॥ ੨੨੪੯॥

ਅਰਥ - ਕਿਰਲੇ ਦਾ ਕ੍ਰਿਸ਼ਨ ਜੀ ਨੂੰ ਕਹਿਣਾ—ਮੇਰਾ ਨਾਮ ਡਿੱਗ ਸੀ, ਅਤੇ ਮੈਂ ਇਕ ਦੇਸ਼ ਦਾ ਰਾਜਾ ਹਾਂ। ਹੁਣ ਉਹ ਕਥਾ ਤੁਹਾਨੂੰ ਸੁਣਾਉਂਦਾ ਹਾਂ, ਜਿਸ ਕਰਕੇ ਮੈਂ ਕਿਰਲਾ ਬਣਿਆ ਹਾਂ॥ ੨੨੪੯॥

ਕਬਿਤੁ॥ ਨਾਥ ਹਉ ਤੋ ਨਿਤਪ੍ਰਤਿ ਸੋਨੇ ਕੋ ਬਨਾਇ ਸਾਜ
ਗਊ ਸਤਿ ਦੇਤੋ ਦਿਜ ਸੁਤ ਕਉ ਬੁਲਾਇ ਕੈ॥
ਏਕ ਗਊ ਮਿਲੀ ਮੇਰੀ ਪੁੰਨ ਕਰੀ ਗਊਅਨ ਸੌ
ਜੋ ਹਉ ਪੁੰਨ ਕਰਬੇ ਕਉ ਰਾਖਤ ਮੰਗਾਇ ਕੈ॥

ਜੋਊ ਪੁੰਨ ਕਰੀ ਡੀਠ ਤਾਹੀ ਦਿਜ ਪਰੀ ਕਹਯੋ
ਮੇਰੀ ਗਊ ਤਾਂ ਕੋ ਧਨੁ ਦੈ ਰਹਿਓ ਸੁਨਾਇ ਕੈ॥
ਵਾ ਨ ਧਨ ਲਯੋ ਮੋਹਿ ਇਹੈ ਸ੍ਰਾਪ ਦਯੋ ਹੋਹੁ
ਕਿਰਲਾ ਕੂਆ ਕੋ ਹਉ ਸੁ ਭਯੋ ਤਾ ਤੇ ਆਇ ਕੈ॥੨੨੫੦॥

*ਅਰਥ* – ਹੇ ਨਾਥ! ਮੈਂ ਹਰ ਰੋਜ ਸੋਨੇ ਦਾ ਸਾਜ ਬਣਾ ਕੇ, ਇਕ ਸੌ ਗਊ ਬ੍ਰਾਹਮਣ ਕੁਮਾਰਾਂ ਨੂੰ ਸੱਦ ਕੇ ਦਾਨ ਦਿੱਤਾ ਕਰਦਾ ਸਾਂ। ਮੇਰੀ ਪੁੰਨ ਕੀਤੀ ਹੋਈ ਇਕ ਗਊ ਬ੍ਰਾਹਮਣ ਦੇ ਘਰੋਂ ਨੱਸ ਕੇ, ਉਨ੍ਹਾਂ ਗਊਆਂ ਵਿਚ ਆਕੇ ਮਿਲ ਗਈ, ਜੋ ਮੈਂ ਪੁੰਨ ਕਰਨ ਵਾਸਤੇ ਮੰਗਵਾਕੇ ਰਖਦਾ ਸਾਂ। ਉਸ ਗਊ ਨੂੰ ਫੇਰ ਪੁੰਨ ਕਰ ਦਿੱਤਾ, ਪਰ ਉਹ ਗਊ ਉਸ ਬ੍ਰਾਹਮਣ ਦੀ ਨਿਗਾਹ ਪੈ ਗਈ ਤਾਂ ਉਸਨੇ ਕਿਹਾ—ਏਹ ਗਊ ਮੇਰੀ ਹੈ, ਮੈਂ ਉਸ ਗਊ ਦੇ ਬਦਲੇ ਵਿਚ ਬ੍ਰਾਹਮਣ ਨੂੰ ਧਨ ਦੇ ਰਿਹਾ ਸਾਂ ਅਤੇ ਆਪਣੀ ਭੁੱਲ ਸੁਣਾ ਕੇ ਮੁਆਫੀ ਭੀ ਮੰਗ ਰਿਹਾ ਸਾਂ। ਪਰ ਉਸਨੇ ਧਨ ਨਾ ਲਿਆ ਅਤੇ ਮੈਨੂੰ ਇਹ ਸ੍ਰਾਪ ਦੇ ਦਿਤਾ ਕਿ ਤੂੰ ਜਾ ਕੇ ਖੂਹ ਦਾ ਕਿਰਲਾ ਹੋ ਜਾਹ। ਉਸ ਕਰਕੇ ਮੈਂ ਇਸ ਜਨਮ ਵਿਚ ਆਕੇ ਕਿਰਲਾ ਹੋਯਾ ਹਾਂ॥ ੨੨੫੦॥

ਦੋਹਰਾ॥ ਤੁਮਰੇ ਕਰ ਤੇ ਛੂਅਤ ਅਬ ਮਿਟ ਗਏ ਸਗਰੇ ਪਾਪ॥
ਸੋ ਫਲ ਲਹਜੋ ਜੁ ਬਹੁਤੁ ਦਿਨ ਮੁਨਿ ਕਰਿ ਪਾਵਤ ਜਾਪ॥੨੨੫੧॥

*ਅਰਥ* – ਤੁਹਾਡਾ ਹੱਥ ਛੋਹਦਿਆਂ ਹੀ ਹੁਣ ਮੇਰੇ ਸਾਰੇ ਪਾਪ ਮਿਟ ਗਏ ਹਨ। ਮੈਂ ਉਸ ਫਲ ਨੂੰ ਸਹਜੇ ਹੀ ਪ੍ਰਾਪਤ ਕਰ ਲਿਆ, ਜਿਸਨੂੰ ਮੁਨੀ ਜਨ ਬਹੁਤ ਦਿਨਾਂ ਤੱਕ ਜਾਪ ਕਰਕੇ ਪਾਉਂਦੇ ਹਨ॥ ੨੨੫੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾ ਅਵਤਾਰੇ ਕਿਰਲਾ ਕੋ ਕੂਪ ਤੇ
ਕਾਢਕੈ ਉਧਾਰ ਕਰਤ ਭਏ ਧਿਆਇ ਸਮਾਪਤੰ॥

---

ਅਥ ਗੋਕਲ ਬਿਖੇ ਬਲਭੱਦ੍ਰ ਜੂ ਆਏ॥

ਚੌਪਈ॥ ਤਿਹ ਉਧਾਰ ਪ੍ਰਭ ਜੂ ਗ੍ਰਿਹਿ ਆਯੋ॥ ਗੋਕਲ ਕਉ ਬਲਭੱਦ੍ਰ ਸਿਧਾਯੋ॥
ਆਇ ਨੰਦ ਕੇ ਪਾਇਨ ਲਾਗਜੇ॥ਸੁਖ ਅਤਿ ਭਯੋ ਸ਼ੋਕ ਸਭ ਭਾਗਯੋ॥੨੨੫੨॥

*ਅਰਥ* – ਉਸਦਾ ਉਧਾਰ ਕਰਕੇ ਕ੍ਰਿਸ਼ਨ ਜੀ ਘਰ ਆ ਗਏ ਹਨ, ਅਤੇ ਬਲਭੱਦ੍ਰ ਗੋਕਲ ਨੂੰ ਚਲਾ ਗਿਆ ਹੈ। ਬਲਭੱਦ੍ਰ ਨੇ ਜਾਕੇ, ਨੰਦ ਦੇ ਪੈਰਾਂ ਉਤੇ ਸਿਰ ਧਰ ਦਿੱਤਾ ਹੈ, ਗੋਕਲ ਵਾਸੀਆਂ

************************************************************
ਨੂੰ ਬੜਾ ਸੁਖ ਪ੍ਰਾਪਤ ਹੋਯਾ ਤੇ ਸੰਤਾਪ ਦੂਰ ਹੋ ਗਿਆ ਹੈ।। ੨੨੫੨।।

ਸਵੈਯਾ।। ਨੰਦ ਕੋ ਪਾਇਨ ਲਾਗ ਹਲੀ ਚਲਿ ਕੈ ਜਸੁਧਾਹੂ ਕੇ ਮੰਦਰ ਆਯੋ।।
ਦੇਖਤ ਹੀ ਤਿਹ ਕੋ ਕਬਿ ਸ੍ਯਾਮ ਸੁ ਪਾਇਨ ਊਪਰਿ ਸੀਸ ਝੁਕਾਯੋ।।
ਕੰਠ ਲਗਾਇ ਲਯੋ ਕਹਿਯੋ ਸੋਊ ਯੌ ਮਨ ਮੈ ਕਬਿ ਸ੍ਯਾਮ ਬਨਾਯੋ।।
ਸ੍ਯਾਮਜੂ ਲੇਤ ਕਬੈ ਹਮਰੀ ਸੁਧ ਮਾਇ ਯੌ ਰੋਇ ਕੈ ਤਾਤ ਸੁਨਾਯੋ।।੨੨੫੩।।

ਅਰਥ - ਨੰਦ ਦੇ ਪੈਰਾਂ ਤੇ ਨਮਸਕਾਰ ਕਰਕੇ ਬਲਿਰਾਮ ਉਥੋਂ ਚਲ ਕੇ ਜਸੋਦਾਂ ਦੇ ਘਰ ਵਿਚ ਆਇਆ ਹੈ। ਸਿਆਮ ਕਵਿ ਆਖਦਾ ਹੈ ਉਸਨੂੰ ਵੇਖਦਿਆਂ ਹੀ ਉਸਦੇ ਪੈਰਾਂ ਉਤੇ ਸਿਰ ਝੁਕਾ ਦਿੱਤਾ ਹੈ। ਜਸੋਦਾਂ ਨੇ ਉਸਨੂੰ ਗਲ ਨਾਲ ਲਾ ਲਿਆ ਹੈ. ਸਿਆਮ ਕਵਿ ਜੀ ਆਖਦੇ ਹਨ ਮਨ ਵਿਚ ਪਿਆਰ ਬਣਿਆ ਹੋਯਾ ਹੈ। ਮਾਂ ਨੇ ਪੁੱਤਰ ਨੂੰ ਇਸ ਤਰ੍ਹਾਂ ਆਖਿਆ ਕਿ ਕਦੇ ਕ੍ਰਿਸ਼ਨ ਜੀ ਭੀ ਸਾਡੀ ਸੁੱਖ ਸਾਂਦ ਲੈਣਗੇ।। ੨੨੫੩।।

ਕਬਿਤੁ।। ਗੋਪੀ ਸੁਨਿ ਪਾਯੋ ਇਹ ਠਉਰ ਬਲਭੱਦ੍ਰ ਆਯੋ ਸ੍ਯਾਮ ਆਯੋ ਹ੍ਵੈਹੈ ਮਾਂਗ ਸੇਂਧਰ ਭਰਤ ਹੈ।।
ਬੇਸਰ ਬਿੰਦੂਆ ਤਨ ਭੂਖਨ ਬਨਾਇ ਕਬਿ ਸ੍ਯਾਮ ਚਾਰ ਲੋਚਨਨ ਅੰਜਨ ਧਰਤ ਹੈ।।
ਦਾਮਨੀ ਸੀ ਦਮਕ ਦਿਖਾਇ ਨਿਜ ਕਾਇ ਆਇ ਬੂਝੈ ਮਾਤ ਭ੍ਰਾਤ ਕੀ ਨ ਸ਼ੰਕਾ ਕੋ ਕਰਤ ਹੈ।।
ਦੀਜੈ ਘਨਸ੍ਯਾਮ ਕੀ ਬਤਾਇ ਸੁੱਧ ਹਾਇ ਹਮੈ ਸ੍ਯਾਮ ਬਲਿਰਾਮ ਹਾ ਹਾ ਪਾਇਨ ਪਰਤ ਹੈ।। ੨੨੫੪।।

ਪਦ ਅਰਥ - ਮਾਂਗ=ਚੀਰਨੀ।। ਸੇਂਧਰ=ਸੰਧੂਰ।। ਭਰਤ=ਭਰ ਲਿਆ।। ਬੇਸਰ=ਨੱਥਾਂ।। ਬਿੰਦੂਆ=ਬਿੰਦੀ।। ਭੂਖਨ=ਗਹਿਣੇ।। ਅੰਜਨ=ਸੁਰਮਾ।। ਦਾਮਨੀ=ਬਿਜਲੀ।।

ਅਰਥ - ਗੋਪੀਆਂ ਨੇ ਸੁਣ ਲਿਆ ਕਿ ਨੰਦ ਦੇ ਘਰ ਬਲਿਰਾਮ ਆਯਾ ਹੈ, ਫਿਰ ਸੋਚਿਆ ਕ੍ਰਿਸ਼ਨ ਭੀ ਆਯਾ ਹੋਵੇਗਾ, ਇਸ ਲਈ ਉਨ੍ਹਾਂ ਨੇ ਸਿਰ ਦੇ ਵਾਲਾਂ ਦੀ ਚੀਰਨੀ ਵਿਚ ਸੰਧੂਰ ਭਰ ਲਿਆ ਹੈ। ਨੱਕ ਵਿਚ ਨੱਥਾਂ ਪਾ ਲਈਆਂ, ਮੱਥੇ ਤੇ ਬਿੰਦੀਆਂ ਲਾ ਲਈਆਂ ਸਰੀਰ ਉੱਤੇ ਗਹਿਣੇ ਕਪੜੇ ਬਣਾ ਸੁਆਰ ਕੇ ਪਹਿਨ ਲਏ ਅਤੇ ਸੁੰਦਰ ਅੱਖਾਂ ਵਿਚ ਸੁਰਮਾ ਪਾ ਲਿਆ। ਬਲਰਾਮ ਦੇ ਕੋਲ ਆਕੇ ਬਿਜਲੀ ਦੇ ਚਮਕ ਵਰਗਾ ਰੂਪ ਵਿਖਾਇਆ ਹੈ। ਕ੍ਰਿਸ਼ਨ ਦਾ ਸੁਖ ਸੁਨੇਹਾ ਪੁੱਛਦੀਆਂ

ਹਨ, ਮਾਂ ਪਿਉ ਜਾਂ ਭਰਾ ਪਾਸੋਂ ਸ਼ਰਮ ਨਹੀਂ ਕਰਦੀਆਂ ਹਨ। ਹੇ ਬਲਿਰਾਮ! ਜੋ ਕਾਲੇ ਬੱਦਲਾਂ ਵਰਗਾ ਸਿਆਮ ਹੈ, ਸਾਨੂੰ ਉਸ ਦੀ ਸੁੱਧ ਦੱਸ ਦੇਹ. ਅਸੀਂ ਤੇਰੇ ਪੈਰੀਂ ਪੈਂਦੀਆਂ ਹਾਂ।। ੨੨੫੪।।

ਕਬਿਯੋ ਬਾਚ।।

ਸੋਰਠਾ।। ਹਲੀ ਕੀਯੋ ਸਨਮਾਨ ਸਭ ਗੁਆਰਨ ਕੋ ਤਿਹ ਸਮੈ।।
ਹਉ ਕਰਿ ਹਉ ਸੁ ਬਖਾਨ ਜਿਉ ਕਥ ਆਗੇ ਹੋਇ ਹੈ।। ੨੨੫੫।।

*ਅਰਥ* - ਬਲਿਰਾਮ ਨੇ ਉਸ ਵੇਲੇ ਸਭਨਾਂ ਗੋਪੀਆਂ ਦਾ ਸਨਮਾਨ ਕੀਤਾ ਹੈ। ਅੱਗੇ ਜਿਵੇਂ ਕਥਾ ਹੋਈ ਹੈ. ਉਹ ਮੈਂ ਵਰਣਨ ਕਰਦਾ ਹਾਂ।। ੨੨੫੫।।

ਸਵੈਯਾ।। ਏਕ ਸਮੈ ਮੁਸਲੀਧਰ ਤਾਹੀ ਮੈ ਆਨੰਦ ਸੋ ਇਕ ਖੇਲੁ ਮਚਾਯੋ।।
ਯਾਹੀ ਕੇ ਪੀਵਨ ਕੋ ਮਦਰਾ ਹਿਤ ਸਜਾਮ ਜਲਾਧਿਪ ਦੈ ਕੈ ਪਠਾਯੋ।।
ਪੀਵਤ ਭਜੋ ਤਬ ਸੋ ਮੁਸਲੀ ਮਦਿ ਮੱਤਿ ਭਯੋ ਮਨ ਮੈ ਸੁਖ ਪਾਯੋ।।
ਨੀਰੁ ਚਹਿਯੋ ਜਮਨਾ ਕੀਯੋ ਮਾਨ ਸੁ ਐਂਚ ਲਈ ਹਲਿ ਸਿਉ ਕਬਿ ਗਾਯੋ।। ੨੨੫੬।।

*ਅਰਥ* - ਇਕ ਸਮੇਂ ਬਲਿਰਾਮ ਨੇ ਉਨ੍ਹਾਂ ਦਿਨਾਂ ਵਿਚ ਹੀ ਖੁਸ਼-ਪ੍ਰਸੰਨ ਹੋ ਕੇ ਇਕ ਖੇਡ ਕੀਤੀ ਸੀ। ਇਸਦੇ ਤੇ ਕ੍ਰਿਸ਼ਨ ਦੇ ਪੀਣ ਵਾਸਤੇ ਵਰਨ ਦੇਵਤੇ ਨੇ ਪਿਆਰ ਦੇ ਨਾਲ ਸ਼ਰਾਬ ਭੇਜ ਦਿੱਤੀ ਸੀ। ਉਸ ਵੇਲੇ ਬਲਿਰਾਮ ਨੇ ਉਹ ਸ਼ਰਾਬ ਪੀ ਲਈ ਅਤੇ ਮਸਤ ਹੋ ਗਿਆ ਤੇ ਮਨ ਵਿਚ ਸੁਖ ਪਾਯਾ। ਸ਼ਰਾਬ ਦੀ ਮਸਤੀ ਵਿਚ ਹੀ ਜਮਨਾ ਦਾ ਪਾਣੀ ਚਾਹਿਆ ਪਰ ਜਮਨਾ ਨੇ ਮਾਣ ਕਰ ਲਿਆ ਇਸਦੇ ਕੋਲ ਨਾ ਆਈ. ਤਦ ਇਸ ਨੇ ਜਮਨਾ ਨੂੰ ਹਲ ਦੇ ਨਾਲ ਖਿੱਚ ਕੇ ਲੈ ਆਂਦਾ ਇਸ ਤਰ੍ਹਾਂ ਕਵੀ ਜਨਾਂ ਨੇ ਆਪਣੀਆਂ ਰਚਨਾਵਾਂ ਵਿਚ ਵਰਣਨ ਕੀਤਾ ਹੈ।। ੨੨੫੬।।

ਜਮਨਾ ਬਾਚ ਹਲੀ ਸੋ।।

ਸੋਰਠਾ।। ਲੇਹੁ ਹਲੀ ਤੁਮ ਨੀਰੁ ਬਿਨੁ ਦੀਜੈ ਨਹ ਦੋਸ਼ ਦੁਖ।।
ਸੁਨਹੁ ਬਾਤ ਰਨਧੀਰ ਹਉ ਚੇਰੀ ਜਦੁਰਾਇ ਕੀ।। ੨੨੫੭।।

*ਅਰਥ* - ਜਮਨਾ ਨੇ ਬਲਿਰਾਮ ਨੂੰ ਕਿਹਾ—ਹੇ ਬਲਿਰਾਮ! ਤੂੰ ਪਾਣੀ ਲੈ ਲੈ. ਮੈਨੂੰ ਦੁਖ ਨਾ ਦੇਹ ਕਿਉਂਕਿ ਮੈਂ ਦੋਸ਼ ਤੋਂ ਬਿਨਾਂ ਹਾਂ। ਮੇਰਾ ਤੁਹਾਡੇ ਕੋਲ ਨਾ ਆਉਣ ਦਾ ਕਾਰਣ ਕੀ ਹੈ? ਹੇ ਰਣਧੀਰ! ਧਿਆਨ ਦੇਕੇ ਗੱਲ ਸੁਣੋ. ਮੈਂ ਕ੍ਰਿਸ਼ਨ ਜੀ ਦੀ ਦਾਸੀ ਹਾਂ।। ੨੨੫੭।।

ਸਵੈਯਾ।। ਦੁਇ ਹੀ ਸੁ ਮਾਸ ਰਹੇ ਤਿਹ ਠਾਂ ਫਿਰ ਲੇਨ ਬਿਦਾ ਚਲ ਨੰਦ ਪੈ ਆਏ।।
ਫੇਰ ਗਏ ਜਸੁਧਾ ਹੂ ਕੇ ਮੰਦਰ ਤਾ ਪਗ ਪੈ ਇਹ ਮਾਥ ਛੁਹਾਏ।।

ਮਾਗਤਿ ਭਜੋ ਜਬ ਹੀ ਸੁ ਬਿਦਾ ਤਬ ਸ਼ੋਕ ਕੀਯੋ ਦੁਹ ਨੈਨ ਬਹਾਏ॥
ਕੀਨੋ ਬਿਦਾ ਫਿਰ ਯੌ ਕਹਿ ਕੈ ਤੁਮ ਯੌ ਕਹੀਯੋ ਹਰਿ ਕਿਉ ਨਹੀ ਆਏ॥੨੨੫੮॥

ਅਰਥ - ਬਲਿਰਾਮ ਜੀ ਦੋ ਮਹੀਨੇ ਉਥੇ ਰਹੇ ਅਤੇ ਫਿਰ ਵਿਦਾਇਗੀ ਲੈਣ ਲਈ ਚੱਲਕੇ ਨੰਦ ਕੋਲ ਆ ਗਏ। ਫੇਰ ਜਸੋਧਾਂ ਦੇ ਮੰਦਰ ਵਿਚ ਚਲੇ ਗਏ ਅਤੇ ਜਾਕੇ ਉਸਦੇ ਪੈਰਾਂ ਤੇ ਸਿਰ ਧਰ ਦਿੱਤਾ। ਜਦ ਵਿਦਾ ਮੰਗੀ, ਤਦ ਜਸੋਦਾਂ ਨੇ ਦੁੱਖ ਕੀਤਾ ਅਤੇ ਦੋਹਾਂ ਨੈਣਾਂ ਤੋਂ ਪਾਣੀ ਵਗ ਤੁਰਿਆ। ਫਿਰ ਇਸ ਤਰ੍ਹਾਂ ਆਖ ਕੇ ਵਿਦਾ ਕਰ ਦਿੱਤਾ -"ਤੁਸਾਂ ਜਾ ਕੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਆਖਣਾ ਤੁਸੀਂ ਆਪ ਦਰਸ਼ਨ ਦੇਣ ਕਿਉਂ ਨਹੀਂ ਆਏ?॥ ੨੨੫੮॥

ਸਵੈਯਾ॥ ਨੰਦ ਤੇ ਲੈ ਜਸੁਧਾ ਤੇ ਬਿਦਾ ਚੜਿ ਸਜੰਦਨ ਪੈ ਬਲਭੱਦ੍ਰ ਸਿਧਾਯੋ॥
ਲਾਂਘਤ ਲਾਂਘਤ ਦੇਸ਼ ਕਈ ਨਗ ਅਉਰ ਨਦੀ ਪੁਰ ਕੇ ਨਿਜਕਾਯੋ॥
ਆ ਪਹੁਚਜੋ ਨ੍ਰਿਪ ਕੇ ਪੁਰ ਕੇ ਜਨ ਕਾਹੂ ਤੇ ਯੋ ਹਰਿ ਜੂ ਸੁਨਿ ਪਾਯੋ॥
ਆਪਹੁ ਸਜੰਦਨ ਪੈ ਚੜਿ ਕੈ ਅਤਿ ਭ੍ਰਾਤ ਸੋ ਹੇਤ ਕੈ ਆਗੇ ਹੀ ਆਯੋ॥੨੨੫੯॥

ਅਰਥ - ਨੰਦ ਤੇ ਜਸੋਧਾਂ ਪਾਸੋਂ ਵਿਦਾ ਲੈਕੇ, ਰਥ ਉਤੇ ਚੜ੍ਹਕੇ ਬਲਿਰਾਮ ਤੁਰ ਪਿਆ ਹੈ। ਕਿੰਨੇ ਹੀ ਦੇਸਾਂ, ਪਹਾੜਾਂ ਤੇ ਨਦੀਆਂ ਨੂੰ ਲੰਘਦਿਆਂ ਲੰਘਦਿਆਂ ਮਥਰਾ ਪੁਰੀ ਦੇ ਨੇੜੇ ਆ ਗਿਆ ਹੈ। ਰਾਜੇ ਦੇ ਸ਼ਹਿਰ ਦੇ ਕੋਲ ਆ ਪਹੁੰਚਿਆ ਹੈ ਕ੍ਰਿਸ਼ਨ ਜੀ ਨੇ ਕਿਸੇ ਪੁਰਸ਼ ਪਾਸੋਂ ਇਹ ਗੱਲ ਸੁਣ ਲਈ ਹੈ। ਫਿਰ ਪਿਆਰ ਨਾਲ ਰਥ ਤੇ ਚੜ੍ਹ ਕੇ ਅਗਲਵਾਂਢਿਓਂ ਭਰਾ ਨੂੰ ਲੈਣ ਆਇਆ॥ ੨੨੫੯॥

ਦੋਹਰਾ॥ ਅੰਕ ਭ੍ਰਾਤ ਦੋਊ ਮਿਲੈ ਅਤਿ ਪਾਯੋ ਸੁਖ ਚੈਨ॥
ਮਦਰਾ ਪੀਵਤ ਅਤਿ ਹਸਤਿ ਆਏ ਅਪਨੇ ਐਨ॥ ੨੨੬੦॥

ਅਰਥ - ਦੋਵੇਂ ਭਰਾ ਇਕ ਦੂਜੇ ਦੇ ਗਲ ਲੱਗ ਕੇ ਮਿਲੇ ਅਤੇ ਦੋਹਾਂ ਨੇ ਬੜਾ ਹੀ ਸੁਖ ਆਨੰਦ ਪਾਇਆ। ਫਿਰ ਮਦਰਾ ਪੀਂਦੇ ਹੱਸਦੇ ਖੇਡਦੇ ਆਪਣੇ ਘਰ ਆ ਗਏ॥ ੨੨੬੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਲਭਦ੍ਰ ਗੋਕਲ ਬਿਖੈ ਜਾਇ ਕਰ ਆਵਤ ਭਏ।

- - - - - - - - -

ਅਥ ਸ੍ਰਿਗਾਲ ਕੋ ਦੂਤ ਭੇਜਬੋ ਜੁ ਹਉ ਕ੍ਰਿਸ਼ਨ ਹੌ ਕਥਨੰ॥

ਦੋਹਰਾ॥ ਦੋਊ ਭ੍ਰਾਤ ਅਤਿ ਸੁਖੁ ਕਰਤ ਨਿਜ ਗ੍ਰਿਹਿ ਪਹੁਚੇ ਆਇ॥
ਪਉਡਰੀਕ ਕੀ ਇਕ ਕਥਾ ਸੋ ਮੈ ਕਹਤ ਸੁਨਾਇ॥ ੨੨੬੧॥

****************************************************************
ਪਦ ਅਰਥ - ਪਉਡਰੀਕ=ਕ੍ਰਿਸ਼ਨ ਜੀ।।

ਅਰਥ - ਦੋਵੇਂ ਭਰਾ ਬੜਾ ਸੁਖ ਪ੍ਰਾਪਤ ਕਰਦੇ ਹੋਏ ਆਪਣੇ ਘਰ ਆ ਪਹੁੰਚੇ ਹਨ। ਕ੍ਰਿਸ਼ਨ ਜੀ ਦੀ ਇਕ ਹੋਰ ਕਥਾ ਹੈ, ਉਹ ਮੈਂ ਤੁਹਾਨੂੰ ਕਹਿ ਕੇ ਸੁਣਾਉਂਦਾ ਹੈ।। ੨੨੬੧।।

ਸਵੈਯਾ।। ਦੂਤ ਸ੍ਰਿਗਾਲ ਪਠਯੋ ਹਰਿ ਕਉ ਕਹਿਹੌ ਹਰਿ ਹਉ ਤੁਹਿ ਕਿਉ ਕਹਿਵਾਯੋ।।
ਭੇਖ ਸੋਊ ਕਰਿ ਦੂਰ ਸਭੈ ਕਬਿ ਸਯਾਮ ਅਬੈ ਜੋ ਤੈ ਭੇਖ ਬਨਾਯੋ।।
ਤੈਰੇ ਗੁਆਰ ਹੈ ਗੋਕਲ ਨਾਥ ਕਹਾਵਤ ਹੈ ਡਰੁ ਤੋਹਿ ਨ ਆਯੋ।।
ਕੈ ਇਹ ਦੂਤ ਕੋ ਮਾਨ ਕਹਯੋ ਨਹੀ ਪੇਖ ਹੌ ਲੀਨੇ ਸਭੈ ਦਲੁ ਆਯੋ।। ੨੨੬੨।।

ਅਰਥ - ਸ੍ਰਿਗਾਲ ਰਾਜੇ ਨੇ ਦੂਤ ਦੀ ਜ਼ਬਾਨੀ ਕ੍ਰਿਸ਼ਨ ਜੀ ਨੂੰ ਸੁਨੇਹਾ ਭੇਜਿਆ ਉਸਨੇ ਕਿਹਾ—ਮੈਂ ਕ੍ਰਿਸ਼ਨ ਹਾਂ, ਤੂੰ ਆਪਣੇ ਆਪ ਨੂੰ ਕ੍ਰਿਸ਼ਨ ਕਿਉਂ ਕਹਾਇਆ ਹੈ? ਰਾਜੇ ਨੇ ਕਿਹਾ ਜੋ ਭੇਖ ਤੂੰ ਹੁਣੇ ਹੀ ਧਾਰਨ ਕੀਤਾ ਹੈ ਉਹ ਛੱਡ ਦੇਹ। ਓਇ! ਤੂੰ ਗੁਆਲਾ ਹੈਂ, ਆਪ ਨੂੰ 'ਗੋਕਲ ਨਾਥ' ਕਹਾਉਂਦਾ ਹੈਂ, ਤੈਨੂੰ ਡਰ ਨਹੀਂ ਆਉਂਦਾ? ਜਾਂ ਤਾਂ ਇਸ ਦੂਤ ਦਾ ਕਿਹਾ ਮੰਨ ਜਾਹ, ਨਹੀਂ ਤਾਂ ਵੇਖ! ਮੈਂ ਸਾਰੀ ਫ਼ੌਜ ਲੈਕੇ ਤੈਨੂੰ ਸਿੱਧਾ ਕਰਨ ਲਈ ਤੁਰਿਆ ਆਉਂਦਾ ਹਾਂ।। ੨੨੬੨।।

ਸੋਰਠਾ।। ਕ੍ਰਿਸ਼ਨ ਨ ਮਾਨੀ ਬਾਤ ਜੋ ਤਿਹ ਦੂਤ ਉਚਾਰਯੋ।।
ਕਹੀ ਜਾਇ ਤਿਨ ਬਾਤ ਪਤ ਆਪਨ ਚੜਿ ਆਇਯੋ।। ੨੨੬੩।।

ਅਰਥ - ਉਸ ਦੂਤ ਨੇ ਜੋ ਕਿਹਾ ਹੈ, ਕ੍ਰਿਸ਼ਨ ਨੇ ਉਸਦੀ ਗੱਲ ਨਹੀਂ ਮੰਨੀ ਹੈ। ਉਸਨੇ ਜਾ ਕੇ ਆਪਣੇ ਸੁਾਮੀ ਨੂੰ ਗੱਲ ਕਹਿ ਦਿੱਤੀ ਅਤੇ ਉਸਨੂੰ ਚੜ੍ਹਾਕੇ ਲੈ ਆਇਆ ਹੈ।। ੨੨੬੩।।

ਸਵੈਯਾ।। ਕਾਸ਼ੀ ਕੇ ਭੂਪਤਿ ਆਦਿਕ ਭੂਪਨ ਕਉ ਸੁ ਸ੍ਰਿਗਾਲਹਿ ਸੈਨ ਬਨਾਯੋ।।
ਸ੍ਰੀ ਬ੍ਰਿਜਨਾਥ ਇਤੈ ਅਤਿ ਹੀ ਮੁਸਲੀਧਰ ਆਦਿਕ ਸੈਨ ਬੁਲਾਯੋ।।
ਜਾਦਵ ਅਉਰ ਸਭੈ ਸੰਗ ਲੈ ਹਰਿ ਸੋ ਹਰਿ ਜੁੱਧੁ ਮਚਾਵਨ ਆਯੋ।।
ਆਇ ਦੁਹੂ ਦਿਸ ਤੇ ਪ੍ਰਗਟੇ ਭਟ ਯੌ ਕਹਿ ਕੈ ਕਬਿ ਸਯਾਮ ਸੁਨਾਯੋ।। ੨੨੬੪।।

ਅਰਥ - ਕਾਂਸ਼ੀ ਦੇ ਰਾਜੇ ਆਦਿਕ ਰਾਜਿਆਂ ਦੀ ਫੌਜ ਬਣਾ ਕੇ ਉਹ ਸ੍ਰਿਗਾਲ ਚੜ੍ਹਾਈ ਕਰਕੇ ਆ ਗਿਆ ਹੈ। ਇਧਰੋਂ ਕ੍ਰਿਸ਼ਨ ਜੀ ਨੇ ਭੀ ਬਲਿਰਾਮ ਆਦਿਕ ਸੂਰਮਿਆਂ ਦੀ ਫੌਜ ਨੂੰ ਬੁਲਾ ਲਿਆ ਹੈ। ਕ੍ਰਿਸ਼ਨ ਹੋਰ ਸਾਰੇ ਯਾਦਵਾਂ ਨੂੰ ਨਾਲ ਲੈਕੇ ਕ੍ਰਿਸ਼ਨ ਦੇ ਨਾਲ ਜੁੱਧ ਮਚਾਉਣ ਦੇ ਵਾਸਤੇ ਰਣਭੂਮੀ ਵਿਚ ਆ ਗਿਆ ਹੈ। ਦੋਹਾਂ ਪਾਸਿਆਂ ਤੋਂ ਸੂਰਮੇ ਪ੍ਰਗਟ ਹੋ ਗਏ ਹਨ, ਸਿਆਮ ਕਵਿ ਨੇ ਇਸ ਤਰ੍ਹਾਂ ਕਹਿ ਸੁਣਾਇਆ ਹੈ।। ੨੨੬੪।।

ਸਵੈਯਾ।। ਸੈਨ ਜਬੈ ਦੁਹੂ ਓਰਨ ਕੀ ਜੁ ਦਈ ਜਬ ਆਪਸਿ ਬੀਚ ਦਿਖਾਈ।।
ਮਾਨਹੁ ਮੇਘ ਪ੍ਰਲੈ ਦਿਨ ਕੇ ਉਮਡੇ ਦੋਊ ਇਉ ਉਪਮਾ ਜੀਅ ਆਈ।।
ਬਾਹਰ ਹ੍ਵੈ ਬ੍ਰਿਜਨਾਇਕ ਸੈਨ ਤੇ ਸੈਨ ਦੁਹੂ ਇਹ ਬਾਤ ਸੁਨਾਈ।।
ਠਾਢੇ ਰਹੇ ਦੋਊ ਸੈਨ ਦੋਊ ਹਮ ਮਾਂਡਿ ਹੈ ਯਾ ਭੂਅ ਬੀਚ ਲਰਾਈ।।੨੨੬੫।।

ਅਰਥ – ਜਦ ਦੋਹਾਂ ਪਾਸਿਆਂ ਦੀ ਫ਼ੌਜ ਨੇ ਆਪੋ ਵਿਚ ਇਕ ਦੂਜੀ ਨੂੰ ਵਿਖਾਲੀ ਦਿੱਤੀ। ਉਨ੍ਹਾਂ ਦੀ ਉਪਮਾਂ ਇਸ ਤਰ੍ਹਾਂ ਦੀ ਸਾਡੇ ਮਨ ਵਿਚ ਆਈ ਹੈ। ਮਾਨੋਂ ਪ੍ਰਲੈਕਾਲ ਦੇ ਬੱਦਲ ਦੋਹਾਂ ਪਾਸਿਆਂ ਤੋਂ ਉਮਡ ਕੇ ਆਏ ਹਨ। ਸ੍ਰੀ ਕ੍ਰਿਸ਼ਨ ਜੀ ਨੇ ਫੌਜ ਤੋਂ ਬਾਹਰ ਹੋ ਕੇ, ਦੋਹਾਂ ਫੌਜਾਂ ਨੂੰ ਇਹ ਗੱਲ ਕਹਿ ਸੁਣਾਈ ਹੈ। ਦੋਵੇਂ ਫੌਜਾਂ ਆਪੋ ਆਪਣੀ ਥਾਂ ਤੇ ਖੜੀਆਂ ਰਹਿਣ, ਕਿਉਂਕਿ ਇਸ ਰਣਭੂਮੀ ਵਿਚ ਅਸੀਂ ਦੋਵੇਂ ਹੀ ਆਪੋ ਵਿਚ ਲੜਾਈ ਕਰਾਂਗੇ।। ੨੨੬੫।।

ਸਵੈਯਾ।। ਯਾ ਘਨਿ ਸ੍ਯਾਮ ਕਹਾਯੌ ਸੁਨੋ ਸਭ ਮੈਹੋ ਤੇ ਤੈ ਘਨਿਸ੍ਯਾਮ ਕਹਾਯੋ।।
ਯਾਹੀ ਤੇ ਸੈਨ ਸ੍ਰਿਗਾਲ ਲੈ ਆਯੋ ਹੈ ਹਉਹੂ ਤਬੈ ਦਲੁ ਲੈ ਸੰਗਿ ਧਾਯੋ।।
ਕਾਹੇ ਕਉ ਸੈਨ ਲਰੈ ਦੋਊ ਆਪ ਮੈ ਕਉਤਕ ਦੇਖਉ ਠਾਢ ਸੁਨਾਯੋ।।
ਸ੍ਯਾਮ ਭਨੈ ਲਰਬੋ ਰਨ ਮੈ ਹਮਰੋ ਅਰੁ ਯਾਹੀ ਹੀ ਕੋ ਬਨਿ ਆਯੋ।। ੨੨੬੬।।

ਅਰਥ – ਸਾਰੇ ਸੂਰਮਿਓ! ਸੁਣੋ, ਇਸਨੇ ਆਪਣਾ ਨਾਮ 'ਘਨਿਸ੍ਯਾਮ' ਕਹਾਇਆ ਹੈ, ਅਤੇ ਮੈਂ ਭੀ ਤਾਂ ਘਨਸ੍ਯਾਮ ਕਹਾਉਂਦਾ ਹਾਂ। ਇਸੇ ਕਰਕੇ ਇਹ ਫੌਜ ਲੈ ਕੇ ਆਇਆ ਹੈ, ਇਸੇ ਵਾਸਤੇ ਮੈਂ ਭੀ ਆਪਣੇ ਨਾਲ ਫੌਜ ਲੈ ਕੇ ਚਲਕੇ ਆਯਾ ਹਾਂ। ਫੌਜ ਕਿਸ ਵਾਸਤੇ ਲੜੇ ? ਦੋਵੇਂ ਫੌਜਾਂ ਆਪੋ ਆਪਣੀ ਥਾਂ ਵਿਚ ਖੜੀਆਂ ਹੋਈਆਂ ਇਸ ਕੌਤਕ ਨੂੰ ਵੇਖੋ! ਮੈਂ ਸੱਚ ਕਹਿ ਸੁਣਾਇਆ ਹੈ। ਕਿਉਂਕਿ ਕ੍ਰਿਸ਼ਨ ਜੀ ਨੇ ਕਿਹਾ—ਇਸ ਰਣਭੂਮੀ ਵਿਚ ਮੈਨੂੰ ਅਤੇ ਇਸਨੂੰ ਹੀ ਜੁੱਧ ਕਰਨਾ ਚਾਹੀਦਾ ਹੈ।। ੨੨੬੬।।

ਦੋਹਰਾ।। ਮਾਨ ਬਾਤ ਠਾਂਢੇ ਰਹੈ ਸੈਨ ਦੋਊ ਤਜਿ ਕ੍ਰੂਧ।।
ਦੋਊ ਹਰਿ ਆਵਤ ਭਏ ਹਰਿ ਸਮਾਨ ਹਿੱਤ ਜੁੱਧ।। ੨੨੬੭।।

ਪਦ ਅਰਥ – ਹਰਿ=ਕ੍ਰਿਸ਼ਨ।। ਹਰਿ=ਸ਼ੇਰ।।

ਅਰਥ – ਗੱਲ ਮੰਨਕੇ, ਦੋਵੇਂ ਫ਼ੌਜਾਂ ਕ੍ਰੋਧ ਛੱਡਕੇ ਖੜੋ ਰਹੀਆਂ ਹਨ। ਦੋਵੇਂ ਹਰਿ ਕ੍ਰਿਸ਼ਨ ਹਰਿ ਸ਼ੇਰਾਂ ਦੇ ਸਮਾਨ ਜੁੱਧ ਦੇ ਵਾਸਤੇ ਰਣ ਭੂਮੀ ਵਿਚ ਆ ਗਏ ਹਨ।। ੨੨੬੭।।

ਸਵੈਯਾ।। ਆਏ ਹੈ ਮੰਤਿ ਕਰੀ ਜਨੁ ਦੁਇ ਲਰਬੇ ਕਹੁ ਸਿੰਘ ਦੋਊ ਜਨ ਆਏ।।

************************************************************

ਅੰਤਕਿ ਅੰਤ ਸਮੈ ਜਨੁ ਈਸ ਸਪੱਛ ਮਨੋ ਗਿਰ ਜੂਝਨ ਧਾਏ॥
ਕੈ ਦੋਊ ਮੇਘ ਪ੍ਰਲੈ ਦਿਨ ਕੇ ਨਿਧ ਨੀਰ ਦੋਊ ਕਿਧੋ ਕ੍ਰੋਧ ਬਢਾਏ॥
ਮਾਨਹੁ ਰੁੱਦ੍ਰਹਿ ਕ੍ਰੋਧ ਭਰੇ ਦੋਊ ਹੈ ਮਨ ਮੈ ਲਖਿ ਯੌ ਕਬਿ ਪਾਏ॥੨੨੬੮॥

ਅਰਥ - ਇਉਂ ਲੱਗਦਾ ਹੈ ਮਾਨੋ ਦੋ ਮਸਤ ਹਾਥੀ ਜਾਂ ਦੋ ਸ਼ੇਰ ਲੜਨ ਲਈ ਆ ਗਏ ਹਨ। ਜਾਂ ਅੰਤ ਦੇ ਸਮੇਂ ਵਿਚ ਮਾਨੋਂ ਜਮਰਾਜ ਤੇ ਸ਼ਿਵਜੀ ਹਨ. ਅਥਵਾ ਮਾਨੋਂ ਖੰਭਾਂ ਵਾਲੇ ਦੋ ਪਹਾੜ ਹੀ ਜੁੱਧ ਕਰਨ ਨੂੰ ਆਏ ਹਨ। ਜਾਂ ਪਰਲੋ ਵਾਲੇ ਦਿਨ ਦੇ ਦੋਵੇਂ ਬੱਦਲ ਹਨ. ਅਥਵਾ ਦੋਵੇਂ ਸਮੁੰਦਰ ਕ੍ਰੋਧ ਵਧਾ ਕੇ ਵਧ ਰਹੇ ਹਨ। ਜਾਂ ਇਉਂ ਜਾਣੋ. ਦੋਵੇਂ ਰੁੱਦ੍ਰ ਹੀ ਕ੍ਰੋਧ ਦੇ ਭਰੇ ਹੋਏ ਹਨ. ਕਵਿ ਜਨਾਂ ਨੇ ਮਨ ਵਿਚ ਇਸ ਤਰ੍ਹਾਂ ਜਾਣ ਲਿਆ ਹੈ॥ ੨੨੬੮॥

ਕਬਿਤੁ॥ ਜੈਸੇ ਝੂਠ ਸਾਚ ਸੋਂ ਪਖਾਨ ਜੈਸੇ ਕਾਚ ਸੋਂ ਅਉ
ਪਾਰਾ ਜੈਸੇ ਆਂਚ ਸੋਂ ਪਤਊਆ ਜਿਉ ਲਹਰਿ ਸੋਂ॥
ਜੈਸੇ ਗਿਆਨ ਮੋਹ ਸੋਂ ਬਿਬੇਕ ਜੈਸੇ ਦ੍ਰੋਹ ਸੋਂ
ਤਪੱਸੀ ਦਿਜ ਦ੍ਰੋਹ ਸੋਂ ਅਨਰ ਜੈਸੇ ਨਰ ਸੋਂ॥
ਲਾਜ ਜੈਸੇ ਕਾਮ ਸੋਂ ਸੁ ਸੀਤ ਜੈਸੇ ਘਾਮ ਸੋਂ ਅਉ
ਪਾਪ ਰਾਮ ਨਾਮ ਸੋਂ ਅਛਰ ਜੈਸੇ ਛਰ ਸੋਂ॥
ਸੂਮਤਾ ਜਿਉ ਦਾਨ ਸੋਂ ਜਿਉਂ ਕ੍ਰੋਧ ਸਨਮਾਨ ਸੋਂ
ਸੁ ਸਯਾਮ ਕਬਿ ਐਸੇ ਆਇ ਫਿਰਯੋ ਹਰਿ ਹਰਿ ਸੋਂ॥੨੨੬੯॥

ਅਰਥ - ਜਿਸ ਤਰ੍ਹਾਂ ਝੂਠ ਦਾ ਸੱਚ ਨਾਲ. ਪੱਥਰ ਦਾ ਕੱਚ ਨਾਲ. ਪਾਰੇ ਦਾ ਅੱਗ ਨਾਲ ਅਤੇ ਬੇੜੇ ਦਾ ਲਹਿਰਾਂ ਨਾਲ ਜੁੱਧ ਹੁੰਦਾ ਹੈ। ਜਿਸ ਤਰ੍ਹਾਂ ਗਿਆਨ ਦਾ ਮੋਹ ਨਾਲ. ਬਿਬੇਕ ਦਾ ਦ੍ਰੋਹ ਨਾਲ, ਤਪੱਸੀ ਦਾ ਬ੍ਰਾਹਮਣਾਂ ਨੂੰ ਧੋਖਾ ਦੇਣ ਵਾਲੇ. ਕਾਇਰ ਦਾ ਜੋਧੇ ਨਾਲ ਜੰਗ ਹੁੰਦਾ ਹੈ। ਜਿਸ ਤਰ੍ਹਾਂ ਸ਼ਰਮ ਦਾ ਕਾਮ ਨਾਲ. ਠੰਡ ਦਾ ਧੁੱਪ ਨਾਲ. ਪਾਪ ਦਾ ਰਾਮ ਨਾਮ ਨਾਲ. ਅਛਲ ਦਾ ਛਲ ਨਾਲ ਮੁਕਾਬਲਾ ਹੁੰਦਾ ਹੈ। ਜਿਵੇਂ ਸ਼ੂਮਤਾ ਦਾ ਦਾਨ ਨਾਲ, ਜਿਵੇਂ ਕ੍ਰੋਧ ਦਾ ਸਨਮਾਨ ਨਾਲ ਮੁਕਾਬਲਾ ਹੁੰਦਾ ਹੈ ਸਿਆਮ ਕਵਿ ਜੀ ਆਖਦੇ ਹਨ ਉਸੇ ਤਰ੍ਹਾਂ ਹੀ ਅਸਲੀ ਕ੍ਰਿਸ਼ਨ ਨਾਲ ਨਕਲੀ ਕ੍ਰਿਸ਼ਨ ਆਕੇ ਜੁੱਧ ਕਰ ਰਿਹਾ ਹੈ॥ ੨੨੬੯॥

ਸਵੈਯਾ॥ ਜੁੱਧੁ ਭਯੋ ਅਤਿ ਹੀ ਸੁ ਤਹਾਂ ਤਬ ਸ੍ਰੀ ਬ੍ਰਿਜਨਾਇਕ ਚਕ੍ਰ ਸੰਭਾਰਯੋ॥
ਮਾਰਤ ਹਉ ਤੁਹਿ ਏ ਰੇ ਸ੍ਰਿਗਾਲ ਮੈ ਸਯਾਮ ਭਨੈ ਇਮ ਸਯਾਮ ਪਚਾਰਯੋ॥

ਛੋਰ ਸੁਦਰਸ਼ਨ ਦੇਤ ਭਯੋ ਸਿਰ ਸ਼ਤ੍ਰ ਕੋ ਮਾਰ ਜੁਦਾ ਕਰਿ ਡਾਰਯੋ।।
ਮਾਨਹੁ ਕੁਮ੍ਰਾਰ ਲੈ ਤਾਗਹਿ ਕੋ ਚਕ ਤੇ ਫੁਨ ਬਾਸਨ ਕਾਟ ਉਤਾਰਯੋ।।੨੨੭੦।।

ਅਰਥ – ਉਸ ਥਾਂ ਤੇ ਬੜਾ ਭਾਰਾ ਜੁੱਧ ਹੋਇਆ ਹੈ, ਫਿਰ ਕ੍ਰਿਸ਼ਨ ਜੀ ਨੇ ਚੱਕ੍ਰ ਫੜ ਲਿਆ ਹੈ। ਸਿਆਮ ਕਵਿ ਜੀ ਆਖਦੇ ਹਨ, ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਲਲਕਾਰਾ ਦਿੱਤਾ—ਹੇ ਸ੍ਰਿਗਾਲ ! ਹੁਣ ਮੈਂ ਤੈਨੂੰ ਮਾਰਨ ਲੱਗਾ ਹਾਂ। ਇਹ ਆਖ ਕੇ ਸੁਦਰਸ਼ਨ ਚੱਕ੍ਰ ਛੱਡ ਦਿੱਤਾ ਹੈ, ਜਿਵੇਂ ਘੁਮਿਆਰ ਧਾਗੇ ਨਾਲ ਚੱਕ ਤੋਂ ਭਾਂਡਾ ਲਾਹੁੰਦਾ ਹੈ ਇਸ ਤਰ੍ਹਾਂ ਕ੍ਰਿਸ਼ਨ ਜੀ ਨੇ ਸੁਦਰਸ਼ਨ ਚੱਕਰ ਨਾਲ ਵੈਰੀ ਦਾ ਸਿਰ ਲਾਹ ਸੁੱਟਿਆ ਹੈ।। ੨੨੭੦।।

ਦੇਖਿ ਸ੍ਰਿਗਾਲ ਹਨਯੋ ਰਨ ਮੈ ਇਕ ਕਾਂਸ਼ੀ ਕੋ ਭੂਪ ਹੁਤੋ ਸੋਊ ਧਾਯੋ।।
ਸ੍ਰੀ ਬ੍ਰਿਜਨਾਥ ਸੋ ਸਯਾਮ ਭਨੈ ਅਤਿਹੀ ਤਿਹ ਆਇ ਕੈ ਜੁੱਧੁ ਮਚਾਯੋ।।
ਮਾਰ ਮਚੀ ਅਤਿ ਜੋ ਤਿਹ ਠਾਂ ਸੁ ਤਬੈ ਇਹ ਸਯਾਮ ਜੂ ਚੱਕ੍ਰ ਚਲਾਯੋ।।
ਜਿਉ ਅਰਿ ਆਗਲ ਕੋ ਕਟਯੋ ਸੀਸੁ ਤਿਹੀ ਬਿਧ ਯਾਹੀ ਕੋ ਕਾਟਿ ਗਿਰਾਯੋ।।੨੨੭੧।।

ਅਰਥ – ਸ੍ਰਿਗਾਲ ਨੂੰ ਜੁੱਧ ਵਿਚ ਮਾਰਿਆ ਗਿਆ ਵੇਖ ਲਿਆ, ਤਦ ਉਥੇ ਇਕ ਕਾਂਸ਼ੀ ਦਾ ਰਾਜਾ ਸੀ, ਉਹ ਧਾਵਾ ਕਰਕੇ ਪੈ ਗਿਆ। ਸਿਆਮ ਕਵਿ ਆਖਦੇ ਹਨ, ਉਸਨੇ ਆਕੇ ਕ੍ਰਿਸ਼ਨ ਜੀ ਦੇ ਨਾਲ ਬੜਾ ਭਾਰਾ ਯੁੱਧ ਕੀਤਾ ਹੈ। ਉਸ ਜਗ੍ਹਾ ਉੱਤੇ ਜੋ ਬੜੀ ਮਾਰ ਮੱਚੀ ਹੈ, ਉਸੇ ਵੇਲੇ ਕ੍ਰਿਸ਼ਨ ਜੀ ਨੇ ਫਿਰ ਚੱਕ੍ਰ ਚਲਾਇਆ ਹੈ। ਪਹਿਲੇ ਵੈਰੀ ਦੀ ਤਰ੍ਹਾਂ ਇਸ ਦਾ ਭੀ ਸਿਰ ਲਾਹ ਸੁੱਟਿਆ ਹੈ।। ੨੨੭੧।।

ਸ੍ਰੀ ਬ੍ਰਿਜਨਾਇਕ ਜੂ ਜਬ ਏ ਦੋਊ ਸੈਨ ਕੇ ਦੇਖਤ ਕੋਪ ਸੰਘਾਰੇ।।
ਫੂਲ ਭਈ ਮਨ ਸਭਨਨ ਕੇ ਤਬ ਬਾਜ ਉਠੀ ਸਹਿਨਾਇ ਨਗਾਰੇ।।
ਅਉਰ ਜਿਤੇ ਅਰਿ ਬੀਰ ਹੁਤੇ ਸਭ ਆਪਨੇ ਆਪਨੇ ਧਾਮ ਸਿਧਾਰੇ।।
ਫੂਲ ਪਰੇ ਨਭ ਮੰਡਲ ਤੇ ਘਨਿ ਜਿਉ ਘਨਿਸਯਾਮ ਪੈ ਸਯਾਮ ਉਚਾਰੇ।।੨੨੭੨।।

ਅਰਥ – ਜਦ ਕ੍ਰਿਸ਼ਨ ਜੀ ਨੇ ਦੋਹਾਂ ਫੌਜਾਂ ਦੇ ਵੇਖਦਿਆਂ ਕ੍ਰੋਧ ਕਰਕੇ ਇਨ੍ਹਾਂ ਦੋਹਾਂ ਨੂੰ ਮਾਰ ਸੁੱਟਿਆ। ਤਦ ਸਾਰੀ ਯਾਦਵੀ ਸੈਨਾਂ ਦੇ ਮਨਾਂ ਵਿਚ ਖੁਸ਼ੀ ਪੈਦਾ ਹੋ ਗਈ ਹੈ, ਉਸੇ ਵੇਲੇ ਹੀ ਸ਼ਹਨਾਈਆਂ ਦੇ ਨਗਾਰੇ ਵੱਜਣ ਲੱਗ ਪਏ ਹਨ। ਵੈਰੀ ਦਲ ਦੇ ਸੂਰਮੇ ਆਪਣੇ ਆਪਣੇ ਘਰਾਂ ਨੂੰ ਭੱਜ ਗਏ ਹਨ। ਸਿਆਮ ਕਵਿ ਜੀ ਆਖਦੇ ਹਨ, ਅਕਾਸ਼ ਮੰਡਲ ਵਿਚੋਂ ਘਨਸਿਆਮ ਦੇ ਉੱਤੇ ਫੁੱਲਾਂ ਦੀ ਬਰਖਾ ਹੋਣ ਲੱਗ ਪਈ ਹੈ।। ੨੨੭੨।।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਸ੍ਰਿਗਾਲ ਕਾਂਸ਼ੀ ਕੇ ਭੂਪ ਸਹਤ ਬਧਹ ਧਿਆਇ ਸੰਪੂਰਨੰ।।

## ਅਥ ਸੁਦੱਛ ਜੁੱਧੁ ਕਥਨੰ।।

ਸਵੈਯਾ।। ਸੈਨ ਭਜਜ ਜਬ ਸ਼ਤ੍ਰਨ ਕੋ ਤਬ ਆਪਨੇ ਸੈਨ ਮੈ ਸ੍ਯਾਮ ਜੂ ਆਏ।।
ਆਵਤ ਦੇਵ ਹੁਤੇ ਜਿਤਨੇ ਤਿਤਨੇ ਹਰਿ ਪਾਇਨ ਸੋ ਲਪਟਾਏ।।
ਦੈ ਕੈ ਪ੍ਰਦੱਛਨ ਸ੍ਯਾਮ ਸਭੋ ਤਿਨ ਸੰਖ ਬਜਾਇ ਕੈ ਧੂਪ ਜਗਾਏ।।
ਸ੍ਯਾਮ ਭਨੈ ਸਭ ਹੂ ਮਨ ਮੈ ਬ੍ਰਿਜਨਾਇਕ ਬੀਰ ਸਹੀ ਕਰ ਪਾਏ।।੨੨੭੩।।

ਅਰਥ – ਜਦ ਵੈਰੀ ਦੀ ਫ਼ੌਜ ਭੱਜ ਗਈ, ਤਦ ਕ੍ਰਿਸ਼ਨ ਜੀ ਆਪਣੀ ਫ਼ੌਜ ਵਿਚ ਆ ਗਏ ਹਨ। ਸਾਰੇ ਦੇਵਤੇ ਆ ਕੇ ਕ੍ਰਿਸ਼ਨ ਜੀ ਦੇ ਚਰਨੀ ਪੈ ਗਏ। ਉਹਨਾਂ ਸਭਨਾਂ ਨੇ ਕ੍ਰਿਸ਼ਨ ਜੀ ਦੀ ਪ੍ਰਕਰਮਾ ਕਰਕੇ ਧੂਪ ਜਗਾਏ ਤੇ ਸੰਖ ਵਜਾਏ ਹਨ। ਸਿਆਮ ਕਵਿ ਜੀ ਆਖਦੇ ਹਨ, ਸਭਨਾਂ ਨੇ ਮਨ ਵਿਚ ਕ੍ਰਿਸ਼ਨ ਜੀ ਨੂੰ ਸੱਚਾ ਸੂਰਮਾ ਕਰਕੇ ਜਾਣਿਆ ਹੈ।। ੨੨੭੩।।

ਉਤ ਕੈ ਉਪਮਾ ਗ੍ਰਿਹਿ ਦੱਛ ਗਏ ਇਤਿ ਦ੍ਵਾਰਵਤੀ ਬ੍ਰਿਜਨਾਇਕ ਆਯੋ।।
ਜਾਇ ਉਤੈ ਸਿਰ ਭੂਪ ਕੋ ਕਾਂਸੀ ਕੇ ਬੀਚ ਪਰਯੋ ਪੁਰ ਸ਼ੋਕ ਜਨਾਯੋ।।
ਭਾਖਤ ਭੇ ਸਭ ਯੌ ਬਤੀਯਾ ਸੋਈ ਯੌ ਕਹਿਕੇ ਕਬਿ ਸ੍ਯਾਮ ਸੁਨਾਯੋ।।
ਸ੍ਯਾਮ ਜੂ ਸੌ ਹਮਰੇ ਜੈਸੇ ਭੂਪਤ ਕਾਜ ਕੀਯੋ ਫਲੁ ਤੈਸੋ ਈ ਪਾਯੋ।।੨੨੭੪।।

ਅਰਥ – ਉਧਰ ਕ੍ਰਿਸ਼ਨ ਜੀ ਦੀ ਉਪਮਾ ਕਰਕੇ ਦੱਛ ਰਾਜਾ ਘਰ ਗਿਆ ਅਤੇ ਇਧਰ ਕ੍ਰਿਸ਼ਨ ਜੀ ਦੁਆਰਕਾ ਪੁਰੀ ਵਿਚ ਆ ਗਏ ਹਨ। ਉਧਰ ਕਾਂਸੀ ਦੇ ਰਾਜੇ ਦਾ ਸਿਰ ਜਾ ਕੇ ਕਾਂਸ਼ੀ ਵਿਚ ਡਿੱਗਾ ਹੈ, ਜਿਸਨੂੰ ਵੇਖ ਕੇ ਸ਼ਹਿਰ ਵਾਸੀਆਂ ਨੇ ਸ਼ੋਕ ਪ੍ਰਗਟ ਕੀਤਾ ਹੈ। ਸਿਆਮ ਕਵੀ ਲਿਖਦੇ ਹਨ ਕਿ ਸਾਰੇ ਲੋਕ ਇਸ ਤਰ੍ਹਾਂ ਗੱਲਾਂ ਕਰਦੇ ਹਨ ਕਿ ਸਾਡੇ ਰਾਜਿਆਂ ਨੇ ਜੋ ਕ੍ਰਿਸ਼ਨ ਨਾਲ ਕੀਤਾ ਉਹੋ ਜਿਹਾ ਫਲ ਪਾਇਆ ਹੈ।। ੨੨੭੪।।

ਜਾ ਚਤੁਰਾਨਨ ਨਾਰਦ ਕੌ ਸ਼ਿਵ ਕੌ ਉਠ ਕੈ ਜਗ ਲੋਕੁ ਧਿਆਵੈ।।
ਨਾਰ ਨਿਵਾਇ ਭਲੇ ਤਿਨ ਕੌ ਫੁਨ ਸੰਖ ਬਜਾਇ ਕੈ ਧੂਪ ਜਗਾਵੈ।।
ਡਾਰ ਕੈ ਫੂਲ ਭਲੀ ਬਿਧ ਸੌ ਕਬਿ ਸ੍ਯਾਮ ਭਨੈ ਤਿਹ ਸੋ ਸਿਰ ਨਾਵੈ।।
ਤੇ ਬ੍ਰਿਜਨਾਥ ਕੇ ਸਾਧਨ ਕੋ ਗੁਨ ਗਾਵਤ ਗਾਵਤ ਪਾਰ ਨ ਪਾਵੈ।।੨੨੭੫।।

ਅਰਥ – ਜਿਸ ਬ੍ਰਹਮਾਂ ਨੂੰ ਨਾਰਦ ਨੂੰ ਤੇ ਸ਼ਿਵਜੀ ਨੂੰ, ਜਗਤ ਦੇ ਲੋਕ ਹਰ ਰੋਜ਼ ਸਵੇਰੇ ਉੱਠ ਕੇ ਧਿਆਉਂਦੇ ਹਨ। ਉਹਨਾਂ ਨੂੰ ਬੜੀ ਚੰਗੀ ਤਰ੍ਹਾਂ ਨਾਲ ਸਿਰ ਨਿਵਾ ਕੇ ਪ੍ਰਨਾਮ ਕਰਦੇ ਹਨ, ਅਤੇ ਧੂਪ ਧੁਖਾਂ ਕੇ ਜੋਤਾਂ ਜਗਾਕੇ ਤੇ ਸੰਖ ਵਜਾ ਕੇ ਆਰਤੀ ਕਰਦੇ ਹਨ। ਬੜੀ ਚੰਗੀ ਤਰ੍ਹਾਂ ਨਾਲ

ਫੁੱਲ ਚੜ੍ਹਾ ਕੇ, ਸ਼ਿਆਮ ਕਵਿ ਜੀ ਕਹਿੰਦੇ ਹਨ ਅਤੇ ਉਹਨਾਂ ਨੂੰ ਸਿਰ ਨਿਵਾਉਂਦੇ ਹਨ। ਉਹ ਪੁਰਸ਼ ਕ੍ਰਿਸ਼ਨ ਜੀ ਦੇ ਗਿਆਨ ਨੂੰ ਪਾਉਣ ਲਈ ਸਾਧਨਾਂ ਨੂੰ ਕਰਦੇ ਹਨ, ਅਤੇ ਗੁਣਾਂ ਨੂੰ ਗਾਉਂਦੇ ਹਨ, ਪਰ ਗਾਉਂਦੇ ਹੋਏ ਅੰਤ ਨੂੰ ਨਹੀਂ ਪਾ ਸਕਦੇ॥ ੨੨੭੫॥

ਸਵੈਯਾ॥ ਕਾਂਸ਼ੀ ਕੇ ਭੂਪ ਕੋ ਪੂਤ ਸੁਦੱਛਨ ਤਾ ਮਨ ਮੈ ਅਤਿ ਕ੍ਰੋਧ ਬਢਾਯੋ॥
ਮੇਰੇ ਪਿਤਾ ਕੋ ਕੀਯੋ ਬਧੁ ਜਾਇ ਹਉ ਤਾਹਿ ਹਨੋ ਚਿਤ ਬੀਚ ਬਸਾਯੋ॥
ਸੇਵ ਕਰੀ ਸ਼ਿਵ ਕੀ ਹਿਤ ਸੌ ਤਿਹ ਗਾਲ ਬਜਾਇ ਪ੍ਰਸੰਨ ਕਰਾਯੋ॥
ਸਜਾਮ ਹਨੋ ਝਟ ਦੈ ਛਿਨ ਮੈ ਤਿਨ ਸਜਾਮ ਭਨੈ ਤਟ ਦੈ ਬਰੁ ਪਾਯੋ॥ ੨੨੭੬॥

ਅਰਥ – ਕਾਂਸ਼ੀ ਦੇ ਰਾਜੇ ਦੇ ਪੁੱਤ੍ਰ ਦਾ ਨਾਮ 'ਸੁਦੱਛਨ' ਸੀ, ਉਸ ਨੇ ਮਨ ਵਿਚ ਬੜਾ ਗੁੱਸਾ ਕੀਤਾ। ਜਿਸਨੇ ਮੇਰੇ ਪਿਤਾ ਨੂੰ ਕਤਲ ਕੀਤਾ ਹੈ, ਮੈਂ ਉਸਨੂੰ ਮਾਰਾਂਗਾ, ਇਹ ਵਿਚਾਰ ਉਸਨੇ ਚਿੱਤ ਵਿਚ ਵਸਾ ਲਿਆ ਹੈ। ਉਸਨੇ ਬੜੇ ਯਤਨ ਨਾਲ ਸ਼ਿਵਜੀ ਦੀ ਸੇਵਾ ਕੀਤੀ ਹੈ, ਗੱਲ੍ਹਾਂ ਵਜਾ ਵਜਾ ਕੇ ਉਸਨੂੰ ਪ੍ਰਸੰਨ ਕਰ ਲਿਆ ਹੈ। ਸ਼ਿਆਮ ਕਵੀ ਕਹਿੰਦੇ ਹਨ ਉਸ ਨੇ ਇਹ ਵਰ ਲਿਆ ਕਿ ਮੈਂ ਝਟ ਹੀ ਕ੍ਰਿਸ਼ਨ ਨੂੰ ਮਾਰ ਦੇਵਾਂ॥ ੨੨੭੬॥

ਰੁੱਦ੍ਰ ਬਾਚ ਦੱਛ ਸੋ॥

ਚੌਪਈ॥ ਤਬ ਸ਼ਿਵਜੂ ਫਿਰ ਯੌ ਉੱਚਰੋ॥ ਹਰਿ ਕੇ ਬਧ ਹਿਤ ਹੋਮਹਿ ਕਰੋ॥
ਤਾ ਤੇ ਮੂਰਤਿ ਏਕ ਨਿਕਰਿ ਹੈ॥ ਸੋ ਹਰਿ ਜੀ ਕੇ ਪ੍ਰਾਨਨ ਹਰਿ ਹੈ॥ ੨੨੭੭॥

ਅਰਥ – ਉਸ ਵੇਲੇ ਸ਼ਿਵਜੀ ਨੇ ਫਿਰ ਇਸ ਤਰ੍ਹਾਂ ਆਖਿਆ—ਕ੍ਰਿਸ਼ਨ ਜੀ ਨੂੰ ਕਤਲ ਕਰਨ ਦੇ ਵਾਸਤੇ ਤੂੰ ਪਹਿਲੇ ਹੋਮ ਕਰ ਲੈ। ਉਸ ਹੋਮਕੁੰਡ ਵਿਚੋਂ ਇਕ ਮੂਰਤੀ ਨਿਕਲੇ ਗੀ, ਓਹੀ ਕ੍ਰਿਸ਼ਨ ਜੀ ਦੇ ਪ੍ਰਾਣਾਂ ਦਾ ਨਾਸ ਕਰੇਗੀ॥ ੨੨੭੭॥

ਦੋਹਰਾ॥ ਏਕ ਕਹੀ ਤਿਹ ਜੁੱਧ ਮੈ ਜੋ ਕੋਊ ਬਿਮੁਖ ਕਰਾਇ॥
ਤਾ ਪੈ ਬਲੁ ਨਹਿ ਚਲਿ ਸਕੈ ਤੁਮ ਮਾਰੈ ਫਿਰ ਆਇ॥ ੨੨੭੮॥

ਅਰਥ – ਇਕ ਹੋਰ ਇਹ ਗੱਲ ਆਖੀ, ਉਸ ਜੁੱਧ ਵਿਚ ਜੋ ਕੋਈ ਬੇਮੁਖਤਾ ਕਰੇਗਾ। ਤਦ ਉਸ ਉਤੇ ਤੇਰਾ ਜ਼ੋਰ ਨਹੀਂ ਚੱਲ ਸਕੇਗਾ, ਫਿਰ ਉਹ ਤੈਨੂੰ ਆ ਮਾਰੇਗਾ॥ ੨੨੭੮॥

ਸਵੈਯਾ॥ ਐਸੇ ਸੁਦੱਛਨ ਕੋ ਜਬ ਹੀ ਕਬਿ ਸਜਾਮ ਭਨੈ ਐਸੇ ਰੁਦ੍ਰ ਬਖਾਨਜੋ॥
ਸੋ ਉਨ ਕਾਜ ਕੀਯੋ ਉਠ ਕੈ ਅਪਨੇ ਮਨ ਮੈ ਅਤਿ ਹੀ ਹਰਖਾਨਜੋ॥
ਹੋਮ ਕੀਓ ਤਿਨ ਪਾਵਕ ਮੈ ਘ੍ਰਿਤ ਅੱਛਤ ਜਉ ਜੈਸੇ ਬੇਦ ਨ ਮਾਨਜੋ॥

************************************************************
ਰੁਦ੍ਰ ਕੋ ਭਾਖਬੇ ਕੋ ਸੁ ਕਛੂ ਕਬਿ ਸਜਾਮ ਭਨੈ ਜੜ ਭੇਦ ਨ ਜਾਨਜੋ।। ੨੨੭੯।।

ਅਰਥ - ਸਿਆਮ ਕਵਿ ਕਹਿੰਦਾ ਹੈ ਇਸ ਤਰ੍ਹਾਂ ਦੇ ਸੁਦੱਛਨ ਨੂੰ ਜਦ ਸ਼ਿਵਜੀ ਨੇ ਇਸ ਤਰ੍ਹਾਂ ਆਖਿਆ। ਤਦ ਉਸਨੇ ਉੱਠ ਕੇ ਓਹੀ ਕੰਮ ਸ਼ੁਰੂ ਕਰ ਦਿੱਤਾ ਅਤੇ ਆਪਣੇ ਮਨ ਵਿਚ ਬੜਾ ਹੀ ਪ੍ਰਸੰਨ ਹੋਇਆ ਹੈ। ਉਸਨੇ ਅੱਗ ਵਿਚ ਘਿਉ ਤਿਲ ਚਾਵਲ ਤੇ ਜੌਂ ਆਦਿਕਾਂ ਦਾ ਹੋਮ ਕੀਤਾ ਹੈ, ਜਿਸ ਤਰ੍ਹਾਂ ਵੇਦਾਂ ਨੇ ਮੰਨਿਆ ਹੈ। ਸਿਆਮ ਕਵਿ ਕਹਿੰਦਾ ਹੈ, ਉਹ ਮੂਰਖ ਸ਼ਿਵਜੀ ਦੇ ਕਹੇ ਦਾ ਭੇਦ ਨਹੀਂ ਜਾਣ ਸਕਿਆ।। ੨੨੭੯।।

ਤਉ ਨਿਕਸੀ ਤਿਹ ਤੇ ਪ੍ਰਤਮਾ ਤਿਹ ਦੇਖਤ ਹੀ ਸਭ ਕਉ ਡਰੁ ਆਵੈ।।
ਕਉਨ ਬਲੀ ਪ੍ਰਗਟਜੋ ਜਗ ਮੈ ਇਹ ਧਾਵਤ ਅੱਗ੍ਰਜ ਕੋ ਠਹਰਾਵੈ।।
ਠਾਢੀ ਭਈ ਕਰਿ ਲੈ ਕੈ ਗਦਾ ਅਤਿ ਰੋਸਕੈ ਦਾਂਤ ਸੋ ਦਾਂਤ ਬਜਾਵੈ।।
ਐਸੋ ਲਖਜੋ ਸਭ ਹੂੰ ਇਹ ਤੇ ਬ੍ਰਿਜਨਾਇਕ ਜੀਵਤ ਜਾਨ ਨ ਪਾਵੈ।।੨੨੮੦।।

ਅਰਥ - ਤਦ ਉਸ ਦੇ ਵਿਚੋਂ ਇਕ ਮੂਰਤੀ ਨਿਕਲੀ, ਉਸਨੂੰ ਵੇਖਦਿਆਂ ਸਭ ਨੂੰ ਹੀ ਡਰ ਆਉਂਦਾ ਸੀ। ਜਗਤ ਵਿਚ ਕੌਣ ਸੂਰਮਾ ਜੰਮਿਆ ਹੈ, ਇਸਦੇ ਜਾਂਦਿਆਂ ਸਾਹਮਣੇ ਕੋਈ ਭੀ ਨਹੀਂ ਠਹਿਰੇਗਾ। ਹੱਥ ਵਿਚ ਗਦਾ ਲੈ ਕੇ ਮੂਰਤੀ ਖੜੀ ਹੋ ਗਈ ਹੈ, ਅਤੇ ਬੜਾ ਕ੍ਰੋਧ ਕਰਕੇ ਦੰਦ ਨਾਲ ਦੰਦ ਵਜਾਉਣ ਲੱਗ ਪਈ । ਸਭਨਾਂ ਨੇ ਇਸ ਤਰ੍ਹਾਂ ਜਾਣ ਲਿਆ ਹੈ ਕਿ ਇਸ ਦੇ ਕੋਲੋਂ ਕ੍ਰਿਸ਼ਨ ਕਦੇ ਭੀ ਜ਼ਿੰਦਾ ਨਹੀਂ ਬਚ ਸਕੇਗਾ।। ੨੨੮੦।।

ਚੌਪਈ।। ਤਬ ਦਿਸ ਦ੍ਵਾਰਵਤੀ ਕੀ ਧਾਈ।। ਅਤਿ ਚਿਤਿ ਅਪਨੇ ਕ੍ਰੋਧ ਬਢਾਈ।।
ਸ੍ਰੀ ਬ੍ਰਿਜਨਾਥ ਇਤੈ ਸੁਨ ਪਾਯੋ।। ਏਕ ਤੇਜ ਕੋਊ ਹਮ ਪੈ ਆਯੋ।। ੨੨੮੧।।

ਅਰਥ - ਤਦ ਉਹ ਮੂਰਤੀ ਦੁਆਰਕਾ ਵੱਲ ਤੁਰ ਪਈ। ਜਿਸਨੇ ਆਪਣੇ ਚਿੱਤ ਵਿਚ ਬੜਾ ਕ੍ਰੋਧ ਵਧਾਇਆ ਹੋਇਆ ਹੈ। ਇਧਰ ਕ੍ਰਿਸ਼ਨ ਜੀ ਨੇ ਭੀ ਸੁਣ ਲਿਆ ਹੈ, ਕਿ ਕੋਈ ਇਕ 'ਤੇਜ' ਮੇਰੇ ਉਤੇ ਚੜ੍ਹ ਆਇਆ ਹੈ।। ੨੨੮੧।।

ਜੋ ਇਹ ਕੇ ਫੁਨ ਅੱਗ੍ਰਜ ਆਵੈ।। ਸੋ ਸਭ ਭਸਮ ਹੋਤ ਹੀ ਜਾਵੈ।।
ਜੋ ਇਨ ਸੰਗ ਮਾਂਡ ਰਨ ਲਰੈ।। ਸੋ ਜਮ ਲੋਕ ਪਯਾਨੋ ਕਰੈ।। ੨੨੮੨।।

ਅਰਥ - ਜੋ ਕੋਈ ਇਸਦੇ ਸਾਹਮਣੇ ਆਵੇਗਾ, ਉਹ ਸਭ ਹੀ ਭਸਮ ਹੋ ਜਾਵੇਗਾ। ਜੋ ਕੋਈ ਇਸਦੇ ਨਾਲ ਯੁੱਧ ਦਾ ਅਖਾੜਾ ਬਣਾ ਕੇ ਲੜੇਗਾ ਉਹ ਜਮ ਲੋਕ ਵੱਲ ਜਾਵੇਗਾ।। ੨੨੮੨।।

ਸ੍ਵੈਯਾ।। ਜੋ ਉਹ ਕੇ ਮੁਖ ਆਇ ਗਯੋ ਪ੍ਰਭ ਸੋ ਉਨਹੂ ਛਿਨ ਮਾਹਿ ਜਰਾਯੋ।।
ਯੌ ਸੁਨਿ ਬਾਤ ਚੜਜੋ ਰਥ ਪੈ ਹਰਿ ਤਾਹੀ ਕੀ ਸਾਮੁਹਿ ਚਕ੍ਰ ਚਲਾਯੋ।।

***********************************************************

ਚਕ੍ਰ ਸੁਦਰਸ਼ਨ ਕੇ ਤਿਨ ਅੱਗ੍ਰਜ ਤਾਹੀ ਕੋ ਪਉਰਖ ਨੈਕੁ ਬਸਾਯੋ।।
ਅੰਤ ਖਿਸਾਇ ਚਲੀ ਫਿਰ ਕੈ ਕਬਿ ਸਯਾਮ ਕਹੈ ਸੋਊ ਭੂਪਤਿ ਘਾਯੋ।। ੨੨੯੩।।

ਅਰਥ - ਜੋ ਉਸਦੇ ਸਾਹਮਣੇ ਆ ਗਿਆ ਹੈ, ਉਸਨੂੰ ਛਿਨ ਵਿਚ ਹੀ ਸਾੜ ਦਿੱਤਾ ਹੈ। ਇਸ ਤਰ੍ਹਾਂ ਦੀ ਗੱਲ ਸੁਣ ਕੇ ਕ੍ਰਿਸ਼ਨ ਰੱਥ ਉਤੇ ਚੜ੍ਹ ਤੁਰਿਆ ਹੈ ਅਤੇ ਉਸਦੇ ਸਾਹਮਣੇ ਹੱਕੇ ਚੱਕ੍ਰ ਚਲਾ ਦਿੱਤਾ ਹੈ। ਸੁਦਰਸ਼ਨ ਚੱਕ੍ਰ ਦੇ ਸਾਹਮਣੇ ਉਸਦਾ ਰੱਤੀ ਭਰ ਜ਼ੋਰ ਨਹੀਂ ਚਲਿਆ। ਅੰਤ ਨੂੰ ਸ਼ਰਮਿੰਦੀ ਹੋ ਕੇ ਪਿਛੇ ਤੁਰ ਪਈ ਹੈ, ਸਿਆਮ ਕਵਿ ਕਹਿੰਦਾ ਹੈ, ਮੁੜਕੇ ਉਸਨੇ ਰਾਜੇ ਨੂੰ ਮਾਰ ਸੁੱਟਿਆ ਹੈ।। ੨੨੯੩।।

## ਕਬਿਯੋ ਬਾਚ।।

ਸਵੈਯਾ।। ਸ੍ਰੀ ਬ੍ਰਿਜਨਾਇਕ ਕੋ ਜਿਨਹੂ ਕਬਿ ਸਯਾਮ ਭਨੈ ਨਹਿ ਧਯਾਨ ਲਗਾਯੋ।।
ਅਉਰ ਕਹਾ ਭਯੋ ਜਉ ਗੁਨ ਕਾਹੂ ਕੋ ਗਾਵਤ ਹੈ ਗੁਨ ਸਯਾਮ ਨ ਗਾਯੋ।।
ਅਉਰ ਕਹਾ ਭਯੋ ਜਉ ਜਗਦੀਸ਼ ਬਿਨਾ ਸੁ ਗਨੇਸ਼ ਮਹੇਸ਼ ਮਨਾਯੋ।।
ਲੋਕ ਪ੍ਰਲੋਕ ਕਹੈ ਕਬਿ ਸਯਾਮ ਸਦਾ ਤਿਹ ਆਪਨੋ ਜਨਮ ਗਵਾਯੋ।। ੨੨੯੪।।

ਅਰਥ - ਗ੍ਰੰਥ ਕਰਤਾ ਦਾ ਕਥਨ--ਸਿਆਮ ਕਵਿ ਆਖਦਾ ਹੈ, ਸ੍ਰੀ ਕ੍ਰਿਸ਼ਨ ਜੀ ਦਾ ਜਿਸਨੇ ਧਿਆਨ ਨਹੀਂ ਧਰਿਆ ਹੈ ਅਤੇ ਕੀ ਹੋ ਗਿਆ, ਜੇਕਰ ਕਿਸੇ ਦੇ ਗੁਣ ਗਾਵੇਂ ਹਨ ਅਤੇ ਕ੍ਰਿਸ਼ਨ ਦੇ ਗੁਣ ਨਹੀਂ ਗਾਵੇਂ। ਕੀ ਹੋ ਗਿਆ, ਜੇਕਰ ਜਗਦੀਸ਼ ਤੋਂ ਬਿਨਾਂ ਉਸਨੇ ਗਣੇਸ਼ ਤੇ ਸ਼ਿਵਜੀ ਨੂੰ ਮਨਾ ਲਿਆ ਹੈ। ਸਿਆਮ ਕਵਿ ਆਖਦਾ ਹੈ, ਉਸਨੇ ਪ੍ਰਲੋਕ ਵਿਚ ਸਦਾ ਹੀ ਆਪਣਾ ਜਨਮ ਗਵਾ ਲਿਆ ਹੈ।। ੨੨੯੪।।

## ਇਤਿ ਸ੍ਰੀ ਬਚਿਤ੍ਰ ਨਾਟਕੇ ਮੂਰਤ ਸੁਦੱਛਨ ਭੂਪ ਸੁਤ ਕੋ ਬਧਹਿ ਸਮਾਪਤੰ।।

– – – – – – – –

## ਅਥ ਕਪ ਬਧ ਕਥਨੰ।।

ਸਵੈਯਾ।। ਸੋਊ ਜੀਤ ਕੈ ਛੋਰ ਦਯੋ ਰਨ ਮੈ ਨ੍ਰਿਪ ਜੋ ਰਨ ਤੇ ਕਬਹੂ ਨ ਟਰੈ।।
ਦਈ ਕਾਟ ਸਹੱਸ੍ਰ ਭੁਜਾ ਤਿਹ ਕੀ ਜਿਹ ਤੇ ਫੁਨ ਚਉਦਹ ਲੋਕ ਡਰੈ।।
ਕਰਿ ਕੰਚਨ ਧਾਮ ਦਏ ਤਿਹ ਕੋ ਦਿਜ ਮਾਂਗ ਸਦਾ ਜੋਊ ਪੇਟ ਭਰੈ।।
ਫੁਨ ਰਾਖ ਕੈ ਲਾਜ ਲਈ ਦ੍ਰੁਪਤੀ ਬ੍ਰਿਜਨਾਥ ਬਿਨਾ ਐਸੀ ਕਉਨ ਕਰੈ।। ੨੨੯੫।।

**********************************************************
ਅਰਥ – ਉਹਨਾਂ ਨੂੰ ਰਣ ਵਿਚ ਜਿੱਤ ਕੇ ਛੱਡ ਦਿੱਤਾ ਹੈ, ਜੋ ਰਣ ਤੋਂ ਕਦੇ ਭੀ ਪਿਛੇ ਨਹੀਂ ਹਟੇ ਸਨ। ਜਿਸ ਪਾਸੋਂ ਚੌਦਾਂ ਲੋਕ ਡਰਦੇ ਸਨ ਉਸ ਦੀਆਂ ਹਜ਼ਾਰ ਬਾਹਵਾਂ ਕੱਟ ਦਿੱਤੀਆਂ ਹਨ। ਜੋ ਬ੍ਰਾਹਮਣ ਮੰਗ ਕੇ ਖਾਂਦੇ ਸਨ ਉਨ੍ਹਾਂ ਨੂੰ ਸੋਨੇ ਦੇ ਘਰ ਬਣਾ ਦਿੱਤੇ ਹਨ। ਫਿਰ ਦਰੋਪਤੀ ਦੀ ਲੱਜਾ ਰੱਖ ਲਈ ਸੀ, ਸ੍ਰੀ ਕ੍ਰਿਸ਼ਨ ਜੀ ਤੋਂ ਬਿਨਾਂ ਅਜਿਹੀ ਗੱਲ ਕੌਣ ਕਰ ਸਕਦਾ ਹੈ?।। ੨੨੮੫।।

**ਚੌਪਈ।। ਰੇਵਤ ਨਗਰ ਹਲਧਰ ਜੂ ਗਯੋ।। ਤ੍ਰਿਯ ਸੰਗਿ ਲੈ ਹੁਲਾਸ ਚਿਤ ਭਯੋ।।**
**ਸਭਨ ਤਹਾ ਮਿਲ ਮਦਰਾ ਪੀਯੋ।। ਗਾਵਤ ਭਯੋ ਉਮਗ ਕੈ ਹੀਯੋ।। ੨੨੮੬।।**

ਅਰਥ – ਬਲਿਰਾਮ ਜੀ ਆਪਣੇ ਸੌਹਰੇ ਦੇ 'ਰੇਵਤ' ਸ਼ਹਿਰ ਚਲੇ ਗਏ। ਇਸਤ੍ਰੀ ਨੂੰ ਨਾਲ ਲੈਕੇ ਉਨ੍ਹਾਂ ਦੇ ਚਿੱਤ ਵਿਚ ਉਤਸ਼ਾਹ ਪੈਦਾ ਹੋ ਗਿਆ। ਉਥੇ ਸਭਨਾਂ ਨਾਲ ਮਿਲ ਕੇ ਉਹਨਾਂ ਨੇ ਸ਼ਰਾਬ ਪੀਤੀ ਅਤੇ ਹਿਰਦੇ ਦੀ ਉਮੰਗ ਨਾਲ ਗਾਉਣ ਲੱਗ ਪਏ।। ੨੨੮੬।।

**ਇਕ ਕਪ ਹੁਤੋ ਤਹਾ ਸੋ ਆਯੋ।। ਮਦਰਾ ਸਕਲ ਫੋਰ ਘਟ ਗ੍ਰਾਯੋ।।**
**ਫਾਧਤ ਭਯੋ ਰਤੀ ਕੁ ਨ ਡਰਜੋ।। ਮੁਸਲੀਧਰ ਅਤਿ ਕ੍ਰੋਧਹਿ ਭਰਜੋ।। ੨੨੮੭।।**

ਅਰਥ – ਉਥੇ ਇਕ ਬਾਂਦਰ ਰਹਿੰਦਾ ਸੀ, ਉਹ ਭੀ ਆ ਗਿਆ ਉਸਨੇ ਸ਼ਰਾਬ ਦਾ ਘੜਾ ਭੰਨਕੇ ਸਾਰੀ ਸ਼ਰਾਬ ਬਿਅਰਥ ਗਵਾ ਦਿੱਤੀ। ਫਿਰ ਟਪੋਸੀਆਂ ਮਾਰਨ ਲੱਗ ਪਿਆ, ਕਿਸੇ ਪਾਸੋਂ ਰਤੀ ਜਿੰਨਾਂ ਭੀ ਨਾ ਡਰਿਆ, ਉਸਦੀ ਹਰਕਤ ਨੂੰ ਵੇਖਕੇ ਬਲਿਰਾਮ ਨੂੰ ਬੜਾ ਕ੍ਰੋਧ ਚੜ੍ਹ ਗਿਆ।। ੨੨੮੭।।

**ਦੋਹਰਾ।। ਉਠ ਠਾਢੋ ਮੁਸਲੀ ਭਯੋ ਦੋਊ ਅਸਤ੍ਰ ਸੰਭਾਰ।।**
**ਜਿਉ ਕਪ ਨਾਚਤ ਫਿਰਤ ਥੋ ਛਿਨ ਮੈ ਦਯੋ ਸੰਘਾਰ।। ੨੨੮੮।।**

ਅਰਥ – ਬਲਿਰਾਮ ਜੀ ਦੋਵੇਂ ਸ਼ਸਤ੍ਰ ਅਸ਼ਤ੍ਰ ਸੰਭਾਲ ਕੇ ਉਠਕੇ ਖੜੇ ਹੋ ਗਏ। ਜਿਉਂ ਹੀ ਬਾਂਦਰ ਨੱਚਦਾ ਫਿਰਦਾ ਸੀ, ਉਸਨੂੰ ਛਿਨ ਵਿਚ ਹੀ ਨਾਸ ਕਰ ਦਿੱਤਾ ।। ੨੨੮੮।।

**ਇਤਿ ਕਪ ਕੋ ਬਲਭਦ੍ਰ ਬਧ ਕੀਬੇ ਸਮਾਪਤੰ।।**

– – – – –

**ਗਜ ਪੁਰ ਕੇ ਰਾਜਾ ਕੀ ਦੁਹਤਾ ਸਾਬਰ ਬਰੀ।।**

**ਸਵੈਯਾ।। ਬੀਰ ਗਜਾਪੁਰ ਕੇ ਰੁਚ ਸੋ ਦੁਹਤਾ ਕੋ ਦ੍ਰਜੋਧਨ ਬਜਾਹ ਰਚਾਯੋ।।**
**ਭੂਪ ਜਿਤੇ ਭੂਅ ਮੰਡਲ ਕੇ ਤਿਨ ਕਉਤਕ ਹੇਰਬੇ ਕਾਜ ਬੁਲਾਯੋ।।**
**ਅੰਧ ਕੇ ਪੂਤਹਿ ਬਜਾਹ ਰਚਯੋ ਸੋ ਸੁ ਤਾਹੀ ਕੋ ਦੁਆਰਵਤੀ ਸੁਨ ਪਾਯੋ।।**
**ਸਾਂਬ ਹੁਤੋ ਇਕ ਕਾਨ੍ਹ ਕੋ ਬਾਲਕ ਜਾਂਬਵਤੀ ਹੂੰ ਤੇ ਸੋ ਚਲਿ ਆਯੋ।। ੨੨੮੯।।**

ਅਰਥ - ਗੱਜ ਪੁਰ ਦੇ ਸੂਰਮੇ ਰਾਜੇ ਨੇ ਪ੍ਰੇਮ ਨਾਲ ਦੁਰਯੋਧਨ ਨਾਲ ਲੜਕੀ ਦਾ ਵਿਆਹ ਰਚਾ ਦਿਤਾ ਹੈ। ਧਰਤੀ ਦੇ ਵੱਸਣ ਵਾਲੇ ਸਾਰੇ ਸੂਰਮਿਆਂ ਨੂੰ ਇਹ ਨਜ਼ਾਰਾ ਵੇਖਣ ਦਾ ਸੱਦਾ ਦਿੱਤਾ ਹੈ। ਧ੍ਰਿਤਰਾਸ਼ਟਰ ਦੇ ਪੁੱਤ੍ਰ ਦਾ ਵਿਆਹ ਰਚਿਆ ਹੋਇਆ ਹੈ. ਇਹ ਗੱਲ ਦੁਆਰਕਾ ਪੁਰੀ ਵਾਲਿਆਂ ਨੇ ਭੀ ਸੁਣ ਲਈ ਹੈ। 'ਸਾਂਬ' ਨਾਮ ਵਾਲਾ ਇਕ ਕ੍ਰਿਸ਼ਨ ਜੀ ਦਾ ਲੜਕਾ ਸੀ. ਜੋ ਜਾਮਵੰਤੀ ਨੂੰ ਜੰਮਿਆ ਸੀ॥ ੨੨੮੯॥

**ਗਹਿ ਕੈ ਬਹੀਯਾ ਪੁਨ ਭੂਪ ਸੁਤਾ ਹੂ ਕੀ ਸਜੰਦਨ ਭੀਤਰ ਡਾਰ ਸਿਧਾਰਯੋ॥**
**ਜੋ ਭਟ ਤਾਹਿ ਸਹਾਇ ਕੇ ਕਾਜ ਲਰਯੋ ਸੋਊ ਏਕ ਹੀ ਬਾਨ ਸੋ ਮਾਰਯੋ॥**
**ਧਾਇ ਪਰੋ ਛਿ ਰਥੀ ਮਿਲਿ ਕੈ ਸੁ ਘਨੋ ਦਲੁ ਲੈ ਜਬ ਭੂਪ ਪਚਾਰਯੋ॥**
**ਜੁਧੁ ਭਯੋ ਤਿਹ ਠਉਰ ਘਨੋ ਸੋਊ ਯੌ ਮੁਖ ਤੇ ਕਬਿ ਸਯਾਮ ਉਚਾਰਯੋ॥੨੨੯੦॥**

ਅਰਥ - ਸਾਂਬ ਨੇ ਰਾਜੇ ਦੀ ਲੜਕੀ ਨੂੰ ਬਾਂਹ ਤੋਂ ਫੜ ਲਿਆ ਅਤੇ ਰੱਥ ਵਿਚ ਸੁੱਟ ਕੇ ਰੱਥ ਨੂੰ ਭੱਜਾ ਕੇ ਤੁਰ ਚਲਿਆ। ਉਨ੍ਹਾਂ ਦੀ ਸਹਾਇਤਾ ਦੇ ਵਾਸਤੇ ਜੋ ਭੀ ਸੂਰਮਾ ਆ ਕੇ ਲੜਿਆ ਸਾਂਬ ਨੇ ਇਕੋ ਹੀ ਤੀਰ ਨਾਲ ਮਾਰ ਸੁੱਟਿਆ। ਜਦ ਰਾਜੇ ਦੁਰਯੋਧਨ ਨੇ ਵੰਗਾਰਿਆ. ਤਦ ਛੇ ਰੱਥੀ ਇਕੱਠੇ ਮਿਲਕੇ ਤੇ ਆਪਣੇ ਨਾਲ ਬਹੁਤ ਸਾਰੀ ਫੌਜ ਲੈ ਕੇ ਧਾਵਾ ਕਰ ਕੇ ਪੈ ਗਏ। ਸਿਆਮ ਕਵੀ ਲਿਖਦੇ ਹਨ ਕਿ ਉਸ ਥਾਂ ਤੇ ਭਿਆਨਕ ਯੁੱਧ ਹੋਇਆ ॥ ੨੨੯੦॥

**ਪਾਰਥ ਭੀਖਮ ਦ੍ਰੋਣ ਕ੍ਰਿਪਾਰੁ ਕ੍ਰਿਪੀਸੁਤ ਕੋਪ ਭਰਯੋ ਮਨ ਮੈ॥**
**ਅਰੁ ਅਉਰ ਸੁ ਕਰਨ ਚਲਯੋ ਰਿਸ ਸੋ ਅਕਟੋ ਧਰ ਕਉਚ ਤਬੈ ਤਨ ਮੈ॥**
**ਛਬਿ ਪਾਵਤ ਭਯੋ ਕਬਿ ਸਯਾਮ ਭਨੈ ਸੋਊ ਯੌ ਇਨ ਸੂਰਨ ਕੇ ਗਨ ਮੈ॥**
**ਜਿਮ ਸੂਰਜ ਸੋਭਤ ਦਿਵਤਨ ਮੈ ਇਹ ਸੋ ਛਬ ਪਾਵਤ ਭਯੋ ਰਨ ਮੈ॥੨੨੯੧॥**

ਪਦ ਅਰਥ - ਪਾਰਥ = ਅਰਜਨ॥ ਭੀਖਮ = ਪਿਤਾਮਾ॥ ਦ੍ਰੋਣ = ਦ੍ਰੋਣਾਚਾਰਯ॥ ਕ੍ਰਿਪਾ = ਕ੍ਰਿਪਾਚਾਰਯ॥ ਕਉਚ = ਸੰਜੋਅ॥ ਦਿਵਤਨ = ਦਿਨ॥

ਅਰਥ - ਅਰਜਨ, ਭੀਖਮ ਪਿਤਾਮਾ, ਦ੍ਰੋਣਾਚਾਰਯ ਕ੍ਰਿਪਾਚਾਰਅ ਤੇ ਅਸ੍ਵਥਾਮਾ ਇਨ੍ਹਾਂ ਸਭਨਾਂ ਦੇ ਮਨ ਗੁੱਸੇ ਨਾਨ ਭਰੇ ਹੋਏ ਹਨ ਅਤੇ ਹੋਰ ਉਨ੍ਹਾਂ ਨਾਲ 'ਕਰਨ' ਚਲਿਆ. ਜੋ ਕ੍ਰੋਧ ਕਰਕੇ ਕ੍ਰੋਧ ਦਾ ਰੂਪ ਹੋ ਰਿਹਾ ਹੈ ਤੇ ਜਿਸਦੇ ਸਰੀਰ ਉਤੇ ਸੰਜੋਅ ਸਜਿਆ ਹੋਇਆ ਹੈ। ਸਿਆਮ ਕਵਿ ਆਖਦਾ ਹੈ. ਉਹ ਇਨ੍ਹਾਂ ਸੂਰਮਿਆਂ ਦੇ ਝੁੰਡ ਵਿਚ ਇਸ ਤਰ੍ਹਾਂ ਨਾਲ ਸੋਭਾ ਪਾ ਰਿਹਾ ਹੈ। ਜਿਵੇਂ ਸੂਰਜ ਦੇਵਤਿਆਂ ਵਿਚ ਸੋਭਦਾ ਹੈ. ਇਹ ਉਸੇ ਹੀ ਤਰ੍ਹਾਂ ਰਣ ਵਿਚ ਸੋਭਾ ਪਾ ਰਿਹਾ ਹੈ॥ ੨੨੯੧॥

**ਸਵੈਯਾ॥ ਜੰਗ਼ ਭਯੋ ਜਿਹ ਠਉਰ ਨਿਸ਼ੰਗ ਸੁ ਛੂਟਤ ਭੇ ਦੁਹੂ ਓਰ ਤੇ ਭਾਲੇ॥**

**************************************************************

ਘਾਇਨ ਲਾਗ ਭਜੇ ਭਟ ਯੌ ਮਨੋ ਖਾਇ ਚਲੇ ਗ੍ਰਿਹਿ ਕੇ ਸੁ ਨਿਵਾਲੇ।।
ਬੀਰ ਫਿਰੈ ਅਤਿ ਘੂਮਤਿ ਹੀ ਸੁ ਮਨੋ ਅਤਿ ਪੀ ਮਦਰਾ ਮਤਵਾਲੇ।।
ਬਾਸਨ ਤੇ ਧਨ ਅਉਰ ਨਿਖੰਗ ਫਿਰੈ ਰਨ ਬੀਚ ਖਤੰਗ ਪਿਆਲੇ।। ੨੨੯੨।।

ਪਦ ਅਰਥ - ਨਿਵਾਲੇ = ਭੋਜਨ।। ਬਾਸਨ=ਭਾਂਡੇ।। ਨਿਖੰਗ=ਭੱਥਾ।। ਖਤੰਗ ਤੀਰਗਾ।।

ਅਰਥ - ਜਿਸ ਜਗ੍ਹਾ ਤੇ ਨਿਸੰਗ ਜੁੱਧ ਹ ਰਿਹਾ ਹੈ, ਉਥੋਂ ਦੋਹਾਂ ਪਾਸਿਆਂ ਤੋਂ ਭਾਲੇ ਚੱਲ ਰਹੇ ਹਨ। ਫੱਟਾਂ ਦੇ ਲੱਗਣ ਨਾਲ ਸੂਰਮੇ ਇਸ ਤਰ੍ਹਾਂ ਭੱਜੇ ਜਾਂਦੇ ਹਨ, ਮਾਨੋਂ ਘਰ ਨੂੰ ਭੋਜਨ ਖਾਣ ਚਲੇ ਗਏ ਹਨ। ਝੂਮਦੇ ਹੋਏ ਸੂਰਮੇ ਇਉਂ ਲੱਗਦੇ ਹਨ ਮਾਨੋਂ ਬਹੁਤੀ ਸ਼ਰਾਬ ਪੀ ਕੇ ਮਸਤ ਹ ਗਏ ਹਨ। ਸ਼ਰਾਬ ਦੇ ਭਰੇ ਹੋਏ ਭਾਂਡੇ ਧਨੁੱਖ ਅਤੇ ਭੱਥੇ ਹਨ, ਅਤੇ ਜੋ ਰਣ ਵਿਚ ਤੀਰ ਚੱਲ ਰਹੇ ਹਨ, ਏਹੋ ਹੀ ਸ਼ਰਾਬ ਨੂੰ ਪਿਆਉਣ ਵਾਲੇ ਪਿਆਲੇ ਹਨ।। ੨੨੯੨।।

ਸਾਂਬ ਸਰਾਸਨ ਲੈ ਕਰ ਮੈ ਬਹੁ ਬੀਰ ਹਨੇ ਤਿਹ ਠਉਰ ਕਰਾਰੇ।।
ਏਕਨ ਕੇ ਬਿਬ ਪਾਗ ਕਟੇ ਅਰੁ ਏਕਨ ਕੇ ਸਿਰ ਹੀ ਕਟਿ ਡਾਰੇ।।
ਅਉਰ ਨਿਹਾਰ ਭਜੇ ਭਟ ਯੌ ਉਪਮਾ ਤਿਨ ਕੀ ਕਬਿ ਸਜਾਮ ਉਚਾਰੇ।।
ਸਾਧ ਕੀ ਸੰਗਤ ਪਾਇ ਮਨੋ ਜਨ ਪੁੰਨਿ ਕੇ ਅੱਗ੍ਰਜ ਪਾਪ ਪਧਾਰੇ।। ੨੨੯੩।।

ਅਰਥ - ਸਾਂਬ ਨੇ ਹੱਥ ਵਿਚ ਧਨੁੱਖ ਲੈ ਕੇ, ਉਸ ਥਾਂ ਬਹੁਤ ਭਾਰੇ ਭਾਰੇ ਸੂਰਮੇ ਮਾਰ ਸੁੱਟੇ ਹਨ। ਇਕਨਾਂ ਦੇ ਦੋਵੇਂ ਪੈਰ ਵੱਢੇ ਗਏ ਹਨ ਅਤੇ ਇਕਨਾਂ ਦੇ ਸਿਰ ਹੀ ਵੱਢ ਸੁਟੇ ਹਨ। ਹੋਰ ਜਿਹੜੇ ਸੂਰਮੇ ਭੱਜੇ ਜਾਂਦੇ ਹੋਏ ਦਿੱਸਦੇ ਹਨ, ਉਨ੍ਹਾਂ ਦੀ ਉਪਮਾ ਨੂੰ ਸਿਆਮ ਕਵਿ ਨੇ ਇਸ ਤਰ੍ਹਾਂ ਕਥਨ ਕੀਤਾ ਹੈ। ਮਾਨੋਂ, ਸਾਧ ਦੀ ਸੰਗਤ ਕਰਨ ਦੇ ਪੁੰਨ ਅੱਗੇ ਪਾਪ ਭੱਜੇ ਜਾਂਦੇ ਹਨ, ਅਰਥਾਤ ਸਾਧ ਸੰਗਤ ਕਰਨਾ ਹੀ ਇਕ ਬੜਾ ਭਾਰਾ ਪੁੰਨ ਹੈ, ਜਿਸਨੇ ਪਾਪ ਨਸ਼ਟ ਕਰ ਦੇਣੇ ਹਨ।। ੨੨੯੩।।

ਸਵੈਯਾ।। ਏਕਨ ਕੀ ਦਈ ਕਾਟ ਭੁਜਾ ਅਰੁ ਏਕਨ ਕੇ ਕਰਿ ਹੀ ਕਟਿ ਡਾਰੇ।।
ਏਕ ਕਟੇ ਅਧ ਬੀਚਹੁ ਤੇ ਰਥ ਕਾਟਿ ਰਥੀ ਬਿਰਥੀ ਕਰਿ ਮਾਰੇ।।
ਸੀਸ ਕਟੇ ਭਟ ਠਾਢੇ ਰਹੇ ਇਕ ਸ੍ਰੋਣ ਉਠਿਓ ਛਬਿ ਸਜਾਮ ਉਚਾਰੇ।।
ਬੀਰਨ ਕੋ ਮਨੋ ਬਾਗ ਬਿਖੈ ਜਨ ਛੂਟੇ ਹੈ ਏ ਸੁ ਅਨੇਕ ਫੁਹਾਰੇ।। ੨੨੯੪।।

ਅਰਥ - ਇਕਨਾਂ ਦੀ ਬਾਂਹ ਕੱਟ ਦਿੱਤੀ ਹੈ, ਅਤੇ ਇਕਨਾਂ ਦੇ ਹੱਥ ਹੀ ਕੱਟ ਕੇ ਸੁੱਟ ਦਿਤੇ ਹਨ। ਇਕ ਅੱਧ ਵਿਚਾਲਿਓਂ ਹੀ ਕੱਟ ਸੁੱਟੇ ਹਨ, ਰੱਥਾਂ ਨੂੰ ਕੱਟ ਕੇ ਰਥਵਾਹੀਆਂ ਨੂੰ ਰੱਥਾਂ ਤੋਂ ਹੀਣਿਆਂ ਕਰਕੇ ਮਾਰਿਆ ਹੈ। ਸਿਰ ਵੱਢੇ ਗਏ ਹਨ, ਪਰ ਸੂਰਮੇ ਖੜੋਤੇ ਰਹੇ ਹਨ, ਸਿਆਮ ਕਵੀ ਲਿਖਦੇ

************************************************************
ਹਨ ਕਿ ਬਾਗ ਵਿਚ ਚਲ ਰਹੇ ਅਨੇਕਾਂ ਫੁਹਾਰਿਆਂ ਦੀ ਤਰ੍ਹਾਂ ਉਨ੍ਹਾਂ ਦੀਆਂ ਗਰਦਨਾਂ ਵਿਚੋਂ ਖੂਨ ਦੇ ਉਲੰਬ ਨਿਕਲ ਰਹੇ ਹਨ।। ੨੨੯੪।।

**ਸ੍ਰੀ ਜਦੁਬੀਰ ਕੇ ਪੁਤ੍ਰ ਜਬੈ ਬਹੁ ਬੀਰ ਹਨੇ ਰਨ ਮੈ ਚਹਿ ਕੈ।।**
**ਇਕ ਭਾਜ ਗਏ ਨ ਮੁਰੇ ਬਹੁਰੋ ਇਕ ਘਾਇਨ ਆਇ ਪਰੇ ਸਹਿ ਕੈ।।**
**ਬਹੁ ਹੁਇ ਕੈ ਨਿਰਾਯੁਧ ਹ੍ਵੈ ਇਹ ਕੈ ਹਮ ਰਾਖਹੁ ਪਾਇ ਪਰੇ ਕਹਿ ਕੈ।।**
**ਇਕ ਠਾਢੇ ਭਏ ਘਿਘਿਯਾਤ ਬਲੀ ਤ੍ਰਿਨ ਕੋ ਦੁਹੂੰ ਦਾਂਤਨ ਮੈ ਗਹਿ ਕੈ।।੨੨੯੫।।**

ਸ੍ਰੀ ਕ੍ਰਿਸ਼ਨ ਜੀ ਦੇ ਪੁੱਤ੍ਰ ਸਾਂਬ ਨੇ ਜਦ ਰਣ ਵਿਚ ਚਾਹ ਕੇ ਬਹੁਤ ਸਾਰੇ ਸੂਰਮੇ ਮਾਰ ਸੁੱਟੇ ਹਨ। ਇਕ ਭੱਜ ਗਏ ਹਨ ਜੋ ਮੋੜਿਆਂ ਭੀ ਮੁੜੇ ਨਹੀਂ ਹਨ ਤੇ ਕਈ ਫੱਟਾਂ ਨੂੰ ਸਹਿਣ ਕਰਦੇ ਧਰਤੀ ਤੇ ਡਿੱਗ ਪਏ ਹਨ। ਬਹੁਤ ਸਾਰੇ ਹਥਿਆਰ ਹੀਣ ਹੋ ਕੇ ਇਹ ਕਹਿੰਦੇ ਹੋਏ 'ਸਾਨੂੰ ਰਖ ਲੈਂ' ਪੈਰੀਂ ਪੈ ਗਏ ਹਨ। ਕਈ ਇਕ ਸੂਰਮੇ ਦੰਦਾਂ ਵਿਚ ਘਾਹ ਲੈ ਕੇ ਤੇ ਘਿਘਿਆ ਕੇ ਖੜੇ ਹੋ ਗਏ ਹਨ।। ੨੨੯੫।।

**ਸਵੈਯਾ।। ਜੁੱਧੁ ਕੀਯੋ ਸੁਤ ਕਾਨ੍ਹ ਇਤੋ ਨਹਿ ਹੁਇ ਹੈ ਕਬੈ ਕਿਨਹੂੰ ਨਹੀ ਕੀਨੋ।।**
**ਦ੍ਵੈ ਘਟਿ ਆਠ ਰਥੀ ਬਲਵੰਡ ਤਿਨੋ ਹੂ ਤੇ ਏਕ ਬਲੀ ਨਹੀ ਹੀਨੋ।।**
**ਸੋ ਮਿਲਿ ਕੈ ਕਰਿ ਕੋਪ ਪਰੇ ਸੁਤ ਕਾਨ ਕੇ ਊਪਰ ਜਾਨ ਨ ਦੀਨੋ।।**
**ਰੋਸ ਬਢਾਇ ਮਚਾਇ ਕੈ ਮਾਰ ਹਕਾਰ ਕੈ ਕੇਸਨ ਤੇ ਗਹਿ ਲੀਨੋ।।੨੨੯੬।।**

ਅਰਥ - ਕ੍ਰਿਸ਼ਨ ਦੇ ਪੁੱਤ੍ਰ ਸਾਂਬ ਨੇ ਏਨਾਂ ਜੁੱਧ ਕੀਤਾ ਹੈ, ਨਾ ਹੀ ਕਿਸੇ ਨੇ ਅਜੇ ਤੱਕ ਕੀਤਾ ਹੈ ਤੇ ਨਾ ਹੀ ਕੋਈ ਕਰੇਗਾ। ਦੋ ਘਟ-ਅੱਠ (ਛੇ) ਮਹਾਂ ਬਲਵਾਨ ਰੱਥੀ ਯੋਧੇ ਉਸਦੇ ਮੁਕਾਬਲੇ ਲਈ ਆਏ ਹਨ ਉਨ੍ਹਾਂ ਸੂਰਮਿਆਂ ਵਿਚੋਂ ਇਕ ਭੀ ਉਸ ਨਾਲੋਂ ਕਮਜ਼ੋਰ ਨਹੀਂ ਹੈ। ਉਹ ਕੱਠੇ ਹੋ ਕੇ ਤੇ ਕ੍ਰੋਧ ਕਰਕੇ ਸਾਂਬ ਦੇ ਉਤੇ ਆ ਪਏ ਹਨ, ਅਤੇ ਉਸਨੂੰ ਕਿਸੇ ਤਰ੍ਹਾਂ ਦਾ ਉਨ੍ਹਾਂ ਨੇ ਸਮਾਂ ਭੀ ਨਹੀਂ ਦਿੱਤਾ ਹੈ। ਕ੍ਰੋਧ ਨੂੰ ਵਧਾ ਕੇ, ਮਾਰ ਨੂੰ ਮਚਾ ਕੇ ਅਤੇ ਹੰਕਾਰ ਕਰਕੇ ਸਾਂਬ ਨੂੰ ਕੇਸਾਂ ਤੋਂ ਫੜ ਲਿਆ ਹੈ।। ੨੨੯੬।।

## ਤੋਟਕ ਛੰਦ।।

**ਇਨ ਬੀਰਨ ਕੀ ਜਬ ਜੀਤ ਭਈ।। ਦੁਹਤਾ ਤਬ ਭੂਪ ਕੀ ਛੀਨ ਲਈ।।**
**ਸੋਊ ਛੀਨ ਕੈ ਮੰਦਰਿ ਆਨ ਧਰੀ।।ਦੁਬਿਧਾ ਮਨ ਕੀ ਸਭ ਦੂਰਿ ਕਰੀ।।੨੨੯੭।।**

ਅਰਥ - ਇਨ੍ਹਾਂ ਛੇਆਂ ਸੂਰਮਿਆਂ ਦੀ ਜਦ ਜਿੱਤ ਹੋਈ, ਤਦ ਉਨ੍ਹਾਂ ਨੇ ਰਾਜੇ ਦੀ ਲੜਕੀ ਸਾਂਬ ਪਾਸੋਂ ਖੋਹ ਲਈ ਹੈ। ਉਸਨੂੰ ਖੋਹ ਕੇ ਮੰਦਰ ਦੇ ਵਿਚ ਲਿਆ ਕੇ ਲੁਕਾ ਲਿਆ ਹੈ, ਅਤੇ ਮਨ ਦੀ ਸਾਰੀ ਦੁਚਿੱਤੀ ਦੂਰ ਕਰ ਲਈ ਹੈ।। ੨੨੯੭।।

*******************************************************
ਚੌਪਈ।। ਇਤੈ ਦ੍ਰਯੋਧਨ ਹਰਖ ਜਨਾਯੋ।। ਉਤ ਹਲਧਰ ਹਰਿ ਜੂ ਸੁਨ ਪਾਯੋ।।
ਸੁਨ ਬਸੁਦੇਵ ਕ੍ਰੋਧ ਅਤਿ ਭਰਿ ਕੈ।। ਸ੍ਯਾਮ ਭਨੈ ਮੂਛਹਿ ਰਹਿਓ ਧਰਿ ਕੈ।।੨੨੯੮।।

*ਅਰਥ* – ਇਧਰ ਦੁਰਯੋਧਨ ਨੇ ਖੁਸ਼ੀ ਜ਼ਾਹਰ ਕੀਤੀ ਹੈ, ਉਧਰ ਬਲਿਰਾਮ ਤੇ ਕ੍ਰਿਸ਼ਨ ਨੇ ਭੀ ਇਸ ਸਾਰੀ ਵਾਰਤਾ ਨੂੰ ਸੁਣ ਲਿਆ ਹੈ। ਸਿਆਮ ਕਵੀ ਜੀ ਕਹਿੰਦੇ ਹਨ ਇਹ ਗੱਲ ਸੁਣ ਕੇ ਬਸਦੇਵ ਕ੍ਰੋਧ ਨਾਲ ਭਰ ਗਏ ਤੇ ਮੁੱਛਾਂ ਤੇ ਹੱਥ ਰੱਖ ਕੇ ਕਿਹਾ।। ੨੨੯੮।।

## ਬਸੁਦੇਵ ਵਾਚ।।

ਚੌਪਈ।। ਤਿਹ ਸੁਧ ਕਉ ਕੋਊ ਦੂਤ ਪਠੱਯੈ।। ਪੌਤ੍ਰ ਸੋਧ ਕੌ ਬੇਗ ਮੰਗੱਯੈ।।
ਮੁਸਲੀਧਰ ਤਿਹ ਠਉਰ ਪਠਾਯੋ।। ਚਲਿ ਹਲਧਰ ਤਿਹ ਪੁਰ ਮੈ ਆਯੋ।।੨੨੯੯।।

*ਅਰਥ* – ਉਸਦੀ ਖਬਰ ਲਿਆਉਣ ਨੂੰ ਕਿਸੇ ਪਿਆਦੇ ਨੂੰ ਭੇਜਣਾ ਚਾਹੀਦਾ ਹੈ। ਮੇਰੇ ਪੁੱਤ੍ਰ ਦੀ ਖਬਰ ਮੈਨੂੰ ਛੇਤੀ ਮੰਗਵਾ ਦੇਵੋ। ਬਲਿਰਾਮ ਨੂੰ ਉਸ ਜਗ੍ਹਾਂ ਤੇ ਭੇਜ ਦਿੱਤਾ ਹੈ। ਬਲਿਰਾਮ ਚੱਲ ਕੇ ਉਸ ਸ਼ਹਿਰ ਵਿਚ ਆ ਗਿਆ ਹੈ।। ੨੨੯੯।।

ਸਵੈਯਾ।। ਆਇਸ ਪਾਇ ਪਿਤਾ ਕੋ ਜਬੈ ਚਲਿ ਕੈ ਬਲਿਭਦ੍ਰ ਗਜਾਪੁਰ ਆਯੋ।।
ਆਇਸ ਐਸੇ ਦਯੋ ਹਮਰੇ ਨ੍ਰਿਪ ਛੋਰ ਇਨੈ ਸੁਤ ਅੰਧ ਸੁਨਾਯੋ।।
ਸੋ ਸੁਨ ਬਾਤ ਰਿਸਾਇ ਗਯੋ ਗ੍ਰਿਹਿ ਤੇ ਅਪਨੇ ਇਹ ਓਜ ਜਨਾਯੋ।।
ਐਂਚ ਲਯੋ ਪੁਰ ਤ੍ਰਾਸ ਭਰਯੋ ਸੋਊ ਲੈ ਦੁਹਿਤਾ ਇਹ ਪੂਜਨ ਆਯੋ।।੨੩੦੦।।

*ਅਰਥ* – ਪਿਤਾ ਦੀ ਆਗਿਆ ਨੂੰ ਪਾ ਕੇ, ਬਲਿਰਾਮ ਚੱਲ ਕੇ ਗਜਾ ਪੁਰ ਵਿਚ ਆ ਗਿਆ ਹੈ। ਬਲਿਰਾਮ ਨੇ ਇਸ ਤਰ੍ਹਾਂ ਕਹਿ ਸੁਣਾਇਆ ਹੈ, ਹੇ ਅੰਨ੍ਹੇ ਰਾਜੇ ਦੇ ਪੁੱਤ੍ਰ! ਇਸ ਮੇਰੇ ਲੜਕੇ ਨੂੰ ਛੱਡ ਦੇਹ, ਇਸ ਤਰ੍ਹਾਂ ਦਾ ਹੁਕਮ ਦਿੱਤਾ ਹੈ। ਇਸ ਗੱਲ ਨੂੰ ਸੁਣ ਕੇ ਉਹ ਰਾਜਾ ਗੁੱਸੇ ਹੋ ਗਿਆ ਹੈ, ਫਿਰ ਬਲਰਾਮ ਨੇ ਉਸਨੂੰ ਆਪਣਾ ਜ਼ੋਰ ਦਿਖਾਉਣ ਲਈ ਹੱਲ ਉਸ ਦੇ ਗਲ ਵਿਚ ਪਾ ਕੇ ਉਸਨੂੰ ਘਰੋਂ ਬਾਹਰ ਲੈ ਆਂਦਾ। ਏਹ ਕੁਝ ਵੇਖਕੇ ਸਾਰਾ ਸ਼ਹਿਰ ਡਰ ਗਿਆ ਹੈ, ਅਤੇ ਰਾਜਾ ਦੁਰਯੋਜਨ ਉਸ ਲੜਕੀ ਨੂੰ ਨਾਲ ਲੈ ਕੇ ਇਸ ਦੀ ਪੂਜਾ ਕਰਨ ਨੂੰ ਆਇਆ ਹੈ।। ੨੩੦੦।।

ਸਵੈਯਾ।। ਸਾਂਬ ਸੋ ਬ੍ਯਾਹ ਸੁਤਾ ਕੋ ਕੀਯੋ ਦੁਰਜੋਧਨ ਚਿੱਤ ਘਨੋ ਸੁਖ ਪਾਯੋ।।
ਦਾਨ ਦਯੋ ਜਿਹ ਅੰਤ ਕਛੂ ਨਹਿ ਬਿਪ੍ਰਨ ਕੋ ਕਹਿ ਸ੍ਯਾਮ ਸੁਨਾਯੋ।।
ਭ੍ਰਾਤ ਕੇ ਪੁਤ੍ਰ ਕੋ ਸੰਗ ਹਲਾਯੁਧ ਲੈ ਕਰਿ ਦੁਆਰਵਤੀ ਕੋ ਸਿਧਾਯੋ।।
ਸ੍ਯਾਮ ਚਰਿਤ੍ਰ ਉਤੈ ਪਿਖਬੇ ਕਹੁ ਸ੍ਯਾਮ ਭਨੈ ਚਲਿ ਨਾਰਦ ਆਯੋ।।੨੩੦੧।।

ਅਰਥ - ਰਾਜੇ ਦੀ ਲੜਕੀ ਦਾ ਵਿਆਹ ਸਾਂਬ ਨਾਲ ਕੀਤਾ ਹੈ, ਜਿਸ ਕਰਕੇ ਦੁਰਯੋਧਨ ਨੇ ਚਿੱਤ ਵਿਚ ਬੜਾ ਸੁਖ ਪਾਇਆ ਹੈ। ਬ੍ਰਾਹਮਣਾਂ ਨੂੰ ਬਹੁਤ ਦਾਨ ਦਿੱਤਾ ਹੈ, ਜਿਸ ਦਾ ਕਝ ਅੰਤ ਨਹੀਂ ਆਉਂਦਾ, ਸਿਆਮ ਕਵਿ ਨੇ ਪ੍ਰਸੰਗ ਕਹਿਕੇ ਸੁਣਾਇਆ ਹੈ। ਬਲਿਰਾਮ ਛੋਟੇ ਭਰਾ ਦੇ ਪੁੱਤ੍ਰ ਨੂੰ ਨਾਲ ਲੈ ਕੇ ਦੁਆਰਕਾ ਪੁਰੀ ਨੂੰ ਤੁਰ ਪਿਆ ਹੈ। ਉਧਰ ਕ੍ਰਿਸ਼ਨ ਜੀ ਦੇ ਚਰਿਤ੍ਰਾਂ ਨੂੰ ਵੇਖਣ ਦੇ ਵਾਸਤੇ ਨਾਰਦ ਮੁਨੀ ਭੀ ਚੱਲ ਕੇ ਦੁਆਰਕਾ ਵਿਚ ਆ ਗਿਆ ਹੈ।। ੨੩੦੧।।

## ਇਤਿ ਸ੍ਰੀ ਦਸਮ ਸਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਦੁ੍ਯੋਧਨ ਕੀ ਬੇਟੀ ਸਾਂਬ ਕੋ ਬਜਾਹ ਲਿਆਵਤ ਭਏ।।

\- - - - - - - - - - - -

## ਨਾਰਦ ਕੋ ਆਇਬੋ ਕਥਨੰ।।

ਦੋਹਰਾ।। ਨਾਰਦ ਰੁਕਮਨ ਕੇ ਪ੍ਰਿਥਮ ਗ੍ਰਹਿ ਮੈ ਪਹੁਚਿਓ ਆਇ।।
ਜਹਾਂ ਕਾਨ੍ਹ ਬੈਠੋ ਹੁਤੋ ਉਠ ਲਾਗੋ ਰਿਖ ਪਾਇ।। .੨੩੦੨।।

ਅਰਥ - ਨਾਰਦ ਮੁਨੀ ਪਹਿਲੇ ਰੁਕਮਣੀ ਦੇ ਘਰ ਵਿਚ ਆ ਪਹੁੰਚਿਆ ਹੈ। ਜਿਥੇ ਕ੍ਰਿਸ਼ਨ ਬੈਠਾ ਹੋਇਆ ਸੀ, ਉਸਨੇ ਉਠਕੇ ਨਾਰਦ ਮੁਨੀ ਨੂੰ ਪ੍ਰਣਾਮ ਕੀਤਾ।। ੨੩੦੨।।

ਸਵੈਯਾ।। ਦੂਸਰੇ ਮੰਦਰ ਭੀਤਰ ਨਾਰਦ ਜਾਤ ਭਯੋ ਤਿਹ ਸਜਾਮ ਨਿਹਾਰਯੋ।।
ਅਉਰ ਗਯੋ ਗ੍ਰਹਿ ਸਜਾਮ ਤਬੈ ਰਿਖ ਆਨੰਦ ਹ੍ਵੈ ਇਹ ਭਾਂਤਿ ਉਚਾਰਯੋ।।
ਪੇਖ ਭਯੋ ਸਭਹੂ ਗ੍ਰਹਿ ਸਯਾਮ ਸੁ ਯੌ ਕਬਿ ਸਜਾਮਹਿ ਗ੍ਰੰਥ ਸੁਧਾਰਯੋ।।
ਕਾਨ੍ਹ ਜੂ ਕੋ ਮਨ ਮੈ ਮੁਨ ਈਸ ਸਹੀ ਕਰਿ ਕੈ ਜਗਦੀਸ਼ ਬਿਚਾਰਯੋ।।੨੩੦੩।।

ਅਰਥ - ਦੂਜੇ ਮਕਾਨ ਵਿਚ ਨਾਰਦ ਗਿਆ ਤਾਂ ਉਥੇ ਭੀ ਉਸਨੇ ਕ੍ਰਿਸ਼ਨ ਨੂੰ ਵੇਖਿਆ। ਫਿਰ ਨਾਰਦ ਰਿਖੀ ਇਕ ਹੋਰ ਮਕਾਨ ਵਿਚ ਚਲਾ ਗਿਆ, ਤਦ ਉਥੇ ਭੀ ਕ੍ਰਿਸ਼ਨ ਨੂੰ ਬੈਠਾ ਡਿੱਠਾ, ਫਿਰ ਸਿਆਮ ਕਵੀ ਲਿਖਦੇ ਹਨ ਕਿ ਗ੍ਰੰਥਾਂ ਵਿਚ ਇਹ ਦਰਜ ਹੈ ਕਿ ਨਾਰਦ ਜਿਥੇ ਵੀ ਗਿਆ ਉਥੇ ਹੀ ਕ੍ਰਿਸ਼ਨ ਨੂੰ ਪਾਇਆ ਹੈ। ਨਾਰਦ ਮੁਨੀ ਨੇ ਕ੍ਰਿਸ਼ਨ ਨੂੰ ਮਨ ਵਿਚ ਸੱਚ ਮੁੱਚ ਹੀ ਜਗਤ ਦਾ ਸੁਾਮੀ ਈਸਰ ਕਰਕੇ ਜਾਣਿਆ ਹੈ।। ੨੩੦੩।।

ਸਵੈਯਾ।। ਭਾਂਤਿ ਕਹੂੰ ਕਹੂੰ ਗਾਵਤ ਹੈ ਕਹੂੰ ਹਾਥ ਲੀਏ ਪ੍ਰਭ ਬੀਨ ਬਜਾਵੈ।।
ਪੀਵਤ ਹੈ ਸੁ ਕਹੂੰ ਮਦਰਾ ਅਉ ਕਹੂੰ ਲਰਕਾਨ ਕੋ ਲਾਡ ਲਡਾਵੈ।।
ਜੁੱਧੁ ਕਰੈ ਕਹੂੰ ਮੱਲਨ ਸੋ ਕਹੂੰ ਨੰਦਗ ਹਾਥ ਲੀਏ ਚਮਕਾਵੈ।।

ਇਉ ਹਰਿ ਕੇਲ ਕਰੈ ਤਿਹ ਠਾਂ ਜਿਹ ਕਉਤਕ ਕੋ ਕੋਊ ਪਾਰ ਨ ਪਾਵੈ॥੨੩੦੪॥

ਅਰਥ – ਕਿਸੇ ਘਰ ਵਿਚ ਅਨੇਕ ਤਰ੍ਹਾਂ ਦੇ ਕੰਮ ਕਰਦਾ ਹੈ, ਕਿਤੇ ਗਾਉਂਦਾ ਹੈ ਅਤੇ ਪ੍ਰਭੂ ਕਿਸੇ ਘਰ ਅੰਦਰ ਹੱਥ ਵਿਚ ਬੀਣਾ ਲੈ ਕੇ ਵਜਾ ਰਿਹਾ ਹੈ। ਕਿਸੇ ਘਰ ਅੰਦਰ ਬੈਠਕੇ ਸ਼ਰਾਬ ਪੀ ਰਿਹਾ ਹੈ ਅਤੇ ਕਿਸੇ ਘਰ ਅੰਦਰ ਲੜਕਿਆਂ ਨਾਲ ਲਾਡ ਪਿਆਰ ਕਰ ਰਿਹਾ ਹੈ। ਕਿਸੇ ਘਰ ਵਿਚ ਪਹਿਲਵਾਨਾਂ ਨਾਲ ਘੋਲ ਕਰ ਰਿਹਾ ਹੈ, ਅਤੇ ਕਿਧਰੇ ਹੱਥ ਵਿਚ 'ਨੰਦੰਗ' ਨਾਮ ਵਾਲੀ ਤਲਵਾਰ ਚਮਕਾ ਰਿਹਾ ਹੈ। ਉਸ ਜਗ੍ਹਾ ਤੇ ਕ੍ਰਿਸ਼ਨ ਇਸ ਤਰ੍ਹਾਂ ਦੇ ਕੇਲ ਕਰ ਰਿਹਾ ਹੈ, ਜਿਨ੍ਹਾਂ ਕੌਤਕਾਂ ਦਾ ਅੰਤ ਕੋਈ ਨਹੀਂ ਪਾ ਸਕਦਾ॥ ੨੩੦੪॥

ਦੋਹਰਾ॥ ਯੌ ਰਿਖ ਦੇਖ ਚਰਿਤ੍ਰ ਹਰਿ ਚਰਨ ਰਹਜੋ ਲਪਟਾਇ॥
ਚਲਤ ਭਯੋ ਸਭ ਜਗਤ ਕੋ ਕਉਤਕ ਦੇਖੋ ਜਾਇ॥ ੨੩੦੫॥

ਅਰਥ – ਇਸ ਤਰ੍ਹਾਂ ਦੇ ਚਰਿਤ੍ਰ ਵੇਖਕੇ, ਨਾਰਦ ਕ੍ਰਿਸ਼ਨ ਜੀ ਦੇ ਚਰਨਾਂ ਨਾਲ ਲਿਪਟ ਗਿਆ। ਫਿਰ ਚਲਾ ਗਿਆ ਤੇ ਜਾ ਕੇ ਸਾਰੇ ਜਗਤ ਦੇ ਕੌਤਕ ਵੇਖਣ ਲੱਗਾ॥ ੨੩੦੫॥

## ਅਥ ਜਰਾਸਿੰਧ ਬਧ ਕਥਨੰ॥

ਸਵੈਯਾ॥ ਬ੍ਰਹਮ ਮਹੂਰਤ ਸਜਾਮ ਉਠੇ ਉਠ ਨਾਇ ਹ੍ਰਿਦੇ ਹਰਿ ਧਿਆਨ ਧਰੈ॥
ਫਿਰ ਸੰਧਜਾ ਕੋ ਰਵਿ ਹੋਤ ਉਦੈ ਸੁ ਜਲਾਂਜਲੁ ਦੈ ਅਰੁ ਮੰਤ੍ਰ ਰਰੈ॥
ਫਿਰ ਪਾਠ ਕਰੈ ਸਤਿ ਸਜ ਸਲੋਕ ਕੋ ਸਜਾਮ ਨਿਤਾਪ੍ਰਿਤਿ ਪੈ ਨ ਟਰੈ॥
ਤਬ ਕਰਮ ਨ ਕਉਨ ਕਰੈ ਜਗ ਮੈ ਜਬ ਆਪਨ ਸਜਾਮ ਜੂ ਕਰਮ ਕਰੈ॥੨੩੦੬॥

ਅਰਥ – ਅੰਮ੍ਰਿਤ ਵੇਲੇ ਚਾਰ ਘੜੀਆਂ ਦੇ ਤੜਕੇ ਕ੍ਰਿਸ਼ਨ ਜੀ ਉੱਠਦੇ ਹਨ, ਉੱਠਕੇ ਇਸ਼ਨਾਨ ਕਰਕੇ ਹਿਰਦੇ ਵਿਚ ਹਰੀ ਦਾ ਧਿਆਨ ਧਰਦੇ ਹਨ। ਸੂਰਜ ਦੇ ਉਦੈ ਹੁੰਦਿਆਂ ਸੰਧਿਆ ਕਰਕੇ ਜਲ ਦੇਂਦੇ ਹਨ ਅਤੇ ਫਿਰ ਮੰਤ੍ਰ ਪੜ੍ਹਦੇ ਹਨ। ਫਿਰ ਕ੍ਰਿਸ਼ਨ ਜੀ ਹਰ ਰੋਜ਼ ਸਤ ਸੈ ਸਲੋਕਾਂ ਦਾ 'ਦੁਰਗਾ ਸਪਤਸਈ' ਦਾ ਪਾਠ ਕਰਦੇ ਹਨ, ਕਦੇ ਭੀ ਇਸ ਤੋਂ ਹਟਦੇ ਨਹੀਂ ਹਨ। ਜਦ ਕ੍ਰਿਸ਼ਨ ਜੀ ਨੇ ਆਪ ਕਰਮ ਕੀਤੇ ਹਨ, ਤਦ ਫਿਰ ਹੋਰ ਕੇਹੜਾ ਕੋਈ ਕਰਮਾਂ ਨੂੰ ਨਾ ਕਰੇਗਾ?॥ ੨੩੦੬॥

ਸਵੈਯਾ॥ ਨ੍ਹਾਇ ਕੈ ਸਜਾਂਮ ਜੂ ਲਾਇ ਸੁਗੰਧ ਭਲੇ ਪਟ ਧਾਰ ਕੈ ਬਾਹਰਿ ਆਵੈ॥
ਆਇ ਸਿੰਘਾਸਨ ਊਪਰ ਬੈਠ ਕੈ ਸਜਾਮ ਭਲੀ ਬਿਧਿ ਨਿਆਉ ਕਰਾਵੈ॥
ਅਉ ਸੁਖਦੇਵ ਕੋ ਤਾਤ ਭਲਾ ਸੁ ਕਥਾ ਕਰਿ ਸ੍ਰੀ ਨੰਦ ਲਾਲ ਰਿਝਾਵੈ॥
ਤਉ ਲਗਿ ਆਇ ਕਹੀ ਬਤੀਆ ਇਕ ਸੋ ਮੁਖ ਤੇ ਕਬਿ ਭਾਖ ਸੁਨਾਵੈ॥੨੩੦੭॥

ਅਰਥ – ਕ੍ਰਿਸ਼ਨ ਜੀ ਇਸ਼ਨਾਨ ਕਰਕੇ, ਕਪੜੇ ਪਹਿਣ ਕੇ ਤੇ ਕਪੜਿਆਂ ਨੂੰ ਅਤਰ ਆਦਿਕ ਸੁਗੰਧੀ ਲਾ ਕਰਕੇ ਬਾਹਰ ਆਉਂਦੇ ਹਨ। ਸਿੰਘਾਸਨ ਤੇ ਬੈਠਕੇ ਕ੍ਰਿਸ਼ਨ ਜੀ ਹੱਰ ਝਗੜੇ ਦਾ ਨਿਆਉਂ ਕਰਦੇ ਹਨ ਅਤੇ ਸੁਖਦੇਵ ਸ੍ਵਾਮੀ ਦਾ ਪਿਤਾ-ਬਯਾਸ ਮਹਾਂ ਮੁਨੀ ਬੜੀ ਚੰਗੀ ਕਥਾ ਕਰਕੇ ਸ੍ਰੀ ਕ੍ਰਿਸ਼ਨ ਜੀ ਨੂੰ ਪ੍ਰਸੰਨ ਕਰਦਾ ਹੈ। ਏਨੇ ਚਿਰ ਨੂੰ ਇਕ ਦੂਤ ਨੇ ਆ ਕੇ ਜੋ ਗੱਲ ਆਖੀ ਹੈ, ਗ੍ਰੰਥ ਕਰਤਾ ਹੁਣ ਮੁਖ ਤੋਂ ਓਹੀ ਗੱਲ ਕਹਿ ਕਰਕੇ ਸੁਣਾਉਂਦਾ ਹੈ।। ੨੩੦੭।।

## ਦੂਤ ਬਾਚ।।

ਸਵੈਯਾ।। ਕਾਨ੍ਹ ਜੂ ਜੋ ਤੁਮ ਜੀਤ ਕੈ ਭੂਪਤ ਛੋਰਿ ਦਯੋ ਤਿਹ ਓਜ ਜਨਾਯੋ।।
ਪੈ ਦਲ ਤੇਈਸ ਛੂਹਨ ਲੈ ਸੰਗ ਤੇਈਸ ਬਾਰ ਸੁ ਜੁੱਧ ਮਚਾਯੋ।।
ਕਾਨ ਕੋ ਅੰਤ ਭਜਾਇ ਰਹਯੋ ਮਥੁਰਾ ਕੇ ਬਿਖੈ ਰਹਨੇ ਹੂ ਨ ਪਾਯੋ।।
ਬੇਚ ਕੈ ਖਾਈ ਹੈ ਲਾਜ ਮਨੋ ਤਿਨ ਯੌ ਜੜ ਆਪਨ ਕੋ ਗਰਬਾਯੋ।।੨੩੦੮।।

ਅਰਥ – ਦੂਤ ਨੇ ਕਿਹਾ—ਹੇ ਕ੍ਰਿਸ਼ਨ ਜੀ! ਜਿਸ ਰਾਜੇ ਨੂੰ ਤੁਸਾਂ ਜਿੱਤ ਕੇ ਛੱਡ ਦਿੱਤਾ ਸੀ, ਉਸਨੇ ਹੁਣ ਫੇਰ ਆਪਣਾ ਬਹੁਤਾ ਜ਼ੋਰ ਜਣਾਇਆ ਹੈ। ਤੇਈਸ ਛੋਹਨੀਆਂ ਫ਼ੌਜ ਨਾਲ ਲੈ ਕੇ, ਤੇਈ ਵਾਰ ਹੀ ਆ ਕੇ ਉਸਨੇ ਆਪ ਜੀ ਦੇ ਨਾਲ ਜੁੱਧ ਕੀਤਾ ਸੀ। ਕ੍ਰਿਸ਼ਨ ਨੂੰ ਅੰਤ ਵਿਚ ਉਸਨੇ ਭੱਜਾ ਦਿੱਤਾ ਸੀ ਉਸ ਵੇਲੇ ਕ੍ਰਿਸ਼ਨ ਜੀ ਮਥੁਰਾ ਦੇ ਵਿਚ ਰਹਿਣਾ ਨਹੀਂ ਪਾ ਸਕੇ ਸਨ। ਉਸਨੇ ਤਾਂ ਮਾਨੋ ਸ਼ਰਮ ਵੇਚ ਕੇ ਖਾ ਲਈ ਹੈ, ਇਸ ਤਰ੍ਹਾਂ ਉਹ ਮੂਰਖ ਹੁਣ ਫੇਰ ਆਪ ਹੰਕਾਰ ਕਰ ਰਿਹਾ ਹੈ।। ੨੩੦੮।।

ਇਤਿ ਸ੍ਰੀ ਦਸਮ ਸਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਕਥਨੰ।।

– – – – – – – –

## ਅਥ ਦਿੱਲੀ ਕੋ ਆਵਨ ਰਾਜਸੂਇ ਜੱਗ ਕਰਨ ਕਥਨੰ।।

ਦੋਹਰਾ।। ਤਬ ਲਉ ਨਾਰਦ ਕ੍ਰਿਸ਼ਨ ਕੀ ਸਭਾ ਪਹੂਚਿਓ ਆਇ।।
ਦਿੱਲੀ ਕੌ ਬ੍ਰਿਜਨਾਥ ਕੋ ਲੈ ਚਲਿਓ ਸੰਗ ਲ੍ਯਾਇ।। ੨੩੦੯।।

ਏਨੇ ਚਿਰ ਤੱਕ ਨਾਰਦ ਰਿਖੀ ਕ੍ਰਿਸ਼ਨ ਜੀ ਦੀ ਸਭਾ ਵਿਚ ਆ ਪਹੁੰਚਿਆ। ਉਹ ਕ੍ਰਿਸ਼ਨ ਜੀ ਨੂੰ ਆਪਣੇ ਨਾਲ ਰਲਾ ਕੇ ਦਿੱਲੀ ਨੂੰ ਟੁਰ ਚਲਿਆ।। ੨੩੦੯।।

ਸਵੈਯਾ।। ਸ੍ਰੀ ਬ੍ਰਿਜਨਾਥ ਕਹੀ ਸਭ ਸੌ ਹਮ ਦਿੱਲੀ ਚਲੈ ਕਿਧੋ ਤਾਹੀ ਕੋ ਮਾਰੈ।।
ਜੋ ਮਤਵਾਰਨ ਕੇ ਮਨ ਭੀਤਰ ਆਵਤ ਹੈ ਸੋਊ ਬਾਤ ਬਿਚਾਰੈ।।
ਊਧਵ ਐਸੋ ਕਹਯੋ ਪ੍ਰਭ ਜੂ ਪ੍ਰਿਥਮੈ ਫੁਨ ਦਿੱਲੀ ਕੀ ਓਰ ਸਿਧਾਰੈ।।

***************************************************

**ਪਾਰਥ ਭੀਮ ਕੋ ਲੈ ਸੰਗ ਆਪਨੇ ਤੌ ਤਿਹ ਸ਼ੱਤ੍ਰ ਕੋ ਜਾਇ ਸੰਘਾਰੈ।।੨੩੧੦।।**

ਅਰਥ – ਸ੍ਰੀ ਕ੍ਰਿਸ਼ਨ ਜੀ ਨੇ ਸਭਨਾਂ ਨੂੰ ਇਹ ਗੱਲ ਆਖੀ—ਦਿੱਲੀ ਵੱਲ ਚਲੋ ਹਾਂ, ਖਬਰੇ ਉਥੇ ਹੀ ਉਸ ਨੂੰ ਮਾਰ ਸੁੱਟੀਏ। ਪਰ ਬੁਧਿਵਾਨਾਂ ਦੇ ਮਨ ਵਿਚ ਜੋ ਗੱਲ ਆਉਂਦੀ ਹੇ, ਉਹੀ ਗੱਲ ਵਿਚਾਰ—ਕੇ ਦੱਸ ਦੇਣੀ ਚਾਹੀਦੀ ਹੈ। ਊਧਵ ਨੇ ਇਸ ਤਰ੍ਹਾਂ ਆਖਿਆ—ਹੇ ਪ੍ਰਭੂ ਜੀ ! ਪਹਿਲੇ ਆਪ ਨੂੰ ਦਿੱਲੀ ਦੇ ਵੱਲ ਹੀ ਜਾਣਾ ਚਾਹੀਦਾ ਹੈ। ਫਿਰ ਅਰਜਨ ਤੇ ਭੀਮ ਨਾਲ ਮਿਲਕੇ ਵੈਰੀ ਦਾ ਅੰਤ ਕਰ ਦੇਣਾ ਚਾਹੀਦਾ ਹੈ।। ੨੩੧੦।।

**ਸਵੈਯਾ।। ਊਧਵ ਜੋ ਸਭ ਸ਼ੱਤ੍ਰ ਕਉ ਮਾਰਿ ਕਹਿਓ ਸੁ ਸਭੈ ਹਰਿ ਮਾਨ ਲਯੋ।।**
**ਰਥਪਤਿ ਭਲੇ ਗਜ ਬਾਜਨ ਕੇ ਬ੍ਰਿਜਨਾਇਕ ਸੈਨ ਭਲੇ ਰਚਯੋ।।**
**ਮਿਲਿ ਟਾਂਕ ਅਫੀਮਨ ਭਾਂਗ ਚੜਾਇ ਸੁ ਅਉ ਮਦਰਾ ਸੁਖਮਾਨ ਪੀਯੋ।।**
**ਸੁਧ ਕੈਬੇ ਕਉ ਨਾਰਦ ਭੇਜ ਦਯੋ ਕਹਜੋ ਊਧਵ ਸੋ ਮਿਲ ਕਾਜ ਕਯੋ।।੨੩੧੧।।**

ਅਰਥ – ਊਧਵ ਜੀ ਨੇ ਸਭਾ ਵਿਚ ਜੋ ਵੈਰੀ ਨੂੰ ਮਾਰਣ ਦੀ ਚਾਲ ਦੱਸੀ ਕ੍ਰਿਸ਼ਨ ਜੀ ਨੇ ਮੰਨ ਲਈ। ਰੱਥ, ਪੈਦਲ, ਤੇ ਘੋੜੇ ਆਦਿਕਾਂ ਦੀ ਫ਼ੌਜ ਸ੍ਰੀ ਕ੍ਰਿਸ਼ਨ ਜੀ ਨੇ ਬਹੁਤ ਸੋਹਣੀ ਸਜਾ ਲਈ ਹੈ। ਸਭਨਾਂ ਨੇ ਕੱਠਿਆਂ ਹੋ ਕੇ ਅਫੀਮਾਂ ਨੂੰ ਟਾਂਕ ਕੇ ਤੇ ਭੰਗ ਨੂੰ ਚੜ੍ਹਾ ਕੇ ਅਤੇ ਸ਼ਰਾਬ ਨੂੰ ਪੀ ਕੇ ਬੜਾ ਸੁਖ ਪਾਇਆ ਹੈ। ਖਬਰ ਕਰਨ ਦੇ ਵਾਸਤੇ ਨਾਰਦ ਨੂੰ ਅੱਗੇ ਭੇਜ ਦਿੱਤਾ ਹੈ ਅਤੇ ਆਪ ਊਧਵ ਨਾਲ ਮਿਲ ਕੇ ਉਹੋ ਕੰਮ ਕੀਤਾ ਹੈ।। ੨੩੧੧।।

**ਚੌਪਈ।। ਦਿੱਲੀ ਸਜ ਸਭ ਹੀ ਦਲ ਆਏ।। ਕੁੰਤੀ ਸੁਤ ਪਾਇਨ ਲਪਟਾਏ।।**
**ਜਦੁਪਤਿ ਕੀ ਅਤਿ ਸੇਵਾ ਕਰੀ।।ਸਭ ਮਨ ਕੀ ਚਿੰਤਾ ਪਰਹਰੀ।।੨੩੧੨।।**

ਅਰਥ – ਸਾਰੇ ਹੀ ਫ਼ੌਜਾਂ ਸਜਾ ਕੇ ਆ ਗਏ ਹਨ, ਕੁੰਤੀ ਦੇ ਪੁੱਤ੍ਰ ਆ ਕੇ ਪੈਰਾਂ ਨਾਲ ਚੰਬੜ ਗਏ ਹਨ। ਕ੍ਰਿਸ਼ਨ ਜੀ ਦੀ ਬੜੀ ਭਾਰੀ ਸੇਵਾ ਕੀਤੀ ਹੈ, ਅਤੇ ਮਨ ਦੀ ਸਾਰੀ ਚਿੰਤਾ ਦੂਰ ਕਰ ਦਿੱਤੀ ਹੈ।। ੨੩੧੨।।

**ਸੋਰਠਾ।। ਕਹੀ ਜੁਧਿਸ਼ਟਰ ਬਾਤ ਇਕ ਪ੍ਰਭ ਹਉ ਬਿਨਤੀ ਕਰਤ।।**
**ਜੋ ਪ੍ਰਭ ਸ੍ਰਵਨ ਸੁਹਾਤ ਰਾਜਸੂਅ ਤਬ ਮੈ ਕਰੋ।। ੨੩੧੩।।**

ਅਰਥ – ਯੁਧਿਸਟਰ ਨੇ ਗੱਲ ਆਖੀ-ਹੇ ਪ੍ਰਭੋ ! ਮੈਂ ਇਕ ਬੇਨਤੀ ਕਰਦਾ ਹਾਂ। ਜੇ ਪ੍ਰਭੂ ਮੇਰੀ ਬੇਨਤੀ ਪ੍ਰਵਾਨ ਕਰਨ ਤਾਂ ਮੈਂ ਰਾਜਸੂਅ ਯੱਗ ਕਰਾਂ।। ੨੩੧੩।।

**ਚੌਪਈ।। ਤਬ ਜਦੁਪਤਿ ਇਹ ਭਾਂਤਿ ਸੁਨਾਯੋ।। ਮੈ ਇਹ ਕਾਰਜ ਹੀ ਕਉ ਆਯੋ।।**
**ਪਹਿਲੇ ਜਰਾਸਿੰਧ ਕਉ ਮਾਰੈ।। ਨਾਮ ਜੱਗਜ ਕੋ ਬਹੁਰ ਉਚਾਰੈ।। ੨੩੧੪।।**

ਅਰਥ - ਤਦ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਕਿਹਾ— "ਮੈਂ ਇਸੇ ਹੀ ਕੰਮ ਨੂੰ ਆਇਆ ਹਾਂ। ਪਰ ਪਹਿਲੋਂ ਜਰਾਸਿੰਧ ਨੂੰ ਮਾਰ ਲਈਏ, ਫਿਰ ਮਗਰੋਂ ਯਗ ਦਾ ਨਾਮ ਲੈਣਾ ਚਾਹੀਦਾ ਹੈ"।। ੨੩੧੪।।

ਸਵੈਯਾ।। ਭੀਮ ਪਠਿਓ ਤਬ ਪੂਰਬ ਕੋ ਅਰੁ ਦੱਛਨ ਕਉ ਸਹਦੇਵ ਪਠਾਯੋ।।
ਪੱਛਮ ਭੇਜਤ ਭੇ ਨੁਕਲੱਕਹਿ ਬਿਉਤ ਇਹੈ ਨ੍ਰਿਪ ਜੱਗਜ ਬਨਾਯੋ।।
ਪਾਰਥ ਗਯੋ ਤਬ ਉਤਰ ਕੌ ਨ ਬਚਜੋ ਜਿਹ ਯਾ ਸੰਗ ਜੁੱਧ ਮਚਾਯੋ।।
ਜੋਰ ਘਨੋ ਧਨੁ ਸਜਾਮ ਭਨੈ ਸੁ ਦਿਲੀ ਪਤਿ ਪੈ ਚਲਿ ਅਰਜਨ ਆਯੋ।।੨੩੧੫।।

ਅਰਥ - ਉਸ ਵੇਲੇ ਭੀਮ ਸੈਨ ਨੂੰ ਪੂਰਬ ਦਸ਼ਾ ਨੂੰ ਭੇਜਿਆ ਹੈ ਅਤੇ ਸਹਦੇਵ ਨੂੰ ਦੱਖਣ ਦਸ਼ਾ ਵੱਲ ਭੇਜ ਦਿੱਤਾ ਹੈ। ਨਕੁਲ ਨੂੰ ਪੱਛਮ ਵੱਲ ਭੇਜ ਦਿੱਤਾ ਹੈ , ਇਸ ਤਰ੍ਹਾਂ ਰਾਜੇ ਯੁਧਿਸਟਰ ਨੇ ਜੰਗ ਦੀ ਵਿਉਂਤ ਨੂੰ ਬਣਾਇਆ ਹੈ। ਉਸ ਵੇਲੇ ਅਰਜਨ ਉੱਤਰ ਦਿਸ਼ਾ ਨੂੰ ਗਿਆ ਸੀ, ਜਿਨ੍ਹਾਂ ਨੇ ਇਸਦੇ ਨਾਲ ਜੁੱਧ ਕੀਤਾ ਸੀ, ਉਨ੍ਹਾਂ ਵਿਚੋਂ ਕੋਈ ਭੀ ਜੀਊਂਦਾ ਨਹੀਂ ਬਚਿਆ ਹੈ। ਸਿਆਮ ਕਵਿ ਆਖਦਾ ਹੈ, ਬਹੁਤ ਸਾਰੀ ਫੌਜ ਇਕੱਠੀ ਕਰਕੇ ਤੇ ਹੱਥ ਵਿਚ ਧਨੁੱਖ ਲੈ ਕੇ ਅਰਜਨ ਯੁਧਿਸਟਰ ਦੇ ਕੋਲ ਚੱਲ ਕੇ ਆਇਆ ਹੈ।। ੨੩੧੫।।

ਸਵੈਯਾ।। ਪੂਰਬ ਜੀਤ ਕੈ ਭੀਮ ਫਿਰਜੋ ਅਰੁ ਉੱਤਰ ਜੀਤ ਕੈ ਪਾਰਥ ਆਯੋ।।
ਦੱਛਨ ਜੀਤ ਫਿਰਿਯੋ ਸਹਦੇਵ ਘਨੋ ਚਿਤ ਮੈ ਤਿਨ ਓਜ ਜਨਾਯੋ।।
ਪੱਛਮ ਜੀਤ ਲੀਯੋ ਨੁਕਲੇ ਨ੍ਰਿਪ ਕੈ ਤਿਨ ਪਾਇਨ ਪੈ ਸਿਰ ਨਜਾਯੋ।।
ਐਸ ਕਹਯੋ ਸਭ ਜੀਤ ਲਏ ਹਮ ਸਿੰਧਜਰਾ ਨਹੀ ਜੀਤਨ ਪਾਯੋ।।੨੩੧੬।।

ਅਰਥ - ਭੀਮ ਸੈਨ ਪੂਰਬ ਦਸ਼ਾ ਨੂੰ ਜਿੱਤ ਕੇ ਮੁੜ ਆਇਆ ਹੈ ਅਤੇ ਉੱਤਰ ਦਿਸ਼ਾ ਨੂੰ ਜਿੱਤ ਕੇ ਅਰਜਨ ਆ ਗਿਆ ਹੈ। ਸਹਦੇਵ ਦੱਖਣ ਦਿਸ਼ਾ ਨੂੰ ਜਿੱਤ ਕੇ ਮੁੜਿਆ ਹੈ, ਉਸਨੇ ਮਨ ਕਰਕੇ ਆਪਣੀ ਬਹਾਦਰੀ ਨੂੰ ਜਤਾਇਆ ਹੈ। ਨਕੁਲ ਨੇ ਪੱਛਮ ਦਿਸ਼ਾ ਨੂੰ ਜਿੱਤ ਲਿਆ ਹੈ ਅਤੇ ਉਸਨੇ ਆ ਕੇ ਰਾਜੇ ਦੇ ਪੈਰਾਂ ਉਤੇ ਸਿਰ ਟਿਕਾ ਦਿੱਤਾ ਹੈ। ਸਭਨਾਂ ਨੇ ਆ ਕੇ ਇਸ ਤਰ੍ਹਾਂ ਆਖਿਆ ਹੈ, ਕਿ ਅਸੀਂ ਸਭਨਾਂ ਨੂੰ ਜਿੱਤ ਲਿਆ ਹੈ, ਪਰ ਜਰਾਸਿੱਧ ਸਾਥੋਂ ਜਿੱਤਿਆ ਨਹੀਂ ਗਿਆ ਹੈ।। ੨੩੧੬।।

ਸੋਰਠਾ।। ਕਹੀ ਕ੍ਰਿਸ਼ਨ ਦਿਜ ਭੇਖ ਤਾਸੌ ਹਮ ਅਬ ਰਨ ਚਹੈ।।
ਭਿਰ ਹਮ ਸਿਉ ਹੁਇ ਏਕ ਸੁਭਟ ਸੈਨ ਸਭ ਛੋਰ ਕੈ।। ੨੩੧੭।।

ਅਰਥ - ਕ੍ਰਿਸ਼ਨ ਨੇ ਇਹ ਗੱਲ ਆਖੀ, ਅਸੀਂ ਹੁਣ ਬ੍ਰਾਹਮਣ ਰੂਪ ਧਾਰ ਕੇ, ਉਸ ਪਾਸੋਂ ਜਾ ਕੇ ਜੁੱਧ ਕਰਨਾ ਮੰਗਾਂਗੇ ਅਤੇ ਕਹਾਂਗੇ ਸਾਰੇ ਸੂਰਮੇ ਤੇ ਫੌਜ ਨੂੰ ਛੱਡ ਕੇ ਤੇ ਇਕੱਲਾ ਹੋ ਕੇ ਸਾਡੇ ਨਾਲ ਜੁੱਧ ਕਰ।। ੨੩੧੭।।

ਸਵੈਯਾ।। ਭੇਖ ਧਰੋ ਤੁਮ ਬਿੱਪਨ ਕੋ ਸੰਗ ਪਾਰਥ ਭੀਮ ਕੇ ਸਜਾਮ ਕਹਿਓ।।
ਹਮਹੂ ਤੁਮਰੈ ਸੰਗ ਬਿੱਪ ਕੇ ਭੇਖਹਿ ਧਾਰਤ ਹੈ ਨਹਿ ਜਾਤ ਰਹਿਓ।।
ਚਿਤ ਚਾਹਤ ਹੈ ਚਹਿ ਹੈਂ ਤਿਹ ਤੇ ਫੁਨ ਏਕਲੇ ਕੈ ਕਰ ਖੱਗ ਗਹਿਓ।।
ਕਹਿਓ ਫਿਰ ਆਪਨ ਬਿਪ ਕੋ ਰੂਪ ਧਰਿਓ ਨਹੀ ਕਾਹੂ ਤੇ ਜਾਤ ਲਹਿਓ।। ੨੩੧੮।।

ਅਰਥ - ਅਰਜਨ ਤੇ ਭੀਮ ਸੈਨ ਨੂੰ ਕ੍ਰਿਸ਼ਨ ਨੇ ਆਖਿਆ ਕਿ ਤੁਸੀਂ ਹੁਣ ਬ੍ਰਾਹਮਣ ਦਾ ਰੂਪ ਧਾਰ ਲਵੋ। ਮੈਂ ਭੀ ਤੁਹਾਡੇ ਨਾਲ ਬ੍ਰਾਹਮਣ ਦਾ ਰੂਪ ਧਾਰਦਾ ਹਾਂ ਕਿਉਂਕਿ ਮੈਥੋਂ ਭੀ ਪਿੱਛੇ ਨਹੀਂ ਰਿਹਾ ਜਾਂਦਾ। ਚਿੱਤ ਚਾਹੁੰਦਾ ਹੈ, ਕਿ ਉਸਨੂੰ ਇਕੱਲੇ ਕਰਕੇ ਜੁੱਧ ਮੰਗੀਏ ਅਤੇ ਹੱਥ ਵਿਚ ਖੜਗ ਫੜ ਲਿਆ ਹੈ। ਇਸ ਤਰ੍ਹਾਂ ਕਹਿ ਕੇ ਬ੍ਰਾਹਮਣ ਦਾ ਭੇਸ ਧਾਰ ਲਿਆ ਜੋ ਕੋਈ ਵੀ ਪਛਾਣ ਨਹੀਂ ਸਕਦਾ।। ੨੩੧੮।।

ਸਵੈਯਾ।। ਬਾਮਨ ਭੇਖ ਜਬੈ ਧਰਿ ਕੈ ਨ੍ਰਿਪ ਸਿੰਧਜਰਾ ਕੇ ਗਏ ਨ੍ਰਿਪ ਜਾਨੀ।।
ਨੈਨ ਨਿਹਾਰ ਬਡੇ ਭੁਜਦੰਡ ਸੁ ਛਤ੍ਰਨ ਕੀ ਸਭ ਰੀਤ ਪਛਾਨੀ।।
ਤੇਈਸ ਬਾਰ ਭਿਰਜੋ ਹਮ ਸੋ ਸੋਊ ਹੈ ਜਿਹ ਦੁਆਰਵਤੀ ਰਜਧਾਨੀ।।
ਭੇਦ ਲਹਜੋ ਸਭ ਹੀ ਛਲਿ ਕੈ ਇਹ ਆਯੋ ਹੈ ਗੋਕਲ ਨਾਥ ਗੁਮਾਨੀ।।੨੩੧੯।।

ਅਰਥ - ਜਦ ਬ੍ਰਾਹਮਣ-ਭੇਖ ਧਰਕੇ ਰਾਜੇ ਜਰਾਸਿੰਧ ਦੇ ਕੋਲ ਗਏ, ਤਦ ਰਾਜੇ ਨੇ ਇਨ੍ਹਾਂ ਨੂੰ ਪਛਾਣ ਲਿਆ। ਉਨ੍ਹਾਂ ਦੀਆਂ ਸੋਟਿਆਂ ਸਮਾਨ ਵੱਡੀਆਂ ਬਾਹਾਂ ਅੱਖਾਂ ਨਾਲ ਵੇਖ ਕੇ ਅਤੇ ਉਨ੍ਹਾਂ ਦੀ ਹੋਰ ਸਾਰੀ ਰੀਤੀ ਭੀ ਛਤ੍ਰੀਆਂ ਵਰਗੀ ਪਛਾਣੀ ਹੈ। ਰਾਜਾ ਮਨ ਵਿਚ ਕਹਿਣ ਲੱਗਾ, ਜੋ ਮੇਰੇ ਨਾਲ ਤੇਈ ਵੇਰੀ ਭਿੜਿਆ ਹੈ, ਇਹ ਓਹੋ ਹੈ, ਜਿਸਦੀ ਰਾਜਧਾਨੀ ਦੁਆਰਕਾ ਹੈ। ਉਸਨੇ ਸਾਰਾ ਭੇਦ ਜਾਣ ਲਿਆ ਹੈ, ਕਿ ਇਹ ਗੁਮਾਨੀ ਗੋਕਲਨਾਥ ਕ੍ਰਿਸ਼ਨ ਹੀ ਛੱਲ ਕਰਕੇ ਆਇਆ ਹੈ।। ੨੩੧੯।।

ਸਜਾਮ ਜੂ ਆਪਨ ਹੀ ਉਠ ਕੈ ਤਿੰਹ ਭੂਪਤਿ ਕੋ ਇਹ ਭਾਂਤਿ ਸੁਨਾਯੋ।।
ਤੇਈਸ ਬੇਰ ਭਜਜੋ ਹਰਿ ਸਿਉ ਹਰਿ ਕੋ ਤੁਹਿ ਏਕ ਹੀ ਬਾਰ ਭਜਾਯੋ।।
ਏਤੇ ਪੈ ਬੀਰ ਕਹਾਵਤ ਹੈਂ ਸੁ ਇਹੈ ਹਮਰੇ ਚਿਤ ਪੈ ਅਬ ਆਯੋ।।
ਬਾਮਨ ਹੁਇ ਤੁਹਿ ਸੰਗ ਸੁ ਛਤ੍ਰੀ ਕੇ ਚਾਹਤ ਹੈ ਕਰ ਜੁੱਧੁ ਮਚਾਯੋ।।੨੩੨੦।।

ਅਰਥ - ਕ੍ਰਿਸ਼ਨ ਜੀ ਨੇ ਆਪ ਹੀ ਉੱਠ ਕੇ, ਉਸ ਰਾਜੇ ਨੂੰ ਇਸ ਤਰ੍ਹਾਂ ਨਾਲ ਕਹਿ ਸੁਣਾਇਆ ਹੈ। ਤੂੰ ਤੇਈ ਵੇਰੀ ਕ੍ਰਿਸ਼ਨ ਪਾਸੋਂ ਭੱਜਿਆ ਹੈਂ, ਅਤੇ ਕ੍ਰਿਸ਼ਨ ਨੂੰ ਤੂੰ ਇਕੋ ਹੀ ਵੇਰੀ ਭਜਾਇਆ ਹੈ। ਏਨਾਂ ਕੁਝ ਹੁੰਦਿਆਂ ਭੀ ਉਹ ਸੂਰਮਾ ਕਹਾਉਂਦਾ ਹੈ, ਮੇਰੇ ਚਿੱਤ ਵਿਚ ਹੁਣ ਇਹ ਖਿਆਲ ਆਇਆ

ਹੈ। ਅਸੀਂ ਬ੍ਰਾਹਮਣ ਹੋ ਕੇ, ਤੇਰੇ ਛੱਤ੍ਰੀ ਦੇ ਨਾਲ ਜੁੱਧ ਮਚਾਉਣਾ ਚਾਹੁੰਦੇ ਹਾਂ, ਕੀ ਤੂੰ ਸਾਡੇ ਨਾਲ ਯੁੱਧ ਕਰੇਂਗਾ ?।। ੨੩੨੦।।

**ਸਵੈਯਾ।। ਬਲ ਮਾਪ ਕੈ ਦੇਹ ਦਈ ਹਰਿ ਕਉ ਸਭ ਹੋਰ ਰਹੇ ਨ ਬਿਚਾਰ ਕੀਯੋ।।**
**ਕਹਜੋ ਕਾ ਤਨੁ ਹੈ ਭਗਵਾਨੁ ਸੋ ਭਿੱਛਕੁ ਮਾਂਗਤ ਦੇਹ ਬੀਯੋ ਨ ਬੀਯੋ।।**
**ਸੁਨ ਰਾਮ ਜੂ ਰਾਵਨ ਮਾਰ ਕੈ ਰਾਜੁ ਭਭੀਛਨ ਦੇ ਤਿਹ ਤੇ ਨ ਲੀਯੋ।।**
**ਹਮਰੇ ਅਰ ਮਾਂਗਤ ਹੈ ਨ੍ਰਿਪ ਕਉ ਚੁਪ ਠਾਨ ਰਹਿਓ ਸੁਕਚਾਤ ਹੀਯੋ।।੨੩੨੧।।**

ਅਰਥ – ਰਾਜੇ ਬਲਿ ਨੇ ਆਪਣੀ ਦੇਹ ਮਿਣਕੇ ਵਿਸ਼ਨੂੰ ਨੂੰ ਦੇ ਦਿੱਤੀ ਸੀ, ਸਾਰੇ ਹੀ ਉਸਨੂੰ ਰੋਕ ਰਹੇ ਸਨ, ਪਰ ਉਸਨੇ ਉਨ੍ਹਾਂ ਦੀ ਗੱਲ ਦਾ ਵੀਚਾਰ ਹੀ ਨਹੀਂ ਕੀਤਾ ਸੀ। ਸਗੋਂ ਕਿਹਾ ਸੀ, ਸਰੀਰ ਕੀ ਚੀਜ਼ ਹੈ? ਜਦ ਭਗਵਾਨ ਵਰਗਾ ਮੰਗਤਾ ਮੰਗਦਾ ਹੈ, ਤਾਂ ਦੇਹ ਤੋਂ ਬਿਨਾਂ ਹਰ ਕੋਈ ਦੂਜੀ ਚੀਜ਼ ਦੇਣ ਜੋਗੀ ਨਹੀਂ ਹੈ। ਹੋਰ ਸੁਣੋ, ਰਾਮ ਜੀ ਨੇ ਰਾਵਣ ਨੂੰ ਮਾਰ ਕੇ ਲੰਕਾ ਦਾ ਰਾਜ ਭਬੀਛਨ ਨੂੰ ਦਿਤਾ ਸੀ, ਅਤੇ ਉਸ ਤੋਂ ਫੇਰ ਮੋੜਕੇ ਨਹੀਂ ਲਿਆ ਸੀ। ਓਹੀ ਹਰੀ ਹੁਣ ਮੇਰੇ ਕਲ ਮੰਗਤਾ ਹੋ ਕੇ ਆਇਆ ਹੈ, ਇਸ ਤਰ੍ਹਾਂ ਦੀ ਵੀਚਾਰ ਨੂੰ ਹਿਰਦੇ ਵਿਚ ਕਰਕੇ ਰਾਜਾ ਸਕਚਾਉਂਦਾ ਹੋਇਆ ਚੁੱਪ ਕਰ ਰਿਹਾ ਹੈ।। ੨੩੨੧।।

**ਦੇਖ ਦਯੋ ਬ੍ਰਹਮਾ ਸੁਤ ਸੂਰਜ ਚਿੱਤ ਬਿਖੈ ਨਹੀ ਤ੍ਰਾਸ ਕੀਯੋ ਹੈ।।**
**ਦਾਸ ਭਯੋ ਹਰਿ ਚੰਦ* ਸੁਨਯੋ ਸੁਤ ਕਾਜ ਨ ਲਾਜ ਕੀ ਓਰ ਧਯੋ ਹੈ।।**
**ਮੂੰਡ ਦਯੋ ਮਧ ਕਾਟਿ ਮੁਰਾਰ ਰਤੀਕ ਨ ਸ਼ੰਕਤ ਮਾਨ ਭਯੋ ਹੈ।।**
**ਜੁੱਧਹਿ ਚਾਹਤ ਹੋ ਤਿਨ ਤੇ ਤੁਮਰੋ ਬਕਹਾ ਬਲੁ ਘਾਟ ਗਯੋ ਹੈ।।੨੩੨੨।।**

ਅਰਥ – ਵੇਖ, ਬ੍ਰਹਮਾ ਨੇ ਸੂਰਜ ਨੂੰ ਪੁੱਤ੍ਰ ਦਿੱਤਾ ਸੀ, ਪਰ ਚਿੱਤ ਵਿਚ ਡਰ ਨਹੀਂ ਮੰਨਿਆ ਸੀ? ਸੁਣਿਆਂ ਜਾਂਦਾਂ ਹੈ, ਰਾਜਾ ਹਰੀ ਚੰਦ ਚੰਡਾਲ ਦਾ ਸੇਵਕ ਹੋਇਆ ਸੀ, ਪੁੱਤ੍ਰ ਦੇ ਵੇਲੇ ਭੀ ਉਸਨੇ ਕੰਮ ਵੱਲੋਂ ਸ਼ਰਮ ਵੱਲ ਨਹੀਂ ਗਿਆ ਸੀ। ਅਰਥਾਤ ਭਾਵੇਂ ਉਸਦਾ ਆਪਣਾ ਹੀ ਪੁੱਤ੍ਰ ਸੜਨ ਵਾਸਤੇ ਆਇਆ ਸੀ, ਪਰ ਉਸਨੇ ਖੱਫਨ ਲੈਣ ਵਾਲਾ ਆਪਣਾ ਕੰਮ ਪੂਰਾ ਕਰਨ ਵਲੋਂ ਸ਼ਰਮ ਨਹੀਂ ਕੀਤੀ ਸੀ। ਮਧੂ ਤੇ ਕੈਟਭ ਨੇ ਆਪਣੇ ਸਿਰ ਕੱਟ ਕੇ ਵਿਸ਼ਨੂੰ ਨੂੰ ਦਿਤੇ ਸਨ, ਅਤੇ ਰੱਤੀ ਜਿੰਨੀ ਭੀ ਸੰਕਾ ਮਨ ਵਿਚ ਨਹੀਂ ਕੀਤੀ ਸੀ। ਹੇ ਬੱਕ ਨੂੰ ਮਾਰਨ ਵਾਲੇ! ਤੂੰ ਅੱਜ ਉਨ੍ਹਾਂ ਪਾਸੋਂ ਜੁੱਧ ਮੰਗਦਾ ਹੈਂ, ਜੋ ਤੇਰੇ ਬਲ ਨਾਲੋਂ ਘੱਟ ਹੋਣ ਕਰਕੇ ਤੇਰੇ ਸਾਹਮਣਿਓਂ ਭੱਜ ਗਿਆ ਹੈ।। ੨੩੨੨।।

---

* ਇਸਦੇ ਸਾਰੇ ਪ੍ਰਸੰਗ 'ਸ੍ਰੀ ਗ੍ਰੰਥ ਗੁਰੂ ਭਗਤ ਮਾਲ' ਵਿਚ ਵੇਖੋ।

ਪੱਛਮ ਸੂਰ ਚੜ੍ਹਜੋ ਸੁਨੀਯੈ ਉਲਟੀ ਫਿਰਿ ਗੰਗ ਬਹੀ ਅਬ ਆਵੈ।।
ਸੱਤਿ ਟਰਿਓ ਹਰੀਚੰਦ ਹੂੰ ਕੋ ਧਰਨੀਧਰ ਤਿਆਗ ਧਰਾ ਤੇ ਪਰਾਵੈ।।
ਸਿੰਘ ਚਲੈ ਮ੍ਰਿਗ ਤੇ ਟਰਿ ਕੈ ਗਜਰਾਜ ਉਡਜੋ ਨਭ ਮਾਰਗ ਜਾਵੈ।।
ਪਾਰਥ ਸਜਾਮ ਕਹਜੋ ਤਬ ਭੂਪਤ ਤ੍ਰਾਸ ਭਰੈ ਨਹਿ ਜੁਧੁ ਮਚਾਵੈ।।੨੩੨੩।।

*ਅਰਥ* – ਸੂਰਜ ਲਹਿੰਦੇ ਵੱਲੋਂ ਚੜ੍ਹਿਆ ਹੋਵੇ ਤੇ ਗੰਗਾ ਪਿਛਾਂਹ ਨੂੰ ਵਗਣ ਲੱਗ ਪਵੇ। ਹਰੀ ਚੰਦ ਆਪਣੇ ਸਤ ਤੋਂ ਟਲ ਜਾਵੇ ਅਤੇ ਪਹਾੜ ਧਰਤੀ ਨੂੰ ਛੱਡ ਕੇ ਕਿਤੇ ਦੂਰ ਭੱਜ ਕੇ ਚਲੇ ਜਾਣ। ਸ਼ੇਰ ਹਰਨ ਪਾਸੋਂ ਡਰ ਕੇ ਪਿਛਾਂਹ ਭੱਜ ਜਾਵੇ ਅਤੇ ਬੜਾ ਵੱਡਾ ਸਾਰਾ ਹਾਥੀ ਉੱਡ ਕੇ ਅਕਾਸ਼ ਵਿਚ ਚਲਾ ਜਾਵੇ। ਅਰਜਨ ਨੂੰ ਕ੍ਰਿਸ਼ਨ ਨੇ ਕਿਹਾ ਇਹ ਅਣਹੋਈਆਂ ਗੱਲਾਂ ਜਦ ਹੋਣਗੀਆਂ ਤਦ ਰਾਜਾ ਜਰਾਸਿੰਧ ਡਰ ਨਾਲ ਦਹਲ ਕੇ ਜੁੱਧ ਨਹੀ ਮਚਾਵੇਗਾ।। ੨੩੨੩।।

## ਜਰਾਸਿੰਧ ਬਾਚ।।

ਸਵੈਯਾ।। ਪਾਰਥ ਸੋ ਬ੍ਰਿਜਨਾਥ ਜਬੈ ਕਬਿ ਸਜਾਮ ਕਹੈ ਇਹ ਭਾਂਤਿ ਬਖਾਨੋ।।
ਸ੍ਰੀ ਬ੍ਰਿਜਨਾਥ ਇਹੀ ਇਹ ਪਾਰਥ ਭੀਮ ਇਹੈ ਤਿਹ ਭੂਪਤਿ ਜਾਨੋ।।
ਕਾਨ੍ਹ ਭਜਜੋ ਹਮ ਤੇ ਇਹ ਬਾਲਕ ਯਾ ਸੰਗ ਹੌ ਲਰਿ ਹੌ ਸੁ ਬਖਾਨੋ।।
ਜੁੱਧੁ ਕੇ ਕਾਰਨ ਠਾਢੋ ਭਯੋ ਉਠਿ ਸਜਾਮ ਕਹੈ ਕਛੁ ਤ੍ਰਾਸ ਨ ਮਾਨੋ।।੨੩੨੪।।

*ਅਰਥ* – ਸਿਆਮ ਕਵੀ ਆਖਦਾ ਹੈ, ਜਦ ਅਰਜਨ ਨੂੰ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਨਾਲ ਕਿਹਾ। ਤਦ ਜਰਾਸਿੰਧ ਨੇ ਪਛਾਣ ਲਿਆ ਕਿ ਇਹ ਕ੍ਰਿਸ਼ਨ, ਇਹ ਅਰਜਨ ਤੇ ਇਹ ਭੀਮਸੈਨ ਹੈ। ਕ੍ਰਿਸ਼ਨ ਮੇਰੇ ਪਾਸੋਂ ਰਣਭੂਮੀ ਵਿਚੋਂ ਭੱਜ ਚੁੱਕਾ ਹੈ, ਅਤੇ ਇਹ ਅਰਜਨ ਅਜੇ ਬੱਚਾ ਹੈ, ਇਸ ਭੀਮਸੈਨ ਨਾਲ ਜੁੱਧ ਕਰਦਾ ਹਾਂ, ਇਸ ਤਰ੍ਹਾਂ ਉਸ ਰਾਜੇ ਨੇ ਕਿਹਾ ਹੈ, ਫਿਰ ਜੁੱਧ ਕਰਨ ਦੇ ਵਾਸਤੇ ਖੜਾ ਹੋ ਗਿਆ ਹੈ, ਸਿਆਮ ਕਵਿ ਆਖਦਾ ਹੈ, ਉਸਨੇ ਕੁਝ ਡਰ ਨਹੀਂ ਮੰਨਿਆਂ ਹੈ।। ੨੩੨੪।।

ਸਵੈਯਾ।। ਭਾਰੀ ਗਦਾ ਹੁਤੀ ਧਾਮ ਘਨੀ ਇਕ ਭੀਮ ਕੌ ਆਪ ਕੋ ਅਉਰ ਮੰਗਾਈ।।
ਏਕ ਦਈ ਕਰ ਭੀਮਹਿ ਕੇ ਇਕ ਆਪਨੇ ਹਾਥ ਕੇ ਬੀਚ ਸੁਹਾਈ।।
ਰਾਤ ਕੋ ਸੋਇ ਰਹੈ ਸੁਖ ਪਾਇ ਸੁ ਦਿਵਸ ਕਰੈ ਉਠ ਨਿੱਤ ਲਰਾਈ।।
ਐਸੇ ਕਥਾ ਦੁਹ ਬੀਰਨ ਕੀ ਮਨ ਬੀਚ ਬਿਚਾਰ ਕੈ ਸਜਾਮ ਸੁਨਾਈ।। ੨੩੨੫।।

*ਅਰਥ* – ਉਸਦੇ ਘਰ ਵਿਚ ਇਕ ਬੜੀ ਭਾਰੀ ਗਦਾ ਹੁੰਦੀ ਸੀ, ਉਹ ਭੀਮਸੈਨ ਨੂੰ ਦੇ ਦਿਤੀ ਅਤੇ ਆਪਣੇ ਵਾਸਤੇ ਹੋਰ ਮੰਗਵਾ ਲਈ। ਇਕ ਭੀਮਸੈਨ ਦੇ ਹੱਥ ਵਿਚ ਦੇ ਦਿੱਤੀ ਅਤੇ ਇਕ ਉਸਦੇ

ਆਪਣੇ ਹੱਥ ਵਿਚ ਸੋਭਾ ਪਾ ਰਹੀ ਸੀ। ਰਾਤ ਨੂੰ ਦੋਵੇਂ ਸੁਖ ਨਾਲ ਸੌਂਦੇ ਤੇ ਦਿਨ ਹੁੰਦਿਆਂ ਉਠਕੇ ਲੜਨ ਲੱਗਦੇ ਹਨ। ਦੋਹਾਂ ਸੂਰਮਿਆਂ ਦੀ ਇਸ ਤਰ੍ਹਾਂ ਦੀ ਕਥਾ ਨੂੰ ਸਿਆਮ ਕਵਿ ਨੇ ਮਨ ਵਿਚ ਵੀਚਾਰ ਕੇ ਸੁਣਾਇਆ ਹੈ।। ੨੩੨੫।।

ਸਵੈਯਾ।। ਭੀਮ ਗਦਾ ਗਹਿ ਭੂਪ ਪੈ ਮਾਰਤ ਭੂਪ ਗਦਾ ਗਹਿ ਭੀਮ ਪੈ ਮਾਰੀ।।
ਰੋਸ ਭਰੇ ਬਲਵੰਤ ਦੋਊ ਲਰੈ ਕਾਨਨ ਮੈ ਜਨ ਕੇਹਰਿ ਭਾਰੀ।।
ਜੁੱਧ ਕਰੈ ਨ ਮੁਰੈ ਤਿਹ ਠਉਰ ਤੇ ਬਾਂਟਤ ਹੈ ਤਿਹ ਠਾਂ ਜਨ ਯਾਰੀ।।
ਯੌ ਉਪਜੀ ਉਪਮਾ ਚਤੁਰੇ ਜਨ ਖੇਲਤ ਹੈ ਫੁਲਬਾਂ ਸੋ ਖਿਲਾਰੀ।। ੨੩੨੬।।

ਅਰਥ - ਭੀਮਸੈਨ ਗਦਾ ਫੜਕੇ ਰਾਜੇ ਉਤੇ ਮਾਰਦਾ ਹੈ, ਅਤੇ ਰਾਜੇ ਨੇ ਗਦਾ ਫੜਕੇ ਭੀਮ ਨੂੰ ਮਾਰੀ ਹੈ। ਦੋਵੇਂ ਬਲਵਾਨ ਯੋਧੇ ਕ੍ਰੋਧ ਦੇ ਭਰੇ ਹੋਏ ਇਉਂ ਲੜ ਰਹੇ ਹਨ, ਮਾਨੋਂ ਬਣ ਦੇ ਵਿਚ ਵੱਡੇ ਭਾਰੀ ਬੱਬਰ ਸ਼ੇਰ ਲੜ ਰਹੇ ਹਨ। ਜੁੱਧ ਕਰਦੇ ਹਨ, ਉਸ ਜਗ੍ਹਾ ਤੇ ਦੋਵੇਂ ਯਾਰੀ ਵੰਡ ਰਹੇ ਹਨ। ਇਸ ਤਰ੍ਹਾਂ ਦੀ ਉਪਮਾ ਮਨ ਵਿਚ ਪੈਦਾ ਹੋਈ ਹੈ, ਮਾਨੋਂ ਚੱਤਰ ਖਿਲਾਰੀ ਪਲੱਥੇ ਦੀ ਖੇਡ ਕਰ ਰਹੇ ਹਨ।। ੨੩੨੬।।

ਸਵੈਯਾ।। ਦਿਵਸ ਸਤਾਈਸ ਜੁੱਧੁ ਭਯੋ ਜਬ ਭੂਪ ਜਿਤਯੋ ਬਲੁ ਭੀਮਹਿ ਹਾਰਯੋ।।
ਸ੍ਰੀ ਬ੍ਰਿਜਨਾਥ ਦਯੋ ਤਬ ਹੀ ਬਲੁ ਜੁੱਧ ਕੋ ਕ੍ਰੋਧ ਕੀ ਓਰ ਪਚਾਰਯੋ।।
ਲੈ ਤਿਨ ਕਾ ਇਕ ਹਾਥਹਿ ਭੀਤਰ ਚੀਰ ਦਯੋ ਇਹ ਭੇਦ ਨਿਹਾਰਯੋ।।
ਤੈਸੇਂ ਹੀ ਭੀਮ ਨੇ ਚੀਰ ਦਯੋ ਨ੍ਰਿਪ ਯੌ ਮੁਖ ਤੇ ਕਬਿ ਸਯਾਮ ਉਚਾਰਯੋ।।੨੩੨੭।।

ਅਰਥ - ਸਤਾਈ ਦਿਨਾਂ ਤੱਕ ਜੁੱਧ ਹੋਇਆ, ਜਦ ਰਾਜਾ ਜਿੱਤ ਗ੍ਰਿਆ ਤੇ ਭੀਮ ਦੀ ਤਾਕਤ ਹਾਰ ਗਈ। ਤਦ ਸ੍ਰੀ ਕ੍ਰਿਸ਼ਨ ਜੀ ਨੇ ਉਸਨੂੰ ਆਪਣਾ ਬਲ ਉਸੇ ਵੇਲੇ ਦੇ ਦਿੱਤਾ ਅਤੇ ਜੁੱਧ ਕਰਨ ਲਈ ਜਰਾਸਿੰਧ ਵੱਲ ਪ੍ਰੇਰ ਦਿਤਾ। ਕ੍ਰਿਸ਼ਨ ਜੀ ਨੇ ਇਕ ਤੀਲਾ ਹੱਥ ਦੇ ਵਿਚ ਲੈ ਕੇ ਚੀਰ ਦਿਤਾ ਹੈ, ਜਿਸਨੂੰ ਵੇਖਦਿਆਂ ਹੀ ਭੀਮਸੈਨ ਨੇ ਭੇਦ ਜਾਣ ਲਿਆ ਹੈ। ਫਿਰ ਭੀਮਸੈਨ ਨੇ ਰਾਜੇ ਨੂੰ ਉਸ ਤਰ੍ਹਾਂ ਹੀ ਚੀਰ ਸੁੱਟਿਆ ਹੈ, ਸਿਆਮ ਕਵਿ ਨੇ ਇਸ ਪ੍ਰਸੰਗ ਨੂੰ ਮੁਖ ਤੋਂ ਇਸ ਤਰ੍ਹਾਂ ਕਥਨ ਕੀਤਾ ਹੈ।। ੨੩੨੭।।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਜਰਾਸਿੰਧ ਬਧਹਿ।।

- - - - - - - - - - -

ਸਵੈਯਾ।। ਮਾਰ ਕੇ ਭੂਪ ਗਏ ਤਿਹ ਠਾਂ ਜਹ ਬਾਂਧੇ ਕਈ ਪੁਨ ਭੂਪ ਪਰੇ।।
ਹਰਿ ਦੇਖਤ ਸ਼ੋਕ ਮਿਟੇ ਤਿਨ ਕੇ ਇਤ ਸਯਾਮ ਜੂ ਕੇ ਦ੍ਰਿਗ ਲਾਜ ਭਰੇ।।

**************************************************************************

ਬੰਧਨ ਜੇਤਿਕ ਥੇ ਤਿਨ ਕੇ ਸਭ ਹੀ ਛਿਨ ਭੀਤਰ ਕਾਟਿ ਡਰੇ॥
ਦਏ ਛੋਰ ਸਭੈ ਕਬਿ ਸਜਾਮ ਭਨੈ ਕਰੁਨਾ ਰਸੁ ਸੋ ਜਬ ਕਾਨ੍ਹ ਢਰੇ॥੨੩੨੮॥

ਅਰਥ – ਰਾਜੇ ਜਰਾਸਿੰਧ ਨੂੰ ਮਾਰ ਕੇ, ਫਿਰ ਉਸ ਥਾਂ ਤੇ ਗਏ, ਜਿਥੇ ਕਿੰਨੇ ਹੀ ਰਾਜੇ ਬੰਨ੍ਹ ਕੇ ਪਾਏ ਹੋਏ ਸਨ, ਕ੍ਰਿਸ਼ਨ ਨੂੰ ਵੇਖਦਿਆਂ ਹੀ ਉਨ੍ਹਾਂ ਦੇ ਦੁੱਖ ਮਿਟ ਗਏ ਹਨ, ਅਤੇ ਇਧਰ ਕ੍ਰਿਸ਼ਨ ਜੀ ਦੀਆਂ ਅੱਖਾਂ ਸ਼ਰਮ ਨਾਲ ਭਰੀਆਂ ਹੋਈਆਂ ਹਨ। ਉਨ੍ਹਾਂ ਦੇ ਹੱਥਾਂ-ਪੈਰਾਂ ਨੂੰ ਜਿੰਨੇ ਕੁ ਬੰਧਨ ਪਏ ਹੋਏ ਸਨ, ਇਕ ਪੱਲ ਵਿਚ ਹੀ ਉਹ ਸਾਰੇ ਦੇ ਸਾਰੇ ਕੱਟ ਸੁੱਟੇ ਹਨ। ਸਿਆਮ ਕਵੀ ਜੀ ਆਖਦੇ ਹਨ, ਕ੍ਰਿਸ਼ਨ ਜੀ ਨੇ ਕਰੁਣਾ ਰਸ ਨਾਲ ਭਰਕੇ ਸਭ ਨੂੰ ਛੱਡ ਦਿੱਤਾ ਹੈ॥ ੨੩੨੮॥

ਸਵੈਯਾ॥ ਬੰਧਨ ਕਾਟਿ ਸਭੈ ਤਿਨ ਕੇ ਤਿਨ ਕਉ ਬ੍ਰਿਜਨਾਇਕ ਐਸੇ ਉਚਾਰੋ॥
ਆਨਦ ਚਿਤ ਕਰੋ ਅਪਨੇ ਅਪਨੇ ਚਿਤ ਕੋ ਸਭ ਸ਼ੋਕ ਨਿਵਾਰੋ॥
ਰਾਜ ਸਮਾਜ ਜਿਤੋ ਤੁਮ ਜਾਇ ਕੈ ਸਜਾਮ ਭਨੈ ਧਨ ਧਾਮ ਸੰਭਾਰੋ॥
ਸ੍ਰੀ ਬ੍ਰਿਜਨਾਥ ਕਹੀ ਤਿਹ ਕੋ ਤੁਮ ਆਪਨੇ ਆਪਨੇ ਦੇਸ ਸਿਧਾਰੋ॥ ੨੩੨੯॥

ਅਰਥ – ਉਨ੍ਹਾਂ ਦੇ ਸਾਰੇ ਬੰਧਨ ਕੱਟ ਦਿਤੇ ਹਨ, ਅਤੇ ਸ੍ਰੀ ਕਿਸ਼ਨ ਜੀ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਆਖਿਆ ਹੈ। ਆਪਣੇ ਚਿੱਤ ਵਿਚ ਖੁਸ਼ੀ ਪ੍ਰਾਪਤ ਕਰੋ ਅਤੇ ਆਪਣੇ ਚਿੱਤ ਦੇ ਸਾਰੇ ਸ਼ੋਕ ਦੂਰ ਕਰ ਦੇਵੋ। ਸਿਆਮ ਜੀ ਨੇ ਕਿਹਾ — ਜਿੰਨਾਂ ਭੀ ਤੁਹਾਡਾ ਰਾਜ ਸਮਾਨ ਹੈ, ਉਸਨੂੰ ਤੇ ਸਾਰੇ ਧਮ-ਧਾਮ ਨੂੰ ਜਾ ਕੇ ਸੰਭਾਲ ਲਵੋ। ਸ੍ਰੀ ਕ੍ਰਿਸ਼ਨ ਜੀ ਨੇ ਉਹਨਾਂ ਨੂੰ ਇਹ ਗੱਲ ਆਖੀ—ਤੁਸੀਂ ਆਪਣੇ ਆਪਣੇ ਦੇਸ ਚਲੇ ਜਾਓ॥ ੨੩੨੯॥

ਬੰਧਨ ਛੋਰ ਕਹਜੋ ਹਰਿ ਯੌ ਸਭ ਭੂਪਨ ਤੌ ਇਹ ਭਾਂਤਿ ਉਚਾਰੀ॥
ਰਾਜ ਸਮਾਜ ਕਛੂ ਨਹੀ ਤੇਰੋ ਹੀ ਧਿਆਨ ਲਹੈ ਸੁ ਇਹੈ ਜੀਅ ਧਾਰੀ॥
ਰਾਜ ਕਰੋਰ ਇਹੈ ਲਹਿ ਹੋ ਕਬਿ ਸਜਾਮ ਕਹਜੋ ਇਹ ਭਾਂਤਿ ਮੁਰਾਰੀ॥
ਸੋ ਉਨ ਮਾਨ ਕਹੀ ਹਰਿ ਇਉ ਸੁ ਸਦਾ ਰਹੀਯੈ ਸੁਧ ਲੇਤ ਹਮਾਰੀ॥ ੨੩੩੦॥

ਅਰਥ – ਬੰਧਨਾਂ ਨੂੰ ਖੋਲ੍ਹ ਕੇ, ਕ੍ਰਿਸ਼ਨ ਜੀ ਨੇ ਸਾਰੇ ਰਾਜਿਆਂ ਨੂੰ ਇਸ ਤਰ੍ਹਾਂ ਉਚਾਰਿਆ ਅਤੇ ਅੱਗੋਂ ਰਾਜਿਆਂ ਨੇ ਇਸ ਤਰ੍ਹਾਂ ਕਿਹਾ ਕਿ ਅਸਾਂ ਇਹ ਹੀ ਮਨ ਵਿਚ ਧਾਰ ਲਿਆ ਹੈ ਕਿ ਅਸੀਂ ਤੇਰੇ ਵਿਚ ਹੀ ਮਨ ਨੂੰ ਲਾਵਾਂਗੇ ਰਾਜ ਜਾਂ ਦੁਨੀਆਂ ਸਾਡੇ ਲਈ ਕੋਈ ਵੱਡੀ ਚੀਜ਼ ਨਹੀਂ ਹੈ। ਇਉਂ ਵਿਚਾਰ ਕਰਕੇ ਉਨ੍ਹਾਂ ਨੇ ਕ੍ਰਿਸ਼ਨ ਨੂੰ ਕਿਹਾ ਕਿ ਸਦਾ ਸਾਡਾ ਧਿਆਨ ਰਖਿਓ॥ ੨੩੩੦॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਜਰਾਸਿੰਧ ਕੋ ਬਧ ਕਰ ਸਭ ਭੂਪਨ ਕੋ ਛੁਰਾਇ ਦਿੱਲੀ ਮੋ ਆਵਤ ਭਏ॥

## ਅਥ ਰਾਜਸੂ ਜੱਗ ਸਿਸਪਾਲ ਬਧ ਕਥਨੰ।।

ਸਵੈਯਾ।। ਉਤ ਸੀਸ ਨਿਵਾਇ ਗਏ ਨ੍ਰਿਪ ਧਾਮ ਇਤੈ ਜਦੁਰਾਇ ਦਿੱਲੀ ਮਹਿ ਆਯੋ।।
ਭੀਮ ਕਹਿਓ ਸਭ ਭੇਦ ਸੁ ਮੈ ਬਲੁ ਯਾਹੀ ਤੇ ਪਾਇ ਕੈ ਸ਼ੱਤ੍ਰਹਿ ਘਾਯੋ।।
ਬਿੱਪ੍ਰ ਬੁਲਾਇ ਭਲੀ ਬਿਧ ਸੋ ਫਿਰ ਰਾਜਸੂਅਉ ਇਕ ਜੱਗੁ ਰਚਾਯੋ।।
ਆਰੰਭ ਜੱਗ ਕੋ ਭਯੋ ਤਬ ਹੀ ਜਸੁ ਦੁੰਦਭ ਜੋ ਬ੍ਰਿਜਨਾਥ ਬਜਾਯੋ।। ੨੩੩੧।।

ਅਰਥ - ਉਧਰ ਸਾਰੇ ਰਾਜੇ ਕ੍ਰਿਸ਼ਨ ਜੀ ਨੂੰ ਪ੍ਰਣਾਮ ਕਰਕੇ ਆਪੋ ਆਪਣੇ ਘਰਾਂ ਨੂੰ ਚਲੇ ਗਏ ਹਨ, ਅਤੇ ਇਧਰ ਕ੍ਰਿਸ਼ਨ ਜੀ ਦਿੱਲੀ ਆ ਗਏ ਹਨ। ਭੀਮਸੈਨ ਨੇ ਸਭ ਨੂੰ ਇਹ ਭੇਦ ਦੱਸ ਦਿੱਤਾ ਕਿ ਕ੍ਰਿਸ਼ਨ ਤੋਂ ਸ਼ਕਤੀ ਲੈ ਕੇ ਹੀ ਮੈਂ ਵੈਰੀ ਨੂੰ ਮਾਰਿਆ ਹੈ। ਫਿਰ ਬ੍ਰਾਹਮਣਾਂ ਨੂੰ ਬੁਲਾ ਕੇ, ਬੜੀ ਚੰਗੀ ਬਿਧੀ ਦੇ ਅਨੁਸਾਰ ਇਕ ਰਾਜਸੂਅ ਯੱਗ ਅਰੰਭ ਕਰ ਦਿੱਤਾ ਹੈ। ਯੱਗ ਦਾ ਅਰੰਭ ਤਾਂ ਉਸੇ ਵੇਲੇ ਤੋਂ ਹੀ ਹੋ ਗਿਆ ਹੈ, ਜਦ ਤੋਂ ਸ੍ਰੀ ਕ੍ਰਿਸ਼ਨ ਜੀ ਨੇ ਜੱਸ ਦਾ ਡੰਕਾ ਵਜਾਇਆ ਹੈ।। ੨੩੩੧।।

## ਜੁਧਿਸ਼ਟਰ ਬਾਚ ਸਭਾ ਪ੍ਰਤਿ।।

ਸਵੈਯਾ।। ਜੋਰ ਸਭਾ ਦ੍ਵਿਜ ਛੱਤ੍ਰਨ ਕੀ ਪ੍ਰਿਥਮੈ ਨ੍ਰਿਪ ਯੌ ਕਹਜੋ ਕਉਨ ਮਨੱਇਯੈ੧।
ਕੋ ਇਹ ਲਾਇਕ ਬੀਰ ਈਹਾ ਜਿਹ ਭਾਲ ਮੈ ਕੁੰਕਮ ਅੱਛਤ ਲੱਇਯੈ।।
ਬੋਲ ਉਠਜੋ ਸਹਦੇਵ ਤਬੈ ਬ੍ਰਿਜਨਾਇਕ ਲਾਇਕ ਯਾਹ ਚੜੱਇਯੈ।।
ਸ੍ਰੀ ਬ੍ਰਿਜਨਾਥ ਸਹੀ ਪ੍ਰਭ ਹੈ ਕਬਿ ਸ੍ਯਾਮ ਭਨੈ ਜਿਹ ਕੇ ਬਲ ਜੱਇਯੈ।। ੨੩੩੨।।

ਅਰਥ - ਸਾਰੇ ਬ੍ਰਾਹਮਣ ਛੱਤ੍ਰੀਆਂ ਦੀ ਸਭਾ ਜੋੜ ਕੇ, ਪਹਿਲੇ ਰਾਜੇ ਯੁਧਿਸਟਰ ਨੇ ਇਸ ਤਰ੍ਹਾਂ ਆਖਿਆ—"ਸਭ ਤੋ ਪਹਿਲੇ ਕਿਸ ਨੂੰ ਪੂਜਨਾ ਚਾਹੀਦਾ ਹੈ ? ਇਸ ਕੰਮ ਦੇ ਲਾਇਕ ਇਥੇ ਕਿਹੜਾ ਸੂਰਮਾ ਹੈ ? ਜਿਸ ਦੇ ਮੱਥੇ ਉਤੇ ਕੇਸਰ ਦਾ ਟਿੱਕਾ ਤੇ ਚਾਵਲ ਲਾ ਦੇਈਏ"। ਉਸੇ ਵੇਲੇ ਸਹਦੇਵ ਬੋਲ ਉੱਠਿਆ— "ਸ੍ਰੀ ਕ੍ਰਿਸ਼ਨ ਜੀ ਸਭ ਤਰ੍ਹਾਂ ਕਰਕੇ ਲਾਇਕ ਹਨ, ਇਨ੍ਹਾਂ ਨੂੰ ਹੀ ਤਿਲਕ ਲਗਾ ਦੇਣਾ ਚਾਹੀਦਾ ਹੈ"। ਸ੍ਰੀ ਕ੍ਰਿਸ਼ਨ ਜੀ ਪ੍ਰਤੱਖ ਪ੍ਰਮਾਤਮਾ ਦਾ ਸਰੂਪ ਹਨ। ਸਿਆਮ ਕਵਿ ਜੀ ਆਖਦੇ ਹਨ, ਜਿਸਦੇ ਉਪਰੋਂ ਸਦਾ ਕੁਰਬਾਨ ਜਾਣਾ ਚਾਹੀਦਾ ਹੈ।। ੨੩੩੨।।

ਜਾਹੀ ਕੀ ਸੇਵ ਸਦਾ ਕਰੀਐ ਮਨ ਅਉਰ ਨ ਕਾਜਨ ਮੈ ਉਰਝੱਇਯੈ।।
ਛੋਰ ਜੰਜਾਰ ਸਭੈ ਗ੍ਰਿਹਿ ਕੇ ਤਿਹ ਧਿਆਨ ਕੇ ਭੀਤਰ ਚਿੱਤ ਲਗੱਇਯੈ।।
ਜਾਹਿ ਕੋ ਭੇਦੁ ਪੁਰਾਨਨ ਤੇ ਮਤ ਸਾਧਨ ਬੇਦਨ ਤੇ ਕਛੂ ਪੱਇਯੈ।।
ਤਾਹੀ ਕੋ ਸ੍ਯਾਮ ਭਨੈ ਪ੍ਰਥਮੈ ਉਠ ਕੈ ਕਿਉ ਨ ਕੁੰਕਮ ਭਾਲ ਲਗੱਇਯੈ।। ੨੩੩੩।।

********************************************************
ਅਰਥ – ਇਸੇ ਦੀ ਸੇਵਾ ਸਦਾ ਕਰਨੀ ਚਾਹੀਦੀ ਹੈ, ਅਤੇ ਹੋਰਨਾਂ ਕੰਮਾਂ ਵਿਚ ਮਨ ਨੂੰ ਫਸਾਉਣਾ ਨਹੀਂ ਚਾਹੀਦਾ। ਘਰ ਦੇ ਸਾਰੇ ਧੰਧਿਆਂ ਨੂੰ ਛੱਡ ਕੇ ਉਸਦੇ ਧਿਆਨ ਵਿਚ ਹੀ ਚਿੱਤ ਨੂੰ ਲਗਾਉਣਾ ਚਾਹੀਦਾ ਹੈ। ਜਿਸਦੇ ਭੇਦ ਨੂੰ ਪੁਰਾਣ, ਵੇਦ ਤੇ ਸਾਧੂ ਵੀ ਨਹੀਂ ਪਾ ਸਕੇ। ਸਿਆਮ ਕਵਿ ਕਹਿੰਦਾ ਹੈ — ਉਠ ਕੇ, ਸਭ ਤੋਂ ਪਹਿਲੇ ਉਸੇ ਦੇ ਮੱਥੇ ਉੱਤੇ ਕੇਸਰ ਕਿਉਂ ਨਹੀ ਲਗਾਂਦੇ ਹੋ ?।। ੨੩੩੩।।

ਯੌਂ ਜਬ ਬੈਨ ਕਹੈ ਸਹਦੇਵ ਤੇ ਭੂਪਤ ਕੇ ਮਨ ਮੈ ਸਚੁ ਆਯੋ।।
ਸ੍ਰੀ ਬ੍ਰਿਜਨਾਇਕ ਕੋ ਮਨ ਮੈ ਕਬਿ ਸਯਾਮ ਸਹੀ ਪ੍ਰਭ ਕੈ ਠਹਰਾਯੋ।।
ਕੁੰਕਮ ਅੱਛਤ ਭਾਂਤਿ ਭਲੀ ਕਰਿ ਬੇਦਨ ਕੀ ਧੁਨ ਭਾਲ ਚੜ੍ਹਾਯੋ।।
ਬੈਠੋ ਹੁਤੋ ਸਿਸਪਾਲ ਤਹਾਂ ਅਤਿ ਸੋ ਆਪਨੋ ਮਨ ਬੀਚ ਰਿਸਾਯੋ।।੨੩੩੪।।

ਅਰਥ – ਸਹਦੇਵ ਦੇ ਕਹੇ ਇਨ੍ਹਾਂ ਸ਼ਬਦਾਂ ਨੂੰ ਸੁਣ ਕੇ ਰਾਜੇ ਯੁਧਿਸਟਰ ਦੇ ਮਨ ਵਿਚ ਵੀ ਨਿਸਚਾ ਬੱਝ ਗਿਆ ਤੇ ਸਿਆਮ ਕਵੀ ਕਹਿੰਦੇ ਹਨ ਕਿ ਉਸਨੇ ਕ੍ਰਿਸ਼ਨ ਨੂੰ ਪ੍ਰਤੱਖ ਪ੍ਰਭੂ ਸਰੂਪ ਜਾਣ ਲਿਆ। ਕੇਸਰ ਤੇ ਚਾਵਲ ਹੱਥ ਵਿਚ ਲੈ ਕੇ ਬੜੀ ਚੰਗੀ ਬਿਧੀ ਕਰਕੇ, ਵੇਦਾਂ ਦੇ ਮੰਤ੍ਰਾਂ ਨੂੰ ਪੜ੍ਹਦਿਆਂ ਹੋਇਆ, ਮੱਥੇ ਉੱਤੇ ਤਿਲਕ ਲੱਗਾ ਦਿੱਤਾ ਹੈ। ਉਥੇ ਹੀ ਸਿਸਪਾਲ ਬੈਠਾ ਹੋਇਆ ਸੀ, ਉਸਦੇ ਮਨ ਵਿਚ ਕ੍ਰੋਧ ਆ ਗਿਆ ਹੈ।। ੨੩੩੪।।

## ਸਿਸਪਾਲ ਬਾਚ।।

ਸਵੈਯਾ।। ਬੀਰ ਬਡੌ ਹਮ ਸੋ ਤਜਿ ਕੈ ਇਹ ਕਾ ਜਿਹ ਕੁੰਕਮ ਭਾਲ ਚੜ੍ਹਾਯੋ।।
ਗੋਕਲ ਗਾਉਂ ਕੇ ਬੀਚ ਸਦਾ ਇਨ ਗੁਆਰਨ ਸੋ ਮਿਲਿ ਗੋਰਸੁ ਖਾਯੋ।।
ਅਉਰ ਸੁਨੋ ਡਰੁ ਸ਼ਤ੍ਰੁਨ ਕੇ ਗਯੋ ਦੁਆਰਵਤੀ ਭਜ ਪ੍ਰਾਨ ਬਚਾਯੋ।।
ਐਸੇ ਸੁਨਾਇ ਕਹੀ ਬਤੀਯਾ ਅਰੁ ਕੋਪਹਿ ਸੋ ਅਤਿ ਹੀ ਭਰ ਆਯੋ।। ੨੩੩੫।।

ਅਰਥ – ਸਿਸਪਾਲ ਨੇ ਕਿਹਾ — ਮੇਰੇ ਵਰਗੇ ਬੜੇ ਬਹਾਦਰ ਯੋਧੇ ਨੂੰ ਛੱਡ ਕੇ, ਤੁਸਾਂ ਜਿਸਦੇ ਮੱਥੇ ਉਤੇ ਤਿਲਕ ਕੀਤਾ ਹੈ ਇਹ ਕੌਣ ਚੀਜ਼ ਹੈ ? ਗੋਕਲ ਪਿੰਡ ਦੇ ਵਿਚ ਸਦਾ ਹੀ ਇਹ ਗੁਆਲਨਾਂ ਦੇ ਨਾਲ ਮਿਲ ਕੇ ਉਨ੍ਹਾਂ ਦਾ ਜੂਠਾ ਦੁੱਧ ਪੀਂਦਾ ਰਿਹਾ ਹੈ। ਹੋਰ ਸੁਣੋ , ਇਸਨੇ ਦੁਸ਼ਮਨਾਂ ਪਾਸੋਂ ਡਰ ਕਰਕੇ ਦੇਸ਼ ਵਿਚੋਂ ਭੱਜ ਕੇ ਦੁਆਰਕਾ ਵਿਚ ਜਾ ਕੇ ਪ੍ਰਾਣਾਂ ਨੂੰ ਬਚਾਇਆ ਹੈ। ਉਸਨੇ ਬਹੁਤ ਗੁੱਸੇ ਵਿਚ ਕੰਨ ਪਾੜਵੀਂ ਅਵਾਜ਼ ਵਿਚ ਇਹ ਗੱਲਾਂ ਕ੍ਰਿਸ਼ਨ ਨੂੰ ਕਹਿ ਸੁਣਾਈਆਂ।। ੨੩੩੫।।

ਸਵੈਯਾ।। ਬੋਲਤ ਭਯੋ ਸਿਸਪਾਲ ਤਬੈ ਸੁ ਸੁਨਾਇ ਸਭਾ ਸਭ ਕ੍ਰੋਧ ਬਢੈ ਕੈ।।
ਕੋਪ ਭਰਯੋ ਉਠ ਠਾਢੋ ਭਯੋ ਸੁ ਗਰਿਸਟਿ ਗਦਾ ਕਰਿ ਭੀਤਰ ਲੈ ਕੈ।।

**************************************************************

ਗੂਜਰ ਹੁਇ ਜਦੁਰਾਇ ਕਹਾਵਤ ਗਾਰੀ ਦਈ ਦੋਊ ਨੈਨ ਨਚੈ ਕੈ॥
ਸੋ ਸੁਨ ਫੂਫੀ ਕੇ ਬੈਨ ਚਿਤਾਰ ਰਹਜੋ ਬ੍ਰਿਜਨਾਇਕ ਜੂ ਚੁਪ ਹ੍ਵੈ ਕੈ॥੨੩੩੬॥

ਅਰਥ - ਮਨ ਵਿਚ ਗੁੱਸੇ ਨੂੰ ਭਰਕੇ ਸਾਰੀ ਸਭਾ ਨੂੰ ਸੁਣਾ ਕੇ ਸਿਸਪਾਲ ਕਹਿਣ ਲੱਗਾ। ਕ੍ਰੋਧ ਦਾ ਭਰਿਆ ਹੋਇਆ ਉੱਠਕੇ ਖੜੋ ਗਿਆ ਤੇ ਬੜੀ ਭਾਰੀ ਗਦਾ ਨੂੰ ਹੱਥ ਵਿਚ ਲੈ ਕੇ ਕਹਿਣ ਲੱਗਾ "ਗੁੱਜਰ ਹੋ ਕੇ ਯਾਦਵ ਕਹਾਉਂਦਾ ਹੈਂ ਤੈਨੂੰ ਸ਼ਰਮ ਨਹੀ ਆਉਂਦੀ", ਫਿਰ ਦੋਹਾਂ ਅੱਖਾਂ ਨਾਲ ਤਾੜਨਾ ਕਰਕੇ ਗਾਲੀਆਂ ਕੱਢੀਆਂ। ਉਹ ਸੁਣ ਕੇ ਤੇ ਭੂਆ ਦੇ ਬਚਨਾਂ ਨੂੰ ਚੇਤੇ ਕਰਕੇ, ਕ੍ਰਿਸ਼ਨ ਜੀ ਚੁੱਪ ਹੋ ਕੇ ਬੈਠੇ ਰਹੇ ਹਨ॥ ੨੩੩੬॥

ਚੌਪਈ॥ ਫੂਫੀ ਬਚਨ ਚਿੱਤ ਹਰਿ ਧਰਜੋ॥ ਸਤ ਗਾਰਨ ਲੌ ਕ੍ਰੋਧ ਨ ਭਰਜੋ॥
ਸੋਬ ਠਾਢ ਬਰ ਤ੍ਰਾਸ ਨ ਕੀਨੋ॥ ਤਬ ਜਦੁਬੀਰ ਚਕ੍ਰ ਕਰਿ ਲੀਨੋ॥੨੩੩੭॥

ਅਰਥ - ਕ੍ਰਿਸ਼ਨ ਜੀ ਨੇ ਭੂਆ ਸ਼੍ਰੁਤਦੇਵਾ ਨਾਲ ਕੀਤੇ ਹੋਏ ਬਚਨ ਨੂੰ ਚਿੱਤ ਵਿਚ ਯਾਦ ਰੱਖਿਆ ਸੀ, ਸਿਸਪਾਲ ਚੰਦਿ ਅਥਵਾ ਚੰਦੇਰੀ ਦੇ ਰਾਜਾ ਦਮਘੋਸ਼ ਦਾ ਪੁੱਤਰ ਸੀ ਜੋ ਵਾਸਦੇਵ ਦੀ ਭੈਣ ਸ਼੍ਰੁਤਦੇਵਾ ਦੀ ਕੁੱਖੋਂ ਜਨਮਿਆ। ਮਹਾਂਰਿਸ਼ੀ ਵੇਦ ਜੀ ਦੀ ਰਚਨਾ ਮਹਾਂਭਾਰਤ ਦੇ ਸਭਾ ਪਰਵ ਦੇ ਤ੍ਰਿਤਾਲੀਵੇਂ ਅਧਿਆਇ ਵਿਚ ਇਸ ਬਾਰੇ ਇਸ ਤਰ੍ਹਾਂ ਜ਼ਿਕਰ ਆਉਂਦਾ ਹੈ ਕਿ ਜਦੋਂ ਬਾਲਕ ਨੇ ਜਨਮ ਲਿਆ ਤਾਂ ਉਸ ਦੀਆਂ ਚਾਰ ਬਾਹਵਾਂ ਤੇ ਤਿੰਨ ਅੱਖਾਂ ਸਨ ਅਤੇ ਜੰਮਦਿਆਂ ਸਾਰ ਗੱਧੇ ਦੀ ਨਿਆਈ ਇਸ ਨੇ ਆਵਾਜ਼ ਕੱਢੀ ਜਿਸ ਤੇ ਡਰਕੇ ਮਾਪਿਆਂ ਨੇ ਇਸ ਦਾ ਤਿਆਗ ਕਰਨਾ ਚਾਹਿਆ ਪਰ ਉਸ ਵੇਲੇ ਅਕਾਸ਼ ਬਾਣੀ ਹੋਈ ਕਿ ਇਹ ਬੱਚਾ ਬੜਾ ਪ੍ਰਤਾਪੀ ਹੋਵੇਗਾ। ਮਾਤਾ ਵੱਲੋਂ ਆਪਣੇ ਪੁੱਤ੍ਰ ਦੀ ਮੌਤ ਦਾ ਕਾਰਣ ਪੁੱਛਣ ਤੇ ਫਿਰ ਅਕਾਸ਼ ਬਾਣੀ ਹੋਈ ਕਿ ਇਸ ਦੀ ਮੌਤ ਉਸ ਦੇ ਹੱਥੋਂ ਹੋਵੇਗੀ ਜਿਸ ਦੀ ਗੋਦ ਵਿਚ ਬੱਚੇ ਨੂੰ ਰੱਖਿਆਂ ਇਸ ਦੀ ਤੀਜੀ ਅੱਖ ਗਾਇਬ ਹੋ ਜਾਵੇਗੀ ਤੇ ਦੋ ਬਾਹਾਂ ਝੜ ਜਾਣਗੀਆਂ। ਜਦੋਂ ਕ੍ਰਿਸ਼ਨ ਜੀ ਦੀ ਝੋਲੀ ਵਿਚ ਰੱਖਿਆ ਗਿਆ ਤਾਂ ਇਸੇ ਤਰ੍ਹਾਂ ਹੀ ਹੋਇਆ। ਭੂਆ ਨੇ ਆਪਣੇ ਪੁੱਤਰ ਦੀ ਜਾਨ ਬਖਸ਼ੀ ਲਈ ਬੇਨਤੀ ਤਾਂ ਕ੍ਰਿਸ਼ਨ ਜੀ ਨੇ ਸੌ ਗੁਨਾਹ ਮਾਫ ਕਰ ਦੇਣ ਦਾ ਬਚਨ ਦਿੱਤਾ। ਇਸ ਲਈ ਸੌ ਗਾਲਾਂ ਤੱਕ ਉਸਦਾ ਮਨ ਕ੍ਰੋਧ ਨਾਲ ਨਹੀਂ ਭਰਿਆ ਹੈ। ਜਦ ਨੂੰ ਕਿਸੇ ਦਾ ਭੈ ਨਾ ਮੰਨ ਕੇ ਗੁੱਸੇ ਨਾਲ ਤਾਕਤ ਕਰਕੇ ਉਠ ਖੜਾ ਹੋਇਆ, ਤਦ ਫਿਰ ਕ੍ਰਿਸ਼ਨ ਜੀ ਨੇ ਹੱਥ ਵਿਚ ਚੱਕ੍ਰ ਫੜ ਲਿਆ ਹੈ॥ ੨੩੩੭॥

## ਕਾਨ੍ਹ ਜੂ ਬਾਚ॥

ਸਵੈਯਾ॥ ਲੈ ਕਰ ਚਕ੍ਰ ਭਯੋ ਉਠ ਠਾਢ ਸੁ ਯੌ ਤਿਹ ਸੌ ਰਿਸ ਬਾਤ ਕਹੀ॥
ਫੁਨ ਫੂਫੀ ਕੇ ਬੈਨ ਚਿਤੈ ਅਬ ਲਉ ਤੁਹ ਨਾਸ ਕੀਯੋ ਨਹੀ ਮੋਨ ਗਹੀ॥
ਸਤਿ ਗਾਰਨ ਤੇ ਬਢ ਏਕ ਕਹੀ ਤੁਹਿ ਜਾਨਤ ਆਪਨੀ ਮ੍ਰਿਤ ਚਹੀ॥
ਪਿਖ ਹੈ ਸਭ ਭੂਪ ਜਿਤੇ ਇਹ ਠਾਂ ਅਬ ਹਉ ਹੀ ਨ ਹ੍ਵੈ ਹਉ ਕਿ ਤੂਹੀ ਨਹੀ॥੨੩੩੮॥

ਅਰਥ - ਹੱਥ ਵਿਚ ਚੱਕ੍ਰ ਲੈ ਕੇ ਖੜਾ ਹੋ ਗਿਆ ਅਤੇ ਉਸ ਨੇ ਕ੍ਰੋਧ ਨਾਲ ਭਰਕੇ ਇਹ ਗੱਲ

****************************************************************

ਆਖੀ। ਭੂਆ ਦੇ ਨਾਲ ਕੀਤੇ ਬਚਨ ਕਰਕੇ ਮੈਂ ਤੈਨੂੰ ਅਜੇ ਤੱਕ ਮਾਰਿਆ ਨਹੀ ਹੈ, ਅਤੇ ਚੁੱਪ ਕਰਕੇ ਬੈਠਾ ਰਿਹਾ ਹਾਂ। ਸੌ ਗਾਲ੍ਹਾਂ ਤੋਂ ਵਧੀਕ ਜੇਕਰ ਤੂੰ ਇਕ ਭੀ ਆਖੀ, ਤਾਂ ਫਿਰ ਜਾਣ ਲੈ ਜੋ ਤੂੰ ਆਪ ਹੀ ਆਪਣੀ ਮੌਤ ਮੰਗੀ ਹੈ। ਜੋ ਰਾਜੇ ਇਥੇ ਆਏ ਹਨ ਸਭ ਦੇਖ ਰਹੇ ਹਨ ਹੁਣ ਜਾਂ ਤੂੰ ਰਹੇਂਗਾ ਜਾਂ ਮੈਂ ਰਹਾਂਗਾ॥ ੨੩੩੮॥

## ਸਿਸਪਾਲ ਬਾਚ ਕਾਨ੍ਹ ਸੋ॥

ਸਵੈਯਾ॥ ਕੋਪ ਕੈ ਉੱਤਰ ਦੇਤ ਭਯੋ ਇਹ ਭਾਂਤਿ ਸੁਨਜੋ ਜਬ ਹੀ ਅਭਮਾਨੀ॥
ਤੇਰੋ-ਮਰੇ ਮਰਿ ਹਉ ਅਰੇ ਗੂਜਰ ਇਉ ਮੁਖ ਤੇ ਤਿਨ ਬਾਤ ਬਖਾਨੀ॥
ਅਉਰ ਕਹਾ ਜੁ ਪੈ ਐਸੀ ਸਭਾ ਹੂ ਮੈ ਜੂਝਬ ਮ੍ਰਿਤ ਹੀ ਹੈ ਨਿਜਕਾਨੀ॥
ਤਉ ਅਰੇ ਬੇਦ ਪੁਰਾਨਨ ਮੈ ਚਲਿ ਹੈ ਜਗ ਮੈ ਜੁਗ ਚਾਰ ਕਹਾਨੀ॥ ੨੩੩੯॥

ਅਰਥ - ਜਦੋਂ ਹੀ ਉਸ ਅਭਿਮਾਨੀ ਸਿਸਪਾਲ ਨੇ ਇਸ ਤਰ੍ਹਾਂ ਸੁਣਿਆਂ ਤਦ ਉਸਨੇ ਕ੍ਰੋਧ ਕਰਕੇ ਉੱਤਰ ਦਿਤਾ। ਓਇ! ਗੁੱਜਰਾ! ਮੈਂ ਤੇਰੇ ਕਹੇ ਮਰ ਜਾਵਾਂਗਾ? ਉਸਨੇ ਮੂੰਹ ਤੋਂ ਇਹ ਗੱਲ ਆਖੀ! ਹੋਰ ਕਿਹਾ — ਜੇਕਰ ਅਜੇਹੀ ਸਭਾ ਵਿਚ ਮੈਂ ਸ਼ਹੀਦ ਹੋਂਵਾਂਗਾ, ਤਦ ਮੈਂ ਜਾਣਾਂਗਾ ਮੇਰੀ ਮੌਤ ਹੀ ਨੇੜੇ ਸੀ। ਓਇ! ਤਾਂ ਭੀ ਵੇਦਾਂ, ਪੁਰਾਣਾਂ ਵਿਚ ਚੌਹਾਂ ਜੁੱਗਾਂ ਤੱਕ ਜਗਤ ਵਿਚ ਏਹ ਵਾਰਤਾ ਚੱਲੇਗੀ॥ ੨੩੩੯॥

ਸਵੈਯਾ॥ ਕਾ ਭਯੋ ਜੋ ਚਮਕਾਇ ਕੈ ਚਕ੍ਰਹਿ ਐਸੇ ਕਹਜੋ ਤੁਹਿ ਮਾਰਿ ਡਰੋਗੋ॥
ਗੂਜਰ ਤੋ ਤੇ ਹਉ ਛਤ੍ਰੀ ਕਹਾਇ ਕੈ ਐਸੀ ਸਭਾ ਹੂੰ ਕੇ ਬੀਚ ਟਰੋਗੋ॥
ਮਾਤ ਸੁ ਭ੍ਰਾਤ ਅਰੁ ਤਾਤ ਕੀ ਸਉਹ ਰੇ ਤੁਹਿ ਮਰਿਹੌ ਨਹਿ ਆਪ ਮਰੋਗੋ॥
ਕ੍ਰੋਧ ਰੁਕੰਮਨ ਕੋ ਧਰ ਕੈ ਹਰਿ ਤੋ ਸੰਗ ਆਜ ਨਿਦਾਨ ਕਰੋਗੋ॥ ੨੩੪੦॥

ਅਰਥ - ਕੀ ਹੋ ਗਿਆ, ਜੇਕਰ ਚੱਕ੍ਰ ਨੂੰ ਲਿਸ਼ਕਾ ਕੇ ਤੂੰ ਇਸ ਤਰ੍ਹਾਂ ਆਖਿਆ ਹੈ ਕਿ ਮੈਂ ਤੈਨੂੰ ਮਾਰ ਸੁਟਾਂਗਾ। ਓਇ ਗੁੱਜਰਾ ਮੈਂ! ਖੜ੍ਹੀ ਕਹਾਉਂਦਾ ਹਾਂ, ਮੈਂ ਭੱਜਾਂਗਾ ਨਹੀਂ. ਮੈ ਸਾਰੇ ਪ੍ਵਾਰ ਦੀ ਸੌਂਹ ਖਾ ਕੇ ਕਹਿੰਦਾ ਹਾਂ ਅੱਜ ਮੈਂ ਤੈਨੂੰ ਮਾਰ ਸੁੱਟਾਂਗਾ ਜਾਂ ਆਪ ਖਤਮ ਹੋ ਜਾਵਾਂਗਾ।

ਹੇ ਕ੍ਰਿਸ਼ਨ! ਰੁਕਮਣੀ ਦੇ ਕ੍ਰੋਧ ਨੂੰ ਹਿਰਦੇ ਵਿਚ ਧਰਕੇ ਅੱਜ ਮੈਂ ਤੇਰੇ ਨਾਲ ਅਖੀਰ ਕਰ ਦੇਵਾਂਗਾ॥ ੨੩੪੦॥

ਕੋਪ ਪ੍ਰਚੰਡ ਕੀਯੌ ਤਬ ਸਜਾਮ ਜਬ ਏ ਬਤੀਯਾ ਸਿਸਪਾਲਹਿ ਭਾਖੀ॥
ਕਾਨ੍ਹ ਕਹਜੋ ਜੜ ਚਾਹਤ ਮ੍ਰਿਤ ਕੀਜੈ ਸਭ ਲੋਗਨਿ ਸੂਰਜ ਸਾਖੀ॥
ਚਕ੍ਰ ਸੁਦਰਸ਼ਨ ਲੈ ਕਰ ਭੀਤਰ ਕੂਦ ਸਭਾ ਸਭ ਹੀ ਸੋਊ ਨਾਖੀ॥
ਧਾਵਤ ਭਜੋ ਕਬਿ ਸਜਾਮ ਕਹੈ ਸੁ ਭਯੋ ਤਿਹ ਕੇ ਬਧ ਕੋ ਅਭਿਲਾਖੀ॥ ੨੩੪੧॥

ਅਰਥ - ਜਦ ਸਿਸਪਾਲ ਨੇ ਇਹ ਗੱਲਾਂ ਆਖੀਆਂ ਤਦ ਕ੍ਰਿਸ਼ਨ ਜੀ ਨੇ ਬੜਾ ਭਾਰਾ ਕ੍ਰੋਧ ਕਰ ਲਿਆ। ਫਿਰ ਕ੍ਰਿਸ਼ਨ ਨੇ ਕਿਹਾ — ਇਹ ਮੂਰਖ ਆਪ ਹੀ ਮੌਤ ਚਾਹੁੰਦਾ ਹੈ. ਤੁਸਾਂ ਸਾਰੇ ਲੋਕਾਂ ਨੂੰ ਤੇ ਸੂਰਜ ਨੂੰ ਮੈਂ ਵਿਚ ਸਾਖੀ ਕੀਤਾ ਹੈ, ਇਹ ਕਹਿ ਕੇ ਤੇ ਸੁਦਰਸ਼ਨ ਚੱਕ੍ਰ ਨੂੰ ਹੱਥ ਵਿਚ ਲੈ ਕੇ ਉਛਲਿਆ ਤੇ ਛਾਲ ਮਾਰ ਕੇ ਸਾਰੀ ਸਭਾ ਦੇ ਉਤੋਂ ਟੱਪ ਗਿਆ। ਸਿਆਮ ਕਵਿ ਆਖਦਾ ਹੈ, ਫਿਰ ਭੱਜਦਾ ਹੋਇਆ ਅੱਗੇ ਵਧਿਆ ਤੇ ਸਿਸਪਾਲ ਨੂੰ ਮਾਰਨ ਦਾ ਮਨ ਬਣਾ ਲਿਆ।। ੨੩੪੧।।

**ਧਾਵਤ ਭਜੋ ਬ੍ਰਿਜਨਾਇਕ ਜੂ ਇਤ ਤੇ ਉਤ ਤੇ ਸੋਊ ਸਾਮੁਹਿ ਆਯੋ।।**
**ਰੋਸ ਬਢਾਇ ਘਨੋ ਚਿਤ ਮੈ ਤਕਿ ਕੈ ਤਿਹ ਸ਼ੱਤ੍ਰ ਕੋ ਚੱਕ੍ਰ ਚਲਾਯੋ।।**
**ਜਾਇ ਲਗ ਜੋ ਤਿਹ ਕੰਠ ਬਿਖੈ ਕਟਿ ਦੇਤ ਭਯੋ ਛੁਟ ਭੂ ਪਰ ਆਯੋ।।**
**ਇਉ ਉਪਮਾ ਉਪਜੀ ਜੀਅ ਮੈ ਦਿਵ ਤੇ ਰਵਿ ਕੌ ਮਾਨੋ ਮਾਰ ਗਿਰਾਯੋ।। ੨੩੪੨।।**

ਅਰਥ - ਕ੍ਰਿਸ਼ਨ ਜੀ ਇਧਰੋਂ ਭੱਜ ਕੇ ਅੱਗੇ ਹੋਏ ਅਤੇ ਉਧਰੋਂ ਸਿਸਪਾਲ ਸਾਹਮਣੇ ਆ ਗਿਆ ਹੈ। ਚਿੱਤ ਵਿਚ ਬੜਾ ਭਾਰਾ ਕ੍ਰੋਧ ਵਧਾ ਕੇ ਤੇ ਵੈਰੀ ਦਾ ਨਿਸ਼ਾਨਾ ਤੱਕ ਕੇ ਕ੍ਰਿਸ਼ਨ ਜੀ ਨੇ ਚੱਕ੍ਰ ਚਲਾ ਦਿੱਤਾ ਹੈ। ਚੱਕ੍ਰ ਜਾ ਕੇ ਉਸਦੀ ਗਰਦਨ ਤੇ ਵੱਜਾ ਤੇ ਸਿਰ ਨੂੰ ਵੱਢ ਸੁੱਟਿਆ ਜ ਗਰਦਨ ਨਾਲੋਂ ਟੁੱਟ ਕੇ ਧਰਤੀ ਉੱਤੇ ਆ ਗਿਆ ਹੈ। ਇਸ ਤਰ੍ਹਾਂ ਦੀ ਉਪਮਾ ਗ੍ਰੰਥ ਕਰਤਾ ਦੇ ਮਨ ਵਿਚ ਪੈਦਾ ਹੋਈ ਹੈ, ਮਾਨੋਂ ਸੂਰਜ ਨੂੰ ਮਾਰ ਕੇ ਧਰਤੀ ਤੇ ਸੁੱਟ ਦਿੱਤਾ ਹੋਵੇ।। ੨੩੪੨।।

**ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਸਿਸਪਾਲ ਬਧਹਿ ਧਿਆਇ।।**

\- - - - - - - - - -

**ਅਥ ਕਾਨ੍ਹ ਜੂ ਕੋਪ ਰਾਜਾ ਯੁਧਿਸ਼ਟਰ ਛਿਮਾਪਨ ਕਰਤ ਭਏ।।**

**ਸਵੈਯਾ।। ਕਾਟ ਕੈ ਸੀਸ ਦਯੋ ਸਿਸਪਾਲ ਕੋ ਕੋਪ ਭਰਜੋ ਦੋਊ ਨੈਨ ਨਚਾਵੈ।।**
**ਕਉਨ ਬਲੀ ਇਹ ਬੀਚ ਸਭਾ ਹੂ ਕੇ ਹੈ ਹਮ ਸੋ ਸੋਊ ਜੁੱਧੁ ਮਚਾਵੈ।।**
**ਪਾਰਥ ਭੀਮ ਤੇ ਆਦਿਕ ਬੀਰ ਰਹੇ ਚੁਪ ਹੋਇ ਅਤਿ ਹੀ ਡਰ ਆਵੈ।।**
**ਸੁੰਦਰ ਐਸੇ ਸਰੂਪ ਕੇ ਊਪਰਿ ਸਜਾਮ ਕਬੀਸਰ ਪੈ ਬਲਿ ਜਾਵੈ।। ੨੩੪੩।।**

ਅਰਥ - ਸਿਸਪਾਲ ਦਾ ਸਿਰ ਕੱਟ ਸੁਟਿਆ ਹੈ, ਅਤੇ ਕ੍ਰੋਧ ਦੇ ਭਰੇ ਹੋਏ ਦੋਵੇਂ ਨੈਣ ਨੱਚ ਰਹੇ ਹਨ। ਫਿਰ ਕਿਹਾ - ਇਸ ਸਭਾ ਵਿਚ ਹੋਰ ਕੇਹੜਾ ਜੋਧਾ ਹੈ, ਜੋ ਸਾਹਮਣੇ ਆ ਕੇ ਮੇਰੇ ਨਾਲ ਯੁੱਧ ਕਰੇ। ਅਰਜਨ, ਭੀਮਸੈਨ ਤੋਂ ਆਦਿਕ ਸਾਰੇ ਹੀ ਸੂਰਮੇ ਚੁੱਪ ਹੋ ਰਹੇ ਹਨ, ਕਿਉਂਕਿ ਉਨ੍ਹਾਂ ਨੂੰ ਕ੍ਰਿਸ਼ਨ ਜੀ ਪਾਸੋਂ ਬੜਾ ਹੀ ਡਰ ਆ ਰਿਹਾ ਹੈ। ਇਸ ਤਰ੍ਹਾਂ ਦੇ ਸੁੰਦਰ ਸਰੂਪ ਦੇ ਉਤੋਂ ਸਿਆਮ

**************************************************************
ਕਵੀ ਜਨ ਸਦਕੇ ਤੇ ਵਾਰਨੇ ਜਾਂਦਾ ਹੈ।। ੨੩੪੩।।

**ਸਵੈਯਾ।। ਜੋਤ ਜਿਤੀ ਅਰ ਭੀਤਰ ਥੀ ਸੁ ਸਭੈ ਮੁਖ ਸਜਾਮ ਕੇ ਬੀਚ ਸਮਾਨੀ।।**
**ਬੋਲ ਸਕੈ ਨ ਰਹੇ ਚੁਪ ਹੁਇ ਕਬਿ ਸਜਾਮ ਕਹੈ ਜੁ ਬਡੇ ਅਭਿਮਾਨੀ।।**
**ਬਾਂਕੋ ਬਲੀ ਸਿਸਪਾਲ ਹਨਜੋ ਜਿਹ ਕੀ ਹੁਤੀ ਚੰਦ੍ਰਵਤੀ ਰਜਧਾਨੀ।।**
**ਯਾ ਸਮ ਅਉਰ ਨ ਕੋਊ ਬੀਯੋ ਜਗ ਸ੍ਰੀ ਜਦੁਬੀਰ ਸਹੀ ਪ੍ਰਭ ਜਾਨੀ।। ੨੩੪੪।।**

ਵੈਰੀ ਸਿਸਪਾਲ ਦੇ ਵਿਚ ਜਿੰਨੀ ਭੀ ਚੇਤਨ ਸ਼ਕਤੀ ਸੀ, ਉਹ ਸਾਰੀ ਹੀ ਕ੍ਰਿਸ਼ਨ ਜੀ ਦੇ ਮੂੰਹ ਵਿਚ ਸਮਾ ਗਈ ਹੈ । ਸਿਆਮ ਕਵਿ ਜੀ ਕਹਿੰਦੇ ਹਨ— ਜੋ ਵਡੇ ੨ ਅਭਿਮਾਨੀ ਸੂਰਮੇ ਸਨ, ਉਹ ਬੋਲ ਨਹੀ ਸਕੇ, ਚੁੱਪ ਹੋ ਰਹੇ ਹਨ। ਚੰਦ੍ਰਵਤੀ ਜਿਸਦੀ ਰਾਜਧਾਨੀ ਸੀ ਉਹ ਸੁੰਦਰ, ਜਵਾਨ, ਸੂਰਬੀਰ ਸਿਸਪਾਲ ਮਰ ਗਿਆ। ਕ੍ਰਿਸ਼ਨ ਨੂੰ ਸਭ ਨੇ ਪ੍ਰਭੂ ਰੂਪ ਜਾਣ ਲਿਆ ਹੈ ਤੇ ਇਹ ਵੀ ਜਾਣ ਲਿਆ ਕਿ ਇਸਦੇ ਸਮਾਨ ਕੋਈ ਦੂਜਾ ਨਹੀਂ ਹੈ।। ੨੩੪੪।।

**ਏਕ ਕਹੈ ਜਦੁਰਾਇ ਬਡੋ ਭਟ ਜਾਹਿ ਬਲੀ ਸਸਪਾਲ ਸੋ ਘਾਯੋ।।**
**ਇੰਦ੍ਰ ਤੇ ਸੂਰਜ ਤੇ ਜਮ ਤੇ ਹੁਤੋ ਜਾਤ ਨ ਸੋ ਜਮਲੋਕ ਪਠਾਯੋ।।**
**ਸੋ ਇਹ ਏਕ ਹੀ ਆਂਖ ਕੇ ਫੇਰ ਕੈ ਭੀਤਰ ਮਾਰ ਦਯੋ ਜੀਅ ਆਯੋ।।**
**ਚਉਦਹ ਲੋਕਨ ਕੋ ਕਰਤਾ ਕਰ ਸ੍ਰੀ ਬ੍ਰਿਜਨਾਥ ਸਹੀ ਠਹਰਾਯੋ।। ੨੩੪੫।।**

ਅਰਥ - ਇਕ ਨੇ ਕਿਹਾ ਕ੍ਰਿਸ਼ਨ ਬੜਾ ਭਾਰਾ ਯੋਧਾ ਹੈ, ਜਿਸਨੇ ਸਿਸਪਾਲ ਵਰਗੇ ਮਹਾਂ ਯੋਧੇ ਨੂੰ ਮਾਰ ਸੁੱਟਿਆ ਹੈ, ਇਸਨੂੰ ਵੇਖ ਕੇ ਮੇਰੇ ਜੀਅ ਵਿਚ ਆਇਆ ਹੈ ਕਿ ਇਹ ਹੀ ਚੌਦਾਂ ਲੋਕਾਂ ਦਾ ਰਚਣਹਾਰਾ ਕ੍ਰਿਸ਼ਨ ਭਗਵਾਨ ਹੈ।। ੨੩੪੫।।

**ਸਵੈਯਾ।। ਚਉਦਹ ਲੋਕਨ ਕੋ ਕਰਤਾ ਇਹ ਸਾਧਨ ਸੰਤ ਇਹੈ ਜੀਅ ਜਾਨਜੋ।।**
**ਦੇਵ ਅਦੇਵ ਕੀਏ ਸਭ ਯਾਹੀ ਕੇ ਬੇਦਨ ਤੇ ਗੁਨ ਜਾਨਿ ਬਖਾਨਜੋ।।**
**ਬੀਰਨ ਬੀਰ ਬਡੋ ਈ ਲਖਯੋ ਹਰਿ ਭੂਪਨ ਭੂਪਨ ਤੇ ਖੁਨਸਾਨਜੋ।।**
**ਅਉਰ ਜਿਤੇ ਅਰਿ ਠਾਢੇ ਹੁਤੇ ਤਿਨ ਸਯਾਮ ਸਹੀ ਕਰਿ ਕਾਲ ਪਛਾਨਯੋ।। ੨੩੪੬।।**

ਅਰਥ - "ਏਹੋ ਹੀ ਚੌਦਾਂ ਲੋਕਾਂ ਦੇ ਕਰਨ ਵਾਲਾ ਹੈ," ਸਾਧਾਂ ਸੰਤਾਂ ਨੇ ਏਹੋ ਹੀ ਆਪਣੇ ਮਨਾਂ ਵਿਚ ਜਾਣਿਆ ਹੈ। ਦੇਵਤੇ ਤੇ ਦੈਂਤ ਸਾਰੇ ਇਸੇ ਦੇ ਹੀ ਕੀਤੇ ਹੋਏ ਹਨ, ਵੇਦਾਂ ਤੋਂ ਹੀ ਇਸਦਾ ਗੁਣ ਜਾਣਿਆ ਤੇ ਕਥਨ ਕੀਤਾ ਜਾਂਦਾ ਹੈ, ਸੂਰਮਿਆਂ ਨੇ ਕ੍ਰਿਸ਼ਨ ਨੂੰ ਬੜਾ ਵੱਡਾ ਸੂਰਮਾ ਕਰਕੇ ਹੀ ਜਾਣਿਆ ਹੈ, ਅਤੇ ਰਾਜਿਆਂ ਨੇ ਰਾਜਾ ਜਾਣਕੇ ਕ੍ਰਿਸ਼ਨ ਤੋਂ ਖੁਨਸ ਖਾਧੀ ਹੈ। ਹੋਰ ਜਿੰਨੇ ਭੀ

**************************************************************************
ਵੈਰੀ ਉਥੇ ਖੜੇ ਹੋਏ ਸਨ, ਉਨ੍ਹਾਂ ਨੇ ਕ੍ਰਿਸ਼ਨ ਨੂੰ ਪ੍ਰਤੱਖ ਹੀ 'ਕਾਲ' ਕਰਕੇ ਪਛਾਣਿਆ ਹੈ।। ੨੩੪੬।।

ਸਵੈਯਾ।। ਸ੍ਰੀ ਬ੍ਰਿਜਨਾਇਕ ਠਾਂਢ ਤਹਾਂ ਕਰ ਬੀਚ ਸੁਦਰਸ਼ਨ ਚੱਕ੍ਰ ਲੀਏ।।
ਬਹੁ ਰੋਸ ਠਨੇ ਅਤਿ ਕ੍ਰੋਧ ਭਰਜੋ ਅਰਿ ਆਨ ਕੋ ਆਨਤ ਹੈ ਨ ਹੀਏ ।।
ਤਿਹ ਠਉਰ ਸਭਾ ਹੂ ਮੈ ਗਾਜਤ ਭਜੋ ਸਭ ਕਾਲਹਿ ਕੋ ਮਨੋ ਭੇਖ ਕੀਏ।।
ਜਿਹ ਦੇਖਤ ਪ੍ਰਾਨ ਤਜੈ ਅਰਿਵਾ ਬਹੁ ਸੰਤ ਨਿਹਾਰ ਕੈ ਰੂਪ ਜੀਏ।।੨੩੪੭।।

ਅਰਥ - ਸ੍ਰੀ ਕ੍ਰਿਸ਼ਨ ਜੀ ਹੱਥ ਵਿਚ ਸੁਦਰਸ਼ਨ ਚੱਕ੍ਰ ਲੈ ਕੇ ਉਥੇ ਖੜੇ ਹੋਏ ਹਨ। ਜਿਨ੍ਹਾਂ ਨੇ ਹਿਰਦੇ ਵਿਚ ਬਹੁਤ ਕ੍ਰੋਧ ਕੀਤਾ ਹੋਇਆ ਹੈ ਅਤੇ ਕ੍ਰੋਧ ਦੇ ਬੜੇ ਭਰੇ ਹੋਏ ਹਨ, ਅਤੇ ਜੋ ਹਿਰਦੇ ਵਿਚ ਕਿਸੇ ਹੋਰ ਵੈਰੀ ਨੂੰ ਆਪਣੇ ਸਮਾਨ ਲਿਆਉਂਦੇ ਨਹੀਂ ਹਨ ਉਹ ਸਭਾ ਵਿਚ ਅਜਿਹਾ ਕਾਲ ਰੂਪ ਬਣਾ ਕੇ ਗੱਜ ਰਿਹਾ ਹੈ ਜਿਸਨੂੰ ਵੇਖ ਕੇ ਸੰਤ ਜਿਉਂਦੇ ਹਨ ਤੇ ਵੈਰੀ ਪ੍ਰਾਣ ਤਿਆਗ ਦੇਂਦੇ ਹਨ ।। ੨੨੪੭।।

## ਨ੍ਰਿਪ ਜੁਧਿਸ਼ਟਰ ਬਾਚ।।

ਸਵੈਯਾ।। ਆਪ ਹੀ ਭੂਪ ਕਹੀ ਉਠ ਕੈ ਕਰ ਜੋਰਿ ਦੋਊ ਪ੍ਰਭ ਕ੍ਰੋਧ ਨਿਵਾਰੋ।।
ਥੋ ਸਿਸਪਾਲ ਬਡੋ ਖਲ ਸੋ ਤੁਮ ਚਕ੍ਰਹਿ ਲੈ ਛਿਨ ਮਾਹਿ ਸੰਘਾਰੋ।।
ਯੋ ਕਹਿ ਪਾਇ ਰਹਜੋ ਗਹਿ ਕੈ ਦੁਹੂ ਆਪਨੇ ਨੈਨਨ ਤੇ ਜਲੁ ਢਾਰੋ।।
ਕਾਨ੍ਹ ਜੂ ਜੋ ਤੁਮ ਰੋਸ ਕਰੋ ਤੌ ਕਹਾ ਤੁਮ ਸੋ ਬਸੁ ਹੈਬ ਹਮਾਰੋ।। ੨੩੪੮।।

ਅਰਥ - ਰਾਜੇ ਯੁਧਿਸਟਰ ਨੇ ਆਪ ਹੀ ਉੱਠਕੇ ਤੇ ਦੋਵੇਂ ਹੱਥ ਜੋੜਕੇ ਕਿਹਾ — ਹੇ ਪ੍ਰਭੂ! ਹੁਣ ਕ੍ਰੋਧ ਦੂਰ ਕਰੋ। ਸਿਸਪਾਲ ਬੜਾ ਹੀ ਮੂਰਖ ਸੀ, ਉਸਨੂੰ ਤੁਸਾਂ ਚੱਕ੍ਰ ਲੈ ਕੇ, ਇਕ ਛਿਨ ਵਿਚ ਹੀ ਮਾਰ ਸੁੱਟਿਆ ਹੈ। ਇਹ ਕਹਿ ਕੇ ਉਸਨੇ ਕ੍ਰਿਸ਼ਨ ਜੀ ਦੇ ਪੈਰ ਫੜ ਲਏ ਅੱਖਾਂ ਦੇ ਜਲ ਨਾਲ ਉਸ ਨੂੰ ਧੋਣ ਲੱਗਾ। ਹੇ ਕ੍ਰਿਸ਼ਨ ਜੀ! ਜੇਕਰ ਤੁਸੀਂ ਗੁੱਸਾ ਕਰੋ, ਤਾਂ ਫਿਰ ਸਾਡਾ ਤੁਹਾਡੇ ਨਾਲ ਕੀ ਵੱਸ ਚਲ ਸਕਦਾ ਹੈ?।। ੨੩੪੮।।

ਸਵੈਯਾ।। ਦਾਸ ਕਹੈ ਬਿਨਤੀ ਕਰ ਜੋਰਿ ਕੈ ਸਜਾਮ ਭਨੈ ਹਰਿ ਜੂ ਸੁਨਿ ਲੀਜੈ।।
ਕੋਪ ਚਿਤੇ ਤੁਮਰੇ ਮਰੀਐ ਸੁ ਕ੍ਰਿਪਾ ਕਰਿ ਹੇਰਤ ਹੀ ਪਲ ਜੀਜੈ।।
ਆਨੰਦ ਕੈ ਚਿਤਿ ਬੈਠੋ ਸਭਾ ਮਹਿ ਦੇਖਹੁ ਜਗਜ ਕੇ ਹੇਤ ਪਤੀਜੈ।।
ਹਉ ਪ੍ਰਭ ਜਾਨ ਕਰੋ ਬਿਨਤੀ ਪ੍ਰਭ ਜੂ ਪੁਨ ਕੋਪ ਛਿਮਾਪਨ ਕੀਜੈ।।੨੩੪੯।।

ਅਰਥ - ਦਾਸ ਹੱਥ ਜੋੜ ਕੇ ਬੇਨਤੀ ਕਰਦਾ ਹੈ, ਸਿਆਮ ਕਵਿ ਕਹਿੰਦਾ ਹੈ — ਹੇ ਹਰੀ ਜੀ! ਮੇਰੀ

ਬੇਨਤੀ ਸੁਣ ਲਵੋ। ਤੁਹਾਡਾ ਕ੍ਰੋਧ ਨਾਲ ਵੇਖਣਾ ਹੀ ਸਾਡਾ ਮਰਣਾ ਹੁੰਦਾ ਹੈ, ਕ੍ਰਿਪਾ ਕਰਕੇ ਇਕ ਪੱਲ ਦਾ ਵੇਖਣਾ ਹੀ ਸਾਡਾ ਜੀਊਣਾ ਹੁੰਦਾ ਹੈ। ਹੁਣ ਚਿੱਤ ਵਿਚ ਆਨੰਦ ਸਹਿਤ ਹੋ ਕਰਕੇ ਸਭਾ ਦੇ ਵਿਚ ਬੈਠੋ, ਅਤੇ ਯੱਗ ਦੇ ਕਾਰਜਾਂ ਨੂੰ ਵੇਖੋ ਅਤੇ ਇਨ੍ਹਾਂ ਨਾਲ ਮਨ ਪ੍ਰਚਾਉ। ਮੈਂ ਆਪ ਨੂੰ ਆਪਣਾ ਪ੍ਰਭੂ ਜਾਣ ਕੇ ਬੇਨਤੀ ਕਰਦਾ ਹਾਂ, ਹੇ ਪ੍ਰਭੂ! ਕ੍ਰਿਪਾ ਕਰਕੇ ਹੁਣ ਕ੍ਰੋਧ ਨੂੰ ਖਤਮ ਕਰ ਦਿਓ।। ੨੩੪੯।।

**ਦੋਹਰਾ।। ਬੈਠਾਯੋ ਜਦੁਰਾਇ ਕੋ ਬਹੁ ਬਿਨਤੀ ਕਰਿ ਭੂਪ।।**
**ਕੰਜਨ ਸੇ ਦ੍ਰਿਗ ਜਿਹ ਬਨੇ ਬਨਜੋ ਸੁ ਮੈਨ ਸਰੂਪ।। ੨੩੫੦।।**

*ਅਰਥ* – ਰਾਜੇ ਯੁਧਿਸਟਰ ਨੇ ਬਹੁਤ ਬੇਨਤੀ ਕਰਕੇ ਕ੍ਰਿਸ਼ਨ ਜੀ ਨੂੰ ਸਭਾ ਦੇ ਵਿਚ ਬਿਠਾ ਲਿਆ ਹੈ। ਜਿਸ ਦੇ ਨੇਤ੍ਰ ਕੰਲ ਫੁੱਲਾਂ ਵਾਂਗੂੰ ਬਣੇ ਹੋਏ ਹਨ, ਅਤੇ ਉਸਦਾ ਸਰੂਪ ਕਾਮਦੇਵ ਦੇ ਸਮਾਨ ਸੁੰਦਰ ਬਣਿਆ ਹੋਇਆ ਹੈ।। ੨੩੫੦।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਕਾਨ੍ਹ ਜੂ ਕੋਪ ਰਾਜਾ ਯੁਧਿਸ਼ਟਰ ਛਮਾਪਨ ਕਰਤ ਭਏ ਧਿਆਇ।।

– – – – – – – – – – – –

## ਅਥ ਰਾਜਾ ਜੁਧਿਸ਼ਟਰ ਰਾਜਸੂਅ ਜੱਗ ਕਰਤ ਭਏ।।

**ਸਵੈਯਾ।। ਸਉਪੀ ਹੈ ਸੇਵ ਹੀ ਪਾਰਥ ਕਉ ਦਿਜ ਲੋਕਨ ਕੀ ਜੋ ਪੈ ਨੀਕੀ ਕਰੈ।।**
**ਅਰੁ ਪੂਜ ਕਰੈ ਦੋਊ ਮਾਦ੍ਰੀ ਕੇ ਪੁਤ੍ਰ ਰਿਖੀਨ ਕੀ ਆਨੰਦ ਚਿੱਤ ਧਰੈ।।**
**ਭਯੋ ਭੀਮ ਰਸੋਈਆ ਦੁਜੋਧਨ ਧਾਮ ਪੈ ਬਜਾਸ ਤੇ ਆਦਿਕ ਬੇਦ ਰਰੈ।।**
**ਕੀਯੋ ਸੂਰ ਕੋ ਬਾਲਕ ਕੈਬੇ ਕੋ ਦਾਨ ਸੁ ਜਾਹੀ ਤੇ ਚਉਦਹ ਲੋਕ ਡਰੈ।।੨੩੫੧।।**

ਅਰਜਨ ਨੂੰ ਬ੍ਰਾਹਮਣਾਂ ਦੀ ਸੇਵਾ ਸਉਂਪੀ ਹੈ, ਜੋ ਬ੍ਰਾਹਮਣ ਲੋਕਾਂ ਦੀ ਸੇਵਾ ਬੜੀ ਚੰਗੀ ਤਰ੍ਹਾਂ ਨਾਲ ਕਰਦਾ ਹੈ ਅਤੇ ਮਾਦ੍ਰੀ ਦੇ ਦੋਹਾਂ ਪੁੱਤ੍ਰਾਂ ਨਕੁਲ ਤੇ ਸਹਦੇਵ ਨੂੰ ਰਿਖੀਆਂ ਦੀ ਪੂਜਾ ਕਰਨ ਦੀ ਡਿਊਟੀ ਦਿਤੀ ਹੈ, ਜੋ ਚਿੱਤ ਵਿਚ ਅਨੰਦ ਧਰਕੇ ਕਰਦੇ ਹਨ। ਭੀਮ ਰਸੋਈਆਂ ਦਾ ਪ੍ਰਬੰਧਕ ਹੋਇਆ ਹੈ, ਦੁਰਯੋਧਨ ਘਰ ਉਤੇ ਆਉ ਭਗਤ ਲਈ ਨੀਯਤ ਕੀਤਾ ਹੈ, ਅਤੇ ਬਿਆਸ ਤੋਂ ਆਦਿਕ ਲੈ ਕੇ ਸਾਰੇ ਹੀ ਮਹਾਂ ਰਿਖੀ ਵੇਦਾਂ ਦਾ ਉਚਾਰਨ ਕਰਦੇ ਹਨ। ਸੂਰਜ ਦੇ ਪੁੱਤ੍ਰ ਕਰਨ ਨੂੰ ਦਾਨ ਕਰਨ ਨੂੰ ਨੀਯਤ ਕੀਤਾ ਹੈ, ਜਿਸਦੇ ਪਾਸੋਂ ਚੌਂਦਾਂ ਹੀ ਲੋਕ ਡਰਦੇ ਹਨ।। ੨੩੫੧।।

**ਸੂਰਜ ਚੰਦ ਗਨੇਸ਼ ਮਹੇਸ਼ ਸਦਾ ਉਠ ਕੈ ਜਿਹ ਧਿਆਨ ਧਰੈ।।**
**ਅਰੁ ਨਾਰਦ ਸੋ ਸੁਕ ਦਿਜ ਬਜਾਸ ਸੋ ਸਜਾਮ ਭਨੈ ਜਿਹ ਜਾਪ ਰਰੈ।।**

**ਜਿਹ ਮਾਰ ਦਯੋ ਸਿਸਪਾਲ ਬਲੀ ਜਿਹ ਕੇ ਬਲ ਤੇ ਸਭ ਲੋਕੁ ਡਰੈ॥**
**ਅਬ ਬਿੱਪਨ ਕੇ ਪਗ ਧੋਵਤ ਹੈ ਬ੍ਰਿਜਨਾਥ ਬਿਨਾ ਐਸੀ ਕਉਨ ਕਰੈ॥ ੨੩੫੨॥**

ਅਰਥ - ਸੂਰਜ, ਚੰਦ੍ਰਮਾ, ਗਣੇਸ਼ ਤੇ ਸ਼ਿਵਜੀ ਸਦਾ ਹੀ ਸਵੇਰੇ ਉੱਠਕੈ ਜਿਸਦਾ ਧਿਆਨ ਧਰਦੇ ਹਨ ਅਤੇ ਨਾਰਦ ਵਰਗੇ ਤੇ ਬਿਆਸ ਵਰਗੇ ਬ੍ਰਾਹਮਣ, ਸਿਆਮ ਕਵਿ ਕਹਿੰਦਾ ਹੈ, ਜਿਸਦੇ ਜਾਪ ਦਾ ਸਿਮਰਨ ਕਰਦੇ ਹਨ । ਜਿਸਨੇ ਸਿਸਪਾਲ ਜੋਧੇ ਨੂੰ ਮਾਰ ਸੁੱਟਿਆ ਹੈ, ਅਤੇ ਜਿਸਦੇ ਬਲ ਤੋਂ ਸਾਰੇ ਡਰ ਨਾਲ ਕੰਬ ਰਹੇ ਹਨ। ਉਹ ਹੁਣ ਬ੍ਰਾਹਮਣਾਂ ਦੇ ਪੈਰ ਧੋ ਰਿਹਾ ਹੈ, ਸ੍ਰੀ ਕ੍ਰਿਸ਼ਨ ਜੀ ਤੋਂ ਬਿਨਾਂ ਅਜਿਹੀ ਅਵਸਥਾ ਹੋਰ ਕੌਣ ਕਰੇਗਾ ?॥ ੨੩੫੨॥

**ਸਵੈਯਾ॥ ਆਹਵ ਕੈ ਸੰਗ ਸ਼ਤ੍ਰਨ ਕੇ ਤਿਨਿ ਤੇ ਕਬਿ ਸਯਾਮ ਭਨੈ ਧਨੁ ਲੀਨੋ॥**
**ਬਿਪ੍ਰਨ ਕੋ.ਜਿਮ ਬੇਦ ਕੇ ਬੀਚ ਲਿਖੀ ਬਿਧ ਹੀ ਤਿਹੀ ਭਾਂਤਹਿ ਦੀਨੋ॥**
**ਏਕਨ ਕੋ ਸਨਮਾਨ ਕੀਯੋ ਅਰੁ ਏਕਨ ਦੈ ਸਭ ਸਾਜ ਨਵੀਨੋ॥**
**ਭੂਪ ਜੁਧਿਸ਼ਟਰ ਤਉਨ ਸਮੈ ਸੁ ਸਭੈ ਬਿਧ ਜੱਗਜ ਸੰਪੂਰਨ ਕੀਨੋ॥ ੨੩੫੩॥**

ਸਿਆਮ ਕਵੀ ਜੀ ਆਖਦੇ ਹਨ, ਵੈਰੀਆਂ ਦੇ ਨਾਲ ਜੰਗ ਕਰਕੇ, ਉਨ੍ਹਾਂ ਦੇ ਪਾਸੋਂ ਜੋ ਧਨ ਪਦਾਰਥ ਲਿਆ ਸੀ। ਫਿਰ ਵੇਦ ਵਿਧੀ ਅਨੁਸਾਰ ਬ੍ਰਾਹਮਣਾਂ ਦੀ ਸੇਵਾ ਕਰਕੇ, ਉਹੀ ਧਨ ਉਨ੍ਹਾਂ ਨੂੰ ਦੇ ਦਿੱਤਾ ਹੈ। ਇਕਨਾਂ ਦਾ ਆਦਰ ਸਤਿਕਾਰ ਕੀਤਾ ਹੈ, ਅਤੇ ਇਕਨਾਂ ਨੂੰ ਸਭ ਤਰ੍ਹਾਂ ਦਾ ਨਵਾਂ ਸਾਜ-ਸਮਾਨ ਦਿੱਤਾ ਹੈ। ਯੁਧਿਸਟਰ ਨੇ ਹਰ ਯੁਕਤੀ ਵਰਤ ਕੇ ਯੱਗ ਸੰਪੂਰਨ ਕਰ ਲਿਆ ਹੈ॥ ੨੩੫੩॥

**ਨਾਨ੍ਹ ਗਯੋ ਸਰਤਾ ਦਯੋ ਦਾਨ ਸੁ ਦੈ ਜਲ ਪੈ ਪੁਰਖਾ ਰਿਝਵਾਏ॥**
**ਜਾਚਕ ਥੇ ਤਿਹ ਠਉਰ ਜਿਤੇ ਧਨ ਦੀਨ ਘਨੋ ਤਿਨ ਕਉ ਸੁ ਅਘਾਏ॥**
**ਪੁਤ੍ਰ ਲਉ ਪੌਤ੍ਰ ਲਉ ਪੈ ਤਿਨ ਕੇ ਗ੍ਰਿਹਿ ਕੇ ਅਨਤੈ ਨਹਿ ਮਾਂਗਨ ਧਾਏ॥**
**ਪੂਰਨ ਜੱਗਜ ਕਰਾਇ ਕੈ ਯੌ ਸੁਖੁ ਪਾਇ ਸਭੈ ਮਿਲਿ ਡੇਰਨਿ ਆਏ॥ ੨੩੫੪॥**

ਪਦ ਅਰਥ - (ਸਰਤਾ=ਨਦੀ॥ ਜਾਚਕ = ਮੰਗਤੇ॥ ਅਨਤੈ = ਕਿਸੇ ਪਾਸੋਂ॥)

ਅਰਥ - ਨਦੀ ਤੇ ਨ੍ਹਾਉਣ ਗਿਆਂ ਦਾਨ ਦਿੱਤਾ ਹੈ, ਜਲ ਉਤੇ ਦਾਨ ਦੇ ਕੇ ਪੁਰਖਾਂ ਨੂੰ ਪ੍ਰਸੰਨ ਕਰ ਲਿਆ ਹੈ। ਉਸ ਜਗ੍ਹਾ ਉਤੇ ਜਿੰਨੇ ਮੰਗਤੇ ਸਨ, ਉਨ੍ਹਾਂ ਨੂੰ ਏਨਾਂ ਬਹੁਤਾ ਧਨ ਦਿੱਤਾ ਹੈ ਕਿ ਉਹ ਧਨ ਕਰਕੇ ਰੱਜ ਗਏ ਹਨ। ਉਨ੍ਹਾਂ ਦੇ ਪੁੱਤ੍ਰਾਂ ਪੋਤਰਿਆਂ ਤੇ ਘਰ ਦੇ ਹੋਰ ਜੀਆਂ ਨੂੰ ਕਿਸੇ ਪਾਸੋਂ ਮੰਗਣ ਦੀ ਲੋੜ ਹੀ ਨਹੀਂ ਰਹੀ। ਇਸ ਤਰ੍ਹਾਂ ਨਾਲ ਯੱਗ ਨੂੰ ਪੂਰਾ ਕਰਕੇ ਸੁਖ ਪਾਇਆ ਹੈ ਅਤੇ ਸਭਨਾਂ ਨਾਲ ਮਿਲ ਕੇ ਆਪੋ ਆਪਣੇ ਡੇਰਿਆਂ ਵਿਚ ਆ ਗਏ ਹਨ।।੨੩੫੪॥

**********************************************************************************

ਦੋਹਰਾ।। ਜਬੈ ਆਪਨੇ ਗ੍ਰਿਹਿ ਬਿਖੈ ਆਏ ਭੂਪ ਪ੍ਰਬੀਨ।।
ਜੱਗਜ ਕਾਜ ਬੋਲੇ ਜਿਤੇ ਸਭੈ ਬਿਦਾ ਕਰਿ ਦੀਨ।। ੨੩੫੫।।

*ਅਰਥ* – ਜਦ ਚੱਤੁਰ ਰਾਜੇ ਆਪਣੇ ਘਰ ਵਿਚ ਆ ਗਏ ਤਦ ਯੱਗ ਦੇ ਕੰਮ ਲਈ ਜਿੰਨੇ ਭੀ ਸੱਦੇ ਹੋਏ ਸਨ, ਉਹ ਸਾਰੇ ਹੀ ਵਿਦਾ ਕਰ ਦਿਤੇ ਹਨ।। ੨੩੫੫।।

ਸਵੈਯਾ।। ਕਾਨ੍ਹ ਰਹੇ ਬਹੁ ਦਿਵਸ ਤਹਾ ਸੁ ਬਧੂ ਅਪਨੀ ਸਭ ਹੀ ਸੰਗ ਲੈ ਕੈ।।
ਕੰਚਨ ਦੇਹ ਦਿਪੈ ਜਿਨ ਕੀ ਤਿਨ ਮੈਨ ਰਹੈ ਪਿਖ ਲੱਜਤ ਹ੍ਵੈ ਕੈ।।
ਭੂਖਨ ਅੰਗ ਸਜੇ ਅਪਨੇ ਸਭ ਆਵਤ ਭੀ ਦ੍ਰੂਪਤੀ ਸਿਰਿ ਨਿਐ ਕੈ।।
ਕੈਸੇ ਬਜਾਹਜੋ ਹੈ ਸਜਾਮ ਤੁਮੈ ਸਭ ਮੋਹਿ ਕਹੋ ਤੁਮ ਆਨੰਦ ਕੈ ਕੈ।।੨੩੫੬।।

*ਅਰਥ* – ਕ੍ਰਿਸ਼ਨ ਜੀ ਆਪਣੀਆਂ ਸਾਰੀਆਂ ਇਸਤ੍ਰੀਆਂ ਸਮੇਤ ਬਹੁਤ ਦਿਨਾਂ ਤੱਕ ਉਥੇ ਰਹੇ ਹਨ। ਜਿਨ੍ਹਾਂ ਦੀ ਦੇਹ ਸੋਨੇ ਵਾਂਗੂੰ ਚਮਕਦੀ ਹੈ. ਅਤੇ ਉਨ੍ਹਾਂ ਨੂੰ ਵੇਖ ਕੇ ਕਾਮਦੇਵ ਭੀ ਸ਼ਰਮਿੰਦਾ ਹੁੰਦਾ ਹੈ। ਜਿਸ ਦ੍ਰੋਪਤੀ ਨੇ ਗਹਿਣਿਆਂ ਨਾਲ ਆਪਣੇ ਸਾਰੇ ਅੰਗਾਂ ਨੂੰ ਸਜਾਇਆ ਹੋਇਆ ਹੈ ਉਹ ਆ ਕੇ ਅਤੇ ਸਿਰ ਨਿਵਾ ਕੇ ਪੁੱਛਦੀ ਹੈ। " ਤੁਸਾਂ ਸਭਨਾਂ ਨੂੰ ਕ੍ਰਿਸ਼ਨ ਜੀ ਨੇ ਕਿਸ ਤਰ੍ਹਾਂ ਵਿਆਹਿਆ ਹੈ, ਤੁਸੀਂ ਸਾਰੀਆਂ ਅਨੰਦ ਕਰ ਕਰਕੇ ਮੈਨੂੰ ਆਪੋ ਆਪਣਾ ਬ੍ਰਿਤਾਂਤ ਦੱਸ ਦਿਓ ?"।। ੨੩੫੬।।

ਦੋਹਰਾ।। ਜਬ ਤਿਨ ਕਉ ਯੋਂ ਦ੍ਰੋਪਤੀ ਪੂਛਜੋ ਪ੍ਰੇਮ ਬਢਾਇ।।
ਅਪਨੀ ਅਪਨੀ ਤਿਹ ਬ੍ਰਿਥਾ ਸਭਹੂ ਕਹੀ ਸੁਨਾਇ।। ੨੩੫੭।।

*ਅਰਥ* – ਜਦ ਦ੍ਰੋਪਤੀ ਨੇ ਪ੍ਰੇਮ ਵਧਾ ਕੇ, ਉਨ੍ਹਾਂ ਨੂੰ ਇਸ ਤਰ੍ਹਾਂ ਪੁੱਛਿਆ ਤਦ ਉਨ੍ਹਾਂ ਸਭਨਾਂ ਨੇ ਹੀ ਆਪੋ ਆਪਣੀ ਵਿਥਿਆ ਉਸਨੂੰ ਕਹਿ ਸੁਣਾਈ ਹੈ।। ੨੩੫੭।।

ਸਵੈਯਾ।। ਜੱਗਿ ਨਿਹਾਰਿ ਜੁਧਿਸ਼ਟਰਿ ਕੋ ਮਨ ਭੀਤਰ ਕਉਰਨ ਕੋਪ ਬਸਾਯੋ।।
ਪੰਡ ਕੈ ਪੁਤ੍ਰਨ ਜੱਗ ਕੀਯੋ ਤਿਹ ਤੇ ਇਨ ਕੋ ਜਗ ਮੈ ਜਸੁ ਛਾਯੋ।।
ਐਸੋ ਨ ਲੋਕ ਬਿਖੈ ਹਮਰੋ ਜਸੁ ਹੋਤ ਭਯੋ ਕਹਿ ਸ੍ਯਾਮ ਸੁਨਾਯੋ।।
ਭੀਖਮ ਤੇ ਸੁਤ ਸੂਰਜ ਤੇ ਸੁ ਨਹੀ ਹਮ ਤੇ ਐਸੋ ਜਗ ਹ੍ਵੈ ਆਯੋ।। ੨੩੫੮।।

*ਅਰਥ* – ਯੁਧਿਸਟਰ ਦਾ ਯੱਗ ਪੂਰਾ ਹੋਇਆ ਵੇਖ ਕੇ ਕੌਰਵਾਂ ਨੇ ਮਨ ਵਿਚ ਕ੍ਰੋਧ ਵਸਾ ਲਿਆ ਹੈ। ਸਾਰੇ ਕਹਿੰਦੇ ਹਨ ਪੰਡੂ ਰਾਜੇ ਦੇ ਪੁੱਤ੍ਰਾਂ ਨੇ ਯੱਗ ਕੀਤਾ ਹੈ, ਉਸ ਕਰਕੇ ਇਨ੍ਹਾਂ ਦਾ ਸਾਰੇ ਜਗਤ ਵਿਚ ਜੱਸ ਫੈਲ ਗਿਆ ਹੈ। ਸਿਆਮ ਕਵੀ ਕਹਿੰਦੇ ਹਨ ਕਿ ਉਨ੍ਹਾਂ ਦੇ ਮਨ ਵਿਚ ਇਹ ਖਿਆਲ ਆਇਆ ਹੈ ਕਿ ਜਿਸ ਤਰ੍ਹਾਂ ਦਾ ਜੱਸ ਇਹਨਾਂ ਪਾਂਡਵਾਂ ਦਾ ਹੋਇਆ ਹੈ ਸਾਡਾ ਨਹੀਂ

ਹੋਇਆ। ਨਾ ਭੀਸ਼ਮ ਪਿਤਾਮੇ ਪਾਸੋਂ, ਨਾ ਸੂਰਜ ਦੇ ਪੁੱਤ੍ਰ ਕਰਨ ਪਾਸੋਂ ਅਤੇ ਨਾ ਹੀ ਸਾਡੇ ਪਾਸੋਂ ਇਸ ਤਰ੍ਹਾਂ ਦਾ ਯੱਗ ਹੋ ਆਇਆ ਹੈ।। ੨੩੫੮।।

## ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਰਾਜਸੂਅ ਯੱਗ ਸਮਾਪਤੰ।।

\- - - - - - - - - -

## ਜੁਧਿਸ਼ਟਰਿ ਕੋ ਸਭਾ ਬਨਾਇ ਕਥਨੰ।।

**ਸ੍ਵੈਯਾ।। ਮੈ ਇਕ ਦੈਤ ਹੁਤੋ ਤਿਨ ਆਇ ਕੈ ਸੁੰਦਰ ਏਕ ਸਭਾ ਸੁ ਬਨਾਈ।।**
**ਲੱਜਤ ਹੋਇ ਰਹੇ ਅਮਰਾਵਤ ਐਸੀ ਪ੍ਰਭਾ ਇਹ ਭੂਮਹਿ ਆਈ।।**
**ਬੈਠ ਬਿਰਾਜਤ ਭੂਪ ਤਹਾ ਜਦੁਬੀਰ ਲੀਏ ਸੰਗ ਚਾਰੋ ਈ ਭਾਈ।।**
**ਸ੍ਯਾਮ ਭਨੈ ਤਿਹ ਆਭਹਿ ਕੀ ਉਪਮਾ ਮੁਖ ਤੇ ਬਰਨੀ ਨਹਿ ਜਾਈ।। ੨੩੫੯।।**

ਅਰਥ - ਮਯ ਨਾਮੀ ਦੈਂਤ ਤੇ ਆ ਕੇ ਇਕ ਸੋਹਣੀ ਜਿਹੀ ਸਭਾ ਬਣਾਈ ਅਜਿਹੀ ਸੁੰਦਰਤਾ ਧਰਤੀ ਤੇ ਆਈ ਵੇਖ ਇੰਦ੍ਰਪੁਰੀ ਵੀ ਸ਼ਰਮਸਾਰ ਹੋ ਗਈ। ਰਾਜਾ ਯੁਧਿਸਟਰ ਕ੍ਰਿਸ਼ਨ ਅਤੇ ਚੌਹਾਂ ਭਰਾਵਾਂ ਨੂੰ ਨਾਲ ਲੈ ਕੇ, ਉਥੇ ਬੈਠਾ ਹੋਇਆ ਸੋਭਾ ਪਾ ਰਿਹਾ ਹੈ। ਸਿਆਮ ਕਵਿ ਜੀ ਆਖਦੇ ਹਨ, ਉਸਦੀ ਸੁੰਦਰਤਾ ਦੀ ਉਪਮਾ ਮੁਖ ਤੋਂ ਕੁਝ ਆਖੀ ਨਹੀਂ ਜਾਂਦੀ ।। ੨੩੫੯।।

**ਸ੍ਵੈਯਾ।। ਨੀਰ ਢਰੇ ਕਹੂੰ ਚਾਦਰ ਛੱਤਨ ਛੂਟਤ ਹੈ ਕਹੂੰ ਠਉਰ ਫੁਹਾਰੇ।।**
**ਮੱਲ ਭਿਰੇ ਕਹੂੰ ਮੱਤ ਕਰੀ ਕਹੂੰ ਨਾਚਤ ਬੇਸਜਨ ਕੇ ਸੁ ਅਖਾਰੇ।।**
**ਬਾਜ ਲਰੈ ਕਹੂੰ ਸਾਜ ਸਜੈ ਭਟ ਛਾਜਤ ਹੈ ਅਤਿ ਡੀਲ ਡਿਲਾਰੇ।।**
**ਰਾਜਤ ਸ੍ਰੀ ਬ੍ਰਿਜਨਾਥ ਤਹਾਂ ਜਿਮ ਤਾਰਨ ਮੈ ਸਸਿ ਸ੍ਯਾਮ ਉਚਾਰੇ।। ੨੩੬੦।।**

ਅਰਥ - ਕਿਧਰੇ ਚਾਦਰ - ਛੱਤਾਂ ਵਿਚੋਂ ਪਾਣੀ ਢਲ ਰਿਹਾ ਹੈ ਅਤੇ ਕਿਸੇ ਜਗ੍ਹਾ ਤੇ ਫੁਹਾਰੇ ਛੁੱਟ ਰਹੇ ਹਨ। ਕਿਧਰੇ ਪਹਿਲਵਾਨ ਘੁਲ ਰਹੇ ਹਨ, ਕਿਧਰੇ ਮਸਤ ਹਾਥੀ ਲੜ ਰਹੇ ਹਨ, ਅਤੇ ਕਿਧਰੇ ਵੇਸਵਾਂ ਦੇ ਨੱਚਣ ਦੇ ਅਖਾੜੇ ਲੱਗੇ ਹੋਏ ਹਨ। ਕਿਧਰੇ ਬਾਜ ਲੜ ਰਹੇ ਹਨ, ਅਤੇ ਕਿਧਰੇ ਸਾਜ ਸਜ ਰਹੇ ਹਨ, ਕਿਧਰੇ ਵੱਡੇ ਡੀਲ ਡੌਲ ਵਾਲੇ ਸੂਰਮੇ ਸੋਭਾ ਪਾ ਰਹੇ ਹਨ। ਸਿਆਮ ਕਵੀ ਕਹਿੰਦੇ ਹਨ ਉਥੇ ਕ੍ਰਿਸ਼ਨ ਤਾਰਿਆਂ ਵਿਚ ਚੰਦ੍ਰਮਾ ਸਮਾਨ ਸੋਭਾ ਪਾ ਰਿਹਾ ਹੈ।। ੨੩੬੦।।

**ਜੋਤਿ ਲਸੈ ਕਹੂੰ ਬੁੱਜਨ ਕੀ ਕਹੂੰ ਲਾਲ ਲਗੇ ਛਬ ਮੰਦਰ ਪਾਵੈ।।**

***************************************************
ਨਾਗਨ ਕੋ ਪਰਲੋਕ ਪੁਰੀ ਸੁਰ ਦੇਖ ਪ੍ਰਭਾ ਜਿਹ ਸੀਸ ਨਿਵਾਵੈ॥
ਰੀਝ ਰਹੇ ਜਿਹ ਦੇਖ ਚਤੁਰਮੁਖ ਹੇਰ ਪ੍ਰਭਾ ਸ਼ਿਵ ਸੋ ਲਲਚਾਵੈ॥
ਭੂਮ ਜਹਾਂ ਤਹਾਂ ਨੀਰ ਸੋ ਲਾਗਤ ਨੀਰ ਜਹਾਂ ਨਹੀ ਚੀਨਬੋ ਆਵੈ॥੨੩੬੧॥

ਪਦ ਅਰਥ - ਬੱਜ੍ਰਨ=ਹੀਰੇ॥ ਚਤੁਰਮੁਖ=ਬ੍ਰਹਮਾ॥ ਸ਼ਿਵ=ਸ਼ਿਵਜੀ॥

ਅਰਥ - ਕਿਧਰੇ ਹੀਰਿਆਂ ਦੀ ਜੋਤ ਚਮਕ ਰਹੀ ਹੈ, ਕਿਧਰੇ ਲਾਲ ਲੱਗੇ ਹੋਏ ਹਨ, ਇਸ ਤਰ੍ਹਾਂ ਦੀ ਸੋਭਾ ਮਕਾਨ ਪਾ ਰਹੇ ਹਨ। ਨਾਗਾਂ ਦਾ ਸ਼ਹਿਰ ਪਤਾਲਪੁਰੀ, ਦੇਵਤਿਆਂ ਦਾ ਲੋਕ ਇੰਦ੍ਰ ਲੋਕ ਭੀ ਜਿਸਦੀ ਸੁੰਦਰਤਾ ਨੂੰ ਵੇਖ ਕੇ ਸ਼ਰਮ ਨਾਲ ਸਿਰ ਨੀਵਾਂ ਕਰ ਲੈਂਦਾ ਹੈ। ਜਿਸ ਨੂੰ ਵੇਖ ਕੇ ਬ੍ਰਹਮਾ ਮੋਹਤ ਹੋ ਰਿਹਾ ਹੈ ਅਤੇ ਸੋਭਾ ਨੂੰ ਵੇਖਕੇ ਸ਼ਿਵਜੀ ਵਰਗੇ ਤਿਆਗੀ ਲਲਚਾਉਂਦੇ ਹਨ। ਜਿਥੇ ਧਰਤੀ ਹੈ, ਉਥੇ ਪਾਣੀ ਮਾਲੂੰਮ ਹੁੰਦਾ ਹੈ ਅਤੇ ਜਿਥੇ ਪਾਣੀ ਹੈ, ਉਹ ਪਛਾਣ ਵਿਚ ਹੀ ਨਹੀਂ ਆਉਂਦਾ ॥ ੨੩੬੧॥

## ਜੁਧਿਸ਼ਟਰ ਬਾਚ ਦ੍ਰਜੋਧਨ ਸੋ॥

ਸਵੈਯਾ॥ਐਸੀ ਸਭਾ ਰਚਿ ਕੈ ਸੁ ਜੁਧਿਸ਼ਟਰ ਅੰਧ ਕੋ ਬਾਲਕੁ ਬੋਲ ਪਠਾਯੋ॥
ਸੂਰਜ ਕੋ ਸੁਤ ਸੰਗ ਲੀਏ ਅਰੁ ਭੀਖਮ ਮਾਨ ਭਰਯੋ ਸੋਊ ਆਯੋ॥
ਭੂਮ ਜਹਾਂ ਹੁਤੀ ਤਾਹਿ ਲਖਯੋ ਜਲ ਬਾਰ ਹੁਤੋ ਜਹ ਭੂਮ ਜਨਾਯੋ॥
ਜਾਇ ਨਿਸ਼ੰਕ ਪਰਯੋ ਜਲ ਮੈ ਕਬਿ ਸਯਾਮ ਕਹੈ ਕਛੁ ਭੇਦ ਨ ਪਾਯੋ॥੨੩੬੨॥

ਅਰਥ - ਇਸ ਤਰ੍ਹਾਂ ਦੀ ਸਭਾ ਬਣਵਾ ਕੇ ਯੁਧਿਸਟਰ ਨੇ ਧ੍ਰਿਤਰਾਸਟਰ ਦੇ ਪੁੱਤ੍ਰ ਦੁਰਯੋਧਨ ਨੂੰ ਸੱਦ ਭੇਜਿਆ ਹੈ। ਉਹ ਮਾਣ ਦਾ ਭਰਿਆ ਸੂਰਜ-ਪੁੱਤਰ ਕਰਣ ਤੇ ਭੀਸ਼ਮ ਪਿਤਾਮਾ ਨੂੰ ਨਾਲ ਲੈ ਕੇ ਆਇਆ । ਜਿਥੇ ਧਰਤੀ ਸੀ, ਉਥੇ ਪਾਣੀ ਜਾਣਿਆ ਜਾਂਦਾ ਸੀ, ਅਤੇ ਜਿਥੇ ਪਾਣੀ ਹੈ, ਉਥੇ ਧਰਤੀ ਮਲੂੰਮ ਹੁੰਦੀ ਹੈ। ਸਿਆਮ ਕਵਿ ਕਹਿੰਦਾ ਹੈ, ਦੁਰਯੋਧਨ ਇਹ ਭੇਦ ਜਾਣ ਨਹੀਂ ਸਕਿਆ ਤੇ ਪਾਣੀ ਵਿਚ ਡਿੱਗ ਪਿਆ॥ ੨੩੬੨॥

ਜਾਇ ਪਰਯੋ ਤਬ ਹੀ ਸਰ ਮੈ ਤਨ ਬਸਤ੍ਰ ਧਰੇ ਪੁਨ ਬੂਡ ਗਯੋ ਹੈ॥
ਬੂਡਤ ਜੋ ਨਿਕਸਯੋ ਸੋਊ ਭੂਪਤ ਚਿੱਤ ਬਿਖੈ ਅਤਿ ਕੋਪ ਕਯੋ ਹੈ॥
ਕਾਨ੍ਹ ਜੂ ਭਾਰ ਉਤਾਰਨ ਕੇ ਹਿਤ ਆਂਖ ਸੋ ਭੀਮਹਿ ਭੇਦ ਦਯੋ ਹੈ॥
ਸੋ ਇਹ ਭਾਂਤ ਸੋ ਬੋਲ ਉਠਿਓ ਅਰੇ ਅੰਧ ਕੇ ਅੰਧ ਹੀ ਪੁਤ੍ਰ ਭਯੋ ਹੈ॥੨੩੬੩॥

ਅਰਥ - ਜਦੋਂ ਦੁਰਯੋਧਨ ਤਲਾਉ ਵਿਚ ਜਾ ਪਿਆ ਅਤੇ ਕਪੜਿਆਂ ਸਮੇਤ ਉਸਦਾ ਸਰੀਰ

***********************************************************

ਡੁੱਬ ਗਿਆ ਹੈ। ਜਦ ਉਹ ਬਾਹਰ ਨਿਕਲਿਆ ਤਾਂ ਕ੍ਰੋਧ ਦਾ ਭਰਿਆ ਹੋਇਆ ਸੀ। ਕ੍ਰਿਸ਼ਨ ਜੀ ਨੇ ਧਰਤੀ ਦਾ ਭਾਰ ਉਤਾਰਨ ਦੇ ਵਾਸਤੇ ਅੱਖਾਂ ਦੇ ਇਸ਼ਾਰੇ ਨਾਲ ਭੀਮਸੈਨ ਨੂੰ ਭੇਦ ਦਿੱਤਾ ਹੈ। ਕ੍ਰਿਸ਼ਨ ਦਾ ਇਸ਼ਾਰਾ ਪਾ ਕੇ ਉਹ ਇਸ ਤਰ੍ਹਾਂ ਨਾਲ ਬੋਲ ਉਠਿਆ "ਉਹੋ! ਅੰਨ੍ਹੇ ਰਾਜੇ ਦੇ ਘਰ ਅੰਨ੍ਹਾ ਹੀ ਪੁੱਤ੍ਰ ਹੋਇਆ ਹੈ"।। ੨੩੯੩।।

**ਯੌਂ ਜਬ ਭੀਮ ਹਸਜੋ ਤਿਹ ਕਉ ਤੁ ਘਨੋ ਚਿਤ ਭੀਤਰ ਭੂਪ ਰਿਸਾਯੋ।।**
**ਮੋਕਉ ਪੰਡ ਕੋ ਪੁਤ੍ਰ ਹਸੈ ਅਬ ਹੀ ਬਧ ਯਾ ਕੋ ਕਰੋ ਜੀਅ ਆਯੋ।।**
**ਭੀਖਮ ਦ੍ਰੋਣ ਰਿਸੇ ਮਨ ਮੈ ਜੜ ਭੀਮ ਭਯੋ ਕਹ ਸਜਾਮ ਸੁਨਾਯੋ।।**
**ਧਾਮ ਗਯੋ ਅਪੁਨੇ ਫਿਰ ਕੈ ਸੁ ਸਭਾ ਇਹ ਭੀਤਰ ਫੇਰ ਨ ਆਯੋ।। ੨੩੯੪।।**

ਅਰਥ – ਜਦ ਭੀਮਸੈਨ ਨੇ ਇਸ ਤਰ੍ਹਾਂ ਉਸਨੂੰ ਮਖੌਲ ਕੀਤਾ ਤਾਂ ਉਹ ਹੋਰ ਵੀ ਗੁੱਸੇ ਵਿਚ ਆ ਗਿਆ। ਮੇਰੇ ਨਾਲ ਪੰਡ ਪੁੱਤਰਾਂ ਨੇ ਮਖੌਲ ਕੀਤਾ ਹੈ। ਇਸ ਕਰਕੇ ਹੁਣੇ ਹੀ ਇਨ੍ਹਾਂ ਦਾ ਨਾਸ ਕਰਦਾ ਹਾਂ, ਇਹ ਵਿਚਾਰ ਉਸਨੇ ਮਨ ਵਿਚ ਕੀਤਾ ਹੈ। ਭੀਸ਼ਮ ਪਿਤਾਮਾ ਤੇ ਦ੍ਰੋਣਾਚਾਰਯ ਦੇ ਮਨ ਵਿਚ ਭੀ ਗੁੱਸਾ ਆ ਗਿਆ ਹੈ, ਸਯਾਮ ਕਵਿ ਕਹਿੰਦਾ ਹੈ, ਉਨ੍ਹਾਂ ਨੇ ਰਾਜੇ ਨੂੰ ਕਹਿ ਸੁਣਾਇਆ ਹੈ ਕਿ ਭੀਮਸੈਨ ਬਿਲਕੁਲ ਹੀ ਮੂਰਖ ਪੈਦਾ ਹੋਇਆ ਹੈ। ਰਾਜਾ ਦੁਰਯੋਧਨ, ਇਸ ਤਰ੍ਹਾਂ ਅਪਮਾਨਤ ਹੋ ਕੇ ਆਪਣੇ ਘਰ ਮੁੜਕੇ ਚਲਾ ਗਿਆ ਹੈ ਅਤੇ ਮੁੜਕੇ ਇਸ ਸਭਾ ਵਿਚ ਨਹੀਂ ਆਇਆ ਹੈ।। ੨੩੯੪।।

## ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸ਼ਨਾਵਤਾਰੇ ਦੁਰਯੋਧਨ ਸਭਾ ਦੇਖ ਧਾਮ ਗਏ ਧਯਾਯ।।

– – – – – – – – – – – – – –

## ਅਥ ਦੈਤ ਬਕੱਤ੍ਰ ਜੁੱਧ ਕਥਨੰ।।

**ਸਵੈਯਾ।। ਉਤ ਕੋਪ ਦ੍ਰੁਜੋਧਨ ਧਾਮ ਗਯੋ ਇਤ ਦੈਤ ਹੁਤੋ ਤਿਹ ਕੋਪੁ ਬਸਾਯੋ।।**
**ਕਾਨ੍ਹ ਹਤਯੋ ਸਿਸਪਾਲ ਹੁਤੋ ਮੇਰੋ ਮਿਤ੍ਰ ਮਰਿਓ ਨ ਰਤੀ ਸੁਕਚਾਯੋ।।**
**ਲੈ ਸ਼ਿਵ ਤੇ ਬਰ ਹੌ ਇਹ ਕੋ ਬਧੁ ਜਾਇ ਕਰੋ ਜੀਅ ਭੀਤਰ ਆਯੋ।।**
**ਧਾਇ ਕਿਦਾਰ ਕੀ ਓਰ ਚਲਿਯੋ ਕਬਿ ਸਜਾਮ ਇਹੈ ਚਿਤ ਮੈ ਠਹਰਾਯੋ।। ੨੩੯੫।।**

ਅਰਥ – ਉਧਰ ਕ੍ਰੋਧਵਾਨ ਹੋ ਕੇ ਦੁਰਯੋਧਨ ਘਰ ਗਿਆ ਹੈ, ਅਤੇ ਇਧਰ ਇਕ ਦੈਂਤ ਸੀ, ਉਸਨੂੰ ਕ੍ਰੋਧ ਆ ਗਿਆ ਹੈ। ਕਿਉਂਕਿ ਕਾਨ੍ਹ ਨੇ ਸਿਸਪਾਲ ਨੂੰ ਮਾਰਿਆ ਹੈ, ਉਹ ਮੇਰਾ ਮਿਤ੍ਰ ਸੀ, ਮਾਰਦਿਆਂ ਹੋਇਆਂ ਕਾਨ੍ਹ ਨੇ ਰਤੀ ਜਿੰਨਾ ਵੀ ਮੇਰਾ ਡਰ ਨਹੀ ਮੰਨਿਆਂ ਹੈ। ਉਸਨੇ ਮਨ ਵਿਚ ਵਿਚਾਰ

******************************************************************

ਕੀਤੀ ਕਿ ਸ਼ਿਵਜੀ ਤੋਂ ਵਰੁ ਲੈ ਕੇ ਮੈਂ ਇਸ ਨੂੰ ਮਾਰ ਦੇਵਾਂਗਾ। ਇਸ ਲਈ ਹੱਲਾ ਕਰਕੇ ਕੇਦਾਰ ਵੱਲ ਤੁਰ ਚਲਿਆ ਹੈ, ਸਿਆਮ ਕਵਿ ਕਹਿੰਦਾ ਹੈ ਚਿੱਤ ਵਿਚ ਉਸਨੇ ਏਹ ਇਰਾਦਾ ਪੱਕਾ ਕਰ ਲਿਆ ਹੈ।। ੨੩੯੫।।

ਬਦ੍ਰੀ ਕਿਦਾਰ ਕੇ ਭੀਤਰ ਜਾਇ ਕੈ ਸੇਵ ਕਰੀ ਮਹਾ ਰੁਦ੍ਰ ਰਿਝਾਯੋ।।
ਲੈ ਕੈ ਬਿਵਾਨ ਚਲਿਓ ਉਤ ਤੇ ਜਬ ਹੀ ਹਰਿ ਕੇ ਬਧੁ ਕੋ ਬਰੁ ਪਾਯੋ।।
ਦ੍ਵਾਰਵਤੀ ਹੂੰ ਕੇ ਭੀਤਰ ਆਇ ਕੈ ਕਾਨ੍ਹ ਕੇ ਪੁਤ੍ਰ ਸੋ ਜੁੱਧ ਮਚਾਯੋ।।
ਸੋ ਸੁਨਿ ਸ੍ਯਾਮ ਬਿਦਾ ਲੈ ਕੈ ਭੂਪ ਤੇ ਸ੍ਯਾਮ ਭਨੈ ਤਿਹ ਠਉਰ ਸਿਧਾਯੋ।। ੨੩੯੬।।

ਅਰਥ - ਉਸ ਦੈਂਤ ਨੇ ਬਦ੍ਰੀ ਕਿਦਾਰ ਵਿਚ ਜਾ ਕੇ, ਬੜੀ ਭਾਰੀ ਸੇਵਾ ਕਰਕੇ ਮਹਾਂ ਰੁਦ੍ਰ ਨੂੰ ਪ੍ਰਸੰਨ ਕਰ ਲਿਆ ਹੈ। ਜਦੋਂ ਹੀ ਉਸਨੇ ਕ੍ਰਿਸ਼ਨ ਨੂੰ ਮਾਰਨ ਦਾ ਵਰੁ ਲਿਆ ਉਸੇ ਵੇਲੇ ਬਿਮਾਨ ਲੈ ਕੇ ਤੁਰ ਪਿਆ। ਦੁਆਰਕਾ ਪੁਰੀ ਵਿਚ ਆ ਕੇ ਉਸਨੇ ਕ੍ਰਿਸ਼ਨ ਜੀ ਦੇ ਪੁੱਤ੍ਰ ਨਾਲ ਜੁੱਧ ਸ਼ੁਰੂ ਕਰ ਦਿਤਾ ਹੈ। ਉਸ ਗੱਲ ਨੂੰ ਸੁਣਕੇ ਸ੍ਰੀ ਕ੍ਰਿਸ਼ਨ ਜੀ ਭੀ ਰਾਜੇ ਯੁਧਿਸਟਰ ਪਾਸੋਂ ਵਿਦਾ ਲੈ ਕੇ ਉਸ ਜਗ੍ਹਾ ਨੂੰ ਤੁਰ ਪਏ ਹਨ।। ੨੩੯੬।।

ਸਵੈਯਾ ।। ਦ੍ਵਾਰਵਤੀ ਹੂੰ ਕੇ ਬੀਚ ਜਬੈ ਹਰਿ ਜੂ ਗਯੋ ਤਉ ਸੋਊ ਸ਼ੱਤ੍ਰ ਨਿਹਾਰਯੋ।।
ਸ੍ਯਾਮ ਭਨੈ ਤਬ ਹੀ ਤਿਹ ਕਉ ਲਰੁ ਰੇ ਹਮ ਸੋ ਬ੍ਰਿਜਨਾਥ ਉਚਾਰਯੋ।।
ਯੌ ਸੁਨਿ ਵਾ ਬਤੀਯਾ ਹਰਿ ਕੋ ਕਸਿ ਕਾਨ ਪ੍ਰਮਾਨ ਲਉ ਬਾਨ ਪ੍ਰਹਾਰਯੋ।।
ਮਾਨੋ ਤਚੀ ਅਤਿ ਪਾਵਕ ਊਪਰ ਕਾਹੂ ਬੁਝਾਇਬੇ ਕੋ ਘ੍ਰਿਤ ਡਾਰਯੋ।। ੨੩੯੭।।

ਅਰਥ - ਦੁਆਰਕਾ ਪੁਰੀ ਵਿਚ ਜਦ ਕ੍ਰਿਸ਼ਨ ਚਲਾ ਗਿਆ ਅਤੇ ਉਸਨੇ ਉਸ ਵੈਰੀ ਨੂੰ ਵੇਖ ਲਿਆ। ਸਿਆਮ ਕਵਿ ਕਹਿੰਦਾ ਹੈ, ਉਸ ਵੇਲੇ ਹੀ ਬ੍ਰਿਜਨਾਥ ਨੇ ਉਸਨੂੰ ਇਸ ਤਰ੍ਹਾਂ ਆਖਿਆ — "ਓਏ! ਤੂੰ ਆ ਕੇ ਮੇਰੇ ਨਾਲ ਜੁੱਧ ਕਰ!" ਕ੍ਰਿਸ਼ਨ ਜੀ ਦੀਆਂ ਇਹ ਗੱਲਾਂ ਸੁਣ ਕੇ, ਉਸਨੇ ਕੰਨ ਤੱਕ ਤੀਰ ਨੂੰ ਖਿੱਚ ਕੇ ਇਨ੍ਹਾਂ ਨੂੰ ਮਾਰ ਦਿੱਤਾ ਹੈ। ਮਾਨੋ ਕਿਸੇ ਨੇ ਭੜਕੀ ਹੋਈ ਅੱਗ ਤੇ ਉਸਨੂੰ ਬੁਝਾਉਣ ਲਈ ਘਿਉ ਪਾ ਦਿਤਾ ਹੋਵੇ।। ੨੩੯੭।।

ਮਾਰਤ ਭਯੋ ਅਰ ਬਾਨ ਜਬੈ ਹਰਿ ਸ੍ਯੰਦਨ ਵਾਹੀ ਕੀ ਓਰ ਧਵਾਯੋ।।
ਆਵਤ ਭਯੋ ਉਤ ਤੇ ਅਰ ਸੋ ਇਤ ਤੇ ਏਊ ਗੇ ਮਿਲਿ ਕੈ ਰਨ ਪਾਯੋ।।
ਸ੍ਯੰਦਨ ਹੂੰ ਬਲਿ ਕੈ ਸੰਗਿ ਸ੍ਯੰਦਨ ਢਾਹਿ ਦਯੋ ਯੌ ਜਸੁ ਗਾਯੋ।।
ਜਿਉ ਸਹਬਾਜ ਮਨੋ ਚਕਵਾ ਸੰਗ ਏਕ ਧਕਾ ਹੂੰ ਕੇ ਮਾਰ ਗਿਰਾਯੋ।। ੨੩੯੮।।

***********************************************************************

ਪਦ ਅਰਥ – ਧਵਾਯੋ=ਭੱਜਾ ਦਿੱਤਾ।। ਰਨ ਪਾਯੋ=ਜੁੱਧ ਮਚਾਇਆ।। ਬਲਿ=ਫੌਜ।।

ਅਰਥ – ਜਦ ਵੈਰੀ ਨੇ ਤੀਰ ਮਾਰਿਆ, ਤਦ ਕ੍ਰਿਸ਼ਨ ਜੀ ਨੇ ਰੱਥ ਨੂੰ ਉਸਦੇ ਵੱਲ ਹੀ ਭੱਜਾ ਦਿੱਤਾ ਹੈ। ਉਸ ਪਾਸਿਓਂ ਵੈਰੀ ਆ ਗਿਆ ਹੈ, ਇਧਰੋਂ ਏਹ ਉਸ ਕੋਲ ਪਹੁੰਚ ਗਏ ਹਨ. ਦੋਹਾਂ ਨੇ ਮਿਲ ਕੇ ਘੋਰ ਜੁੱਧ ਮਚਾਇਆ ਹੈ। ਰੱਥਾਂ ਵਾਲੀ ਫ਼ੌਜ ਦੇ ਨਾਲ ਰੱਥਾਂ ਨੂੰ ਹੀ ਡਾਹ ਦਿੱਤਾ ਹੈ, ਜਿਵੇਂ ਬਾਜ ਨਾਲ ਚਕਵਾ ਬਰਾਬਰੀ ਕਰਦਾ ਹੈ ਤੇ ਸ਼ਾਹਬਾਜ ਧੱਕੇ ਨਾਲ ਉਸਨੂੰ ਮਾਰ ਕੇ ਸੁੱਟ ਦਿੰਦਾ ਹੈ ਕਵੀ ਇਸ ਤਰ੍ਹਾਂ ਉਪਮਾ ਕਰਦੇ ਹਨ।। ੨੩੬੮।।

**ਰਥ ਤੋਰ ਕੈ ਸ਼ੱਤ੍ਰ ਕੀ ਨੰਦਗ ਸੋ ਕਬਿ ਸਜਾਮ ਕਹੈ ਕਟਿ ਗ੍ਰੀਵ ਗਿਰਾਈ।।**
**ਅਉਰ ਜਿਤੀ ਤਿਹ ਕੇ ਸੰਗ ਸੈਨ ਹੁਤੀ ਸੁ ਭਲੇ ਜਮ ਲੋਕ ਪਠਾਈ।।**
**ਰੋਸ ਭਰਜੋ ਹਰਿ ਠਾਢੋ ਰਹਜੋ ਰਨ ਸੋ ਉਪਮਾ ਕਬਿ ਸਜਾਮ ਸੁਨਾਈ।।**
**ਸ੍ਰੀ ਬ੍ਰਿਜਨਾਇਕ ਚਉਦਹੂੰ ਲੋਕ ਮੈ ਪਾਵਤ ਭਜੋ ਬਡੀ ਯੌ ਸੁ ਬਡਾਈ।।੨੩੬੯।।**

ਅਰਥ – ਸਿਆਮ ਕਵਿ ਕਹਿੰਦਾ ਹੈ, ਵੈਰੀ ਦੇ ਰੱਥ ਨੂੰ ਤੀਰਾਂ ਨਾਲ ਤੋੜ ਕੇ 'ਨੰਦਗ' ਤਲਵਾਰ ਨਾਲ ਉਸਦੀ ਗਰਦਨ ਕੱਟਕੇ ਸੁੱਟ ਦਿਤੀ ਹੈ। ਹੋਰ ਜਿੰਨੀ ਭੀ ਉਸਦੇ ਨਾਲ ਫ਼ੌਜ ਸੀ, ਉਹ ਸਾਰੀ ਹੀ ਚੰਗੀ ਤਰ੍ਹਾਂ ਨਾਲ ਜਮ ਲੋਕ ਨੂੰ ਭੇਜ ਦਿੱਤੀ ਹੈ। ਕ੍ਰੋਧ ਦਾ ਭਰਿਆ ਹੋਇਆ ਕ੍ਰਿਸ਼ਨ ਰਣਭੂਮੀ ਵਿਚ ਖੜੋ ਰਿਹਾ ਹੈ, ਸਿਆਮ ਕਵਿ ਨੇ ਉਸ ਵੇਲੇ ਦੀ ਉਪਮਾ ਸੁਣਾਈ ਹੈ। ਸ੍ਰੀ ਕਿਸ਼ਨ ਜੀ ਨੇ ਚੌਦਾਂ ਲੋਕਾਂ ਵਿਚ, ਇਸ ਤਰ੍ਹਾਂ ਕਰਕੇ ਬੜੀ ਹੀ ਚੰਗੀ ਵਡਿਆਈ ਪ੍ਰਾਪਤ ਕਰ ਲਈ ਹੈ।। ੨੩੬੯।।

**ਦੋਹਰਾ।। ਦੰਤ ਬੱਕ੍ਰ ਤਬ ਚਿੱਤ ਮੈ ਅਤਿ ਹੀ ਕੋਪ ਬਢਾਇ।।**
**ਸ੍ਰੀ ਜਦੁਪਤਿ ਜਹ ਠਾਢ ਹੋ ਤਹ ਹੀ ਪਹੁਚਿਓ ਜਾਇ।। ੨੩੭੦।।**

ਅਰਥ – ਦੰਤ ਬਕ੍ਰ ਤਦ ਚਿੱਤ ਵਿਚ ਬੜਾ ਹੀ ਕ੍ਰੋਧ ਵਧਾ ਕੇ, ਜਿਥੇ ਸ੍ਰੀ ਕ੍ਰਿਸ਼ਨ ਜੀ ਖੜੇ ਹੋਏ ਸਨ, ਉਥੇ ਹੀ ਜਾ ਪਹੁੰਚਿਆ ਹੈ।। ੨੩੭੦।।

**ਸਵੈਯਾ।। ਸ੍ਰੀ ਬਿਜਨਾਇਕ ਕਉ ਜਬ ਹੀ ਤਿਨ ਆਇ ਅਯੋਧਨ ਬੀਚ ਹਕਾਰਜੋ।।**
**ਹਉ ਮਰਿਹਉ ਨਹੀ ਯੌ ਕਹਜੋ ਤਾਹਿ ਸੁ ਜਿਉ ਸਿਸਪਾਲ ਬਲੀ ਤੁਹਿ ਮਾਰਜੋ।।**
**ਐਸੇ ਸੁਨਜੋ ਜਬ ਸਜਾਮ ਜੂ ਬੈਨ ਤਬੈ ਹਰਿ ਜੂ ਪੁਨ ਬਾਨ ਸੰਭਾਰਜੋ।।**
**ਸ਼ੱਤ੍ਰ ਕੋ ਸਜਾਮ ਭਨੈ ਰਥ ਤੇ ਫੁਨ ਮੂਰਛ ਕੈ ਕਰ ਭੂ ਪਰ ਡਾਰਜੋ।। ੨੩੭੧।।**

ਅਰਥ – ਸ੍ਰੀ ਕ੍ਰਿਸ਼ਨ ਜੀ ਨੂੰ ਜਦੋਂ ਹੀ ਉਸਨੇ ਰਣਭੂਮੀ ਵਿਚ ਆ ਕੇ ਵੰਗਾਰਿਆ ਹੈ। ਉਸਨੇ ਕਿਹਾ—'ਮੈਂ ਇਸ ਤਰ੍ਹਾਂ ਨਹੀਂ ਮਰਾਂਗਾ, ਜਿਸ ਤਰ੍ਹਾਂ ਤੂੰ ਸਿਸਪਾਲ ਯੋਧੇ ਨੂੰ ਮਾਰ ਸੁੱਟਿਆ ਹੈ।' ਜਦ ਕ੍ਰਿਸ਼ਨ ਨੇ ਉਸਦੇ ਇਸ ਤਰ੍ਹਾਂ ਦੇ ਸ਼ਬਦ ਸੁਣੇ ਤਾਂ ਤੀਰ ਕਮਾਨ ਫੜ ਲਿਆ। ਸਿਆਮ ਕਵਿ ਆਖਦਾ

************************************************************
ਹੈ, ਫਿਰ ਵੈਰੀ ਨੂੰ ਰੱਥ ਉਤੇ ਮੂਰਛਿਤ ਕਰਕੇ, ਧਰਤੀ ਉਤੇ ਸੁੱਟ ਦਿੱਤਾ ਹੈ ॥ ੨੩੭੧॥

**ਸਵੈਯਾ॥ ਲੈ ਸੁਧ ਹ੍ਵੈ ਸੋਊ ਲੋਪ ਗਯੋ ਫਿਰਿ ਕੋਪ ਭਰਯੋ ਰਨ ਭੀਤਰ ਆਯੋ॥**
**ਕਾਨ੍ਹ ਕੇ ਬਾਪ ਕੋ ਕਾਨ੍ਹ ਹੀ ਕਉ ਕਟਿ ਮਾਯਾ ਕੋ ਕੈ ਇਕ ਮੂੰਡ ਦਿਖਾਯੋ॥**
**ਕੋਪ ਕੀਯੋ ਘਨਿਸਜਾਮ ਤਬੈ ਅਰੁ ਨੈਨ ਦੁਹੂਨ ਤੇ ਨੀਰ ਬਹਾਯੋ॥**
**ਹਾਥ ਪੈ ਚੱਕ੍ਰ ਸੁਦਰਸ਼ਨ ਲੈ ਅਰਿ ਕੋ ਸਿਰ ਕਾਟਿ ਕੇ ਭੂਮ ਗਿਰਾਯੋ॥੨੩੭੨॥**

ਉਹ ਸੁਰਤ ਲੈ ਕੇ ਤੇ ਸਾਵਧਾਨ ਹੋ ਕੇ, ਉਥੋਂ ਲੋਪ ਹੋ ਗਿਆ ਹੈ, ਅਤੇ ਕ੍ਰੋਧ ਦਾ ਭਰਿਆ ਹੋਇਆ ਫਿਰ ਜੁੱਧ ਭੂਮੀ ਵਿਚ ਆ ਗਿਆ ਹੈ। ਉਸਨੇ ਆਪਣੀ ਛੱਲ ਵਿਦਿਆ ਨਾਲ ਕ੍ਰਿਸ਼ਨ ਦੇ ਪਿਤਾ ਨੂੰ ਬਣਾਇਆ ਹੈ, ਅਤੇ ਫਿਰ ਉਸਦੇ ਸਿਰ ਨੂੰ ਕੱਟ ਕੇ ਕ੍ਰਿਸ਼ਨ ਨੂੰ ਸਿਰ ਵਿਖਾ ਦਿੱਤਾ ਹੈ। ਪਿਤਾ ਦੇ ਸਿਰ ਨੂੰ ਦੁਸ਼ਮਣ ਦੇ ਹੱਥਾਂ ਵਿਚ ਵੇਖ ਕੇ ਕ੍ਰਿਸ਼ਨ ਕ੍ਰੋਧ ਨਾਲ ਭਰ ਗਿਆ ਤੇ ਅੱਖਾਂ ਵਿਚੋਂ ਪਰਲ ਪਰਲ ਪਾਣੀ ਵਗਣ ਲੱਗ ਪਿਆ। ਫਿਰ ਕ੍ਰਿਸ਼ਨ ਨੇ ਹੱਥ ਵਿਚ ਸੁਦਰਸ਼ਨ ਚੱਕ੍ਰ ਲੈ ਕੇ ਛੱਡ ਦਿੱਤਾ ਹੈ, ਅਤੇ ਵੈਰੀ ਦੇ ਸਿਰ ਨੂੰ ਕੱਟ ਕੇ ਧਰਤੀ ਉਤੇ ਡੇਗ ਦਿੱਤਾ ਹੈ॥ ੨੩੭੨॥

ਬਕਤ੍ਰ ਦੈਤ ਬਧਹ ਧਜਾਯ॥
ਅਥ ਬੈਦੂਰਥ ਦੈਤ ਬਧ ਕਥਨੰ॥
ਕਬਿਯੋ ਬਾਚ॥

**ਸਵੈਯਾ॥ ਜਾਹਿ ਸ਼ਿਵਾਦਿਕ ਬ੍ਰਹਮ ਨਿਮਯੋ ਸੁ ਸਦਾ ਅਪਨੇ ਚਿਤ ਬੀਚ ਬਿਚਾਰਯੋ॥**
**ਸਜਾਮ ਭਨੈ ਤਿਨ ਕਉ ਤਬ ਹੀ ਕਬ ਹੀ ਕਿਰਪਾ ਨਿਧ ਰੂਪ ਦਿਖਾਰਯੋ॥**
**ਰੰਗ ਨ ਰੂਪ ਅਉ ਰਾਗ ਨ ਰੇਖ ਇਹੈ ਚਹੂੰ ਬੇਦਨ ਭੇਦ ਉਚਾਰਯੋ॥**
**ਤਾ ਧਰ ਮੂਰਤ ਜੁੱਧ ਬਿਖੈ ਇਹ ਸਜਾਮ ਭਨੈ ਰਨ ਬੀਚ ਸੰਘਾਰਯੋ॥ ੨੩੭੩॥**

ਅਰਥ – ਜਿਸਨੇ ਸ਼ਿਵਜੀ ਤੇ ਬ੍ਰਹਮਾ ਆਦਿਕ ਨੂੰ ਪੈਦਾ ਕੀਤਾ ਹੈ, ਸ਼ਿਆਮ ਕਵੀ ਕਹਿੰਦੇ ਹਨ ਜੋ ਵਿਅਕਤੀ ਉਸ ਨੂੰ ਸਦਾ ਧਿਆਨ ਵਿਚ ਰੱਖਦਾ ਹੈ ਉਹ ਕ੍ਰਿਪਾ ਦਾ ਖਜ਼ਾਨਾ ਉਸ ਨੂੰ ਕਦੇ ਨਾ ਕਦੇ ਆਪਣਾ ਰੂਪ ਵਿਖਾ ਹੀ ਦਿੰਦਾ ਹੈ। ਜਿਸ ਦਾ ਰੰਗ ਰੂਪ ਨਹੀਂ ਅਤੇ ਰਾਗ-ਰੇਖ ਨਹੀਂ ਹੈ, ਚੌਂਹਾਂ ਵੇਦਾਂ ਨੇ ਭੀ ਉਸਦਾ ਏਹੋ ਹੀ ਭੇਦ ਉਚਾਰਿਆ ਹੈ।

ਸ਼ਿਆਮ ਕਵੀ ਕਹਿੰਦੇ ਹਨ ਉਹ ਹੀ ਸ਼ਿਆਮ ਸਰੂਪ ਧਾਰਕੇ ਯੁੱਧ ਵਿਚ ਮਾਰ ਕਰ ਰਿਹਾ ਹੈ॥ ੨੩੭੩॥

**ਦੋਹਰਾ॥ ਕ੍ਰਿਸਨ ਕੋਪ ਜਬ ਸ਼ੱਤ੍ਰ ਦ੍ਵੈ ਰਨ ਮੈ ਦਏ ਖਪਾਇ॥**
**ਤੀਸਰ ਜੋ ਜੀਵਤ ਬਚਯੋ ਸੋ ਤਿਹ ਪਹੁਚਯੋ ਆਇ॥ ੨੩੭੪॥**

****************************************************************

ਅਰਥ - ਜਦ ਕ੍ਰਿਸ਼ਨ ਨੇ ਕ੍ਰੋਧ ਕਰਕੇ, ਦੋਹੁੰ ਵੈਰੀਆਂ ਨੂੰ ਰਣ ਵਿਚ ਮਾਰ ਦਿੱਤਾ। ਤੀਜਾ ਜੋ ਜੀਊਂਦਾ ਸੀ, ਉਹ ਭੀ ਉਥੇ ਆ ਪਹੁੰਚਿਆ ਹੈ।। ੨੩੭੪।।

**ਦਾਂਤਨ ਸੋ ਦੋਊ ਹੋਠ ਕਟਿ ਦੋਊ ਨਚਾਵਤ ਨੈਨ।।**
**ਤਬ ਹਲਧਰ ਤਿਹ ਸੋ ਕਹੇ ਕਹਿਤ ਸਜਾਮ ਦੇ ਬੈਨ।।੨੩੭੫।।**

ਉਹ ਦੰਦਾਂ ਨਾਲ ਦੋਹਾਂ ਹੋਠਾਂ ਨੂੰ ਚੱਬਦਾ ਹੈ ਅਤੇ ਉਸਦੀਆਂ ਦੋਵੇਂ ਅੱਖਾਂ ਨੱਚ ਰਹੀਆਂ ਹਨ। ਉਸ ਵੇਲੇ ਬਲਿਰਾਮ ਨੇ ਉਸ ਵੱਲ ਵੇਖ ਕੇ ਇਹ ਬਚਨ ਆਖੇ ਹਨ।। ੨੩੭੫।।

**ਸਵੈਯਾ।। ਕਿਉ ਜੜ ਜੁੱਧੁ ਕਰੈ ਹਰਿ ਸਿਉ ਮਧ ਕੀਟਭ ਸੇ ਜਿਹ ਸ਼ੱਤ੍ਰ ਖਪਾਏ।।**
**ਰਾਵਨ ਸੇ ਹਰਨਾਖਸ਼ ਸੇ ਹਰਨਾਛ ਹੂੰ ਸੇ ਜਗ ਜਾਨ ਨ ਪਾਏ।।**
**ਕੰਸਹਿ ਸੇ ਅਰੁ ਸਿੰਧਜਰਾ ਸੰਗ ਦੇਸਨ ਦੇਸਨ ਕੇ ਨ੍ਰਿਪ ਆਏ।।**
**ਤੈ ਰੇ ਕਹਾ ਅਰੇ ਸੋ ਛਿਨ ਮੈ ਇਹ ਸਜਾਮ ਭਨੈ ਜਮਲੋਕ ਪਠਾਏ।।੨੩੭੬।।**

ਅਰਥ - ਓ ਮੂਰਖਾ ! ਹਰੀ ਨਾਲ ਜੁੱਧ ਕਿਉਂ ਕਰਦਾ ਹੈਂ ? ਜਿਸ ਨੇ ਮਧੂ ਤੇ ਕੈਟਭ ਵਰਗੇ ਵੈਰੀ ਛਿਨ ਵਿਚ ਨਾਸ ਕਰ ਦਿਤੇ ਹਨ। ਰਾਵਣ ਵਰਗੇ, ਹਰਨਾਖਸ਼ ਵਰਗੇ ਤੇ ਹਰਨਾਛ ਵਰਗੇ ਜਗਤ ਦੇ ਯੋਧੇ ਜਿਸ ਦੇ ਕੋਲੋਂ ਬਚ ਨਹੀਂ ਪਾਏ ਹਨ। ਕੰਸ ਵਰਗੇ ਅਤੇ ਜਰਾਸਿੰਧ ਵਰਗੇ, ਜਿਨ੍ਹਾਂ ਦੇ ਨਾਲ ਦੇਸਾਂ ਦੇਸਾਂ ਦੇ ਰਾਜੇ ਆਏ ਹੋਏ ਸਨ। ਓਇ! ਤੂੰ ਕੀ ਅੜਨਾ ਹੈਂ ? ਸਿਆਮ ਕਵਿ ਆਖਦਾ ਹੈ, ਉਸਨੇ ਛਿਨ ਵਿਚ ਹੀ ਇਨ੍ਹਾਂ ਸਭਨਾਂ ਨੂੰ ਜਮਲੋਕ ਵਿਚ ਭੇਜ ਦਿੱਤਾ ਹੈ।। ੨੩੭੬।।

**ਸ੍ਰੀ ਬ੍ਰਿਜਨਾਥ ਤਬੈ ਤਿਹ ਸੌ ਕਬਿ ਸਜਾਮ ਕਹੈ ਇਹ ਭਾਂਤਿ ਉਚਾਰਜੋ।।**
**ਮੈ ਬਕ ਬੀਰ ਅਘਾਸੁਰ ਮਾਰ ਸੁ ਕੇਸਨਿ ਤੇ ਗਹਿ ਕੰਸ ਪਛਾਰਜੋ।।**
**ਤੇਈਸ ਛੂਹਨ ਸਿੰਧਜਰਾ ਹੂੰ ਕੀ ਮੈ ਸੁਨ ਸੈਨ ਸੁਧਾਰ ਬਿਦਾਰਜੋ।।**
**ਤੈ ਹਮਰੇ ਬਲ ਅੱਗ੍ਰਜ ਸਜਾਮ ਕਹਜੋ ਘਨਸਜਾਮ ਤੇ ਕਉਨ ਬਿਚਾਰਜੋ।। ੨੩੭੭।।**

ਅਰਥ - ਸਿਆਮ ਕਵਿ ਕਹਿੰਦਾ ਹੈ, ਤਦ ਫਿਰ ਕ੍ਰਿਸ਼ਨ ਜੀ ਨੇ ਉਸਨੂੰ ਇਸ ਤਰ੍ਹਾਂ ਨਾਲ ਕਿਹਾ ਹੈ। "ਮੈਂ ਬਕਾਸੁਰ ਤੇ ਅਘਾਸੁਰ ਨੂੰ ਮਾਰ ਸੁੱਟਿਆ ਹੈ, ਅਤੇ ਕੇਸਾਂ ਤੋਂ ਫੜ ਕੇ ਕੰਸ ਨੂੰ ਪਟਕਾਇਆ ਹੈ। ਹੋਰ ਸੁਣ, ਮੈਂ ਤੇਈ ਛੂਹਨੀਆਂ ਫੌਜ ਸਮੇਤ ਜਰਾਸਿੰਧ ਨੂੰ ਸੋਧ ਕੇ ਖਤਮ ਕਰ ਦਿੱਤਾ ਹੈ। ਘਨਸਿਆਮ ਨੇ ਕਿਹਾ—ਮੇਰੇ ਜ਼ੋਰ ਦੇ ਸਾਹਮਣੇ ਤੂੰ ਵਿਚਾਰਾ ਕੌਣ ਚੀਜ਼ ਹੈਂ?।। ੨੩੭੭।।

(ਇਸਦੇ ਉਤਰ ਵਿਚ ਵੈਰੀ ਨੇ ਕਿਹਾ):—

**ਮੋਹ ਡਰਾਵਤ ਹੈ ਕਹਿ ਯੋਂ ਮੁਹ ਕੰਸ ਕੋ ਬੀਰ ਬਕੀ ਬਕ ਮਾਰਜੋ।।**

**************************************************************

ਸਿੰਧਜਰਾ ਹੂੰ ਕੀ ਸੈਨ ਸਭੈ ਮੋਹ ਭਾਖਤ ਹੋ ਛਿਨ ਮਾਹਿ ਸੰਘਾਰਜੋ॥
ਮੋਕਉ ਕਹੈ ਬਲੁਬੀਰ ਅਰੇ ਮੇਰੇ ਪਉਰਖ ਅੱਗ੍ਰਜ ਕਉਨ ਬਿਚਾਰਜੋ॥
ਸੂਰਨ ਕੀ ਇਹ ਰੀਤ ਨਹੀ ਹਰਿ ਛਤ੍ਰੀ ਹੈ ਤੂ ਕਿ ਭਯੋ ਭਠਿਆਰਜੋ॥ ੨੩੭੮॥

ਅਰਥ – ਇਸ ਤਰ੍ਹਾਂ ਕਹਿ ਕੇ ਮੈਨੂੰ ਡਰਾਉਂਦਾ ਹੈਂ ਕਿ ਮੈਂ ਕੰਸ ਦੇ ਯੋਧੇ 'ਬਕੀ' ਤੇ 'ਬਕ' ਦੈਂਤ ਨੂੰ ਮਾਰ ਸੁਟਿੱਆ ਹੈ । ਫਿਰ ਮੈਨੂੰ ਆਖਦਾ ਹੈਂ, ਕਿ ਮੈਂ ਜਰਾਸਿੰਧ ਦੀ ਸਾਰੀ ਹੀ ਫ਼ੌਜ ਨੂੰ ਇਕ ਛਿਨ ਦੇ ਵਿਚ ਹੀ ਫਨਾਹ ਕਰ ਦਿੱਤਾ ਹੈ। ਓਇ ਬਲਬੀਰ ! ਤੂੰ ਮੈਨੂੰ ਇਸ ਤਰ੍ਹਾਂ ਆਖਦਾ ਹੈਂ ਕਿ ਮੇਰੇ ਜ਼ੋਰ ਦੇ ਸਾਹਮਣੇ ਕੌਣ ਵਿਚਾਰਾ ਠਹਿਰ ਸਕਦਾ ਹੈ। ਪਰ ਇਹ ਸੂਰਮਿਆਂ ਦੀ ਰੀਤੀ ਨਹੀ ਹੈ, ਹੇ ਕ੍ਰਿਸ਼ਨ! ਤੂੰ ਛੱਤ੍ਰੀ ਹੈਂ ਜਾਂ ਭਠਿਅਰਾ ਹੈਂ? ਕਿਉਂਕਿ ਸੂਰਮੇ ਆਪਣੇ ਮੂੰਹੋਂ ਆਪਣੀ ਤਾਰੀਫ ਨਹੀਂ ਕਰਦੇ, ਨੀਚ ਭਠਿਆਰੇ ਹੀ ਆਪਣੀ ਵਡਿਆਈ ਕੀਤਾ ਕਰਦੇ ਹਨ।।੨੩੭੮।।

ਸਵੈਯਾ॥ ਆਪਨੇ ਕੋਪ ਕੀ ਪਾਵਕ ਮੈ ਬਲ ਤੇਰੋ ਸਭੈ ਸਮ ਫੂਸ ਜਰੈਹੋ॥
ਸ੍ਰਉਨ ਜਿਤੋ ਤੁਹ ਅੰਗਨ ਮੈ ਸੁ ਸਭੈ ਸਮ ਨੀਰਹ ਕੀ ਅਵਟੈਹੋ॥
ਦੇਗਚਾ ਆਪਨੇ ਪਉਰਖ ਕੋ ਰਨ ਮੈ ਜਬ ਹੀ ਕਬਿ ਸਜਾਮ ਚੜੈਹੋ॥
ਤਉ ਤੇਰੋ ਅੰਗ ਕੋ ਮਾਸੁ ਸਭੈ ਤਿਹ ਭੀਤਰ ਡਾਰ ਹੈ ਆਛੈ ਪਕੈਹੋ॥ ੨੩੭੯॥

ਮੈਂ ਆਪਣੇ ਕ੍ਰੋਧ ਦੀ ਅੱਗ ਵਿਚ ਤੇਰੇ ਸਾਰੇ ਜ਼ੋਰ ਨੂੰ ਘਾਹ ਦੇ ਸਮਾਨ ਸਾੜ ਦੇਵਾਂਗਾ। ਤੇਰੇ ਅੰਗਾਂ ਵਿਚ ਜਿੰਨਾਂ ਭੀ ਲਹੂ ਹੈ, ਉਸ ਸਾਰੇ ਨੂੰ ਪਾਣੀ ਦੇ ਸਮਾਨ ਉਬਾਲ ਦੇਵਾਂਗਾ। ਮੈਂ ਆਪਣੇ ਬਲ ਰੂਪ ਦੇਗਚੇ ਨੂੰ ਯੁੱਧ ਭੂਮੀ ਵਿਚ ਚਾੜ੍ਹ ਕੇ ਤੇਰੇ ਸਰੀਰ ਦੇ ਮਾਸ ਨੂੰ ਉਸ ਵਿਚ ਪਾ ਕੇ ਰਿੰਨ੍ਹਾਂਗਾ॥ ੨੩੭੯॥

ਸਵੈਯਾ॥ ਐਸੇ ਬਿਬਾਦ ਕੈ ਆਹਵ ਮੈ ਦੋਊ ਕ੍ਰੋਧ ਭਰੇ ਅਤਿ ਜੁੱਧੁ ਮਚਾਯੋ॥
ਬਾਨਨ ਸਿਉ ਦਿਵ ਅਉਰ ਦਿਵਾਕਰਿ ਧੂਰਿ ਉਠੀ ਰਥ ਪਈਯਨ ਛਾਯੋ॥
ਕਉਤਕ ਦੇਖਨ ਕਉ ਸਸ ਸੂਰਜ ਆਏ ਹੁਤੇ ਤਿਨ ਮੰਗਲ ਗਾਯੋ॥
ਅੰਤ ਨ ਸਜਾਮ ਤੇ ਜੀਤ ਸਕਜੋ ਸੋਊ ਅੰਤਹਿ ਕੋ ਪੁਨ ਧਾਮ ਸਿਧਾਯੋ॥ ੨੩੮੦॥

ਪਦ ਅਰਥ – ਅੰਤਹਿ=ਅੰਤ ਕਰਨ ਵਾਲੇ ਜਮ ਦੇ॥

ਅਰਥ – ਜੁਧ ਵਿਚ ਇਸ ਤਰ੍ਹਾਂ ਦਾ ਝਗੜਾ ਕਰਕੇ ਦੋਹਾਂ ਕ੍ਰੋਧ ਦੇ ਭਰੇ ਹੋਇਆਂ ਨੇ ਬੜਾ ਭਾਰਾ ਜੁੱਧ ਮਚਾਇਆ। ਤੀਰਾਂ ਦੇ ਨਾਲ ਅਕਾਸ਼ ਅਤੇ ਸੂਰਜ ਢੱਕਿਆ ਗਿਆ ਹੈ, ਅਤੇ ਰੱਥਾਂ ਦੇ ਪਹੀਆਂ ਨਾਲ ਜੋ ਗਰਦ ਉੱਡੀ ਹੈ, ਉਸ ਨਾਲ ਅਕਾਸ਼ ਭਰ ਗਿਆ ਹੈ। ਇਸ ਤਮਾਸ਼ੇ ਨੂੰ ਵੇਖਣ ਦੇ ਵਾਸਤੇ ਚੰਦ੍ਰਮਾ ਤੇ ਸੂਰਜ ਆਏ ਹੋਏ ਸਨ, ਉਨ੍ਹਾਂ ਨੇ ਮੰਗਲ ਦੇ ਗੀਤ ਗਾਏ। ਅੰਤ ਨੂੰ ਉਹ ਕ੍ਰਿਸ਼ਨ ਨੂੰ ਜਿੱਤ ਨਹੀਂ ਸਕਿਆ

++++++++++++++++++++++++++++++++++++++++++++++++++++++++++++++++++

ਹੈ. ਅਤੇ ਫਿਰ ਉਹ ਆਪ ਹੀ ਜਮਲੋਕ ਨੂੰ ਚਲਾ ਗਿਆ ਹੈ।। ੨੩੮੦।।

ਸ੍ਰੀ ਬ੍ਰਿਜਨਾਥ ਹਨਜੋ ਅਰਿ ਕੋ ਕਬਿ ਸਜਾਮ ਕਹੈ ਕਰਿ ਗਾਢ ਅਯੋਧਨ।।
ਹ੍ਵੈ ਕੈ ਕੁਰੂਪ ਪਰਜੋ ਧਰਿ ਜੁੱਧ ਕੀ ਤਉਨ ਸਮੈ ਬਯਦੂਰਥ ਕੋ ਤਨ।।
ਸ੍ਰਉਨਤ ਸੰਗਿ ਭਰਜੋ ਪਰਜੋ ਦੇਖ ਦਯਾ ਉਪਜੀ ਕਰੁਨਾਨਿਧ ਕੇ ਮਨ।।
ਛੋਰ ਸਰਾਸਨ ਟੇਰ ਕਹਜੋ ਦਿਨ ਆਜ ਕੇ ਤੈ ਕਰਿ ਹੋ ਨ ਕਬੈ ਰਨ।।੨੩੮੧।।

ਅਰਥ - ਸ੍ਰੀ ਕ੍ਰਿਸ਼ਨ ਜੀ ਨੇ ਬੜਾ ਗਾੜ੍ਹਾ ਯੁਧ ਕਰਕੇ ਵੈਰੀ ਨੂੰ ਮਾਰ ਸੁਟਿਆ ਹੈ। ਉਸ ਵੇਲੇ ਬਯਦੂਰਥ ਦਾ ਸਰੀਰ ਕਰੂਪ ਹੋ ਕੇ ਰਣਭੂਮੀ ਵਿਚ ਪਿਆ ਹੋਇਆ ਹੈ। ਉਸਨੂੰ ਲਹੂ ਦੇ ਨਾਲ ਭਰਿਆ ਹੋਇਆ ਪਿਆ ਵੇਖਿਆ ਤਾਂ ਉਸ ਵੇਲੇ ਕਿਰਪਾ ਦੇ ਖਜ਼ਾਨੇ ਦੇ ਮਨ ਵਿਚ ਦਯਾ ਪੈਦਾ ਹੋ ਗਈਂ ਹੈ। ਇਸ ਲਈ ਧਨੁੱਖ ਛੱਡ ਕੇ ਉੱਚੀ ਅਵਾਜ਼ ਨਾਲ ਕਿਹਾ ਕਿ ਅੱਜ ਤੋਂ ਬਾਅਦ ਯੁੱਧ ਨਹੀਂ ਕਰਾਂਗਾ।। ੨੩੯੧।।

ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸ਼ਨਾਵਤਾਰੇ ਬਯਦੂਰਥ ਦੈਤ ਬਧਹ।।

- - - - - - - - - - - - - -

ਬਲਭਦ੍ਰ ਜੂ ਤੀਰਥ ਗਵਨ ਕਥਨੰ।।

ਚੌਪਈ।। ਤੀਰਥ ਕਰਨ ਬਲਭਦ੍ਰ ਸਿਧਾਯੋ।। ਨੇਮਖ੍ਯਾਰਨ ਭੀਤਰ ਆਯੋ।।
ਆਇ ਤਹਾ ਨ੍ਹਾਵਨ ਇਨ ਕਯੋ।। ਚਿਤ ਕੋ ਸ਼ੋਕ ਦੂਰ ਕਰਿ ਦਯੋ।।੨੩੮੨।।

ਬਲਭਦ੍ਰ ਜੀ ਦੇ ਤੀਰਥ ਰਟਨ ਬਾਰੇ ਕਥਨ ਕਰਦੇ ਹਨ।

ਅਰਥ - ਬਲਭਦ੍ਰ ਜੀ ਤੀਰਥ ਇਸ਼ਨਾਨ ਕਰਨ ਨੂੰ ਤੁਰ ਪਏ ਹਨ. ਨੇਮਖ੍ਯਾਰੰਨਯ ਵਿਚ ਆ ਗਏ ਹਨ। ਉਥੇ ਆ ਕੇ ਇਨ੍ਹਾਂ ਨੇ ਇਸ਼ਨਾਨ ਕੀਤਾ ਹੈ ਚਿੱਤ ਦੇ ਸਾਰੇ ਸ਼ੋਕ ਦੂਰ ਕਰ ਦਿਤੇ ਹਨ।। ੨੩੮੨।।

ਤੋਮਰ ਛੰਦ।। ਰੋਮਹਰਖਨ ਥੋ ਤਹਾ ਸੋਊ ਆਯੋ ਤਹ ਦਉਰ।।
ਹਲੀ ਮਦਰਾ ਪੀਤ ਥੋ ਕਬਿ ਸਜਾਮ ਤਾਹੀ ਠਉਰ।।
ਸੋਊ ਆਇ ਠਾਢ ਭਯੋ ਤਹਾ ਜੜ ਯਾਹਿ ਸਿਰ ਨ ਨਿਵਾਇ ਕੈ।।
ਬਲਭਦ੍ਰ ਕੁਪਜੋ ਕਮਾਨ ਕਰਿ ਲੈ ਮਾਰਿਯੋ ਤਿਹ ਧਾਇ ਕੈ।।੨੩੮੩।।

ਅਰਥ - ਉਸ ਵੇਲੇ 'ਰੋਮਹਰਖ' ਨਾਮ ਵਾਲਾ ਰਿਖੀ ਉਥੇ ਨਹੀਂ ਸੀ. ਉਹ ਬਲਿਰਾਮ ਦਾ

**************************************************
ਆਉਣਾ ਸੁਣਕੇ ਝਟ ਹੀ ਦੌੜਕੇ ਉਥੇ ਆ ਗਿਆ । ਸਿਆਮ ਕਵਿ ਕਹਿੰਦਾ ਹੈ ਉਹ ਆ ਕੇ ਚੁੱਪ ਚਾਪ ਖੜੋ ਗਿਆ ਤੇ ਉਸਨੇ ਨਮਸ਼ਕਾਰ ਵੀ ਨਹੀਂ ਕੀਤੀ। ਉਸ ਜਗ੍ਹਾ ਤੇ ਉਸ ਵੇਲੇ ਬਲਿਰਾਮ ਸ਼ਰਾਬ ਪੀ ਰਿਹਾ ਸੀ। ਅਜੇਹੀ ਗੁਸਤਾਖੀ ਵੇਖ ਕੇ ਬਲਿਰਾਮ ਨੂੰ ਕ੍ਰੋਧ ਆ ਗਿਆ ਅਤੇ ਕਮਾਨ ਹੱਥ ਵਿਚ ਲੈ ਕੇ, ਧਾਵਾ ਕਰਕੇ ਉਸਨੂੰ ਉਥੇ ਹੀ ਮਾਰ ਸੁੱਟਿਆ ਹੈ।। ੨੩੮੩।।

**ਚੌਪਈ।। ਸਭ ਰਿਖ ਉਠ ਠਾਢੇ ਤਬ ਭਏ।। ਆਨੰਦ ਬਿਸਰ ਚਿੱਤ ਕੇ ਗਏ।।**
**ਇਕ ਰਿਖ ਥੋ ਤਿਨ ਐਸ ਉਚਾਰਜੋ।। ਬੁਰਾ ਕੀਓ ਹਲਧਰ ਦਿਜ ਮਾਰਜੋ।।੨੩੮੪।।**

ਅਰਥ – ਸਾਰੇ ਰਿਖੀ ਉਸ ਵੇਲੇ ਉਠ ਕੇ ਖੜੇ ਹੋ ਗਏ, ਸਾਰਿਆਂ ਦੇ ਚਿੱਤ ਤੋਂ ਖੁਸ਼ੀ ਦੂਰ ਹੋ ਗਈ ਹੈ। ਇਕ ਬੁੱਢਾ ਰਿਖੀ ਸੀ, ਉਸਨੇ ਇਸ ਤਰ੍ਹਾਂ ਕਿਹਾ-ਬਲਭੱਦ੍ਰ ਨੇ ਬੁਰਾ ਕੰਮ ਕੀਤਾ ਹੈ, ਜੋ ਬ੍ਰਾਹਮਣ ਨੂੰ ਮਾਰ ਦਿੱਤਾ ਹੈ।। ੨੩੮੪।।

**ਤਬ ਹਲਧਰ ਪੁਨ ਐਸ ਉਚਰਿਯੋ।। ਬੈਠ ਰਹਿਓ ਕਿਉ ਨ ਹਮ ਤੇ ਡਰਿਯੋ।।**
**ਤਬ ਮੈ ਕ੍ਰੋਧ ਚਿੱਤ ਮੈ ਕੀਯੋ।। ਮਾਰ ਕਮਾਨ ਸੰਗ ਇਹ ਦੀਯੋ।। ੨੩੮੫।।**

ਅਰਥ – ਫਿਰ ਬਲਿਰਾਮ ਨੇ ਇਸ ਤਰ੍ਹਾਂ ਆਖਿਆ, ਉਹ ਚੁੱਪ ਕੀਤਾ ਬੈਠ ਰਿਹਾ ਸੀ, ਮੇਰੇ ਪਾਸੋਂ ਉਹ ਡਰਿਆ ਕਿਉਂ ਨਹੀਂ ਸੀ? ਤਦੇ ਹੀ ਮੈਂ ਚਿੱਤ ਵਿਚ ਕ੍ਰੋਧ ਕੀਤਾ ਸੀ ਅਤੇ ਇਸਨੂੰ ਕਮਾਨ ਦੇ ਨਾਲ ਹੀ ਮਾਰ ਸੁਟਿਆ ਹੈ।। ੨੩੮੫।।

**ਸ੍ਵੈਯਾ।। ਛਤ੍ਰੀ ਕੋ ਪੂਤ ਥੋ ਕੋਪ ਭਰੇ ਤਿਹ ਨਾਸ ਕਿਯੋ ਬਿਨਤੀ ਸੁਨਿ ਲੀਜੈ।।**
**ਠਾਢ ਭਏ ਉਠ ਕੈ ਰਿਖ ਸੋ ਜੜ ਬੈਠਿ ਰਹਿਓ ਕਹਿਓ ਸਾਚ ਪਤੀਜੈ।।**
**ਬਾਤ ਵਹੈ ਕਰੀਐ ਸੰਗ ਛਤ੍ਰਨ ਜਾ ਕੇ ਕੀਏ ਜਗ ਭੀਤਰ ਜੀਜੈ।।**
**ਤਾਹੀ ਤੇ ਮੈ ਬਧੁ ਤਾ ਕੋ ਕੀਯੋ ਸੁ ਅਬੈ ਮੋਰੀ ਭੂਲ ਛਿਮਾਪਨ ਕੀਜੈ।।੨੩੮੬।।**

ਅਰਥ – ਮੈਂ ਛੱਤ੍ਰੀ ਦਾ ਪੁੱਤ੍ਰ ਸੀ, ਫਿਰ ਕ੍ਰੋਧ ਦੇ ਭਰੇ ਹੋਇਆਂ ਉਸਨੂੰ ਨਾਸ ਕੀਤਾ ਹੈ, ਪਰ ਪਹਿਲੇ ਮੇਰੀ ਬੇਨਤੀ ਸੁਣ ਲਵੋ। ਮੈਂ ਸੱਚ ਕਹਿੰਦਾ ਹਾਂ ਮੇਰਾ ਯਕੀਨ ਕਰੋ ਕਿ ਮੇਰਾ ਆਉਣਾ ਸੁਣ ਕੇ ਸਾਰੇ ਰਿਖੀ ਉੱਠ ਖੜੋਤੇ ਪਰ ਉਹ ਹੀ ਬੈਠਾ ਰਿਹਾ। ਛੱਤ੍ਰੀਆਂ ਦੇ ਨਾਲ ਓਹੀ ਗੱਲ ਕਰਨੀ ਚਾਹੀਦੀ ਹੈ, ਜਿਸਦੇ ਕੀਤਿਆਂ ਜਗਤ ਵਿਚ ਜੀਊਣਾ ਪ੍ਰਾਪਤ ਹੋਵੇ। ਉਸੇ ਕਰਕੇ ਹੀ ਮੈਂ ਉਸਦਾ ਕਤਲ ਕੀਤਾ ਹੈ, ਹੁਣ ਮੇਰੀ ਉਸ ਭੁੱਲ ਨੂੰ ਬਖਸ਼ ਦਿਓ।। ੨੩੮੬।।

**ਰਿਖ ਬਾਚ ਹਲੀ ਸੋ।।**

**ਚੌਪਈ।। ਮਿਲਿ ਸਭ ਰਿਖਨ ਹਲੀ ਸੋ ਭਾਖੀ।। ਕਹੈ ਸਜਾਮ ਤਿਹ ਦਿਜ ਕੀ ਸਾਖੀ।।**
**ਇਹ ਬਾਲਕ ਥਾਪਿ ਰੋਸ ਕੋ ਹਰੋ।। ਬਹੁਰੋ ਜਾਇ ਤੀਰਥ ਸਭ ਕਰੋ।। ੨੩੮੭।।**

ਅਰਥ - ਸਾਰੇ ਰਿਖੀਆਂ ਨੇ ਕੱਠੇ ਹੋਕੇ ਬਲਿਰਾਮ ਨੂੰ ਕਿਹਾ। ਸਿਆਮ ਕਵਿ ਉਸ ਬ੍ਰਾਹਮਣ ਦੀ ਵਾਰਤਾ ਕਹਿੰਦਾ ਹੈ। ਇਸਦੇ ਬਾਲਕ ਨੂੰ ਇਸਦੀ ਜਗ੍ਹਾ ਤੇ ਕਾਇਮ ਕਰਕੇ ਅਤੇ ਕ੍ਰੋਧ ਨੂੰ ਭੀ ਤਿਆਗ ਦਿਓ। ਫਿਰ ਜਾ ਕੇ ਸਾਰੇ ਤੀਰਥਾਂ ਤੇ ਇਸ਼ਨਾਨ ਕਰੋ।। ੨੩੮੭।।

ਕਬਿਯੋ ਬਾਚ।।

ਸ੍ਵੈਯਾ।। ਚਾਰੋ ਈ ਬੇਦ ਮੁਖਾਗ੍ਰਜ ਹੋਇ ਹੈ ਤਾ ਸੁਤ ਕੋ ਬਰੁ ਐਸੋ ਦੀਯੋ।।
ਸੋਊ ਐਸੇ ਪੁਰਾਨ ਲਗਯੋ ਰਟਨੇ ਮਨੋ ਤਾਤ ਸੋਊ ਤਿਹ ਫੇਰਿ ਜੀਯੋ।।
ਚਿਤ ਆਨੰਦ ਕੈ ਸਭ ਹੂੰ ਰਿਖ ਕੇ ਮਨ ਕਉ ਜਿਹ ਕੀ ਸਮ ਕਉਨ ਬੀਯੋ।।
ਸਿਰ ਨ੍ਯਾਇ ਤਿਨੈ ਸੁਖ ਪਾਇ ਕੈ ਤੀਰਥਨ ਸ੍ਯਾਮ ਸੁ ਰਾਮਹ ਪੈਂਡ ਲੀਯੋ।।੨੩੮੮।।

ਪਦ ਅਰਥ - ਮੁਖਾਗ੍ਰਜ=ਜ਼ੁਬਾਨੀ ਕੰਠ।। ਰਾਮਹ=ਬਲਿਰਾਮ।। ਪੈਂਡ=ਰਾਹ।।

ਅਰਥ - ਉਸਦੇ ਪੁੱਤ੍ਰ ਨੂੰ ਇਹ ਵਰ੍ਹ ਦਿੱਤਾ ਕਿ ਇਸਨੂੰ ਚਾਰੇ ਵੇਦ ਜ਼ਬਾਨੀ ਯਾਦ ਹੋਣਗੇ। ਉਹ ਫਿਰ ਇਸ ਤਰ੍ਹਾਂ ਪੁਰਾਣ ਪੜ੍ਹਨ ਲੱਗਾ, ਮਾਨੋਂ ਉਸਦਾ ਪਿਤਾ ਹੀ ਫੇਰ ਜੀਉ ਪਿਆ ਹੈ। ਸਾਰਿਆਂ ਹੀ ਰਿਖੀਆਂ ਦੇ ਚਿੱਤ ਨੂੰ ਪ੍ਰਸੰਨ ਕਰਕੇ ਤੇ ਮਨ ਨੂੰ ਅਜਿਹਾ ਪ੍ਰਸੰਨ ਕੀਤਾ ਹੈ ਜਿਸਦੇ ਸਮਾਨ ਕੋਈ ਦੂਜਾ ਨਹੀਂ ਹੈ। ਉਸਨੂੰ ਮੱਥਾ ਟੇਕ ਕੇ ਤੇ ਸੁਖ ਨੂੰ ਪਾ ਕੇ. ਬਲਿਰਾਮ ਜੀ ਨੇ ਤੀਰਥਾਂ ਦਾ ਰਾਹ ਲਿਆ ਹੈ।। ੨੩੮੮।।

ਸ੍ਵੈਯਾ।। ਗੰਗਹਿ ਸਿੰਧ ਜਹਾ ਮਿਲਯੋ ਪ੍ਰਿਥਮੈ ਬਲਭਦ੍ਰ ਤਹਾ ਚਲਿ ਨਾਯੋ।।
ਫੇਰ ਤ੍ਰਿਬੈਨੀ ਮੈ ਕੈ ਇਸ਼ਨਾਨ ਦੇ ਦਾਨੁ ਬਲੀ ਹਰਿਦੁਆਰ ਸਿਧਾਯੋ।।
ਨ੍ਹਾਇ ਤਹਾਂ ਪੁਨ ਬਦ੍ਰੀ ਕਿਦਾਰ ਗਯੋ ਅਤਿ ਹੀ ਮਨ ਮੈ ਸੁਖ ਪਾਯੋ।।
ਅਉਰ ਗਨੋ ਕਹ ਲਉ ਜਗ ਕੇ ਸਭ ਤੀਰਥ ਕੈ ਤਿਹ ਠਉਰਹਿ ਆਯੋ।।੨੩੮੯।।

ਅਰਥ - ਗੰਗਾ ਸਮੁੰਦਰ ਨਾਲ ਜਿਥੇ ਜਾਕੇ ਮਿਲੀ ਹੈ, ਪਹਿਲੇ ਬਲਿਰਾਮ ਨੇ ਉਥੇ ਜਾ ਕੇ ਇਸ਼ਨਾਨ ਕੀਤਾ ਹੈ। ਫੇਰ ਤ੍ਰਿਬੇਨੀ ਵਿਚ ਇਸ਼ਨਾਨ ਕਰਕੇ ਤੇ ਦਾਨ ਦੇ ਕੇ, ਬਲਿਰਾਮ ਹਰੀਦੁਆਰ ਚਲਾ ਗਿਆ ਹੈ। ਉਥੇ ਇਸ਼ਨਾਨ ਕਰਕੇ ਬਦ੍ਰੀ ਕਿਦਾਰ ਗਿਆ ਹੈ ਅਤੇ ਮਨ ਵਿਚ ਬੜਾ ਹੀ ਸੁਖ ਪਾਇਆ ਹੈ। ਜਗਤ ਦੇ ਹੋਰ ਸਾਰੇ ਤੀਰਥ ਕਿਥੋਂ ਤੱਕ ਗਿਣਾਂ? ਉਨ੍ਹਾਂ ਸਭਨਾਂ ਤੀਰਥਾਂ ਦਾ ਇਸ਼ਨਾਨ ਕਰਕੇ ਬਲਿਰਾਮ ਮੁੜ ਫਿਰ ਉਸੇ ਜਗ੍ਹਾ ਤੇ ਆ ਗਿਆ ਹੈ।। ੨੩੮੯।।

ਚੌਪਈ।। ਫੇਰ ਨੈਮਖ੍ਯਾਰਨ ਮਹਿ ਆਯੋ।। ਆਇ ਰਿਖਨ ਕਉ ਮਾਥ ਨਿਵਾਯੋ।।
ਤੀਰਥ ਕਹਯੋ ਮੈ ਸਭ ਹੀ ਕਰੇ।। ਬਿਧ ਪੂਰਬ ਜਿਉ ਤੁਮ ਉਚਰੇ।। ੨੩੯੦।।

***************************************************************

ਅਰਥ – ਫੇਰ ਨੈਮਖ ਬਨ ਵਿਚ ਆਇਆ ਹੈ, ਆ ਕੇ ਰਿਖੀਆਂ ਨੂੰ ਮੱਥਾ ਟੇਕਿਆ ਹੈ। ਫਿਰ ਕਿਹਾ—ਮੈਂ ਸਾਰੇ ਹੀ ਤੀਰਥ ਪਰਸੇ ਹਨ, ਮਰਯਾਦਾ ਪੂਰਬਕ ਜਿਵੇਂ ਤੁਸਾਂ ਆਖਿਆ ਸੀ।। ੨੩੯੦।।

## ਹਲੀ ਬਾਚ।।

**ਚੌਪਈ।। ਅਬ ਆਇਸ ਜੋ ਹੋਇ ਸੁ ਕਰੋ।। ਹੇ ਰਿਖ ਤੁਮਰੇ ਪਾਇਨ ਪਰੋ।।**
**ਅਬ ਆਇਸ ਜੋ ਹੋਇ ਸੁ ਕੀਜੈ।। ਹੇ ਰਿਖ ਬਾਤਹਿ ਸੱਤਿ ਪਤੀਜੈ।। ੨੩੯੧।।**

ਅਰਥ – ਹੁਣ ਜੋ ਆਗਿਆ ਹੋਵੇਗੀ, ਮੈਂ ਓਹੀ ਕਰਾਂਗਾ। ਹੇ ਰਿਖ ਜਨੋਂ! ਤੁਹਾਡੇ ਚਰਨੀ ਪੈਂਦਾ ਹਾਂ। ਹੁਣ ਜੋ ਆਗਿਆ ਮੈਨੂੰ ਹੋਵੇਗੀ ਮੈਂ ਉਸੇ ਤਰ੍ਹਾਂ ਹੀ ਕਰਾਂਗਾ। ਹੇ ਰਿਖੀਓ! ਮੇਰੀਆਂ ਗੱਲਾਂ ਸੱਚੀਆਂ ਹਨ, ਨਿਸਚਾ ਕਰੋ।। ੨੩੯੧।।

## ਰਿਖ ਬਾਚ।।

**ਚੌਪਈ।। ਤਬ ਮਿਲ ਰਿਖਨ ਇਹੈ ਜੀਅ ਧਾਰੋ।। ਏਕ ਸ਼ੱਤ੍ਰ ਹੈ ਬਡੋ ਹਮਾਰੋ।।**
**ਬਲਲ ਨਾਮ ਹਲਧਰ ਤਿਹ ਮਾਰੋ।। ਮਾਨੋ ਤਿਹ ਪੈ ਕਾਲ ਪਚਾਰੋ।। ੨੩੯੨।।**

ਅਰਥ – ਤਦ ਰਿਖੀਆਂ ਨੇ ਇਕੱਠੇ ਹੋ ਮਨ ਵਿਚ ਧਾਰ ਕੇ ਬਲਰਾਮ ਨੂੰ ਕਿਹਾ ਹੇ ਬਲਿਰਾਮ! ਬਲਲ ਨਾਮ ਵਾਲੇ ਸਾਡੇ ਦੁਸ਼ਮਣ ਦਾ ਨਾਸ ਕਰੋ। ਮਾਨੋਂ ਉਸ ਉਤੇ ਰਿਖੀਆਂ ਨੇ ਕਾਲ ਨੂੰ ਪ੍ਰੇਰ ਦਿੱਤਾ ਹੈ।। ੨੩੯੨।।

## ਹਲੀ ਬਾਚ।।

**ਦੋਹਰਾ।। ਕਹਾ ਠਉਰ ਤਿਹ ਸ਼ੱਤ੍ਰ ਕੀ ਕਹੋ ਰਿਖਨ ਕੇ ਰਾਜ।।**
**ਮੋਹਿ ਬਤਾਵੈ ਜਾਹਿ ਕਉ ਤਾਹਿ ਹਨੋ ਹਉ ਆਜ।। ੨੩੯੩।।**

ਅਰਥ – ਬਲਿਰਾਮ ਨੇ ਕਿਹਾ—ਹੇ ਰਿਖੀਆਂ ਦੇ ਰਾਜਨ! ਦੱਸੋ, ਉਸ ਵੈਰੀ ਦੀ ਜਗ੍ਹਾ ਕਿਥੇ ਹੈ? ਉਹ ਤੁਸੀਂ ਮੈਨੂੰ ਦੱਸ ਦਿਉਗੇ ਤਾਂ ਅੱਜ ਹੀ ਉਸ ਨੂੰ ਮਾਰ ਸੁੱਟਾਂਗਾ।। ੨੩੯੩।।

**ਚੌਪਈ।। ਤਬ ਇਕ ਰਿਖ ਨੇ ਜਾਇ ਬਤਾਯੋ।। ਜਹਾਂ ਠਉਰ ਹੋ ਸ਼ੱਤ੍ਰ ਬਨਾਯੋ।।**
**ਜਹਬਲਧਰਿ ਸੋ ਸ਼ੱਤ੍ਰ ਨਿਹਾਰਜੋ।। ਹਮ ਸੰਗਿ ਲਰਿ ਇਹ ਭਾਂਤਿ ਪਚਾਰਜੋ।। ੨੩੯੪।।**

ਅਰਥ – ਤਦ ਇਕ ਰਿਖੀ ਨੇ ਉਸ ਦੁਸ਼ਮਣ ਦੇ ਰਹਿਣ ਦੀ ਥਾਂ ਦੱਸ ਦਿਤੀ। ਜਦ ਬਲਿਰਾਮ ਨੇ ਉਸ ਵੈਰੀ ਨੂੰ ਵੇਖਿਆ, ਤਦ ਉਸਨੂੰ ਇਸ ਤਰ੍ਹਾਂ ਵੰਗਾਰਿਆ ਕਿ ਤੂੰ ਸਾਹਮਣੇ ਹੋ ਕੇ ਮੇਰੇ ਨਾਲ ਜੁੱਧ ਕਰ।। ੨੩੯੪।।

ਚੌਪਈ।। ਸੁਨਤ ਬਚਨ ਤਬ ਸ਼ੱਤ੍ਰ ਰਿਸਾਯੋ।। ਹਾਥ ਗਾਂਗਨੋ ਯਾ ਪਰਿ ਆਯੋ।।
ਹਲਧਰਿ ਸੰਗ ਜੁਧ ਯਾ ਕਯੋ।। ਜਿਹ ਸਮ ਅਉਰ ਬੀਰ ਨਹੀ ਹਯੋ।। ੨੩੯੫।।

ਤਦ ਬਚਨਾਂ ਨੂੰ ਸੁਣਦਿਆਂ ਹੀ ਵੈਰੀ ਨੇ ਕ੍ਰੋਧ ਕੀਤਾ ਅਤੇ ਹੱਥ ਨਾਲ ਗਾਨਾ ਬੰਨ੍ਹਕੇ ਇਸ ਉਤੇ ਚੜ੍ਹ ਆਇਆ ਹੈ। ਬਲਰਾਮ ਦੇ ਨਾਲ ਇਸ ਨੇ ਬੜਾ ਭਾਰਾ ਜੁੱਧ ਕੀਤਾ ਹੈ, ਜਿਸ ਦੇ ਸਮਾਨ ਜਗਤ ਵਿਚ ਹੋਰ ਕੋਈ ਸੂਰਮਾ ਦੂਜਾ ਨਹੀਂ ਹੈ।। ੨੩੯੫।।

ਬਹੁਤ ਜੁੱਧ ਤਿਹ ਠਾਂ ਦੁਹੂੰ ਧਾਰੋ।। ਦੁਹੂੰ ਸੂਰ ਤੇ ਏਕ ਨ ਹਾਰੋ।।
ਜਉ ਥਕਿ ਜਾਹਿ ਬੈਠ ਤਹ ਰਹੈ।। ਮੁੱਛਤ ਹੋਹ ਜੁੱਧੁ ਫਿਰਿ ਚਹੈ।। ੨੩੯੬।।

ਅਰਥ - ਉਸ ਥਾਂ ਤੇ ਦੋਹਾਂ ਨੇ ਬਹੁਤ ਜੁੱਧ ਕੀਤਾ ਹੈ, ਦੋਹਾਂ ਸੂਰਮਿਆਂ ਵਿਚ ਇਕ ਭੀ ਨਹੀਂ ਹਾਰਿਆ ਹੈ। ਜਦ ਥੱਕ ਜਾਂਦੇ ਹਨ, ਤਦ ਬੈਠ ਰਹਿੰਦੇ ਹਨ, ਸਾਵਧਾਨ ਹੋ ਕੇ ਫਿਰ ਜੁੱਧ ਕਰਨ ਲੱਗ ਪੈਂਦੇ ਹਨ।। ੨੩੯੬।।

ਚੌਪਈ।। ਫਿਰ ਦੋਊ ਗਾਜ ਗਾਜ ਰਨ ਪਾਰੈ।। ਆਪਸਿ ਬੀਚ ਗਦਾ ਬਹੁ ਮਾਰੈ।।
ਠਾਢ ਰਹੈ ਥਿਰੁ ਪੈਗੁ ਨ ਟਰੈ।। ਮਾਨਹੁ ਰਿਸ ਪਰਬਤ ਦੋਊ ਲਰੈ।। ੨੩੯੭।।

ਅਰਥ - ਫਿਰ ਦੋਵੇਂ ਗਰਜ ਗਰਜ ਕੇ ਜੁੱਧ ਕਰਦੇ ਹਨ, ਅਤੇ ਆਪੋ ਵਿਚ ਬਹੁਤੀਆਂ ਗਦਾ ਮਾਰਦੇ ਹਨ, ਅਚੱਲ ਖੜੋ ਰਹਿੰਦੇ ਹਨ, ਇਕ ਕਦਮ ਭੀ ਪਿੱਛੇ ਨਹੀਂ ਹਟਦੇ, ਇਉਂ ਮਲੂੰਮ ਹੁੰਦਾ ਹੈ ਮਾਨੋਂ ਕ੍ਰੋਧ ਨਾਲ ਦੋਵੇਂ ਪਹਾੜ ਲੜ ਰਹੇ ਹਨ।। ੨੩੯੭।।

ਦੋਊ ਭਟ ਅਭ੍ਰਨ ਜਿਉ ਗਾਜੈ।। ਬਚਨ ਸੁਨਤ ਜਿਨ ਕੇ ਜਮ ਲਾਜੈ।।
ਅਤਿ ਹੀ ਬੀਰ ਰਿਸਹਿ ਮੈ ਭਰੇ।। ਦੋਊ ਬੀਰ ਕ੍ਰੋਧ ਸੋ ਲਰੇ।। ੨੩੯੮।।

ਅਰਥ - ਦੋਵੇਂ ਸੂਰਮੇ ਬੱਦਲਾਂ ਵਾਂਗੂੰ ਗੱਜਦੇ ਹਨ, ਜਿਨ੍ਹਾਂ ਦੇ ਬਚਨ ਸੁਣਦਿਆਂ ਜਮ ਭੀ ਸ਼ਰਮਿੰਦਾ ਹੁੰਦਾ ਹੈ। ਬਹੁਤ ਹੀ ਕ੍ਰੋਧ ਨਲ ਸੂਰਮੇ ਭਰੇ ਹੋਏ ਹਨ, ਦੋਵੇਂ ਜੋਧੇ ਕ੍ਰੋਧ ਨਾਲ ਲੜ ਰਹੇ ਹਨ।। ੨੩੯੮।।

ਜਿਨ ਕਉਤਕ ਦੇਖਨ ਸੁਰ ਆਏ।। ਭਾਂਤਿਨ ਭਾਂਤਿ ਬਿਵਾਨ ਬਨਾਏ।।
ਉਤ ਰੰਭਾਦਿਕ ਨ੍ਰਿੱਤਹ ਕਰੈ।। ਇਤ ਤੇ ਬੀਰ ਭੂਮ ਮੈ ਲਰੈ।। ੨੩੯੯।।

ਅਰਥ - ਜਿਨ੍ਹਾਂ ਦਾ ਕੌਤਕ ਵੇਖਣ ਨੂੰ ਦੇਵਤੇ ਆਏ ਹਨ, ਉਨ੍ਹਾਂ ਤਰ੍ਹਾਂ ਤਰ੍ਹਾਂ ਦੇ ਬਿਮਾਨ ਬਣਾਏ ਹੋਏ ਹਨ। ਉਧਰ ਰੰਭਾ ਆਦਿਕ ਅਪੱਛਰਾਂ ਨਾਚ ਕਰਦੀਆਂ ਹਨ, ਇਧਰ ਸੂਰਮੇ ਧਰਤੀ ਉਤੇ ਲੜ ਰਹੇ ਹਨ।। ੨੩੯੯।।

********************************************************

ਬਹੁਤ ਗਦਾ ਤਨ ਲਗੈ ਨ ਜਾਨੈ।। ਮੁਖ ਤੇ ਮਾਰ ਹੀ ਮਾਰ ਬਖਾਨੈ।।
ਰਨ ਕੀ ਛਿਤ ਤੇ ਪੈਗ ਨ ਟਰੈ।। ਰੀਝ ਰੀਝ ਦੋਊ ਭਟ ਲਰੈ।। ੨੪੦੦।।

ਅਰਥ - ਸਰੀਰ ਉੱਤੇ ਗਦਾ ਬਹੁਤ ਵੱਜਦੀਆਂ ਹਨ ਪਰ ਉਨ੍ਹਾਂ ਦੇ ਦੁੱਖ ਨੂੰ ਜਾਣਦੇ ਹੀ ਨਹੀਂ ਹਨ। ਮੂੰਹੋਂ 'ਮਾਰੋ-ਮਾਰੋ' ਹੀ ਬੋਲ ਰਹੇ ਹਨ। ਜੁੱਧ ਭੂਮੀ ਤੋਂ ਇਕ ਕਦਮ ਭੀ ਪਿੱਛੇ ਹਟਦੇ ਨਹੀਂ ਹਨ, ਦੋਵੇਂ ਸੂਰਮੇ ਜੁੱਧ ਕਰ ਰਹੇ ਹਨ।। ੨੪੦੦।।

ਸਵੈਯਾ।। ਜੁੱਧੁ ਭਯੋ ਬਹੁਤੋ ਤਿਹ ਠਾਂ ਤਬ ਮੂਸਲ ਕਉ ਮੁਸਲੀ ਜੂ ਸੰਭਾਰਯੋ।।
ਕੈ ਬਲ ਹਾਥਨ ਦੋਉਨ ਕੈ ਕਬਿ ਸਯਾਮ ਕਹੈ ਤਕਿ ਤਾਹਿ ਪ੍ਰਹਾਰਯੋ।।
ਲਾਗਤ ਘਾਇ ਹੁਵੈ ਮਰ ਗਯੋ ਅਰਿ ਅੰਤਹਿ ਕੇ ਫੁਨ ਧਾਮ ਸਿਧਾਰਯੋ।।
ਯੌ ਬਲਭਦ੍ਰ ਹਨਯੋ ਤਿਨ ਕੋ ਸਭ ਬਿੱਪਨ ਕੋ ਫੁਨ ਕਾਜ ਸਵਾਰਯੋ।। ੨੪੦੧।।

ਅਰਥ - ਜਦ ਉਸ ਜਗ੍ਹਾ ਤੇ ਬਹੁਤ ਚਿਰ ਤੱਕ ਜੁੱਧ ਹੁੰਦਾ ਰਿਹਾ, ਤਦ ਬਲਿਰਾਮ ਜੀ ਨੇ ਮੂਸਲ ਨੂੰ ਚੁੱਕ ਲਿਆ ਹੈ। ਸਿਆਮ ਕਵੀ ਕਹਿੰਦੇ ਹਨ ਦੋਹਾਂ ਹੱਥਾਂ ਦੇ ਜ਼ੋਰ ਨਾਲ ਨਿਸ਼ਾਨਾ ਲੈ ਕੇ ਵੈਰੀ ਵੱਲ ਮਾਰ ਦਿੱਤਾ ਹੈ। ਇਸ ਸੱਟ ਦੇ ਲੱਗਦਿਆਂ ਹੀ ਵੈਰੀ ਮਰ ਗਿਆ ਹੈ ਅਤੇ ਜਮ ਦੇ ਘਰ ਚਲਾ ਗਿਆ ਹੈ। ਇਸ ਤਰ੍ਹਾਂ ਬਲਿਰਾਮ ਨੇ ਉਸਨੂੰ ਮਾਰ ਦਿੱਤਾ ਹੈ। ਅਤੇ ਸਾਰੇ ਬ੍ਰਾਹਮਣਾਂ ਦੇ ਕੰਮ ਨੂੰ ਸਵਾਰਿਆ ਹੈ।। ੨੪੦੧।।

ਸਵੈਯਾ।। ਪਉਰਖ ਜੋ ਮੁਸਲੀਧਰਿ ਕੋ ਕਹਿਓ ਨ੍ਰਿਪ ਕਉ ਸੁਖਦੇਵ ਸੁਨਾਯੋ।।
ਜਾਹਿ ਕਥਾ ਦਿਜ ਕੇ ਮੁਖ ਤੇ ਸਭ ਸ੍ਰਉਨ ਸੁਨੀ ਤਿਨਹੂੰ ਸੁਖ ਪਾਯੋ।।
ਜਾ ਕੋ ਕੀਏ ਸਸਿ ਸੂਰ ਨਿਸਾ ਦਿਵ ਤਾਹੀ ਕੀ ਬਾਤ ਸੁਨੋ ਜੀਅ ਆਯੋ।।
ਤਾਹੀ ਕੀ ਬਾਤ ਸੁਨਾਉ ਦਿਜੋਤਮ ਬੇਦਨ ਕੈ ਜੋਊ ਭੇਦ ਨ ਪਾਯੋ।। ੨੪੦੨।।

ਅਰਥ - ਬਲਿਰਾਮ ਜੀ ਦਾ ਜੋ ਬਲ ਹੈ, ਰਾਜੇ ਪ੍ਰੀਛਤ ਨੂੰ ਕਿਹਾ ਹੈ ਤੇ ਸੁਕਦੇਵ ਨੇ ਸੁਣਾਇਆ ਹੈ। ਜਿਨ੍ਹਾਂ ਨੇ ਇਸ ਕਥਾ ਨੂੰ ਬ੍ਰਾਹਮਣ ਦੇ ਮੁਖ ਤੋਂ ਕੰਨੀਂ ਸੁਣਿਆ ਹੈ, ਉਨ੍ਹਾਂ ਸਭਨਾਂ ਨੇ ਸੁਖ ਨੂੰ ਪਾਇਆ ਹੈ। ਉਸ ਦੇ ਮਨ ਵਿਚ ਆਉਂਦਾ ਹੈ ਕਿ ਜਿਸਦੇ ਬਣਾਏ ਚੰਦ੍ਰਮਾ, ਸੂਰਜ ਰਾਤ, ਦਿਨ, ਅਕਾਸ਼, ਪਤਾਲ ਹਨ ਉਸ ਦੀ ਕਥਾ ਸੁਣਾਵਾਂ। ਹੇ ਬ੍ਰਾਹਮਣ! ਮੈਨੂੰ ਉਸੇ ਦੀ ਕਥਾ ਸੁਣਾਓ, ਜਿਸਦੇ ਭੇਦ ਨੂੰ ਬੇਦਾਂ ਨੇ ਭੀ ਨਹੀਂ ਪਾਇਆ ਹੈ।। ੨੪੦੨।।

ਸਵੈਯਾ।। ਜਾਹਿ ਖਰਾਨਨ ਸੇ ਸਹਸਾਨਨ ਖੋਜ ਰਹੇ ਕਛੁ ਪਾਰ ਨ ਪਾਯੋ।।
ਸਯਾਮ ਭਨੈ ਜਿਹ ਕਉ ਚੁਤਰਾਨਨ ਬੇਦਨ ਕੇ ਗੁਨ ਭੀਤਰ ਗਾਯੋ।।

*****************************************************************

**ਖੋਜ ਰਹੇ ਸ਼ਿਵ ਸੇ ਜਿਹ ਅੰਤ ਅਨੰਤ ਕਹਿਓ ਥਕ ਅੰਤ ਨ ਪਾਯੋ॥**
**ਤਾਹੀ ਕੀ ਬਾਤ ਸੁਨੋ ਤੁਮਰੇ ਮੁਖ ਤੇ ਸੁਕਦੇਵ ਇਹੈ ਠਹਰਾਯੋ॥ ੨੪੦੩॥**

ਅਰਥ – ਜਿਸਨੂੰ ਛੇ ਮੂੰਹਾਂ ਵਾਲੇ ਸ੍ਵਾਮਿਕਾਰਤਿਕ ਵਰਗੇ ਤੇ ਹਜ਼ਾਰ ਮੂੰਹਾਂ ਵਾਲੇ ਸ਼ੇਸ਼ਨਾਗ ਵਰਗੇ ਖੋਜ ਰਹੇ ਹਨ ਪਰ ਅੰਤ ਨਹੀਂ ਪਾ ਸਕੇ ਸਿਆਮ ਕਵਿ ਕਹਿੰਦਾ ਹੈ, ਜਿਸਦੇ ਗੁਣ ਨੂੰ ਬ੍ਰਹਮਾਂ ਨੇ ਵੇਦਾਂ ਦੇ ਵਿਚ ਬੜੀ ਹੀ ਚੰਗੀ ਤਰ੍ਹਾਂ ਨਾਲ ਗਾਂਵਿਆ ਹੈ। ਜਿਸਨੂੰ ਸ਼ਿਵਜੀ ਵਰਗੇ ਖੋਜ ਰਹੇ ਹਨ ਜਿਸਦੇ ਅੰਤ ਨੂੰ ਸ਼ੇਸ਼ਨਾਗ ਵੀ ਨਹੀਂ ਪਾ ਸਕਿਆ ਤੇ ਬੇਅੰਤ-ਬੇਅੰਤ ਕਹਿੰਦਾ ਥੱਕ ਗਿਆ ਹੈ। ਹੇ ਸੁਕਦੇਵ! ਮੈਂ ਏਹੋ ਠਿਹਰਾਇਆ ਹੈ, ਕਿ ਉਸੇ ਦੀ ਗੱਲ ਨੂੰ ਤੁਹਾਡੇ ਮੂੰਹ ਤੋਂ ਸੁਣਾਂ॥ ੨੪੦੩॥

**ਭੂਪਤਿ ਜੌ ਇਹ ਭਾਂਤਿ ਕਹਯੋ ਸੁਕ ਕਉ ਸੁ ਕਹੂੰ ਇਹ ਭਾਂਤਿ ਸੁਨਾਈ॥**
**ਦੀਨ ਦਿਆਲ ਕੀ ਬਾਤ ਸੁਨਾਵਤ ਹਉ ਤੁਹਿ ਕਉ ਤੁਹਿ ਭੇਦੁ ਛਪਾਈ॥**
**ਬਿਪ੍ਰ ਸੁਦਾਮਾ ਹੁਤੋ ਬਿਪਤਾ ਤਿਹ ਕੀ ਹਉ ਕਹਉ ਹਰਿ ਜੈਸੇ ਮਿਟਾਈ॥**
**ਸੋ ਹਉ ਸੁਨਾਵਤ ਹਉ ਤੁਹਿ ਕਉ ਸੁਨ ਲੈ ਸੋਊ ਸ੍ਰਉਨਨ ਦੈ ਨ੍ਰਿਪਰਾਈ॥ ੨੪੦੪॥**

ਅਰਥ – ਜਦ ਰਾਜੇ ਪ੍ਰੀਛਤ ਨੇ ਇਸ ਤਰ੍ਹਾਂ ਨਾਲ ਸੁਕਦੇਵ ਨੂੰ ਕਿਹਾ, ਤਦ ਫਿਰ ਸੁਕਦੇਵ ਨੇ ਇਸ ਤਰ੍ਹਾਂ ਦੀ ਵਾਰਤਾ ਸੁਣਾਈ। ਮੈਂ ਤੈਨੂੰ ਦੀਨ ਦਿਆਲ ਦੀ ਬਾਤ ਸੁਣਾਉਂਦਾ ਹਾਂ, ਤੂੰ ਇਸ ਭੇਦ ਨੂੰ ਛਪਾਈ ਰੱਖ। ਸੁਦਾਮਾ ਨਾਮੀ ਬ੍ਰਾਹਮਣ ਦੀ ਬਿਪਤਾ ਨੂੰ ਜਿਵੇਂ ਹਰੀ ਨੇ ਦੂਰ ਕੀਤਾ ਉਹ ਮੈਂ ਸੁਣਾਂਦਾ ਹਾਂ, ਹੇ ਰਾਜਿਆਂ ਦੇ ਰਾਜੇ! ਕੰਨ ਦੇ ਕੇ ਉਹ ਤੂੰ ਧਿਆਨ ਨਾਲ ਸੁਣ ਲੈ॥ ੨੪੦੪॥

**ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਬਲਭਦ੍ਰ ਤੀਰਥ ਇਸ਼ਨਾਨ ਕਰਿ ਦੈਤ ਕੋ ਮਾਰਤ ਗ੍ਰਿਹਿ ਕੋ ਆਵਤ ਭਏ ਧਿਆਇ॥**

– – – – – – – – – – – – – –

## ਸੁਦਾਮਾ ਬਾਰਤਾ ਕਥਨੰ॥

**ਸਵੈਯਾ॥ ਏਕ ਬਧੂ ਜੁਤ ਬ੍ਰਾਹਮਨ ਥੋ ਤਿਹ ਯਾ ਜਗੁ ਬੀਚ ਬਡੋ ਦੁਖੁ ਪਾਯੋ॥**
**ਦੂਖਤ ਹ੍ਵੈ ਇਕ ਦਿਵਸ ਕਹਯੋ ਤਿਹ ਮਿਤ੍ਰ ਹੈ ਮੋ ਪ੍ਰਭ ਜੋ ਜਗ ਗਾਯੋ॥**
**ਤਾਕੀ ਤ੍ਰੀਯਾ ਕਹਯੋ ਜਾਹੁ ਤਹਾ ਸੁਨ ਮਾਨਤ ਭਯੋ ਤਿਹ ਮੂੰਡ ਮੁਡਾਯੋ॥**
**ਤੰਦਲ ਦੈ ਦਿਜ ਦਾਰਦੀ ਹਾਥ ਸੁ ਦੁਆਰਵਤੀ ਹੂ ਕੀ ਓਰ ਸਿਧਾਯੋ॥ ੨੪੦੫॥**

************************************************************
ਸੁਦਾਮੇ ਬ੍ਰਾਹਮਣ ਦੀ ਵਾਰਤਾ ਕਹਿੰਦੇ ਹਨ।

ਅਰਥ - ਇਕ ਇਸਤ੍ਰੀ ਸਮੇਤ ਬ੍ਰਾਹਮਣ ਸੀ ਉਸਨੇ ਇਸ ਜਗਤ ਵਿਚ ਬੜਾ ਹੀ ਦੁਖ ਪਾਇਆ ਸੀ। ਉਸਨੇ ਇਕ ਦਿਨ ਦੁੱਖੀ ਹੋ ਕੇ ਕਹਿ ਦਿੱਤਾ—"ਜੋ ਜਗਤ ਦਾ ਪ੍ਰਭੂ ਕਿਹਾ ਜਾਂਦਾ ਹੈ, ਉਹ ਕ੍ਰਿਸ਼ਨ ਮੇਰਾ ਮਿੱਤ੍ਰ ਹੈ।" ਇਹ ਸੁਣਕੇ ਉਸਦੀ ਇਸਤ੍ਰੀ ਨੇ ਕਿਹਾ—ਤੁਸੀਂ ਉਸਦੇ ਕੋਲ ਜਾਓ। ਇਸਤ੍ਰੀ ਦਾ ਕਹਿਣਾ ਮੰਨ ਗਿਆ, ਪਰ ਮਨ ਵਿਚ ਪਛਤਾਵਾ ਕਰਕੇ ਉਸਨੇ ਸਿਰ ਫੇਰਿਆ ਕਿ ਮੈਂ ਕਿਉਂ ਕਹਿ ਦਿੱਤਾ—ਕ੍ਰਿਸ਼ਨ ਮੇਰਾ ਮਿੱਤ੍ਰ ਹੈ"। ਇਸਤ੍ਰੀ ਨੇ ਦਲਿੱਦ੍ਰੀ ਬ੍ਰਾਹਮਣ ਦੇ ਹੱਥ ਭੇਟਾ ਦੇਣ ਵਾਸਤੇ ਚਾਵਲਾਂ ਦੀ ਮੁੱਠ ਦੇ ਦਿਤੀ, ਉਸਨੂੰ ਲੈ ਕੇ ਉਹ ਦ੍ਵਾਰਕਾ ਪੁਰੀ ਵੱਲ ਤੁਰ ਪਿਆ ਹੈ।। ੨੪੦੫।।

## ਦਿਜ ਬਾਚ।।

**ਹਉ ਅਰੁ ਸਜਾਮ ਸੰਦੀਪਨ ਕੇ ਗ੍ਰਿਹਿ ਬੀਚ ਪੜੇ ਹਿਤ ਹੈ ਅਤਿ ਹੀ ਕਰਿ।।**
**ਹਉ ਚਿਤ ਮੈ ਧਰਿ ਸਜਾਮ ਰਹਿਓ ਰਹੈ ਹ੍ਵੈਹੈ ਸੁ ਸਜਾਮਹਿ ਮੋ ਚਿਤ ਮੈ ਧਰਿ।।**
**ਦੈ ਧਨ ਪਾਇ ਘਨੋ ਘਰਿ ਮੈ ਕਛੁ ਦੀਨਨ ਦੇਤ ਨ ਨੈਕ ਕ੍ਰਿਪਾ ਕਰਿ।।**
**ਈਸ ਲਹੈ ਕਿਧੋ ਮੋਹ ਨਿਹਾਰ ਕੈ ਕੈਸੀ ਕ੍ਰਿਪਾ ਕਰਿ ਹੈ ਹਮ ਪੈ ਹਰਿ।।੨੪੦੬।।**

ਅਰਥ - ਬ੍ਰਾਹਮਣ ਤੁਰਿਆ ਜਾਂਦਾ ਹੋਇਆ ਆਪਣੇ ਮਨ ਨਾਲ ਗੱਲਾਂ ਕਰਦਾ ਹੈ ਕਿ ਮੈਂ ਅਤੇ ਕ੍ਰਿਸ਼ਨ ਸੰਦੀਪਨ ਗੁਰੂ ਦੇ ਘਰ ਪੜ੍ਹਦੇ ਹੋਏ ਆਪੋ ਵਿਚ ਬੜਾ ਹੀ ਪ੍ਰੇਮ ਕਰਦੇ ਸਾਂ। ਮੈਂ ਕ੍ਰਿਸ਼ਨ ਨੂੰ ਚਿੱਤ ਵਿਚ ਵਸਾ ਰਿਹਾ ਹਾਂ, ਉਧਰ ਉਹ ਵੀ ਮੈਨੂੰ ਯਾਦ ਕਰ ਰਹੇ ਹੋਣਗੇ। ਉਹ ਵੀ ਮੈਨੂੰ ਬਹੁਤ ਸਾਰਾ ਧਨ ਦੇਣਗੇ, ਕਿਉਂਕਿ ਉਹ ਸਿਰਫ ਦੀਨਾਂ ਤੇ ਕ੍ਰਿਪਾ ਹੀ ਕਰਦੇ ਹਨ ਦੇਂਦੇ ਕੁਝ ਵੀ ਨਹੀਂ। ਮੈਨੂੰ ਵੇਖ ਕੇ ਪਛਾਣ ਤਾਂ ਲੈਣਗੇ ? ਭਗਵਾਨ ਮੇਰੇ ਉਤੇ ਕਿਸ ਤਰ੍ਹਾਂ ਦੀ ਕ੍ਰਿਪਾ ਕਰਨਗੇ ?।। ੨੪੦੬।।

**ਮਾਰਗ ਨਾਖ ਕੈ ਬਿਪ੍ਰ ਜਬੈ ਗ੍ਰਿਹਿ ਸ੍ਰੀ ਜਦੁਬੀਰ ਕੇ ਭੀਤਰ ਆਯੋ।।**
**ਸ੍ਰੀ ਬ੍ਰਿਜਨਾਥ ਨਿਹਾਰਤ ਤਾਹਿ ਸੁ ਬਿਪ੍ਰ ਸੁਦਾਮਾ ਇਹੈ ਠਹਰਾਯੋ।।**
**ਆਸਨ ਤੇ ਉਠ ਆਤੁਰ ਹੁਇ ਅਤਿ ਪ੍ਰੀਤ ਬਢਾਇ ਕੈ ਲੈਬੇ ਕਉ ਧਾਯੋ।।**
**ਪਾਇ ਪਰਿਓ ਤਿਹ ਕੋ ਹਰਿ ਜੀ ਫਿਰ ਸਜਾਮ ਭਨੈ ਉਠ ਕੰਠ ਲਗਾਯੋ।।੨੪੦੭।।**

ਅਰਥ - ਰਸਤੇ ਨੂੰ ਲੰਘ ਕੇ ਬ੍ਰਾਹਮਣ ਜਦੋਂ ਸ੍ਰੀ ਕ੍ਰਿਸ਼ਨ ਦੇ ਘਰ ਵਿਚ ਆ ਗਿਆ। ਸ੍ਰੀ ਕ੍ਰਿਸ਼ਨ ਜੀ ਨੇ ਉਸਨੂੰ ਵੇਖਦਿਆਂ ਹੀ ਪਛਾਣ ਲਿਆ ਕਿ ਇਹ ਸੁਦਾਮਾ ਬ੍ਰਾਹਮਣ ਹੈ। ਬੜੀ ਛੇਤੀ ਆਸਣ ਤੋਂ ਉੱਠ ਕੇ ਪਿਆਰ ਨਾਲ ਅੱਗੋਂ ਦੀ ਉਸਨੂੰ ਲੈਣ ਗਏ। ਸਿਆਮ ਕਵਿ ਜੀ ਕਹਿੰਦੇ ਹਨ ਕ੍ਰਿਸ਼ਨ ਜੀ ਉਸਦੇ ਚਰਨੀ ਪਏ ਹਨ, ਅਤੇ ਫਿਰ ਉੱਠ ਕੇ ਉਸਨੂੰ ਗਲ ਨਾਲ ਲਾ ਲਿਆ ਹੈ।। ੨੪੦੭।।

**ਲੈ ਤਿਹ ਮੰਦਰ ਮਾਹਿ ਗਯੋ ਤਿਹ ਕੌ ਅਤਿ ਹੀ ਕਰਿ ਆਦਰੁ ਕੀਨੋ।।**

***************************************************************

ਬਾਰੁ ਮੰਗਾਇ ਤਹੀ ਦਿਜ ਕੇ ਦੋਊ ਪਾਇਨ ਧ੍ਰੈ ਚਰਨਾਮ੍ਰਿਤ ਲੀਨੋ॥
ਝੌਪਰੀ ਤੇ ਤਿਹ ਠਾਂ ਹਰਿ ਜੂ ਸਭੁ ਕੰਚਨ ਕੋ ਪੁਨ ਮੰਦਰ ਕੀਨੋ॥
ਤਊ ਨ ਸਕਿਓ ਸੁ ਬਿਦਾ ਕਰਿ ਬਿੱਪਹਿ ਸਜਾਮ ਭਨੈ ਤਿਹ ਰੰਚ ਨ ਦੀਨੋ॥ ੨੪੦੮॥

ਅਰਥ - ਉਸਨੂੰ ਲੈ ਕੇ ਮੰਦਰ ਦੇ ਵਿਚ ਚਲੇ ਗਏ ਹਨ, ਅਤੇ ਉਸਦਾ ਅੰਦਰ ਜਾ ਕੇ ਬੜਾ ਹੀ ਆਦਰ ਸਤਿਕਾਰ ਕੀਤਾ ਹੈ। ਪਾਣੀ ਮੰਗਵਾ ਕੇ, ਉਸ ਬ੍ਰਾਹਮਣ ਦੇ ਦੋਹਾਂ ਚਰਨਾਂ ਨੂੰ ਧੋ ਕੇ ਚਰਨਾਮ੍ਰਿਤ ਲਿਆ ਹੈ। ਉਸਦੀ ਕੱਖਾਂ ਦੀ ਕੁੱਲੀ ਦੀ ਥਾਂ ਤੇ ਸ੍ਰੀ ਕ੍ਰਿਸ਼ਨ ਜੀ ਨੇ ਫਿਰ ਬੜੇ ਹੀ ਸੋਹਣੇ ਸੋਨੇ ਦੇ ਮੰਦਰ ਬਣਵਾ ਦਿਤੇ ਹਨ। ਪਰ ਇਹ ਗੱਲ ਉਸਨੂੰ ਕਹਿ ਨਹੀਂ ਸਕੇ ਅਤੇ ਬ੍ਰਾਹਮਣ ਨੂੰ ਵਿਦਾ ਕਰ ਦਿਤਾ ਹੈ। ਸਿਆਮ ਕਵਿ ਕਹਿੰਦਾ ਹੈ, ਪ੍ਰਤੱਖ ਵਿਚ ਉਸਨੂੰ ਕੁਝ ਵੀ ਨਹੀਂ ਦਿਤਾ॥ ੨੪੦੮॥

ਦੋਹਰਾ॥ ਜਬ ਦਿਜ ਕੇ ਗ੍ਰਿਹਿ ਪੜਤ ਤਬ ਮੋਸੋ ਹੁਤੋ ਗਰੋਹ॥
ਅਬ ਲਾਲਚ ਬਸ ਹਰਿ ਭਏ ਕਛੂ ਨ ਦੀਨੋ ਮੋਹ॥ ੨੪੦੯॥

ਅਰਥ - ਸੁਦਾਮਾ ਘਰ ਨੂੰ ਜਾਂਦਾ ਹੋਇਆ ਸੋਚਦਾ ਹੈ ਜਦੋਂ ਪੰਡਿਤ ਸੰਦੀਪਨ ਦੇ ਘਰ ਪੜ੍ਹਦੇ ਸਾਂ, ਤਦ ਮੇਰੇ ਨਾਲ ਜੋਟੀ ਹੁੰਦੀ ਸੀ। ਹੁਣ ਕ੍ਰਿਸ਼ਨ ਲਾਲਚ ਦੇ ਵੱਸ ਹੋ ਗਿਆ ਹੈ, ਤਦੇ ਹੀ ਮੈਨੂੰ ਕੁਝ ਦਿੱਤਾ ਨਹੀਂ ਹੈ॥ ੨੪੦੯॥

ਕਬਿਯੋ ਬਾਚ॥

ਸਵੈਯਾ॥ ਜੋ ਬ੍ਰਿਜਨਾਥ ਕੀ ਸੇਵ ਕਰੈ ਪੁਨ ਪਾਵਤ ਹੈ ਬਹੁਤੋ ਧਨ ਸੋਊ॥
ਲੋਗ ਕਹਾ ਤਿਹ ਭੇਦਹ ਪਾਵਤ ਆਪਨੀ ਜਾਨਤ ਹੈ ਪੁਨ ਓਊ॥
ਸਾਧਨ ਕੇ ਬਰਤਾ ਹਰਿਤਾ ਦੁਖੁ ਬੈਰਨ ਕੇ ਸੁ ਬਡੋ ਘਰ ਖੋਊ॥
ਦੀਨਨ ਕੇ ਜਗ ਪਾਲਬੇ ਕਾਜ ਗਰੀਬ ਨਿਵਾਜ ਨ ਦੂਸਰ ਕੋਊ॥ ੨੪੧੦॥

ਅਰਥ - ਜੋ ਕ੍ਰਿਸ਼ਨ ਜੀ ਦੀ ਸੇਵਾ ਕਰਦਾ ਹੈ, ਉਹ ਸਾਰਾ ਧਨ ਪਾਉਂਦਾ ਹੈ। ਲੋਕ ਉਸਦੇ ਭੇਦ ਨੂੰ ਕਿਵੇਂ ਪਾ ਸਕਦੇ ਹਨ, ਉਹ ਫਿਰ ਆਪਣੀ ਗਤੀ ਨੂੰ ਆਪ ਹੀ ਜਾਣਦਾ ਹੈ। ਸਾਧਾਂ ਨੂੰ ਵਰ ਦੇਣ ਵਾਲਾ ਤੇ ਦੁਖ ਨਾਸ ਕਰਨ ਵਾਲਾ ਹੈ, ਅਤੇ ਵੱਡੇ ਵੱਡੇ ਵੈਰੀਆਂ ਦਾ ਘਰ ਨਾਸ ਕਰਨ ਵਾਲਾ ਹੈ। ਜਗਤ ਵਿਚ ਦੀਨਾਂ ਦੇ ਪਾਲਣ ਵਾਲਾ ਹੈ, ਉਸਦੇ ਸਮਾਨ ਗਰੀਬ ਨਿਵਾਜ ਜਗਤ ਦੇ ਵਿਚ ਹੋਰ ਕੋਈ ਦੂਜਾ ਨਹੀਂ ਹੈ॥ ੨੪੧੦॥

ਸਵੈਯਾ॥ ਸੋ ਸਿਸਪਾਲ ਹਨਜੋ ਛਿਨ ਮੈ ਜਿਹ ਸੋ ਕੋਊ ਅਉਰ ਨ ਮਾਨ ਧਰੈ॥
ਅਰੁ ਦੰਤ ਬਕਤ੍ਰ ਹਨਜੋ ਜਮਲੋਕ ਤੇ ਜੋ ਕਬਹੂ ਨ ਰਤੀ ਕੁ ਡਰੈ॥

******************************************************
ਰਿਸ ਸਾਥ ਭੂਮਾਸੁਰ ਜੀਤ ਲਯੋ ਜੋਊ ਇੰਦ੍ਰ ਸੇ ਬੀਰਨ ਸੰਗ ਅਰੈ॥
ਅਬ ਕੰਚਨ ਧਾਮ ਕੀਯੋ ਦਿਜ ਕੋ ਬ੍ਰਿਜਨਾਥ ਬਿਨਾ ਐਸੀ ਕਉਨ ਕਰੈ॥੨੪੧੧॥

ਅਰਥ – ਉਸ ਸਿਸਪਾਲ ਨੂੰ ਇਕ ਛਿਨ ਵਿਚ ਮਾਰ ਸੁੱਟਿਆ ਹੈ, ਜਿਸਦੇ ਸਮਾਨ ਹੋਰ ਕੋਈ ਮਾਣ ਧਾਰੀ ਨਹੀਂ ਸੀ ਅਤੇ ਉਸ ਦੰਤ ਬਕੱਤ੍ਰ ਨੂੰ ਮਾਰ ਸੁਟਿਆ ਹੈ, ਜੋ ਕਦੇ ਜਮਲੋਕ ਤੋਂ ਰਤੀ ਭਰ ਭੀ ਨਹੀਂ ਡਰੇ। ਉਸ ਭੂਮਾਸੁਰ ਨੂੰ ਜਿੱਤ ਲਿਆ ਹੈ, ਜਿਸਦੇ ਨਾਲ ਇੰਦ੍ਰ ਵਰਗੇ ਜੋਧੇ ਭੀ ਨਹੀਂ ਅੜ ਸਕਦੇ ਸਨ। ਉਸਨੇ ਹੁਣ ਬ੍ਰਾਹਮਣ ਨੂੰ ਸੋਨੇ ਦੇ ਘਰ ਬਣਾ ਦਿੱਤੇ ਹਨ, ਕ੍ਰਿਸ਼ਨ ਤੋਂ ਬਿਨਾਂ ਇਸ ਤਰ੍ਹਾਂ ਦੀ ਕ੍ਰਿਪਾ ਹੋਰ ਕੋਈ ਕੌਣ ਕਰ ਸਕਦਾ ਹੈ?॥ ੨੪੧੧॥

ਜਾ ਮਧੁ ਕੀਟਭ ਕੋ ਬਧੁ ਕੈ ਭੂਅ ਇੰਦ੍ਰ ਦਈ ਕਰਿ ਕੈ ਕਰੁਨਾਈ॥
ਅਉਰ ਜਿਤੀ ਇਹ ਸਾਮੁਹਿ ਸ਼ੱਤ੍ਰੁਨ ਸੈਨ ਗਈ ਸਭ ਯਾਹ ਖਪਾਈ॥
ਜਾਹਿ ਭਭੀਛਨ ਰਾਜ ਦਯੋ ਅਰੁ ਰਾਵਨ ਮਾਰ ਕੈ ਲੰਕ ਲੁਟਾਈ॥
ਕੰਚਨ ਕੋ ਤਿਹ ਧਾਮ ਦਯੋ ਕਬਿ ਸਯਾਮ ਕਹੈ ਕਹੋ ਕਉਨੁ ਬਡਾਈ॥੨੪੧੨॥

ਅਰਥ – ਜਿਸਨੇ ਮਧੂ ਕੈਟਭ ਨੂੰ ਮਾਰ ਕੇ ਤੇ ਕਰੁਣਾ ਕਰਕੇ ਇੰਦ੍ਰ ਨੂੰ ਧਰਤੀ ਬਖਸ਼ ਦਿੱਤੀ ਸੀ। ਹੋਰ ਜਿੰਨੀ ਭੀ ਵੈਰੀਆਂ ਦੀ ਫ਼ੌਜ ਉਸਦੇ ਸਾਹਮਣੇ ਗਈ, ਉਹ ਇਸਨੇ ਖਪਾ ਦਿਤੀ ਸੀ। ਜਿਸਨੇ ਰਾਵਣ ਨੂੰ ਮਾਰ ਕੇ ਲੰਕਾ ਲੁੱਟਾ ਦਿੱਤੀ ਸੀ ਤੇ ਭਬੀਛਨ ਨੂੰ ਰਾਜ ਦੇ ਦਿੱਤਾ ਸੀ। ਸਿਆਮ ਕਵੀ ਜੀ ਕਹਿੰਦੇ ਹਨ ਜੋ ਉਸਨੇ ਬ੍ਰਾਹਮਣ ਨੂੰ ਸੋਨੇ ਦਾ ਘਰ ਬਣਾ ਦਿਤਾ ਤਾਂ ਕੀ ਵਡਿਆਈ ਹੈ॥ ੨੪੧੩॥

ਬਿਸ਼ਨਪਦ॥ ਧਨਾਸਰੀ॥

ਜਿਹ ਮ੍ਰਿਗ ਰਾਖੇ ਨੈਨ ਬਨਾਇ॥
ਅੰਜਨ ਰੇਖ ਸਯਾਮ ਪਰ ਅਟਕਤ ਸੁੰਦਰ ਫਾਂਧਿ ਚੜਾਇ॥
ਮ੍ਰਿਗ ਮਨ ਹੇਰ ਜਿਨੈ ਨਰ ਨਾਰਿਨ ਰਹਤ ਸਦਾ ਉਰਝਾਇ॥
ਤਿਨ ਕੇ ਊਪਰਿ ਅਪਨੀ ਰੁਚ ਸਿਉ ਰੀਝ ਸਯਾਮ ਬਲਿ ਜਾਇ॥੨੪੧੩॥

ਅਰਥ – ਜਿਸਨੇ ਆਪਣੇ ਨੈਣ ਹਰਨ ਵਰਗੇ ਚੰਚਲ ਬਣਾ ਰਖੇ ਹਨ। ਸੁਰਮੇ ਦੀ ਰੇਖਾ ਵਾਲੀ ਨਜ਼ਰ ਸਯਾਮ ਸਰੂਪ ਉਤੇ ਟਿਕ ਗਈ ਹੈ, ਮਾਨੋਂ ਇਹ ਮੇਰੇ ਨੈਨ ਰੂਪ ਹਰਨਾਂ ਲਈ ਸੋਹਣੀ ਫਾਹੀ ਤਾਣੀ ਹੋਈ ਹੈ। ਪੁਰਸ਼ਾਂ ਇਸਤ੍ਰੀਆਂ ਦਾ ਮਨ ਰੂਪ ਹਰਨ ਜਿਸਨੂੰ ਵੇਖਣ ਵਿਚ ਹੀ ਸਦਾ ਉਲਝਿਆ ਰਹਿੰਦਾ ਹੈ। ਉਨ੍ਹਾਂ ਦੇ ਉਤੇ, ਆਪਣੀ ਇੱਛਾ ਦੇ ਨਾਲ ਕ੍ਰਿਸ਼ਨ ਪ੍ਰਸੰਨ ਹੋ ਕੇ ਸਦਕੇ ਜਾਂਦਾ ਹੈ॥ ੨੪੧੩॥

ਹਰਿ ਕੇ ਨੈਨਾ ਜਲਜ ਠਏ॥

ਦਿਪਤ ਜੋਤਿ ਦਿਨਮਨ ਦੁਤ ਮੁਖ ਤੇ ਕਬਹੁ ਨ ਮੁਦਤ ਭਏ॥
ਤਿਨ ਕਉ ਦੇਖ ਜਨਨ ਦ੍ਰਿਗ ਪੁਤਰੀ ਲਗੀ ਸੁ ਭਾਵ ਭਏ॥
ਜਨੁ ਪਰਾਗ ਕਮਲਨ ਕੀ ਊਪਰ ਭ੍ਰਮਰ ਕੋਟ ਭ੍ਰਮਏ॥ ੨੪੧੪॥

ਪਦ ਅਰਥ - ਜਲਜ=ਕਮਲ॥ ਦਿਪਤ=ਪ੍ਰਕਾਸ਼ ਰਹੀ॥ ਦਿਨਮਨ=ਸੂਰਜ॥ ਪਰਾਗ=ਸੁੰਦਰ ਸੁੰਗਧੀ॥

ਅਰਥ - ਕ੍ਰਿਸ਼ਨ ਦੇ ਨੈਣ ਕਮਲ ਬਣੇ ਹੋਏ ਹਨ। ਕ੍ਰਿਸ਼ਨ ਦੇ ਮੁਖ ਦੀ ਲਾਲੀ ਸੂਰਜ ਦੀ ਜੋਤ ਵਾਂਗੂੰ ਪ੍ਰਕਾਸ਼ ਰਹੀ ਹੈ, ਇਸ ਕਰਕੇ ਨੈਣ ਰੂਪ ਕਮਲ ਕਦੇ ਭੀ ਮੁੰਦੇ ਨਹੀਂ ਜਾਂਦੇ ਹਨ। ਉਨ੍ਹਾਂ ਨੂੰ ਵੇਖਣ ਲਈ ਭਗਤਾਂ ਦੇ ਨੈਣਾਂ ਦੀ ਪੁਤਲੀ ਸੁਭਾਵਿਕ ਹੀ ਅਟਕੀ ਰਹਿੰਦੀ ਹੈ। ਮੁਖਤੇ ਉਪਰ ਜੋ ਕਾਲੇ ਕੁੰਡਲਾਂ ਵਾਲੇ ਕੇਸ ਲਟਕ ਰਹੇ ਹਨ, ਉਨ੍ਹਾਂ ਦੀ ਉਪਮਾ ਕਰਦੇ ਹਨ ਮਾਨੋਂ ਸੁੰਦਰ ਸੁਗੰਧੀ ਲੈਣ ਦੇ ਵਾਸਤੇ ਨੈਣਾਂ ਰੂਪ ਕਮਲਾਂ ਦੇ ਉਤੇ ਕ੍ਰੋੜਾਂ ਹੀ ਭੌਰੇ ਫਿਰ ਰਹੇ ਹੋਣ॥ ੨੪੧੪॥

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਵਤਾਰੇ
ਦਿਜ ਸੁਦਾਮਾ ਕੋ ਦਾਰਦ ਦੂਰ ਕਰਤ ਕੰਚਨ ਧਾਮ ਕਰ ਦੇਤ ਭਏ॥

- - - - - - - - - - - - -

ਗ੍ਰਹਨ ਸੂਰਜ ਕੇ ਦਿਨ ਕੁਰਖੇਤ੍ਰ ਆਵਨ ਕਥਨੰ॥

ਸਵੈਯਾ॥ ਜਉ ਰਵਿ ਕੇ ਗ੍ਰਸਬੇ ਹੂ ਕੋ ਦਿਵਸ ਲਗਿਓ ਕਹਿ ਜੋਤਿਕੀ ਯੌ ਤੁ ਸੁਨਾਯੋ॥
ਕਾਨ੍ਹ ਕੀ ਮਾਤ ਬਿਮਾਤ ਅਰੁ ਭ੍ਰਾਤ ਚਲੇ ਕੁਰਖੇਤ੍ਰ ਇਹੈ ਠਹਰਾਯੋ॥
ਤਾਤ ਚਲਜੋ ਬ੍ਰਿਜਨਾਥ ਕੋ ਲੈ ਸੰਗਿ ਭਾਂਤਨ ਭਾਂਤ ਕੋ ਸੈਨ ਬਨਾਯੋ॥
ਜੋ ਕੋਊ ਅੰਤ ਚਹੈ ਤਿਹ ਕੋ ਤਿਨ ਕੋ ਕਛੁ ਆਵਤ ਅੰਤ ਨ ਪਾਯੋ॥੨੪੧੫॥

ਅਰਥ - ਜਦੋਂ ਸੂਰਜ ਦੇ ਪਕੜੇ ਜਾਣ ਵਾਲਾ ਦਿਨ ਆ ਗਿਆ ਅਰਥਾਤ ਸੂਰਜ ਗ੍ਰਹਣ ਦਾ ਦਿਨ ਆਇਆ ਤਾਂ ਜੋਤਸ਼ੀ ਨੇ ਇਸ ਤਰ੍ਹਾਂ ਕਿਹਾ। ਕ੍ਰਿਸ਼ਨ ਦੀ ਮਾਤਾ, ਮਤੇਈ ਮਾਤਾ ਅਤੇ ਭਰਾ, ਇਨ੍ਹਾਂ ਸਭਨਾਂ ਨੇ ਕੁਰਖੇਤ੍ਰ ਜਾਣ ਦਾ ਇਰਾਦਾ ਕਰ ਲਿਆ। ਪਿਤਾ ਭੀ ਕ੍ਰਿਸ਼ਨ ਨੂੰ ਨਾਲ ਲੈ ਕੇ ਚਲਿਆ ਹੈ, ਤਰ੍ਹਾਂ ਤਰ੍ਹਾਂ ਦੀ ਫ਼ੌਜ ਬਣਾਈ ਹੋਈ ਹੈ। ਜੇ ਕੋਈ ਅੰਤ ਪਾਉਣਾ ਚਾਹੇ ਤਾਂ ਪਾ ਨਹੀਂ ਸਕਦਾ॥ ੨੪੧੫॥

ਇਤ ਤੇ ਬ੍ਰਿਜਨਾਇਕ ਆਵਤ ਭੇ ਉਤ ਨੰਦ ਤੇ ਆਦਿ ਸਭੈ ਤਿਹ ਆਏ॥
ਚੰਦ੍ਰਭਗਾ ਬ੍ਰਿਖਭਾਨ ਸੁਤਾ ਸਭ ਗੁਆਰਨਿ ਸਜਾਮ ਜਬੈ ਦਰਸਾਏ॥
ਰੂਪ ਨਿਹਾਰ ਰਹੀ ਚਕਿ ਕੈ ਜਕਿਗੀ ਕਛੁ ਬੈਨ ਕਹਿਓ ਨਹੀ ਜਾਏ॥

ਨੰਦ ਜਸੋਮਤ ਪ੍ਰੇਮ ਬਢਾਇ ਕੈ ਕਾਨ੍ਹ ਜੂ ਕੇ ਉਰ ਮੈ ਲਪਟਾਏ।।੨੪੧੬।।

**ਅਰਥ** - ਇਧਰੋਂ ਕ੍ਰਿਸ਼ਨ ਜੀ ਕੁਰਖੇਤ੍ਰ ਆ ਗਏ ਹਨ, ਅਤੇ ਉਧਰ ਤੋਂ ਨੰਦ ਤੇ ਸਾਰੇ ਹੀ ਗੋਪ ਉਥੇ ਆ ਗਏ ਹਨ। ਚੰਦ੍ਰਭਗਾ, ਰਾਧਿਕਾਂ ਤੇ ਹੋਰ ਸਾਰੀਆਂ ਗੋਪੀਆਂ ਨੇ ਜਦ ਕ੍ਰਿਸ਼ਨ ਜੀ ਦਾ ਦਰਸਨ ਕੀਤਾ । ਰੂਪ ਵੇਖ ਕੇ ਹੈਰਾਨ ਹੁੰਦੀਆਂ ਹਨ ਤੇ ਝਕਦੀਆਂ ਪਾਸੋਂ ਕੁੱਝ ਕਿਹਾ ਨਹੀਂ ਜਾਂਦਾ। ਨੰਦ ਤੇ ਜਸ਼ੋਧਾਂ ਪ੍ਰੇਮ ਵਧਾ ਕੇ ਕ੍ਰਿਸ਼ਨ ਜੀ ਦੇ ਗਲ ਨਾਲ ਲੱਗ ਰਹੇ ਹਨ।। ੨੪੧੬।।

ਨੰਦ ਜਸੋਮਤ ਪ੍ਰੇਮ ਬਢਾਇ ਕੈ ਨੈਨਨ ਤੇ ਦੋਊ ਨੀਰ ਬਹਾਯੋ।।
ਐਸੇ ਕਹਿਯੋ ਬ੍ਰਿਜ ਕਉ ਤੁਮ ਤਿਆਗ ਗਏ ਮਥੁਰਾ ਜੀਅ ਐਸੇ ਹੀ ਭਾਯੋ।।
ਕਾ ਭਯੋ ਜੋ ਤੁਮ ਮਾਰ ਚੰਡੂਰ ਪ੍ਰਹਾਰ ਕੇ ਸੰਗਹਿ ਕੰਸਹਿ ਘਾਯੋ।।
ਹਉ ਨਿਰਮੋਹ ਨਿਹਾਰ ਦਸ਼ਾ ਹਮਰੀ ਤੁਮਰੇ ਮਨ ਮੋਹ ਨ ਆਯੋ।।੨੪੧੭।।

**ਅਰਥ** - ਪ੍ਰੇਮ ਦੀ ਬੇਹਬਲਤਾ ਕਰਕੇ ਨੰਦ ਤੇ ਜਸੋਦਾਂ ਦੇ ਦੋਹਾਂ ਨੈਣਾਂ ਤੋਂ ਪਾਣੀ ਵਗਣ ਲੱਗ ਪਿਆ ਹੈ। ਫਿਰ ਇਸ ਤਰ੍ਹਾਂ ਆਖਿਆ, ਤੁਸੀਂ ਬ੍ਰਿਜ ਨੂੰ ਤਿਆਗ ਕੇ ਮਥਰਾ ਗਏ ਸੀ, ਤੁਹਾਡੇ ਜੀਅ ਵਿਚ ਅਜਿਹਾ ਕਰਨਾ ਹੀ ਚੰਗਾ ਲੱਗਾ ਹੈ? ਕੀ ਹੋਇਆ ਜੇਕਰ ਤੁਸਾਂ ਚੰਡੂਰ ਨੂੰ ਖਤਮ ਕਰ ਦਿੱਤਾ ਹੈ ਅਤੇ ਕੰਸ ਨੂੰ ਭੀ ਮਾਰ ਕੇ ਨਾਸ ਕਰ ਦਿਤਾ ਹੈ। ਤੁਸੀਂ ਪੂਰੇ ਹੀ ਨਿਰਮੋਹੀ ਹੋ, ਸਾਡੀ ਹਾਲਤ ਵੇਖ ਕੇ ਭੀ, ਤੁਹਾਡੇ ਮਨ ਵਿਚ ਮੋਹ ਨਹੀਂ ਆਇਆ ਹੈ?।। ੨੪੧੭।।

ਸਵੈਯਾ।। ਪ੍ਰੀਤਿ ਬਢਾਇ ਜਸੋਮਤ ਯੌ ਬ੍ਰਿਜਭੂਖਨ ਸੌ ਇਕ ਬੈਨ ਉਚਾਰੋ।।
ਪਾਲ ਕੀਏ ਜਬ ਪੂਤ ਬਡੇ ਤੁਮ ਦੇਖਜੋ ਤਬੈ ਤੁਮ ਹੇਤ ਤੁਹਾਰੋ।।
ਤੋਕਹ ਦੋਸ਼ ਲਗਾਉ ਹਉ ਕਿਉ ਹਰਿ ਹੈ ਸਭ ਹੀ ਫੁਨ ਦੋਸ਼ ਹਮਾਰੋ।।
ਊਖਲ ਸੋ ਤੁਹਿ ਬਾਂਧ ਕੈ ਮਾਰਜੋ ਹੋ ਜਾਨਤ ਹਉ ਸੋਊ ਬੈਰ ਚਿਤਾਰੋ।।੨੪੧੮।।

**ਅਰਥ** - ਪ੍ਰੀਤੀ ਵਧਾ ਕੇ ਜਸੋਦਾਂ ਨੇ ਕ੍ਰਿਸ਼ਨ ਜੀ ਕੋਲ ਇਸ ਤਰ੍ਹਾਂ ਨਾਲ ਇਕ ਬਚਨ ਆਖਿਆ। ਹੇ ਪੁੱਤ੍ਰ! ਜਦ ਪਾਲਣਾ ਕਰਕੇ ਤੁਹਾਨੂੰ ਵੱਡਾ ਕੀਤਾ ਹੈ, ਤਦ ਤੁਸਾਂ ਆਪ ਹੀ ਵੇਖ ਲਿਆ ਹੈ, ਤੁਹਾਡੇ ਹਿਰਦੇ ਵਿਚ ਮਾਂ ਦੇ ਨਾਲ ਕਿੰਨਾਂ ਕੁ ਪਿਆਰ ਹੈ? ਹੇ ਹਰੀ! ਮੈਂ ਤੈਨੂੰ ਕੋਈ ਦੋਸ਼ ਨਹੀ ਦੇਂਦੀ ਇਹ ਮੇਰਾ ਹੀ ਕਸੂਰ ਹੈ। ਮੈਂ ਤੈਨੂੰ ਉੱਖਲ ਨਾਲ ਬੰਨ੍ਹਕੇ ਮਾਰਿਆ ਸੀ, ਇਸ ਲਈ ਮੈਂ ਜਾਣਦੀ ਹਾਂ, ਤੁਸੀਂ ਉਹ ਹੀ ਵੈਰ ਮੇਰੇ ਕੋਲੋਂ ਲਿਆ ਹੈ। ਤਦੇ ਹੀ ਮੈਨੂੰ ਮਨ ਤੋਂ ਭੁਲਾ ਦਿੱਤਾ ਹੈ, ਕਦੇ ਭੀ ਯਾਦ ਨਹੀਂ ਕੀਤਾ।। ੨੪੧੮।।

ਮਾਇ ਹਉ ਬਾਤ ਕਹੋ ਤੁਮ ਸੌ ਸੁ ਤੋ ਮੋ ਬਤੀਆ ਸੁਨ ਸਾਚ ਪਤੀਜੈ।।
ਅਉਰਨ ਕੀ ਸਿਖ ਲੈ ਤਬ ਜਿਉ ਤੈਸੋ ਕਾਜ ਕਰੋ ਜਿਨ ਯੌ ਸੁਨ ਲੀਜੈ।।

ਨੈਕ ਬਿਛੋਹ ਭਏ ਤੁਮਰੋ ਮਰੀਐ ਤੁਮਰੇ ਪਲ ਹੇਰਤ ਜੀਜੈ।।
ਬਾਲ ਬਲਾਇ ਲਿਉ ਹਉ ਬਹੁਰੋ ਬ੍ਰਿਜ ਕੌ ਬ੍ਰਿਜ ਭੂਖਨ ਭੂਖਤ ਕੀਜੈ।।੨੪੧੯।।

ਅਰਥ - ਕ੍ਰਿਸ਼ਨ ਨੇ ਕਿਹਾ ਮਾਂ! ਮੈਂ ਤੈਨੂੰ ਗੱਲ ਕਹਿੰਦਾ ਹਾਂ, ਮੇਰੀਆਂ ਉਨ੍ਹਾਂ ਗੱਲਾਂ ਨੂੰ ਸੁਣਕੇ ਨਿਸਚਾ ਕਰੀਂ ਤੇ ਸੱਚ ਮੰਨੀ। ਜਸੋਦਾਂ ਨੇ ਕਿਹਾ— ਹੋਰਨਾਂ ਦੀ ਸਿਖਿਆ ਲੈ ਕੇ, ਤਦੋਂ ਦੇ ਜਿਉਂ ਗਏ ਹੋ, ਫਿਰ ਕਦੇ ਆ ਕੇ ਮਿਲੇ ਹੀ ਨਹੀਂ, ਚੰਗਾ ਉਸੇ ਤਰ੍ਹਾਂ ਦੇ ਕੰਮ ਕਰੋ, ਜਿਨ੍ਹਾਂ ਨੂੰ ਅਸੀਂ ਇਸ ਤਰ੍ਹਾਂ ਸੁਣ ਲੈਂਦੇ ਹਾਂ। ਤੈਨੂੰ ਵੇਖ ਕੇ ਹੀ ਜਿਊਂਦੇ ਹਾਂ ਤੇ ਬਿਨ ਦੇਖਿਆਂ ਮਰ ਜਾਂਦੇ ਹਾਂ। ਬੱਚਿਆ! ਮੈਂ ਤੇਰੀ ਬਲਾਇ ਲੈਂਦੀ ਹਾਂ, ਹੇ ਬ੍ਰਿਜ ਭੂਖਨ! ਤੁਸੀਂ ਫਿਰ ਬ੍ਰਿਜ ਨੂੰ ਆਕੇ ਭੂਸ਼ਤ ਕਰ ਦਿਓ, ਅਰਥਾਤ ਜਿਵੇਂ ਇਸਤ੍ਰੀ ਪਤੀ ਤੋਂ ਵਿਛੜਕੇ ਸ਼ਿੰਗਾਰ ਨਹੀਂ ਕਰਦੀ, ਪਤੀ ਦੇ ਮਿਲਿਆ ਹੀ ਸ਼ਿੰਗਾਰ ਕਰਦੀ ਹੈ, ਇਸੇ ਤਰ੍ਹਾਂ ਤੁਹਾਡੇ ਦਰਸ਼ਨ ਕਰਕੇ ਹੀ ਬ੍ਰਿਜ ਭੀ ਸ਼ਿੰਗਾਰ ਕਰੇਗਾ, ਇਸਨੂੰ ਦਰਸ਼ਨ ਦੇ ਕੇ ਸ਼ਿੰਗਾਰ ਯੁਕਤ ਕਰ ਦਿਓ।। ੨੪੧੯।।

ਦੋਹਰਾ।। ਨੰਦ ਜਸੋਦਹ ਕ੍ਰਿਸ਼ਨ ਮਿਲਿ ਅਤਿ ਚਿਤ ਮੈ ਸੁਖ ਪਾਇ।।
ਸਭੈ ਗੋਪਕਾ ਜਿਹ ਹੁਤੀ ਤਹ ਹੀ ਪਹੁਚੇ ਜਾਇ।। ੨੪੨੦।।

ਅਰਥ - ਨੰਦ ਤੇ ਜਸ਼ੋਦਾਂ ਨੇ ਕ੍ਰਿਸ਼ਨ ਨੂੰ ਮਿਲਕੇ ਚਿੱਤ ਵਿਚ ਬੜਾ ਭਾਰਾ ਸੁਖ ਪਾਇਆ ਹੈ। ਸਾਰੀਆਂ ਗੋਪੀਆਂ-ਜਿਥੇ ਠਹਿਰੀਆਂ ਹੋਈਆਂ ਸਨ, ਕ੍ਰਿਸ਼ਨ ਜੀ ਉਥੇ ਹੀ ਜਾ ਪਹੁੰਚੇ ਹਨ।। ੨੪੨੦।।

ਸਵੈਯਾ।। ਸ੍ਰੀ ਬ੍ਰਿਜਨਾਥਹ ਕੋ ਜਬ ਹੀ ਲਖਿ ਕੈ ਤਿਹ ਗ੍ਵਾਰਨ ਆਗਮ ਪਾਯੋ।।
ਆਗੇ ਹੀ ਏਕ ਚਲੀ ਉਠ ਕੈ ਨਹਿ ਏਕਨ ਕੇ ਉਰ ਆਨੰਦ ਮਾਯੋ।।
ਭੇਖ ਮਲੀਨ ਜੋ ਗੁਆਰ ਹੁਤੀ ਤਿਨ ਭੇਖ ਨਵੀਨ ਸਜੇ ਕਬਿ ਗਾਯੋ।।
ਮਾਨਹੁ ਮ੍ਰਿਤਕ ਜਾਗ ਉਠਜੋ ਤਿਨ ਕੇ ਤਨ ਮੈ ਬਹੁਰੋ ਜੀਅ ਆਯੋ।।੨੪੨੧।।

ਅਰਥ - ਉਹਨਾਂ ਗੋਪੀਆਂ ਨੇ ਜਦੋਂ ਹੀ ਇਹ ਜਾਣਿਆ ਕਿ ਸ੍ਰੀ ਕ੍ਰਿਸ਼ਨ ਜੀ ਇਥੇ ਸਾਡੇ ਡੇਰੇ ਵਿਚ ਆਇਆ ਹੈ ਤਾਂ ਝੱਟ ਹੀ ਇਕ ਅਗੋਂ ਦੀ ਉੱਠਕੇ "ਜੀਊ ਆਇਆਂ ਨੂੰ" ਆਖਣ ਲਈ ਤੁਰ ਚੱਲੀ ਹੈ ਅਤੇ ਇਕਨਾਂ ਦੇ ਹਿਰਦੇ ਵਿਚ ਏਨਾਂ ਅਨੰਦ ਪੈਦਾ ਹੋਇਆ ਹੈ ਜੋ ਹਿਰਦੇ ਦੇ ਅੰਦਰ ਸਮਾਉਂਦਾ ਨਹੀਂ। ਜਿਹੜੀਆਂ ਗੋਪੀਆਂ ਸਦਾ ਮੈਲੇ ਵੇਸ ਪਾਉਂਦੀਆਂ ਸਨ ਉਨ੍ਹਾਂ ਨੇ ਵੀ ਨਵੇਂ ਵੇਸ ਬਣਾਏ ਹਨ। ਕਵੀ ਕਹਿੰਦਾ ਹੈ ਮਾਨੋਂ ਮੁਰਦੇ ਜੀ ਉੱਠੇ ਹਨ ਤੇ ਮੁਰਦਾ ਸਰੀਰਾਂ ਵਿਚ ਫਿਰ ਜਾਨ ਪੈ ਗਈ ਹੈ।। ੨੪੨੧।।

## ਗ੍ਵਾਰਨਿ ਬਾਚ।।

ਸਵੈਯਾ।। ਯੌ ਇਕ ਭਾਖਤ ਹੈ ਮੁਖ ਤੇ ਮਿਲਿ ਗ੍ਵਾਰਨ ਸ੍ਰੀ ਬ੍ਰਿਜਨਾਥ ਚਿਤੈ ਕੈ।।

******************************************************

ਜਉ ਅਕ੍ਰੂਰ ਕੇ ਸੰਗ ਗਏ ਚੜ ਸਜੰਦਨ ਨਾਥ ਹੁਲਾਸ ਬਢੈ ਕੈ।।
ਦੂਰ ਹੁਲਾਸ ਕੀਯੋ ਬ੍ਰਿਜ ਤੇ ਕਛੁ ਗੁਆਰਨ ਕੀ ਕਰਨਾ ਨਹਿ ਕੈ ਕੈ।।
ਏਕ ਕਹੇ ਇਹ ਭਾਂਤਿ ਸਖੀ ਮੁਖ ਜੋਵਤ ਏਕ ਰਹੀ ਚੁਪ ਹ੍ਵੈ ਕੈ।। ੨੪੨੨।।

ਅਰਥ – ਗੋਪੀਆਂ ਕ੍ਰਿਸ਼ਨ ਜੀ ਨੂੰ ਮਿਲ ਕੇ ਉਨ੍ਹਾਂ ਨੂੰ ਵੇਖ ਕੇ ਅਨੰਦ ਹੋ ਰਹੀਆਂ ਹਨ. ਉਨ੍ਹਾਂ ਵਿਚੋਂ ਇਕ ਗੋਪੀ ਮੁਖ ਤੋਂ ਇਸ ਤਰ੍ਹਾਂ ਆਖਦੀ ਹੈ। ਹੇ ਨਾਥ! ਜਦ ਤੋਂ ਤੁਸੀਂ ਅਕਰੂਰ ਦੇ ਨਾਲ ਰੱਥ ਉਤੇ ਚੜ੍ਹਕੇ ਤੇ ਮਨ ਵਿਚ ਚਾਅ ਕਰਕੇ ਗਏ ਹੋ। ਤਦ ਤੋਂ ਹੀ ਬ੍ਰਿਜ ਤੋਂ ਅਨੰਦ ਤੇ ਉਤਸ਼ਾਹ ਦੂਰ ਕਰ ਦਿੱਤਾ ਹੈ. ਤੇ ਗੋਪੀਆਂ ਤੇ ਦਇਆ ਕਰਕੇ ਸੁਖ ਸੁਨੇਹਾ ਵੀ ਨਹੀਂ ਭੇਜਿਆ। ਇਕ ਸੁਖੀ ਤਾਂ ਇਸ ਤਰ੍ਹਾਂ ਨਾਲ ਕਹਿ ਰਹੀ ਹੈ. ਅਤੇ ਇੱਕ ਚੁਪ ਹੋ ਕੇ ਕੇਵਲ ਕ੍ਰਿਸ਼ਨ ਜੀ ਦੇ ਮੂੰਹ ਵੱਲ ਹੀ ਵੇਖ ਰਹੀ ਹੈ।। ੨੪੨੨।।

ਸਵੈਯਾ।। ਸ੍ਰੀ ਬ੍ਰਿਜਨਾਥ ਗਯੋ ਮਥੁਰਾ ਕਛੁ ਚਿੱਤ ਬਿਖੈ ਸਖੀ ਹੇਤ ਨ ਧਾਰਯੋ।।
ਨੈਕ ਨ ਮੋਹ ਕੀਯੋ ਚਿੱਤ ਮੈ ਨਿਰਮੋਹ ਹੀ ਆਪਨ ਚਿੱਤ ਬਿਚਾਰਯੋ।।
ਯੌ ਬ੍ਰਿਜਨਾਇਕ ਗ੍ਵਾਰ ਤਜੀ ਜਸੁ ਤਾ ਛਬ ਕੋ ਕਬਿ ਸਯਾਮ ਉਚਾਰਯੋ।।
ਆਪਨੀ ਚਉਪਹਿ ਤੇ ਅਪਨੀ ਮਾਨੋ ਕੁੰਜਹਿ ਤਿਆਗ ਭੁਜੰਗ ਸਿਧਾਰਯੋ।। ੨੪੨੩।।

ਅਰਥ – ਹੇ ਸਖੀ! ਕ੍ਰਿਸ਼ਨ ਜਦ ਤੋਂ ਮਥਰਾ ਨੂੰ ਗਿਆ ਹੈ. ਇਸਨੇ ਚਿੱਤ ਵਿਚ ਕੁਝ ਭੀ ਮੋਹ ਪਿਆਰ ਨਹੀਂ ਧਾਰਿਆ ਹੈ, ਅਸਾਂ ਇਹ ਜਾਣ ਲਿਆ ਹੈ ਕਿ ਇਹ ਨਿਰਮੋਹੀ ਹੈ ਇਸ ਦੇ ਮਨ ਵਿਚ ਸਾਡੇ ਲਈ ਕੋਈ ਪਿਆਰ ਨਹੀਂ। ਸਿਆਮ ਕਵੀ ਨੇ ਉਸ ਉਪਮਾ ਨੂੰ ਇਸ ਤਰ੍ਹਾਂ ਆਖਿਆ ਹੈ, ਮਾਨੋਂ ਕਾਲਾ ਨਾਗ ਆਪਣੀ ਇਛਾ ਨਾਲ ਕੁੰਜ ਲਾਹ ਕੇ ਚਲਾ ਜਾਵੇ।। ੨੪੨੩।।

ਚੰਦ੍ਰਭਗਾ ਬ੍ਰਿਖਭਾਨ ਸੁਤਾ ਬ੍ਰਿਜਨਾਇਕ ਕਉ ਇਹ ਭਾਂਤਿ ਸੁਨਾਈ।।
ਸ੍ਰੀ ਬ੍ਰਿਜਨਾਥ ਗਏ ਮਥੁਰਾ ਤਜਿ ਕੈ ਬ੍ਰਿਜ ਪ੍ਰੀਤਿ ਸਭੈ ਬਿਸਰਾਈ।।
ਰਾਧਕਾ ਜਾ ਬਿਧ ਮਾਨ ਕੀਯੋ ਹਰਿ ਤੈਸੇ ਹੀ ਮਾਨ ਕੀਯੋ ਜੀਅ ਆਈ।।
ਤਾ ਦਿਨ ਕੇ ਬਿਛੁਰੇ ਬਿਛੁਰੇ ਸੁ ਦਈ ਹਮ ਕਉ ਅਬ ਆਨ ਦਿਖਾਈ।। ੨੪੨੪।।

ਅਰਥ – ਚੰਦ੍ਰਭਗਾ ਤੇ ਰਾਧਿਕਾਂ ਨੇ ਕ੍ਰਿਸ਼ਨ ਨੂੰ ਇਸ ਤਰ੍ਹਾਂ ਕਿਹਾ। ਸ੍ਰੀ ਕ੍ਰਿਸ਼ਨ ਜੀ ਸਾਨੂੰ ਛੱਡ ਕੇ ਮਥੁਰਾ ਚਲੇ ਗਏ ਹਨ, ਅਤੇ ਬ੍ਰਿਜ ਦੀ ਸਾਰੀ ਪ੍ਰੀਤ ਹੀ ਇਨ੍ਹਾਂ ਨੇ ਮਨ ਤੋਂ ਭੁਲਾ ਦਿੱਤੀ ਹੈ। ਜਿਸ ਤਰ੍ਹਾਂ ਕਿਸੇ ਸਮੇਂ ਰਾਧਿਕਾਂ ਨੇ ਮਾਣ ਕੀਤਾ ਸੀ ਉਸੇ ਤਰ੍ਹਾਂ ਹੀ ਕ੍ਰਿਸ਼ਨ ਜੀ ਨੇ ਮਾਣ ਕੀਤਾ ਹੈ, ਇਹ ਖਿਆਲ ਸਾਡੇ ਮਨ ਵਿਚ ਆਇਆ ਹੈ। ਉਸ ਦਿਨ ਦੇ ਵਿਛੜੇ ਉਨ੍ਹਾਂ ਨੇ ਆ ਕੇ ਸਾਨੂੰ ਅੱਜ ਹੀ ਵਿਖਾਈ ਦਿੱਤੀ ਹੈ।। ੨੪੨੪।।

*************************************************************

ਸਵੈਯਾ॥ਏਕ ਮਿਲੀ ਕਹਿ ਯੌ ਬਤੀਯਾ ਜੁ ਹੁਤੀ ਬ੍ਰਿਜਭੂਖਨ ਕਉ ਅਤਿ ਪਿਆਰੀ॥
ਚੰਦ੍ਰਭਗਾ ਬ੍ਰਿਖਭਾਨ ਸੁਤਾ ਜੁ ਧਰੇ ਤਨ ਬੀਚ ਕੁਸੁੰਭਨ ਸਾਰੀ॥
ਕੇਲ ਕਥਾ ਦਈ ਛੋਰ ਰਹੀ ਚਕ ਚਿਤ੍ਰਹ ਕੀ ਪੁਤਰੀ ਸੀ ਸਵਾਰੀ॥
ਸ੍ਯਾਮ ਭਨੈ ਬ੍ਰਿਜਨਾਥ ਤਬੈ ਸਭ ਗ੍ਵਾਰਨ ਗਿਆਨ ਹੀ ਮੈ ਕਰਿ ਡਾਰੀ॥੨੪੨੫॥

ਅਰਥ - ਇਕ ਹੋਰ ਗੋਪੀ ਜੋ ਕ੍ਰਿਸ਼ਨ ਦੀ ਬਹੁਤ ਪਿਆਰੀ ਸੀ ਉਸਨੇ ਆਕੇ ਇਸ ਤਰ੍ਹਾਂ ਕਿਹਾ। ਚੰਦ੍ਰਭਗਾ ਤੇ ਰਾਧਿਕਾਂ ਜਿਨ੍ਹਾਂ ਨੇ ਸਰੀਰ ਉੱਤੇ ਕੁਸੁੰਭੇ ਰੰਗੀ ਸਾੜੀ ਪਹਿਨੀ ਹੋਈ ਸੀ। ਉਨ੍ਹਾਂ ਨੇ ਕੇਲ ਕ੍ਰੀੜਾ ਦੀ ਵਾਰਤਾ ਛੱਡ ਦਿੱਤੀ ਹੈ, ਕੇਵਲ ਕ੍ਰਿਸ਼ਨ ਦੇ ਸਰੂਪ ਨੂੰ ਇਸ ਤਰ੍ਹਾਂ ਵੇਖ ਰਹੀਆਂ ਹਨ, ਜਿਸ ਤਰ੍ਹਾਂ ਕਾਗਤ ਉੱਤੇ ਪੁਤਲੀ ਦੀ ਤਸਵੀਰ ਜਹੀ ਸਵਾਰੀ ਹੋਈ ਹੁੰਦੀ ਹੈ, ਦਰਸ਼ਨ ਕਰਦਿਆਂ ਹੀ ਤਨ ਦੀ ਸੁੱਧ ਭੁਲਾ ਦਰਸ਼ਨ ਰੂਪ ਹੋ ਗਈਆਂ ਹਨ। ਸਿਆਮ ਕਵਿ ਆਖਦਾ ਹੈ, ਕ੍ਰਿਸ਼ਨ ਜੀ ਨੇ ਉਸ ਵੇਲੇ ਸਾਰੀਆਂ ਹੀ ਗੋਪੀਆਂ ਗਿਆਨ ਸਰੂਪ ਕਰ ਦਿੱਤੀਆਂ ਹਨ॥ ੨੪੨੫॥

ਬਿਸ਼ਨਪਦ॥ ਧਨਾਸਰੀ॥

ਸੁਨ ਪਾਈ ਬ੍ਰਿਜ ਬਾਲਾ ਮੋਹਨ ਆਏ ਹੈ ਕੁਰਖੇਤ॥
ਦਰਸ਼ਨ ਦੇਖ ਸਭੈ ਦੁਖ ਬਿਸਰੇ ਬੇਦ ਕਹਤ ਜਿਹ ਨੇਤ॥
ਤਨ ਮਨ ਅਟਿਕਯੋ ਚਰਨ ਕਵਲ ਸੌ ਧਨ ਨਿਵਛਾਵਰ ਦੇਤ॥
ਕ੍ਰਿਸ਼ਨ ਇਕਾਂਤਿ ਕੀਯੋ ਤਿਹ ਹੀ ਛਿਨ ਕਹ੍ਯੋ ਗਿਆਨ ਸਿਖ ਲੇਹੁ॥
ਮਿਲ ਬਿਛੁਰਨ ਦੋਊ ਇਹ ਜਗ ਮੈ ਮਿਥਿਆ ਤਨੁ ਅਸਨੇਹੁ॥ ੨੪੨੬॥

ਅਰਥ - ਬ੍ਰਿਜ ਇਸਤ੍ਰੀਆਂ ਨੇ ਇਹ ਖਬਰ ਸੁਣ ਪਾਈ ਹੈ, ਕਿ ਕ੍ਰਿਸ਼ਨ ਜੀ ਕੁਰਖੇਤ੍ਰ ਵਿਚ ਆਏ ਹਨ। ਉਸਦਾ ਦਰਸ਼ਨ ਵੇਖਦਿਆਂ ਸਾਰੇ ਦੁਖ ਭੁੱਲ ਗਏ ਹਨ, ਜਿਸਨੂੰ ਵੇਦ ਭੀ ਨੇਤ ਨੇਤ ਕਹਿੰਦਾ ਹੈ ਉਸਦੇ ਚਰਨਾਂ ਨਾਲ ਮਨ ਅਟਕ ਰਿਹਾ ਹੈ ਤੇ ਧਨ ਉਸ ਤੋਂ ਕੁਰਬਾਨ ਕਰ ਦਿੱਤਾ ਹੈ। ਕ੍ਰਿਸ਼ਨ ਨੇ ਉਨ੍ਹਾਂ ਦੇ ਮਨ ਨੂੰ ਉਸੇ ਛਿਨ ਵਿਚ ਇਕਾਂਤ ਕਰਕੇ ਕਿਹਾ ਹੈ ਗਿਆਨ ਸਿੱਖ ਲਵੋ। ਮਿਲਣਾ ਤੇ ਵਿਛੜਨਾ ਇਹ ਦੋਵੇਂ ਹੀ ਜਗਤ ਰੂਪ ਹਨ, ਹੋਰ ਸਭ ਤਨ ਦਾ ਪਿਆਰ ਮਿਥਿਆ ਹੈ॥ ੨੪੨੬॥

ਸਵੈਯਾ॥ਬ੍ਰਿਜਨਾਇਕ ਠਾਂਢ ਭਏ ਉਠ ਕੇ ਸਭ ਗੁਆਰਨ ਕੌ ਐਸੇ ਗਿਆਨ ਦ੍ਰਿੜਾਏ॥
ਨੰਦ ਜਸੋਮਤ ਪੰਡ ਕੋ ਪੁਤ੍ਰਨ ਸੰਗਿ ਮਿਲੇ ਅਤਿ ਹੇਤ ਬਢਾਏ॥
ਕੈਰਵਿ ਆਏ ਹੁਤੇ ਜਿਤਨੇ ਸਭ ਆਪਨੇ ਆਪਨੇ ਧਾਮ ਸਿਧਾਏ॥
ਸ੍ਯਾਮ ਭਨੈ ਬਹੁਰੋ ਬ੍ਰਿਜਨਾਇਕ ਦੁਆਰਵਤੀ ਹੂੰ ਕੇ ਭੀਤਰ ਆਏ॥ ੨੪੨੭॥

*****************************************************

ਅਰਥ – ਕ੍ਰਿਸ਼ਨ ਜੀ ਉੱਠਕੇ ਖੜੇ ਹੋ ਗਏ ਅਤੇ ਸਾਰੀਆਂ ਗੋਪੀਆਂ ਨੂੰ ਇਸ ਤਰ੍ਹਾਂ ਦਾ ਗਿਆਨ ਉਪਦੇਸ਼ ਕੀਤਾ। ਨੰਦ, ਜਸੋਦਾਂ, ਪੰਡ ਦੇ ਪੁੱਤ੍ਰਾਂ ਅਰਥਾਤ ਪੰਜਾਂ ਪਾਂਡਵਾਂ ਦੇ ਨਾਲ ਮਿਲ ਕੇ ਬੜਾ ਪਿਆਰ ਪ੍ਰਗਟ ਕੀਤਾ। ਜਿੰਨੇ ਭੀ ਕੌਰਵ ਉਥੇ ਆਏ ਹੋਏ ਸਨ, ਉਹ ਸਾਰੇ ਹੀ ਆਪਣੇ ਆਪਣੇ ਘਰਾਂ ਨੂੰ ਚਲੇ ਗਏ ਹਨ। ਸਿਆਮ ਕਵਿ ਕਹਿੰਦਾ ਹੈ, ਫਿਰ ਕ੍ਰਿਸ਼ਨ ਜੀ ਭੀ ਦੁਆਰਕਾ ਪੁਰੀ ਦੇ ਅੰਦਰ ਆ ਗਏ ਹਨ।। ੨੪੨੭।।

**ਦੋਹਰਾ।। ਜੱਗਜ ਤਹਾ ਕਰਿ ਕੈ ਚਲਯੋ ਸਯਾਮ ਭਨੈ ਬਸੁਦੇਵ।।**
**ਜਿਹ ਕੋ ਸੁਤ ਚਉਦਹ ਭਵਨ ਸਭ ਦੇਵਨ ਕੋ ਦੇਵ।। ੨੪੨੮।।**

ਅਰਥ – ਸਿਆਮ ਕਵਿ ਆਖਦਾ ਹੈ, ਉਹ ਬਸੁਦੇਵ ਉਥੇ ਯੱਗ ਕਰਕੇ ਚਲਿਆ ਹੈ। ਜਿਸ ਦਾ ਪੁੱਤ੍ਰ ਚੌਦਾਂ ਲੋਕਾਂ ਤੇ ਸਾਰੇ ਦੇਵਤਿਆਂ ਦਾ ਭੀ ਦੇਵ ਹੈ।। ੨੪੨੮।।

**ਚੌਪਈ।। ਚਲਯੋ ਸਯਾਮ ਜੂ ਪ੍ਰੇਮ ਬਢਾਈ।। ਪੂਜਯੋ ਚਰਨ ਪਿਤਾ ਕੇ ਜਾਈ।।**
**ਤਾਤ ਜਬੈ ਲਖਿ ਆਵਤ ਪਾਏ।। ਤ੍ਰਿਭਵਨ ਕੇ ਕਰਤਾ ਠਹਰਾਏ।। ੨੪੨੯।।**

ਅਰਥ – ਪ੍ਰੇਮ ਪੂਰਨ ਹੋ ਕੇ ਕ੍ਰਿਸ਼ਨ ਜੀ ਤੁਰ ਪਏ, ਜਾ ਕੇ ਪਿਤਾ ਦੇ ਚਰਨਾਂ ਦੀ ਪੂਜਾ ਕੀਤੀ। ਪਿਤਾ ਨੇ ਆਉਣਾ ਸੁਣਿਆ ਤੇ ਮਨ ਵਿਚ ਜਾਣ ਲਿਆ ਕਿ ਇਹ ਵੀ ਤਿੰਨ ਲੋਕਾਂ ਦਾ ਕਰਤਾ ਹੈ।। ੨੪੨੯।।

**ਬਹੁ ਬਿਧ ਹਰਿ ਕੀ ਉਸਤਤ ਕਰੀ।। ਮੂਰਤ ਹਰਿ ਕੀ ਚਿਤ ਮੈ ਧਰੀ।।**
**ਅਪਨੋ ਪ੍ਰਭ ਲਖਿ ਪੂਜਾ ਕੀਨੀ।।ਸ੍ਰੀ ਜਦੁਬੀਰ ਜਾਨ ਸਭ ਲੀਨੀ।।੨੪੩੦।।**

ਅਰਥ – ਕਈ ਤਰ੍ਹਾਂ ਨਾਲ ਉਸਨੇ ਕ੍ਰਿਸ਼ਨ ਜੀ ਦੀ ਉਸਤਤੀ ਕੀਤੀ, ਅਤੇ ਹਰੀ ਦੀ ਮੂਰਤੀ ਨੂੰ ਚਿੱਤ ਵਿਚ ਧਾਰਨ ਕਰ ਲਿਆ। ਆਪਣਾ ਪ੍ਰਭੂ ਜਾਣ ਕਰਕੇ ਪੂਜਾ ਕੀਤੀ ਹੈ ਅਤੇ ਉਸ ਸਾਰੀ ਅਵਸਥਾ ਨੂੰ ਪ੍ਰਭੂ ਨੇ ਜਾਣ ਲਿਆ ਹੈ।। ੨੪੩੦।।

**ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਕੁਲਖੇਤ੍ਰ ਬਿਖੈ ਯੱਗ ਕਰ ਕੇ ਗ੍ਵਾਰਨਿ ਕੋ ਗਯਾਨ ਦ੍ਰਿੜਾਇ ਦ੍ਵਾਰਵਤੀ ਜਾਤ ਭਏ ਧਿਆਇ।।**

– – – – – – – – – – – –

## ਦੇਵਕੀ ਕੇ ਛਠ ਹੀ ਪੁਤ੍ਰ ਲਿਆਇ ਦੇਨ ਕਥਨੰ॥

ਸਵੈਯਾ॥ ਸ੍ਰੀ ਬ੍ਰਿਜਨਾਇਕ ਪੈ ਤਬ ਹੀ ਕਬਿ ਸਜਾਮ ਕਹੈ ਚਲਿ ਦੇਵਕੀ ਆਈ॥
ਚਉਦਹ ਲੋਕਨ ਕੇ ਕਰਤਾ ਤੁਮ ਸੱਤਿ ਇਹੈ ਮਨ ਮੈ ਠਹਰਾਈ॥
ਹੋ ਮਧਕੀਟਭ ਕੇ ਕਰਤਾ ਬਧ ਐਸੇ ਕਰੀ ਹਰਿ ਜਾਨ ਬਡਾਈ॥
ਪੁੱਤ੍ਰ ਜਿਤੇ ਹਮਰੇ ਹਨੇ ਕੰਸ ਸੋਊ ਹਮ ਕਉ ਤੁਮ ਦੇਹੁ ਮੰਗਾਈ॥ ੨੪੩੧॥

ਅਰਥ - ਸਿਆਮ ਕਵਿ ਕਹਿੰਦਾ ਹੈ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਇਕ ਦਿਨ ਦੇਵਕੀ ਚਲ ਕੇ ਆਈ ਅਤੇ ਕਹਿਣ ਲੱਗੀ ਮੈਂ ਮਨ ਵਿਚ ਇਹ ਨਿਸਚਾ ਕਰ ਲਿਆ ਹੈ, ਕਿ ਤੁਸੀਂ ਚੌਦਾਂ ਲੋਕਾਂ ਦੇ ਕਰਨ ਵਾਲੇ ਹੋ। ਤੁਸੀਂ ਹੀ ਮਧੂ ਤੇ ਕੈਟਭ ਦੇ ਨਾਸ ਕਰਨ ਵਾਲੇ ਹੋ, ਕ੍ਰਿਸ਼ਨ ਨੂੰ ਪ੍ਰਭੂ ਜਾਣ ਕੇ ਉਸਨੇ ਇਸ ਤਰ੍ਹਾਂ ਦੀ ਉਪਮਾ ਕੀਤੀ ਅਤੇ ਕਿਹਾ -ਕੰਸ ਨੇ ਜਿੰਨੇ ਮੇਰੇ ਪੁੱਤ੍ਰ ਮਾਰੇ ਸਨ, ਉਹ ਤੁਸੀਂ ਮੈਨੂੰ ਵਾਪਸ ਮੰਗਵਾ ਦਿਉ॥ ੨੪੩੧॥

ਆਨ ਦੀਏ ਬਲ ਲੋਕ ਤੇ ਬਾਲਕ ਮਾਇ ਕੇ ਬੈਨ ਜਬੈ ਸੁਨ ਪਾਏ॥
ਦੇਵਕੀ ਬਾਲਕ ਜਾਨ ਤਿਨੈ ਕਬਿ ਸਜਾਮ ਕਹੈ ਉਠ ਕੰਠ ਲਗਾਏ॥
ਜਨਮਨ ਕੀ ਸੁਧ ਭੀ ਤਿਨ ਕੋ ਹਮ ਬਾਮਨ ਹੈ ਇਹ ਬੈਨ ਸੁਨਾਏ॥
ਮਾਤ ਪਿਤਾ ਹੂੰ ਕੇ ਦੇਖਤ ਹੀ ਤੇਊ ਬ੍ਰਹਮ ਕੇ ਲੋਕ ਕੀ ਓਰ ਸਿਧਾਏ॥ ੨੪੩੨॥

ਅਰਥ - ਜਦੋਂ ਮਾਤਾ ਦੇ ਬਚਨ ਸੁਣ ਲਏ, ਉਸੇ ਵੇਲੇ ਹੀ ਬਲ ਰਾਜੇ ਦੇ ਲੋਕ ਪਤਾਲ ਵਿਚੋਂ ਬਾਲਕ ਲਿਆ ਦਿੱਤੇ। ਸਿਆਮ ਕਵੀ ਲਿਖਦੇ ਹਨ ਕਿ ਦੇਵਕੀ ਨੇ ਉਨ੍ਹਾਂ ਨੂੰ ਪੁੱਤਰ ਮੰਨ ਕੇ ਉਠਕੇ ਗਲ ਨਾਲ ਲਾ ਲਿਆ। ਉਨ੍ਹਾਂ ਨੂੰ ਉਸੇ ਵੇਲੇ ਹੀ ਕ੍ਰਿਸ਼ਨ ਜੀ ਦੀ ਕ੍ਰਿਪਾ ਕਰਕੇ ਪਿਛਲੇ ਜਨਮਾਂ ਦੀ ਸੁੱਧ ਹੋ ਗਈ, ਇਸ ਕਰਕੇ ਉਹਨਾਂ ਨੇ ਇਹ ਬਚਨ ਕਹਿ ਸੁਣਾਏ ਕਿ 'ਅਸੀਂ ਬ੍ਰਾਹਮਣ ਹਾਂ'। ਫਿਰ ਮਾਤਾ-ਪਿਤਾ ਦੇ ਵੇਖਦਿਆਂ ਹੀ ਉਹ ਬ੍ਰਹਮਾਂ ਦੇ ਲੋਕ ਵੱਲ ਨੂੰ ਚਲੇ ਗਏ ਹਨ॥ ੨੪੩੨॥

---

## ਅਥ ਸੁਭਦ੍ਰਾ ਕੋ ਬਜਾਹ ਕਥਨੰ॥

ਚੌਪਈ॥ ਤੀਰਥ ਕਰਨ ਪਾਰਥ ਤਬ ਧਾਯੋ॥ ਦੁਆਰਵਤੀ ਜਦੁਪਤਿ ਦਰਸਾਯੋ॥
ਅਉਰ ਸੁਭਦ੍ਰਾ ਰੂਪ ਨਿਹਾਰਯੋ॥ ਚਿਤ ਕੋ ਸ਼ੋਕ ਦੂਰ ਕਰ ਡਾਰਯੋ॥ ੨੪੩੩॥

ਅਰਥ - ਅਰਜਨ ਜਦ ਤੀਰਥ ਇਸ਼ਨਾਨ ਕਰਨ ਲਈ ਆਇਆ ਸੀ, ਤਦੋਂ ਉਸਨੇ ਦੁਆਰਕਾ ਜਾ ਕੇ ਕ੍ਰਿਸ਼ਨ ਦਾ ਦਰਸ਼ਨ ਕੀਤਾ ਸੀ ਅਤੇ ਸੁਭਦ੍ਰਾ ਦਾ ਰੂਪ ਵੇਖਿਆ ਸੀ, ਜਿਸ ਤੇ ਮੋਹਿਤ ਹੋ

**************************************************************
ਕੇ ਚਿੱਤ ਦੇ ਸਾਰੇ ਸ਼ੋਕ ਨੂੰ ਦੂਰ ਕਰ ਦਿੱਤਾ ਸੀ।। ੨੪੩੩।।

**ਚੌਪਈ।। ਯਾ ਕੋ ਬਰੋ ਇਹੈ ਚਿਤ ਆਯੋ।। ਉਹ ਕੋ ਉਤੇ ਚਿੱਤ ਲਲਚਾਯੋ।।**
**ਜਦੁਪਤਿ ਬਾਤ ਸਭੈ ਇਹ ਜਾਨੀ।। ਬਰਿਓ ਚਹਤ ਅਰਜਨ ਅਭਮਾਨੀ।। ੨੪੩੪।।**

ਅਰਥ – 'ਇਸਨੂੰ ਵਿਆਹ ਲਵਾਂ' ਇਹ ਵੀਚਾਰ ਉਸਦੇ ਚਿੱਤ ਵਿਚ ਆਇਆ ਸੀ, ਉਧਰ ਉਸਦਾ ਚਿੱਤ ਭੀ ਅਰਜਨ ਲਈ ਲਲਚਾ ਰਿਆ ਸੀ। ਕ੍ਰਿਸ਼ਨ ਜੀ ਨੇ ਉਹਨਾਂ ਦੋਹਾਂ ਦੇ ਚਿੱਤ ਦੀ ਸਾਰੀ ਗੱਲ ਜਾਣ ਲਈ ਕਿ ਅਰਜਨ ਸੁਭੱਦ੍ਰਾਂ ਨਾਲ ਤੇ ਸੁਭੱਦ੍ਰਾਂ ਅਰਜਨ ਨਾਲ ਵਿਆਹ ਕਰਵਾਉਣਾ ਚਾਹੁੰਦੀ ਹੈ (ਨੋਟ — ਅਖੀਰਲੀ ਤੁਕ ਦਾ ਅਰਥ ਦੋਹਾਂ ਵੱਲ ਲੱਗ ਸਕਦਾ ਹੈ।) ।। ੨੪੩੪।।

**ਦੋਹਰਾ।। ਪਾਰਥ ਨਿਕਟਿ ਬੁਲਾਇ ਕੈ ਕਹੀ ਕ੍ਰਿਸ਼ਨ ਸਮਝਾਇ।।**
**ਤੁਮ ਸੁ ਸੁਭਦ੍ਰਾ ਕੋ ਹਰੋ ਹਉ ਨਹਿ ਲਰਿਹੋ ਆਇ।। ੨੪੩੫।।**

ਅਰਥ – ਕ੍ਰਿਸ਼ਨ ਨੇ ਅਰਜਨ ਨੂੰ ਕੋਲ ਸੱਦ ਕੇ ਸਾਰੀ ਗੱਲ ਸਮਝਾ ਕੇ ਕਹਿ ਦਿੱਤੀ। "ਤੂੰ ਉਸ ਵੇਲੇ ਸੁਭੱਦ੍ਰਾਂ ਨੂੰ ਚੁੱਕ ਕੇ ਲੈ ਜਾਈਂ, ਮੈਂ ਤੇਰੇ ਨਾਲ ਜੁੱਧ ਕਰਨ ਲਈ ਨਹੀਂ ਆਵਾਂਗਾ"।। ੨੪੩੫।।

**ਚੌਪਈ।। ਤਬ ਅਰਜਨ ਸੋਈ ਫੁਨ ਕਰਿਓ।। ਪੂਜਨ ਜਾਤ ਸੁਭਦ੍ਰਾ ਹਰਿਓ।।**
**ਜਾਦਵ ਸਭੈ ਕੋਪ ਤਬ ਭਰੇ।। ਸ੍ਰੀ ਜਦੁਪਤਿ ਪੈ ਆਇ ਪੁਕਰੇ।। ੨੪੩੬।।**

ਫਿਰ ਅਰਜਨ ਨੇ ਉਸੇ ਤਰ੍ਹਾਂ ਹੀ ਕੀਤਾ, ਪੂਜਾ ਕਰਨ ਜਾਂਦੀ ਹੋਈ ਸੁਭੱਦ੍ਰਾਂ ਨੂੰ ਚੁੱਕ ਕੇ ਲੈ ਤੁਰਿਆ। ਉਸ ਵੇਲੇ ਸਾਰੇ ਜਾਦਵ ਕ੍ਰੋਧ ਨਾਲ ਭਰ ਗਏ ਅਤੇ ਉਨ੍ਹਾਂ ਨੇ ਆ ਕੇ ਕ੍ਰਿਸ਼ਨ ਦੇ ਕੋਲ ਪੁਕਾਰ ਕੀਤੀ।। ੨੪੩੬।।

**ਸਵੈਯਾ।। ਸ੍ਰੀ ਬ੍ਰਿਜਰਾਜ ਤਬੈ ਤਿਨ ਸੋ ਕਬਿ ਸਜਾਮ ਕਹੈ ਇਹ ਭਾਂਤਿ ਸੁਨਾਈ।।**
**ਬੀਰ ਬਡੇ ਤੁਮ ਹੂੰ ਕੋ ਕਹਾਵਤ ਜਾਇ ਮੰਡੋ ਤਿਹ ਸੰਗ ਲਰਾਈ।।**
**ਪਾਰਥ ਸੋ ਰਨ ਮਾਂਡਨ ਕ਼ਾਜ ਚਲੇ ਤੁਮਰੀ ਮ੍ਰਿਤ ਹੀ ਨਿਜਕਾਈ।।**
**ਕਿਉ ਨ ਚਲੋ ਤੁਮ ਮੈ ਤਬ ਤੈ ਤਜਿਓ ਆਹਵ ਸਜਾਮ ਇਹੈ ਠਹਿਰਾਈ।। ੨੪੩੭।।**

ਅਰਥ – ਸ੍ਰੀ ਕ੍ਰਿਸ਼ਨ ਜੀ ਨੇ ਉਸ ਵੇਲੇ ਉਨ੍ਹਾਂ ਨੂੰ ਇਸ ਤਰ੍ਹਾਂ ਦੀ ਗੱਲ ਕਹਿ ਸੁਣਾਈ। ਤੁਸੀਂ ਬੜੇ ਬਹਾਦਰ ਜੋਧੇ ਕਹਾਉਂਦੇ ਹੋ, ਜਾ ਕੇ ਉਸ ਨਾਲ ਯੁੱਧ ਸ਼ੁਰੂ ਕਰ ਦਿਓ। ਅਰਜਨ ਨਾਲ ਯੱਧ ਕਰਨ ਚਲੇ ਹੋ। ਇਥੋਂ ਜਾਣਦਾ ਹਾਂ ਕਿ ਤੁਹਾਡੀ ਮੌਤ ਨੇੜੇ ਆ ਗਈ ਹੈ। ਤੁਸੀਂ ਜਾ ਕੇ ਯੁੱਧ ਕਿਉਂ ਨਹੀਂ ਕਰਦੇ? ਕਿਉਂਕਿ ਮੈਂ ਪ੍ਰਣ ਕਰ ਲਿਆ ਹੈ ਤੇ ਯੁੱਧ ਕਰਨਾ ਛੱਡ ਦਿਤਾ ਹੈ।। ੨੪੩੭।।

ਚੌਪਈ।। ਤਬ ਜੋਧਾ ਜਦੁਪਤਿ ਕੇ ਧਾਏ।। ਪਾਰਥ ਕਉ ਏ ਬੈਨ ਸੁਨਾਏ।।
ਸੁਨ ਰੇ ਅਰਜਨ ਤੋ ਤੇ ਡਰਿ ਹੈ। ਮਹਾਂ ਪਤਿਤ ਤੇਰੋ ਬਧ ਕਰਿ ਹੈ।।੨੪੩੮।।

ਅਰਥ - ਉਸ ਵੇਲੇ ਯਾਦਵ ਸੂਰਮੇ ਧਾਵਾ ਕਰਕੇ ਤੁਰ ਪਏ, ਅਰਜਨ ਨੂੰ ਉਨ੍ਹਾਂ ਨੇ ਇਹ ਬਚਨ ਕਹਿ ਸੁਣਾਏ। ਹੇ ਅਰਜਨ! ਸੁਣ, ਅੱਜ ਤੱਕ ਅਸੀਂ ਤੇਰੇ ਪਾਸੋਂ ਡਰਦੇ ਰਹੇ ਹਾਂ, ਪਰ ਹੇ ਮਹਾਂ ਪਾਪੀ! ਅੱਜ ਅਸੀਂ ਤੇਰਾ ਨਾਸ ਕਰਦੇ ਹਾਂ।। ੨੪੩੮।।

ਦੋਹਰਾ।। ਪੰਡ ਪੁਤ੍ਰ ਜਾਨੀ ਇਹੈ ਮਾਰਤ ਜਾਦਵ ਮੋਰ।।
ਜੀਅ ਆਤਰ ਹੋਇ ਸਜਾਮ ਕਹਿ ਚਲਜੋ ਦੁਆਰਕਾ ਓਰ।।੨੪੩੯।।

ਅਰਥ - ਅਰਜਨ ਨੇ ਇਹ ਜਾਣ ਲਿਆ ਕਿ ਹੁਣ ਜਾਦਵ ਮੈਨੂੰ ਮਾਰ ਸੁੱਟਣਗੇ। ਇਸ ਕਰ ਕੇ ਮਨ ਵਿਚ ਮਹਾਂ ਦੁਖੀ ਹੋ ਕੇ, ਕ੍ਰਿਸ਼ਨ ਕੋਲ ਦੁਆਰਕਾ ਵੱਲ ਚੱਲ ਪਿਆ ਹੈ।। ੨੪੩੯।।

ਸਵੈਯਾ।। ਸੂਕ ਗਯੋ ਮੁਖ ਪਾਰਥ ਕੋ ਮੁਰਲੀਧਰਿ ਜੀਤ ਜਬੈ ਗ੍ਰਹਿ ਆਯੋ।।
ਸ੍ਰੀ ਬ੍ਰਿਜਨਾਥ ਸਮੋਧ ਕੀਓ ਅਰੇ ਪਾਰਥ ਕਿਉ ਚਿਤ ਮੈ ਡਰ ਪਾਯੋ।।
ਬਜਾਹ ਸੁਭਦ੍ਰਾ ਕੋ ਕੀਨ ਤਬੈ ਜਬ ਹੀ ਮੁਸਲੀਧਰਿ ਕਉ ਸਮਝਾਯੋ।।
ਦਾਜ ਦਯੋ ਜਿਹ ਪਾਰ ਨ ਪਇਯਤ ਲੈ ਤਿਹ ਅਰਜਨ ਧਾਮ ਸਿਧਾਯੋ।।੨੪੪੦।।

ਅਰਥ - ਜਦ ਬਲਿਰਾਮ ਅਰਜਨ ਨੂੰ ਬੰਨ੍ਹਕੇ ਘਰ ਲੈ ਗਿਆ ਤਾਂ ਅਰਜਨ ਦਾ ਮੂੰਹ ਡਰ ਨਾਲ ਸੁੱਕ ਗਿਆ। ਕ੍ਰਿਸ਼ਨ ਜੀ ਨੇ ਉਸਨੂੰ ਹੌਸਲਾ ਦਿੱਤਾ ਅਤੇ ਕਿਹਾ ਹੇ ਅਰਜਨ! ਚਿੱਤ ਵਿਚ ਕਿਉਂ ਡਰ ਗਿਆ ਹੈਂ? ਫਿਰ ਕ੍ਰਿਸ਼ਨ ਜੀ ਨੇ ਜਦ ਬਲਿਰਾਮ ਨੂੰ ਸਾਰਾ ਭੇਦ ਸਮਝਾਂ ਦਿੱਤਾ, ਤਦ ਉਨ੍ਹਾਂ ਨੇ ਸੁਭੱਦ੍ਰਾ ਦਾ ਵਿਆਹ ਉਸ ਨਾਲ ਕਰ ਦਿੱਤਾ। ਦਾਜ ਏਨਾਂ ਦਿੱਤਾ, ਜਿਸ ਦਾ ਕੋਈ ਅੰਤ ਨਹੀਂ ਪਾਇਆ ਜਾਂਦਾ, ਜਿਸ ਨੂੰ ਲੈ ਕੇ ਅਰਜਨ ਘਰ ਨੂੰ ਚਲਾ ਗਿਆ ।। ੨੪੪੦।।

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾ ਅਵਤਾਰੇ ਪਾਰਥ ਸੁਭਦ੍ਰਾ ਕਉ ਹਰਿ ਕੈ ਬਜਾਹ ਕਰਿ ਲਜਾਵਤ ਭਏ।।

- - - - - - - - - -

ਅਥ ਮਿਥਲਾਪੁਰ ਰਾਜੇ ਅਰੁ ਬ੍ਰਹਮਨ ਕਾ ਪ੍ਰਸੰਗ।।
ਅਰੁ ਭਸਮਾ ਗਦ ਦੈਤ ਕੋ ਛਲ ਕੇ ਮਾਰ ਰੁਦ੍ਰ ਕੌ ਛਡਾਵਤ ਭਏ।।

ਦੋਹਰਾ।। ਮਿਥਲ ਦੇਸ ਕੋ ਭੂਪ ਇਕ ਅਤਿ ਹੁਲਾਸ ਤਿਹ ਨਾਮ।।

ਜਦੁਪਤਿ ਕੀ ਪੂਜਾ ਕਰੈ ਨਿਸ ਦਿਨ ਆਠੋ ਜਾਮ।। ੨੪੪੧।।

**ਅਰਥ** – ਮਿਥਲਾ ਦੇਸ ਦਾ ਇਕ ਰਾਜਾ ਸੀ, ਜਿਸ ਦਾ ਨਾਮ 'ਅਤਿਹੁਲਾਸ' ਸੀ। ਉਹ ਰਾਤ ਦਿਨ ਅੱਠੋ ਪਹਿਰ ਸ੍ਰੀ ਕ੍ਰਿਸ਼ਨ ਜੀ ਦੀ ਪੂਜਾ ਕਰਦਾ ਹੁੰਦਾ ਸੀ।। ੨੪੪੧।।

ਮਤ ਕੇ ਦਿਜ ਇਕ ਥੋ ਤਹਾ ਬਿਨ ਹਰਿ ਨਾਮਨ ਲੇਇ।।
ਜੋ ਹਰਿ ਕੀ ਬਾਤੈ ਕਰੈ ਤਾਹੀ ਮੈ ਚਿਤ ਦੇਇ।। ੨੪੪੨।।

**ਅਰਥ** – ਇਕ ਉਥੇ ਬ੍ਰਾਹਮਣ ਸੀ, ਉਹ ਭੀ 'ਹਰਿ ਨਾਮ' ਤੋਂ ਬਿਨਾਂ ਹੋਰ ਕੋਈ ਵਸਤੂ ਨਹੀਂ ਲੈਂਦਾ ਸੀ। ਜੋ ਪੁਰਸ਼ ਹਰੀ ਦੀਆਂ ਗੱਲਾਂ ਕਰਦਾ ਉਸ ਵਿਚ ਹੀ ਚਿੱਤ ਜੋੜ ਦੇਂਦਾ ਸੀ।। ੨੪੪੨।।

ਸ੍ਵੈਯਾ।। ਭੂਪਤ ਜਾਇ ਦਿਜੋਤਮ ਕੇ ਗ੍ਰਿਹਿ ਹੇਰਹਿ ਸ੍ਰੀ ਬ੍ਰਿਜਨਾਥ ਬਿਚਾਰੈ।।
ਅਉਰ ਕਛੂ ਨਹਿ ਬਾਤ ਕਰੈ ਕਬਿ ਸਜਾਮ ਕਹੈ ਦੋਊ ਸਾਂਝ ਸਵਾਰੈ।।
ਬਿਪ੍ਰ ਕਹੈ ਘਨਿਸਜਾਮ ਹੀ ਆਇ ਹੈ ਸਜਾਮ ਹੀ ਆਇ ਹੈ ਭੂਪ ਉਚਾਰੈ।।
ਸ੍ਰੀ ਬ੍ਰਿਜਨਾਇਕ ਕੀ ਚਰਚਾ ਸੰਗ ਸਾਤ ਘਰੀ ਪੁਨ ਜਾਮ ਨ ਟਾਰੈ।।੨੪੪੩।।

**ਅਰਥ** – ਰਾਜਾ ਉਸ ਉੱਤਮ ਬ੍ਰਾਹਮਣ ਦੇ ਘਰ ਜਾ ਠਾਕੁਰ ਦਾ ਦਰਸ਼ਨ ਕਰਦਾ ਤੇ ਵਿਚਾਰ ਕਰਦਾ। ਹੋਰ ਕੁਝ ਭੀ ਗੱਲ ਨਹੀਂ ਕਰਦਾ ਸੀ। ਸਿਆਮ ਕਵਿ ਕਹਿੰਦਾ ਹੈ, ਸੰਝ ਸਵੇਰੇ ਦੋਵੇਂ ਵੇਲੇ ਇਕੋ ਇੱਛਾ ਕਰਦਾ ਸੀ ਅਤੇ ਵੀਚਾਰ ਕੀਤਾ ਕਰਦਾ ਸੀ। ਬ੍ਰਾਹਮਣ ਤੇ ਰਾਜਾ ਦੋਵੇਂ ਇਕ ਹੀ ਗੱਲ ਆਖਦੇ ਕਿ ਕ੍ਰਿਸ਼ਨ ਜੀ ਸਾਡੇ ਘਰ ਆਉਣਗੇ। ਸ੍ਰੀ ਕ੍ਰਿਸ਼ਨ ਜੀ ਦੀ ਕਥਾ ਵਾਰਤਾ ਨਾਲ ਹੀ ਸੁਾਸ ਘੜੀ ਅਤੇ ਰਾਤ੍ਰੀ ਗੁਜ਼ਾਰਿਆ ਕਰਦਾ ਸੀ।। ੨੪੪੩।।

ਸਵੈਯਾ।। ਭੂਪ ਦਿਜੋਤਮ ਕੀ ਅਤਿ ਹੀ ਹਰਿਜੂ ਮਨ ਮੈ ਜਬ ਪ੍ਰੀਤ ਬਿਚਾਰੀ।।
ਮੇਰੇ ਹੈ ਧਿਆਨ ਕੇ ਬੀਚ ਪਰੇ ਇਹ ਅਉਰ ਕਥਾ ਗ੍ਰਿਹਿ ਕੀ ਜੁ ਬਿਸਾਰੀ।।
ਦਾਰਕ ਕਉ ਕਹਿ ਸਯੰਦਨ ਪੈ ਜੁ ਕਰੀ ਪ੍ਰਭ ਜੀ ਤਿਹ ਓਰ ਸਵਾਰੀ।।
ਸਾ ਧਨ ਜਾਇ ਸਨਾਥ ਕਰੋ ਅਬ ਸ੍ਰੀ ਬ੍ਰਿਜਨਾਥ ਇਹੈ ਜੀਅ ਧਾਰੀ।।੨੪੪੪।।

**ਅਰਥ** – ਹਰੀ ਜੀ ਨੇ ਜਦ ਰਾਜੇ ਤੇ ਉੱਤਮ ਬ੍ਰਾਹਮਣ ਦੀ ਬੜੀ ਭਾਰੀ ਪ੍ਰੀਤੀ ਨੂੰ ਮਨ ਵਿਚ ਵਿਚਾਰ ਲਿਆ। ਕਿ ਇਹ ਦੋਵੇਂ ਮੇਰੇ ਹੀ ਧਿਆਨ ਵਿਚ ਪਏ ਰਹਿੰਦੇ ਹਨ, ਇਨ੍ਹਾਂ ਨੇ ਘਰ ਦੀ ਹੋਰ ਸਾਰੀ ਵਾਰਤਾ ਹੀ ਭੁਲਾ ਦਿਤੀ ਹੈ। ਦਾਰਕ ਨਾਮੇ ਰੱਥਵਾਹੀ ਨੂੰ ਆਖਕੇ ਤੇ ਰੱਥ ਉਤੇ ਸਵਾਰ ਹੋ ਕੇ, ਸ੍ਰੀ ਕ੍ਰਿਸ਼ਨ ਜੀ ਨੇ ਉਸ ਪਾਸੇ ਵਲ ਚੜ੍ਹਾਈ ਕਰ ਦਿੱਤੀ ਹੈ। ਕਿ ਉਨ੍ਹਾਂ ਦੇ ਘਰ ਜਾ ਕੇ, ਉਨ੍ਹਾਂ ਦੀ ਸਾਧਨਾਂ ਸਫਲ ਕਰ ਦੇਵਾਂ, ਹੁਣ ਸ੍ਰੀ ਕ੍ਰਿਸ਼ਨ ਜੀ ਨੇ ਮਨ ਵਿਚ ਇਹ ਧਾਰਿਆ ਹੈ।। ੨੪੪੪।।

ਚੌਪਈ।।ਤਬ ਜਦੁਪਤਿ ਦੁਇ ਰੂਪ ਬਨਾਯੋ।।ਇਕ ਦਿਜ ਕੇ ਇਕ ਨ੍ਰਿਪ ਕੇ ਆਯੋ।।
ਦਿਜ ਨ੍ਰਿਪ ਅਤਿ ਸੇਵਾ ਤਿਹ ਕਰੀ।। ਚਿਤ ਕੀ ਸਭ ਚਿੰਤਾ ਪਰਹਰੀ।।੨੪੪੫।।

ਅਰਥ - ਤਦ ਕ੍ਰਿਸ਼ਨ ਜੀ ਨੇ ਆਪਣੇ ਦੋ ਸਰੂਪ ਬਣਾ ਲਏ, ਇਕ ਬ੍ਰਾਹਮਣ ਦੇ ਘਰ ਤੇ ਇਕ ਰਾਜੇ ਦੇ ਘਰ ਆ ਗਿਆ। ਬ੍ਰਾਹਮਣ ਤੇ ਰਾਜੇ ਦੋਹਾਂ ਨੇ ਆਪਣੇ ੨ ਘਰ ਵਿਚ ਬੜੀ ਭਾਰੀ ਸੇਵਾ ਕੀਤੀ ਹੈ, ਅਤੇ ਚਿੱਤ ਦੀ ਸਾਰੀ ਚਿੰਤਾ ਦੂਰ ਕਰ ਦਿੱਤੀ ਹੈ।। ੨੪੪੫।।

ਦੋਹਰਾ।। ਚਾਰ ਮਾਸ ਹਰਿਜੂ ਤਹਾ ਰਹੇ ਬਹੁਤੁ ਸੁਖ ਪਾਇ।।
ਬਹੁਰੁ ਆਪਨੇ ਗ੍ਰਿਹਿ ਗਏ ਜਿਸ ਕੀ ਬੰਬ ਬਜਾਇ।। ੨੪੪੬।।

ਅਰਥੋਂ - ਚਾਰ ਮਹੀਨੇ ਤੱਕ ਕ੍ਰਿਸ਼ਨ ਜੀ ਉਥੇ ਰਹੇ ਅਤੇ ਬੜਾ ਸੁਖ ਪਾਇਆ। ਅਤੇ ਫਿਰ ਜਸ ਦਾ ਧੌਂਸਾ ਵਜਾ ਕੇ ਆਪਣੇ ਘਰ ਚਲੇ ਗਏ ਹਨ।। ੨੪੪੬।।

ਇਕ ਕਹਿ ਗੇ ਦਿਜ ਭੂਪ ਕਉ ਬ੍ਰਿਜਪਤਿ ਕਰਇ ਸਨੇਹ।।
ਬੇਦ ਚਾਰ ਜਿਉ ਮੁਹਿ ਜਪੈ ਤਿਉ ਮੁਹਿ ਜਪੁ ਸੁਨਿ ਲੇਹੁ।।੨੪੪੭।।

ਅਰਥ - ਇਸ ਪ੍ਰੇਮ ਕਰਕੇ ਕ੍ਰਿਸ਼ਨ ਜੀ ਬ੍ਰਾਹਮਣ ਤੇ ਰਾਜੇ ਨੂੰ ਇਕ ਇਹ ਗੱਲ ਕਹਿ ਗਏ ਕਿ ਜਿਵੇਂ ਮੈਨੂੰ ਚਾਰੇ ਵੇਦ ਜਪਦੇ ਹਨ, ਤਿਵੇਂ ਮੈਨੂੰ ਜਪੋ ਇਹ ਗੱਲ ਧਿਆਨ ਨਾਲ ਸੁਣੋ ਅਥਵਾ ਜਿਵੇਂ ਚਾਰੇ ਵੇਦ ਮੈਨੂੰ ਜਪਦੇ ਹਨ, ਤਿਵੇਂ ਮੈਂ ਤੁਹਾਨੂੰ ਜਪਦਾ ਹਾਂ, ਇਸ ਪ੍ਰੇਮ ਦਾ ਐਸਾ ਪ੍ਰਤਾਪ ਸੁਣ ਲਵੋ।। ੨੪੪੭।।

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਮਿਥਲਾਪੁਰ ਰਾਜੇ ਅਰੁ ਬ੍ਰਾਹਮਣ ਕਾ ਪ੍ਰਸੰਗ ਸਮਾਪਤ।।

\- - - - - - - - -

ਸੁਕ ਜੀ ਰਾਜਾ ਪ੍ਰੀਛਤ ਪਹਿ ਕਹਿਤ ਹੈ।।

ਸਵੈਯਾ।। ਕਾਬਿਧ ਗਾਵਤ ਹੈ ਗੁਨ ਬੇਦ ਸੁਨੋ ਤੁਮ ਤੇ ਸੁਕ ਇਉ ਜਿਯ ਆਈ।।
ਤਿਆਗਿ ਸਭੈ ਫੁਨ ਧਾਮ ਕੈ ਲਾਲਚ ਸਜਾਮ ਭਨੈ ਪ੍ਰਭ ਕੀ ਜਸ ਤਾਈ।।
ਇਉ ਗੁਨ ਗਾਵਤ ਬੇਦ ਸੁਨੋ ਤੁਮ ਰੰਗ ਨ ਰੂਪ ਲਖਜੋ ਕਛੁ ਜਾਈ।।
ਇਉ ਸੁ ਕਬੈ ਨ ਕਹੈ ਨ੍ਰਿਪ ਸੌ ਨ੍ਰਿਪ ਸਾਚ ਰਿਦੇ ਅਪਨੇ ਠਹਰਾਈ।।੨੪੪੮।।

ਅਰਥ - ਕਿਸ ਵਿਧੀ ਨਾਲ ਵੇਦ ਗੁਣ ਗਾਉਂਦੇ ਹਨ? ਹੇ ਸ਼ੁਕ! ਮੇਰੇ ਮਨ ਵਿਚ ਇਹ

************************************************************

ਵਿਚਾਰ ਆਈ ਹੈ ਕਿ ਇਸ ਦਾ ਉੱਤਰ ਮੈ ਤੁਹਾਥੋਂ ਸੁਣਾਂ। ਘਰ ਦੇ ਸਾਰੇ ਲਾਲਚ ਤਿਆਗ, ਸਿਆਮ ਪ੍ਰਭੂ ਦੇ ਜੱਸ ਤਾਈਂ ਵਰਨਣ ਕਰਦੇ ਹਨ। ਸੁਣੋ, ਵੇਦ ਇਸ ਤਰ੍ਹਾਂ ਗੁਣ ਗਾਉਂਦੇ ਹਨ, ਕਿ ਤੇਰਾ ਕੁਝ ਰੂਪ-ਰੰਗ ਜਾਣਿਆ ਨਹੀਂ ਜਾਂਦਾ। ਸੁਕਦੇਵ ਨੇ ਇਸ ਤਰ੍ਹਾਂ ਦੇ ਬਚਨ ਰਾਜੇ ਪ੍ਰੀਛਤ ਨੂੰ ਕਹੇ ਹਨ। ਜਿਨ੍ਹਾਂ ਨੂੰ ਸੁਣ ਰਾਜੇ ਨੇ ਆਪਣੇ ਹਿਰਦੇ ਵਿਚ ਸੱਚ ਕਰਕੇ ਮੰਨ ਲਏ ਹਨ।। ੨੪੪੮।।

**ਰੰਗ ਨ ਰੇਖ ਅਭੇਖ ਸਦਾ ਪ੍ਰਭ ਅੰਤ ਨ ਆਵਤ ਹੈ ਜੁ ਬਤੱਇਯੈ।।**
**ਚਉਦਹੂ ਲੋਕਨ ਮੈ ਜਿਹ ਕੋ ਦਿਨ ਰੈਨ ਸਦਾ ਜਸੁ ਕੇਵਲ ਗੱਇਯੈ।।**
**ਗਿਆਨ ਬਿਖੈ ਅਰੁ ਧਿਆਨ ਬਿਖੈ ਇਸ਼ਨਾਨ ਬਿਖੈ ਰਸ ਮੈ ਚਿਤ ਕੱਇਯੈ।**
**ਬੇਦ ਜਪੈ ਜਿਹ ਕੋ ਤਿਹ ਜਾਪ ਸਦਾ ਕਰੀਯੈ ਨ੍ਰਿਪ ਯੌ ਸੁਨ ਲੱਇਯੈ।। ੨੪੪੯।।**

ਅਰਥ - ਜਿਸ ਪ੍ਰਭੂ ਦਾ ਰੰਗ-ਰੇਖ ਨਹੀਂ, ਸਦਾ ਹੀ ਅਭੇਖ ਹੈ, ਉਸ ਦਾ ਅੰਤ ਨਹੀਂ ਆਉਂਦਾ, ਜੋ ਦੱਸਿਆ ਜਾ ਸਕੇ। ਚੌਦਾਂ ਲੋਕਾਂ ਵਿਚ, ਦਿਨ ਰਾਤ ਵਿਚ, ਸਦਾ ਹੀ ਕੇਵਲ ਜਿਸ ਦਾ ਜੱਸ ਗਾਵਿਆਂ ਜਾਂਦਾ ਹੈ। ਗਿਆਨ ਵਿਚ, ਧਿਆਨ ਵਿਚ, ਇਸ਼ਨਾਨ ਵਿਚ ਤੇ ਰਸ ਵਿਚ ਜਿਸਨੂੰ ਚੇਤੇ ਕੀਤਾ ਜਾਂਦਾ ਹੈ। ਹੇ ਰਾਜਨ ਸੁਣੋ: ਜਿਸ ਨੂੰ ਵੇਦ ਜਪਦੇ ਹਨ ਤੇ ਸਦਾ ਹੀ ਜਪਣਾ ਚਾਹੀਦਾ ਹੈ।। ੨੪੪੯।।

**ਜਾਹਿ ਕੀ ਦੇਹ ਸਦਾ ਗੁਨ ਗਾਵਤ ਸਜਾਮ ਜੂਕੇ ਰਸ ਕੇ ਸੰਗ ਭੀਨੀ।।**
**ਤਾਹਿ ਪਿਤਾ ਹਮਰੇ ਸੰਗ ਬਾਤ ਕਹੀ ਤਿਹ ਤੇ ਹਮ ਹੂੰ ਸੁਨ ਲੀਨੀ।।**
**ਜਾਪ ਜਪੈ ਸਭ ਹੀ ਹਰਿ ਕੋ ਸੁ ਜਪੈ ਨਹਿ ਹੈ ਜਿਹ ਕੀ ਮਤਿ ਹੀਨੀ।।**
**ਤਾਹਿ ਸਦਾ ਰੁਚ ਸੋ ਜਪੀਐ ਨ੍ਰਿਪ ਕੌ ਸੁਕਦੇਵ ਇਹੈ ਮਤ ਦੀਨੀ।।੨੪੫੦।।**

ਅਰਥ - ਜਿਸ ਦੀ ਦੇਹ ਕ੍ਰਿਸ਼ਨ ਜੀ ਦੇ ਰਸ ਦੇ ਨਾਲ ਭਿੱਜੀ ਹੋਈ ਹੈ ਅਤੇ ਸਦਾ ਗੁਣ ਗਾਉਂਦੀ ਹੈ। ਉਸਨੇ ਮੇਰੇ ਪਿਤਾ ਦੇ ਨਾਲ ਗੱਲ ਕੀਤੀ ਸੀ, ਉਸ ਪਾਸੋਂ ਮੈਂ ਭੀ ਸੁਣ ਲਈ ਹੈ। ਜਿਨ੍ਹਾਂ ਦੀ ਮੱਤ ਮਾਰੀ ਹੋਈ ਨਹੀਂ ਹੈ ਉਹ ਸਾਰੇ ਸਦਾ ਉਸ ਪ੍ਰਭੂ ਨੂੰ ਜਪਦੇ ਹਨ। ਉਸਨੂੰ ਸਦਾ ਪ੍ਰੇਮ ਨਾਲ ਜਪਣਾ ਚਾਹੀਦਾ ਹੈ, ਰਾਜੇ ਪ੍ਰੀਛਤ ਨੂੰ ਸੁਕਦੇਵ ਜੀ ਨੇ ਇਹ ਸਿਖਿਆ ਦਿੱਤੀ ਹੈ।। ੨੪੫੦।।

**ਸਵੈਯਾ।। ਕਸ਼ਟ ਕੀਏ ਜੋ ਨ ਆਵਤ ਹੈ ਕਰਿ ਸੀਸ ਜਟਾ ਧਰੇ ਹਾਥ ਨ ਆਵੈ।।**
**ਬਿੱਦਿਆ ਪੜ੍ਹੇ ਨ ਕੜੇ ਤਪ ਸੌ ਅਰੁ ਜੋ ਦ੍ਰਿਗ ਮੂੰਦ ਕੋਊ ਗੁਨ ਗਾਵੈ।।**
**ਬੀਨ ਬਜਾਇ ਸੁ ਨ੍ਰਿਤ ਦਿਖਾਇ ਬਤਾਇ ਭਲੇ ਹਰਿ ਲੋਕ ਰਿਝਾਵੈ।।**
**ਪ੍ਰੇਮ ਬਿਨਾ ਕਰ ਮੋ ਨਹੀ ਆਵਤ ਬ੍ਰਹਮ ਹੂ ਸੋ ਜਿਹ ਭੇਦ ਨ ਪਾਵੈ।।੨੪੫੧।।**

ਅਰਥ - ਜੋ ਕਸ਼ਟ ਕੀਤਿਆਂ ਹੱਥ ਨਹੀਂ ਆਉਂਦਾ ਹੈ, ਅਤੇ ਸਿਰ ਤੇ ਜਟਾਂ ਧਰਿਆਂ ਭੀ

ਹੱਥ ਨਹੀਂ ਆਉਂਦਾ ਹੈ। ਵਿਦਿਆ ਪੜ੍ਹਣ ਨਾਲ, ਤਪ ਕਰਕੇ ਕੜਨ ਨਾਲ, ਅੱਖਾਂ ਮੀਟਨ ਨਾਲ, ਅਤੇ ਕੇਵਲ ਜ਼ੁਬਾਨੀ ਗੁਣ ਗਾਉਣ ਨਾਲ ਭੀ ਜੋ ਕਿਸੇ ਨੂੰ ਪ੍ਰਾਪਤ ਨਹੀਂ ਹੋਇਆ। ਬੀਨਾਂ ਨੂੰ ਵਜਾ ਕੇ ਨ੍ਰਿਤਕਾਰੀ ਵਿਖਾ ਕੇ ਅਤੇ ਭਲੇ ਉਪਦੇਸ਼ ਦੱਸ ਕੇ ਭਾਵੇਂ ਕੋਈ ਸੰਤ ਪੁਰਸ਼ਾਂ ਨੂੰ ਖੁਸ਼ ਕਰ ਲਵੇ ਤਾਂ ਕਰ ਸਕਦਾ ਹੈ। ਪਰ ਉਹ ਬ੍ਰਹਮ ਜਿਸਦੇ ਭੇਦ ਨੂੰ ਕੋਈ ਭੀ ਨਹੀਂ ਪਾਉਂਦਾ ਹੈ, ਪ੍ਰੇਮ ਤੋਂ ਬਿਨਾਂ ਹੋਰ ਕਿਸੇ ਭੀ ਕਰਮ ਧਰਮ ਕਰਕੇ ਹੱਥ ਨਹੀਂ ਆਉਂਦਾ ਹੈ।। ੨੪੫੧।।

**ਖੋਜ ਰਹੇ ਰਵਿ ਸੇ ਸਸਿ ਸੇ ਤਿਹ ਕੋ ਤਿਹ ਕੋ ਕਛੁ ਅੰਤ ਨ ਆਯੋ।।**
**ਰੁੱਦ੍ਰ ਤੇ ਪਾਰ ਨ ਪੱਇਯਤ ਜਾਹਿ ਕੋ ਬੇਦ ਸਕੈ ਨਹਿ ਭੇਦ ਬਤਾਯੋ।।**
**ਨਾਰਦ ਤੂੰਬਰ ਲੈ ਕਰ ਬੀਨ ਭਲੇ ਬਿਧ ਸੋਂ ਹਰਿ ਕੋ ਗੁਨ ਗਾਯੋ।।**
**ਸਯਾਮ ਭਨੈ ਬਿਨ ਪ੍ਰੇਮ ਕੀਏ ਬ੍ਰਿਜਨਾਇਕ ਸੋ ਬ੍ਰਿਜਨਾਇਕ ਪਾਯੋ।। ੨੪੫੨।।**

ਅਰਥ - ਸੂਰਜ ਵਰਗੇ ਤੇਜ ਪੁੰਜ ਤੇ ਚੰਦ੍ਰਮਾਂ ਵਰਗੇ ਸ਼ਾਂਤਿ ਪੁੰਜ ਖੋਜ ਰਹੇ ਹਨ, ਪਰ ਉਨ੍ਹਾਂ ਨੇ ਉਸ ਦਾ ਕੁਝ ਅੰਤ ਨਹੀਂ ਪਾਇਆ ਹੈ । ਰੁੱਦ੍ਰ ਪਾਸੋਂ ਭੀ ਉਸ ਦਾ ਪਾਰ ਨਹੀਂ ਪਾਇਆ ਗਿਆ ਹੈ, ਜਿਸ ਦੇ ਭੇਦ ਨੂੰ ਵੇਦ ਭੀ ਨਹੀਂ ਦੱਸ ਸਕੇ ਹਨ। ਨਾਰਦ ਨੇ ਤੂੰਬਰ ਤੇ ਹੱਥ ਵਿਚ ਬੀਨਾ ਲੈ ਕੇ, ਬੜੀ ਚੰਗੀ ਤਰ੍ਹਾਂ ਨਾਲ ਹਰੀ ਦੇ ਗੁਣਾਂ ਨੂੰ ਗਾਂਵਿਆ ਹੈ। ਸ਼ਿਆਮ ਕਵਿ ਆਖਦਾ ਹੈ, ਪਰ ਪ੍ਰੇਮ ਕੀਤੇ ਤੋਂ ਬਿਨਾਂ ਕ੍ਰਿਸ਼ਨ ਵਰਗਿਆਂ ਨੇ ਭੀ ਕ੍ਰਿਸ਼ਨ ਨੂੰ ਨਹੀਂ ਪਾਇਆ ਹੈ? ਅਰਥਾਤ ਪ੍ਰੇਮ ਕੀਤੇ ਤੋਂ ਬਿਨਾਂ ਕ੍ਰਿਸ਼ਨ ਨੂੰ ਭੀ ਪ੍ਰਭੂ ਨਹੀਂ ਮਿਲਿਆ ਹੈ।। ੨੪੫੨।।

**ਦੋਹਰਾ।। ਜਬ ਨ੍ਰਿਪ ਸੋ ਸੁਕ ਯੌ ਕਹਯੋ ਤਬ ਨ੍ਰਿਪ ਸੁਕ ਕੇ ਸਾਥ।।**
**ਹਰਿ ਜਨ ਦੁਖੀ ਸੁਖੀ ਸੁ ਸਿਵ ਰਹੈ,ਸੁ ਕਹੁ ਮੁਹਿ ਗਾਥ।। ੨੪੫੩।।**

ਅਰਥ - ਜਦ ਰਾਜੇ ਪ੍ਰੀਛਤ ਨੂੰ ਸੁਕਦੇਵ ਨੇ ਇਸ ਤਰ੍ਹਾਂ ਆਖਿਆ, ਤਦ ਰਾਜੇ ਨੇ ਸੁਕਦੇਵ ਦੇ ਕੋਲ ਅਰਜ਼ ਕੀਤੀ, ਕਿ — ਵਿਸ਼ਨੂੰ ਦੇ ਭਗਤ ਇਸ ਜਗਤ ਵਿਚ ਦੁਖੀ ਹਨ ਅਤੇ ਸ਼ਿਵ ਭਗਤ ਸੁਖੀ ਰਹਿੰਦੇ ਹਨ, ਮੈਨੂੰ ਇਸ ਗੱਲ ਦਾ ਕਾਰਣ ਦਸੋ?।। ੨੪੫੩।।

**ਚੌਪਈ।। ਜਬ ਸੁਕ ਸੋ ਨ੍ਰਿਪ ਯਾ ਬਿਧ ਕਹਿਯੋ।। ਦੀਬੋ ਤਬ ਸੁਕ ਉੱਤਰ ਚਹਿਯੋ।।**
**ਇਹੈ ਜੁਧਿਸ਼ਟਰ ਕੈ ਜੀਅ ਆਯੋ।। ਹਰਿ ਪੂਛਿਓ ਹਰਿ ਭੇਦ ਸੁਨਾਯੋ।। ੨੪੫੪।।**

ਅਰਥ - ਜਦ ਸੁਕਦੇਵ ਨੂੰ ਰਾਜੇ ਪ੍ਰੀਛਤ ਨੇ ਇਸ ਤਰ੍ਹਾਂ ਆਖਿਆ ਤਦ ਸੁਕਦੇਵ ਨੇ ਉੱਤਰ ਦੇਣਾ ਚਾਹਿਆ। ਏਹੋ ਪ੍ਰਸ਼ਨ ਰਾਜੇ ਯੁਧਿਸਟਰ ਦੇ ਮਨ ਵਿਚ ਆਇਆ ਸੀ ਅਤੇ ਉਸਨੇ ਸ੍ਰੀ ਕ੍ਰਿਸ਼ਨ ਜੀ ਤੋਂ ਪੁਛਿਆ ਸੀ, ਕ੍ਰਿਸ਼ਨ ਜੀ ਨੇ ਉਸਨੂੰ ਇਸ ਗੱਲ ਦਾ ਭੇਦ ਸੁਣਾ ਦਿੱਤਾ ਸੀ।। ੨੪੫੪।।

ਸੁਕ ਬਾਚ॥

ਦੋਹਰਾ॥ ਸੁਨ ਭੂਪਤਿ ਯਾ ਜਗਤ ਮੈ ਦੁਖੀ ਰਹਤ ਹਰਿ ਸੰਤ॥
ਅੰਤ ਲਹਤ ਹੈ ਮੁਕਤ ਫਲ ਪਾਵਤ ਹੈ ਭਗਵੰਤ॥ ੨੪੫੫॥

*ਅਰਥ* – ਸੁਕਦੇਵ ਜੀ ਨੇ ਕਿਹਾ — ਹੇ ਰਾਜਨ! ਸੁਣ, ਇਸ ਜਗਤ ਵਿਚ ਹਰੀ ਦੇ ਸੰਤ ਸਦਾ ਦੁਖੀ ਰਹਿੰਦੇ ਹਨ। ਪਰ ਅੰਤ ਨੂੰ ਮੁਕਤ ਫਲ ਪ੍ਰਾਪਤ ਕਰਦੇ ਹਨ ਅਤੇ ਭਗਵੰਤ ਨੂੰ ਪਾ ਲੈਂਦੇ ਹਨ॥ ੨੪੫੫॥

ਸੋਰਠਾ॥ ਰੁਦ੍ਰ ਭਗਤ ਜਗ ਮਾਹਿ ਸੁਖ ਕੇ ਦਿਵਸ ਸਦਾ ਭਰੈ॥
ਮਰਿ ਫਿਰਿ ਆਵਹਿ ਜਾਹਿ ਫਲ ਕਛੁ ਲਹੈ ਨ ਮੁਕਤਿ ਕੋ॥੨੪੫੬॥

*ਅਰਥ* – ਇਸ ਜਗਤ ਵਿਚ ਸ਼ਿਵਜੀ ਦੇ ਭਗਤ ਸਦਾ ਹੀ ਸੁਖ ਦੇ ਦਿਨ ਭੋਗਦੇ ਹਨ। ਪਰ ਜਦ ਮਰਦੇ ਹਨ, ਤਾਂ ਜੰਮਣ ਮਰਣ ਦੇ ਗੇੜ ਵਿਚ ਪੈ ਕੇ ਮੁਕਤੀ ਫਲ ਦਾ ਅਨੰਦ ਨਹੀ ਲੈ ਸਕਦੇ॥ ੨੪੫੬॥

ਸਵੈਯਾ॥ ਸੁਨ ਲੈ ਭਸਮਾਂਗਦ ਦੈਤ ਹੁਤੋ ਤਿਹ ਨਾਰਦ ਤੇ ਜਬ ਹੀ ਸੁਨ ਪਾਯੋ॥
ਰੁਦ੍ਰ ਕੀ ਸੇਵ ਕਰੀ ਰੁਚ ਸੋ ਬਹੁਤੇ ਦਿਨ ਰੁਦ੍ਰਹਿ ਕੋ ਰਿਝਵਾਯੋ॥
ਆਪਨੇ ਮਾਸਹਿ ਕਾਟਿ ਕੈ ਆਗ ਮੈ ਹੋਮ ਕਰਯੋ ਨ ਰਤੀਕ ਡਰਾਯੋ॥
ਹਾਥ ਧਰੋ ਜਿਹ ਕੇ ਸਿਰ ਪੈ ਤਿਹ ਛਾਰ ਉਡੈ ਸੁ ਇਹੈ ਬਰੁ ਪਾਯੋ॥੨੪੫੭॥

*ਅਰਥ* – ਹੇ ਰਾਜਨ ਸੁਣ! ਭਸਮਾਂਗਦ ਨਾਮ ਵਾਲਾ ਇਕ ਦੈਂਤ ਸੀ ਉਸਨੇ ਨਾਰਦ ਕੋਲੋਂ ਇਹ ਸੁਣਿਆ ਕਿ ਰੁਦ੍ਰ ਭਗਤ ਜਗਤ ਵਿਚ ਸੁਖੀ ਰਹਿੰਦੇ ਹਨ। ਤਦ ਉਸਨੇ ਬਹੁਤ ਦਿਨਾਂ ਤੱਕ ਸ਼ਿਵਜੀ ਦੀ ਸੇਵਾ ਕੀਤੀ ਅਤੇ ਸ਼ਿਵਜੀ ਨੂੰ ਪ੍ਰਸੰਨ ਕਰ ਲਿਆ । ਆਪਣੇ ਸਰੀਰ ਨਾਲੋਂ ਮਾਸ ਨੂੰ ਕੱਟ ਕੱਟ ਕੇ ਅੱਗ ਵਿਚ ਹੋਮ ਕਰ ਦਿੱਤਾ ਅਤੇ ਰਤੀ ਜਿੰਨਾਂ ਭੀ ਡਰ ਨਹੀਂ ਮੰਨਿਆਂ ਹੈ। ਸ਼ਿਵਜੀ ਪਾਸੋਂ ਇਹ ਵਰ ਲਿਆ ਕਿ ਮੈਂ ਜਿਸ ਦੇ ਸਿਰ ਤੇ ਹੱਥ ਰੱਖਾਂ ਉਹ ਸੜ ਕੇ ਸਵਾਹ ਹੋ ਜਾਵੇ॥ ੨੪੫੭॥

ਸਵੈਯਾ॥ ਹਾਥ ਧਰੋ ਜਿਹ ਕੈ ਸਿਰ ਪੈ ਤਿਹ ਛਾਰ ਉਡੈ ਜਬ ਹੀ ਬਰੁ ਪਾਯੋ॥
ਰੁਦ੍ਰ ਹੀ ਕਉ ਪ੍ਰਥਮੈ ਹਤਿ ਕੈ ਜੜ ਚਾਹਤ ਤਿਉ ਤਿਹ ਤ੍ਰੀਅ ਛਿਨਾਯੋ॥
ਰੁਦ੍ਰ ਭਜਯੋ ਤਬ ਆਇ ਹੈ ਸਜਾਮ ਜੂ ਆਇ ਕੈ ਸੋ ਛਲ ਸੋ ਜਰਵਾਯੋ॥
ਭੂਪ ਕਹੋ ਬਡੋ ਸੋ ਤੁਮ ਹੀ ਕਿ ਬਡੋ ਹਰਿ ਹੈ ਜਿਹ ਤਾਹਿ ਬਚਾਯੋ॥੨੪੫੮॥

ਅਰਥ - ਜਿਸ ਦੇ ਸਿਰ ਉੱਤੇ ਹੱਥ ਧਰਾਂ ਉਹ ਸੁਆਹ ਹੋ ਕੇ ਉਡ ਜਾਵੇ, ਜਦ ਉਸਨੇ ਇਹ ਵਰ ਪਾ ਲਿਆ ਤਾਂ ਉਹ ਸ਼ਿਵਜੀ ਨੂੰ ਨਾਸ਼ ਕਰਕੇ ਉਨ੍ਹਾਂ ਦੀ ਇਸਤ੍ਰੀ ਨੂੰ ਹੀ ਖੁਹਣਾ ਚਾਹੁਣ ਲੱਗਾ। ਉਸ ਤੋਂ ਜਾਨ ਬਚਾ ਕੇ ਸ਼ਿਵਜੀ ਭੱਜ ਗਿਆ ਅਤੇ ਉਸੇ ਵੇਲੇ ਕ੍ਰਿਸ਼ਨ ਜੀ ਉਥੇ ਆ ਗਏ. ਉਨ੍ਹਾਂ ਨੇ ਛਲ ਕਰਕੇ ਉਸ ਦੈਂਤ ਨੂੰ ਹੀ ਸੜਵਾ ਦਿੱਤਾ ਸੀ। ਰਾਜਨ! ਹੁਣ ਤੂੰ ਹੀ ਦੱਸ, ਉਹ ਸ਼ਿਵਜੀ ਵੱਡਾ ਹੈ ਜਾਂ ਕ੍ਰਿਸ਼ਨ ਵੱਡਾ ਹੈ, ਜਿਸਨੇ ਉਸਨੂੰ ਸੜ ਮਰਣ ਤੋਂ ਬਚਾਇਆ ਹੈ।। ੨੪੫੮।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਭਸਮਾਂਗਤ ਦੈਤ ਬਧਹ।।

\- - - - - - -

## ਅਥ ਭ੍ਰਿਗ ਲਤਾ ਕੋ ਪ੍ਰਸੰਗ ਕਥਨੰ।।

ਸ੍ਵੈਯਾ।। ਬੈਠੇ ਹੁਤੇ ਰਿਖ ਸਾਤ ਤਹਾਂ ਇਕਠੇ ਤਿਮ ਕੇ ਜੀਅ ਮੈ ਅਸ ਆਯੋ।।
ਰੁਦ੍ਰ ਭਲੋ ਬ੍ਰਹਮਾ ਕਿਧੋ ਬਿਸ਼ਨ ਜੁ ਪੈ ਪ੍ਰਿਥਮੈ ਜਿਹ ਕੋ ਠਹਰਾਯੋ।।
ਤੀਨੋ ਅਨੰਤ ਹੈ ਅੰਤਿ ਕਛੂ ਨਹਿ ਹੈ ਇਨ ਕੋ ਕਿਨਹੂੰ ਨਹੀ ਪਾਯੋ।।
ਭੇਦ ਲਹੋ ਇਨ ਕੋ ਤਿਨ ਮੈ ਭ੍ਰਿਗ ਬੈਠੋ ਹੁਤੋ ਸੋਊ ਦੇਖਨ ਧਾਯੋ।। ੨੪੫੯।।

ਅਰਥ - ਸੱਤ ਰਿਖੀ ਇਕੱਠੇ ਇਕ ਜਗ੍ਹਾ ਤੇ ਬੈਠੇ ਹੋਏ ਸਨ, ਉਨ੍ਹਾਂ ਦੇ ਮਨ ਵਿਚ ਇਸ ਤਰ੍ਹਾਂ ਦਾ ਵਿਚਾਰ ਆਇਆ। ਰੁਦ੍ਰ ਚੰਗਾ ਹੈ, ਬ੍ਰਹਮਾਂ ਜਾਂ ਵਿਸ਼ਨੂੰ ਚੰਗਾ ਹੈ, ਕਿਸਨੂੰ ਸਭ ਤੋਂ ਪਹਿਲਾਂ ਮੰਨਣਾ ਚਾਹੀਦਾ ਹੈ? ਤਿੰਨੇ ਅਨੰਤ ਹਨ ਇਨ੍ਹਾਂ ਦਾ ਕੁਝ ਅੰਤ ਨਹੀਂ ਹੈ ਅਤੇ ਨਾ ਹੀ ਕਿਸੇ ਨੇ ਅੰਤ ਪਾਇਆ ਹੈ। ਉਨ੍ਹਾਂ ਵਿਚ ਭ੍ਰਿਗੂ ਬੈਠਾ ਹੋਇਆ ਸੀ, ਉਸਨੇ ਕਿਹਾ ਇਨ੍ਹਾਂ ਦਾ ਭੇਦ ਮੈਂ ਜਾਣ ਲਵਾਂਗਾ, ਇਸ ਲਈ ਉਹ ਇਨ੍ਹਾਂ ਨੂੰ ਵੇਖਣ ਲਈ ਤੁਰ ਪਿਆ ਹੈ।। ੨੪੫੯।।

ਸ੍ਵੈਯਾ।। ਰੁਦ੍ਰ ਕੇ ਧਾਮ ਗਯੋ ਕਹਿਓ ਤੁਮ ਜੀਵ ਹਨੋ ਤਿਹ ਸੂਲ ਸੰਭਾਰਜੋ।।
ਗਯੋ ਚਤੁਰਾਨਨ ਕੇ ਚਲਿ ਕੈ ਇਹ ਬੇਦ ਰਰੈ ਇਹ ਜਾਨ ਨ ਪਾਰਜੋ।।
ਬਿਸ਼ਨ ਕੇ ਲੋਕ ਗਯੋ ਸੁਖ ਸੋਵਤ ਕੋਪ ਭਰਯੋ ਰਿਖ ਲਾਤਹਿ ਮਾਰਜੋ।।
ਕੋਪ ਕੀਯੋ ਨ ਗਹੇ ਰਿਖ ਪਾਇਹਿ ਸ੍ਰੀਪਤਿ ਸ੍ਰੀ ਬ੍ਰਿਜਨਾਥ ਬੀਚਾਰਜੋ।। ੨੪੬੦।।

ਅਰਥ - ਪਹਿਲੇ ਭ੍ਰਿਗੂ ਸ਼ਿਵਜੀ ਦੇ ਘਰ ਗਿਆ ਤੇ ਉਸਨੂੰ ਕਿਹਾ — ਤੁਸੀਂ ਜੀਵਾਂ ਨੂੰ ਮਾਰਦੇ ਹੋ? ਤੁਹਾਨੂੰ ਜ਼ਰਾ ਵੀ ਸੋਚ ਵੀਚਾਰ ਨਹੀਂ ਹੈ, ਇਹ ਸੁਣਦਿਆਂ ਹੀ ਉਸਨੇ ਤ੍ਰਿਸੂਲ ਫੜ ਲਿਆ ਤੇ ਭ੍ਰਿਗੂ ਨੂੰ ਮਾਰਨ ਲਈ ਉਸਦੇ ਮਗਰ ਦੌੜਿਆ। ਫਿਰ ਚੱਲ ਕੇ ਬ੍ਰਹਮਾਂ ਦੇ ਘਰ ਚਲਾ

*********************************************************************

ਗਿਆ ਤੇ ਜਾ ਕੇ ਆਖਿਆ — ਓਇ! ਤੂੰ ਇਨ੍ਹਾਂ ਵੇਦਾਂ ਨੂੰ ਪੜ੍ਹਦਾ ਹੈਂ ਪਰ ਇਨ੍ਹਾਂ ਦਾ ਭੇਦ ਅਜੇ ਤੱਕ ਪਾਇਆ ਹੀ ਨਹੀਂ ਹੈ। ਇਹ ਸੁਣਕੇ ਬ੍ਰਹਮਾ ਨੂੰ ਭੀ ਕ੍ਰੋਧ ਆ ਗਿਆ ਤੇ ਭ੍ਰਿਗੂ ਨੂੰ ਉਸਨੇ ਕਿਹਾ — ਜੇ ਮੈਂ ਵੇਦਾਂ ਦਾ ਭੇਦ ਨਹੀਂ ਪਾਇਆ ਤਾਂ ਤੂੰ ਕੰਗਲਾ ਬ੍ਰਾਹਮਣ ਕੀ ਜਾਣਦਾ ਹੈਂ? ਅੰਤ ਨੂੰ ਭ੍ਰਿਗੂ ਵਿਸ਼ਨੂੰ ਦੇ ਲੋਕ ਵਿਚ ਗਿਆ, ਉਹ ਸੁਖ ਨਾਲ ਸੁੱਤਾ ਪਿਆ ਸੀ, ਉਸਨੂੰ ਵੇਖਕੇ ਰਿਖੀ ਨੇ ਕ੍ਰੋਧ ਕਰਕੇ ਲੱਤਾਂ ਨਾਲ ਵਿਸ਼ਨੂੰ ਨੂੰ ਮਾਰਿਆ। ਪਰ ਵਿਸ਼ਨੂੰ ਨੇ ਕ੍ਰੋਧ ਨਹੀਂ ਕੀਤਾ, ਸਗੋਂ ਰਿਖੀ ਦੇ ਚਰਨਾਂ ਨੂੰ ਫੜ ਲਿਆ ਤੇ ਕਿਹਾ — ਮੈਥੋਂ ਭੁੱਲ ਹੋਈ ਹੈ, ਜੋ ਆਪ ਜੀ ਦੇ ਸਤਿਕਾਰ ਲਈ ਨਹੀਂ ਉੱਠਿਆ, ਇਸ ਲਈ ਇਹ ਡੰਡ ਜ਼ਰੂਰ ਹੀ ਮੇਰੇ ਯੋਗ ਸੀ, ਉਸ ਵਿਸ਼ਨੂੰ ਨੂੰ ਹੀ ਕ੍ਰਿਸ਼ਨ ਰੂਪ ਵਿਚਾਰਿਆ ਹੈ।। ੨੪੬੦।।

## ਬਿਸ਼ਨ ਬਾਚ ਭ੍ਰਿਗ ਸੋ।।

ਸ੍ਵੈਯਾ।। ਪਾਇ ਕੋ ਘਾਇ ਰਹਿਯੋ ਸਹਿ ਕੈ ਹਸ ਕੈ ਦਿਜ ਸੋ ਇਹ ਭਾਂਤਿ ਉਚਾਰਜੋ।।
ਬੱਜ੍ਰ ਸਮਾਨ ਹ੍ਰਿਦੈ ਹਮਰੋ ਲਗਿ ਪਾਇ ਦੁਖਿਓ ਹੁਇ ਹੈ ਤੁਹਿ ਮਾਰਜੋ।।
ਮਾਂਗਤਿ ਹਉ ਇਕ ਜੋ ਤੁਮ ਦੇਹੁ ਜੁ ਪੈ ਛਿਮ ਕੈ ਅਪਰਾਧ ਹਮਾਰਜੋ।।
ਜੇਤਕ ਰੂਪ ਧਰੋ ਜਗ ਹਉ ਤੁ ਸਦਾ ਰਹੈ ਪਾਇ ਕੋ ਚਿਹਨ ਤੁਹਾਰਜੋ।। ੨੪੬੧।।

**ਅਰਥ** - ਪੈਰ ਦੀ ਸੱਟ ਨੂੰ ਸਹਾਰਦਾ ਵਿਸ਼ਨੂੰ ਚੁੱਪ ਰਿਹਾ ਤੇ ਫਿਰ ਹੱਸ ਕੇ ਭ੍ਰਿਗੂ ਨੂੰ ਕਿਹਾ। ਮੇਰੀ ਛਾਤੀ ਬੱਜਰ ਦੇ ਸਮਾਨ ਕਠੋਰ ਹੈ, ਅਤੇ ਆਪ ਦੇ ਚਰਨ ਕੋਮਲ ਹਨ, ਜੋ ਚਰਨ ਤੁਸਾਂ ਮੈਨੂੰ ਮਾਰਿਆ ਹੈ, ਉਹ ਮੈਨੂੰ ਲੱਗਣ ਕਰਕੇ ਦੁੱਖ ਗਿਆ ਹੋਣਾ ਹੈ। ਜੇਕਰ ਤੁਸੀਂ ਦੇਵੋ, ਤਾਂ ਮੈਂ ਇਕ ਇਹ ਦਾਨ ਮੰਗਦਾ ਹਾਂ, ਕਿ "ਮੇਰਾ ਅਪਰਾਧ ਖਿਮਾ ਕਰੋ" ਅਤੇ ਜਗਤ ਵਿਚ ਜਿੰਨੇ ਭੀ ਰੂਪ ਮੈਂ ਧਰਾਂ, ਉਨ੍ਹਾਂ ਉਤੇ ਸਦਾ ਹੀ ਤੁਹਾਡੇ ਪੈਰ ਦਾ ਨਿਸ਼ਾਨ ਲੱਗਾ ਰਹੇ।। ੨੪੬੧।।

ਸ੍ਵੈਯਾ।। ਇਉ ਜਬ ਬੈਨ ਕਹੇ ਜਦੁਨੰਦਨ ਤਉ ਰਿਖ ਚਿੱਤ ਬਿਖੈ ਸੁਖੁ ਪਾਯੋ।।
ਕੈ ਕੈ ਪ੍ਰਨਾਮ ਘਨੇ ਪ੍ਰਭ ਕਉ ਪੁਨ ਆਪਨੇ ਆਸ੍ਰਮ ਮੈ ਫਿਰਿ ਆਯੋ।।
ਰੁਦ੍ਰ ਕੋ ਬ੍ਰਹਮ ਕੋ ਬਿਸਨ ਕਥਾਨ ਕੋ ਭੇਦ ਸਭੈ ਇਨ ਕੋ ਸਮਝਾਯੋ।।
ਸਜਾਮ ਕੋ ਜਾਪ ਜਪੈ ਸਭ ਹੀ ਹਮ ਸ੍ਰੀ ਬ੍ਰਿਜਨਾਥ ਸਹੀ ਪ੍ਰਭ ਪਾਯੋ।। ੨੪੬੨।।

**ਅਰਥ** - ਜਦ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦੇ ਬਚਨ ਕਹੇ, ਤਦ ਰਿਖੀ ਜੀ ਨੇ ਚਿੱਤ ਵਿਚ ਬੜਾ ਸੁਖ ਪਾਇਆ ਹੈ। ਪ੍ਰਭੂ ਨੂੰ ਬਹੁਤ ਵੇਰੀ ਪ੍ਰਣਾਮ ਕਰ ਕਰਕੇ ਫਿਰ ਭ੍ਰਿਗੂ ਆਪਣੇ ਆਸ਼੍ਰਮ ਨੂੰ ਮੁੜਕੇ ਆ ਗਿਆ ਹੈ। ਸ਼ਿਵਜੀ, ਬ੍ਰਹਮਾ ਤੇ ਵਿਸ਼ਨੂੰ ਦੇ ਇਸ ਭੇਦ ਨੂੰ ਭ੍ਰਿਗੂ ਰਿਖੀ ਨੇ ਸਾਰਿਆਂ ਨੂੰ ਦੱਸਿਆ। ਉਸ ਦਿਨ ਤੋਂ ਹੀ ਸਾਰੇ ਰਿਖੀ ਮੁਨੀ ਕ੍ਰਿਸ਼ਨ ਦੇ ਜਾਪ ਨੂੰ ਜਪਦੇ ਹਨ, ਅਤੇ ਕਹਿੰਦੇ ਹਨ ਅਸਾਂ ਸ੍ਰੀ ਕ੍ਰਿਸ਼ਨ ਜੀ ਨੂੰ ਪ੍ਰਤੱਖ ਪ੍ਰਭੂ ਜਾਣ ਲਿਆ ਹੈ।। ੨੪੬੨।।

ਸ੍ਵੈਯਾ।। ਜਾਪ ਕੀਯੋ ਸਭ ਹੀ ਹਰਿ ਕੋ ਜਬ ਯੋ ਭ੍ਰਿਗ ਆਇ ਕੈ ਬਾਤ ਸੁਨਾਈ।।
ਹੈ ਰੇ ਅਨੰਤ ਕਹਿਓ ਕਰੁਨਾਨਿਧ ਬੇਦ ਸਕੈ ਨਹੀ ਜਾਹਿ ਬਤਾਈ।।
ਕ੍ਰੋਧੀ ਹੈ ਰੁਦ੍ਰ ਗਰੇ ਰੁੰਡ ਮਾਲ ਕਉ ਡਾਰਿ ਕੈ ਬੈਠੋ ਹੈ ਡਿੰਭ ਜਨਾਈ।।
ਤਾਹਿ ਜਪਉ ਨ ਜਪੋ ਹਰਿ ਕੋ ਪ੍ਰਭ ਸ੍ਰੀ ਬਿਜਨਾਥ ਸਹੀ ਠਹਰਾਈ।।੨੪੬੩।।

ਅਰਥ – ਜਦ ਭ੍ਰਿਗੂ ਨੇ ਆ ਕੇ ਸਭਨਾਂ ਨੂੰ ਇਹ ਗੱਲ ਸੁਣਾਈ, ਤਦ ਤੋਂ ਹੀ ਸਭਨਾਂ ਨੇ ਵਿਸ਼ਨੂੰ ਦਾ ਜਾਪ ਆਰੰਭ ਕੀਤਾ ਹੈ। ਹੇ ਭਾਈ! ਵਿਸ਼ਨੂੰ ਹੀ ਅਨੰਤ ਹੈ, ਏਹੋ ਕ੍ਰਿਪਾ ਦਾ ਖਜ਼ਾਨਾ ਕਿਹਾ ਜਾਂਦਾ ਹੈ, ਜਿਸਦੇ ਭੇਦ ਨੂੰ ਵੇਦ ਭੀ ਨਹੀਂ ਦੱਸ ਸਕਦੇ ਹਨ। ਸ਼ਿਵਜੀ ਕ੍ਰੋਧੀ ਹੈ ਜੋ ਗਲੇ ਵਿਚ ਰੁੰਡਾਂ ਦੀ ਮਾਲਾ ਪਾ ਕੇ ਬੈਠਾ ਹੈ, ਇਹ ਸਭ ਉਸਨੇ ਇਕ ਅਡੰਬਰ ਬਣਾਇਆ ਹੈ। ਉਸਨੂੰ ਜਪੋ ਸ਼ਿਵਜੀ ਨੂੰ ਨਾ ਜਪੋ. ਕਿਉਂਕਿ ਉਹ ਬ੍ਰਿਜਨਾਥ ਕ੍ਰਿਸ਼ਨ ਹੀ ਪਰਤੱਖ ਪ੍ਰਭੂ ਅਸਾਂ ਨਿਸਚੇ ਕਰ ਲਿਆ ਹੈ।। ੨੪੬੩।।

ਸਵੈਯਾ।। ਜਾਪ ਜਪਜੋ ਸਭ ਹੂ ਹਰਿ ਕੋ ਜਬ ਯੌ ਭ੍ਰਿਗ ਆਨ ਰਿਖੋ ਸਮਝਾਯੋ।।
ਜਿਉ ਜਗ ਭੂਤ ਪਿਸਾਚਨ ਮਾਨਤ ਤੈਸੋ ਈ ਲੈ ਇਕ ਰੁਦ੍ਰ ਬਨਾਯੋ।।
ਕੋ ਬ੍ਰਹਮਾ ਕਰਿ ਮਾਲਾ ਲੀਏ ਜਪੁ ਤਾਕੋ ਕਰੈ ਤਿਨ ਕੋ ਨਹਿ ਪਾਯੋ।।
ਸ੍ਰੀ ਬ੍ਰਿਜਨਾਥ ਕੋ ਧਿਆਨ ਧਰੋ ਸੁ ਧਰਿਓ ਤਿਨ ਅਉਰ ਸਭੈ ਬਿਸਰਾਯੋ।।੨੪੬੪।।

ਅਰਥ – ਜਦ ਭ੍ਰਿਗੂ ਨੇ ਆ ਕੇ ਇਸ ਤਰ੍ਹਾਂ ਰਿਖੀਆਂ ਨੂੰ ਸਮਝਾਇਆ, ਤਦ ਫਿਰ ਸਭਨਾਂ ਨੇ ਸ੍ਰੀ ਵਿਸ਼ਨੂੰ ਜੀ ਦਾ ਜਾਪ ਜਪਿਆ ਹੈ। ਜਿਵੇਂ ਜਗਤ ਵਿਚ ਭੂਤਾਂ ਤੇ ਪਿਸਾਚਾਂ ਨੂੰ ਮੰਨਦੇ ਹਨ, ਤੁਸਾਂ ਉਨ੍ਹਾਂ ਨੂੰ ਹੀ ਲੈ ਕੇ ਇਕ ਸ਼ਿਵਜੀ ਬਣਾ ਦਿੱਤਾ ਹੈ ਅਰਥਾਤ ਭੂਤ, ਪ੍ਰੇਤ ਤੇ ਪਿਸਾਚ ਆਦਿਕਾਂ ਦੇ ਝੁੰਡ ਦਾ ਨਾਮ ਹੀ ਸ਼ਿਵਜੀ ਹੈ। ਬ੍ਰਹਮਾ ਕੌਣ ਹੈ? ਅਤੇ ਹੱਥ ਵਿਚ ਮਾਲਾ ਲੈ ਕੇ ਉਸਦੇ ਜਪ ਨੂੰ ਕੌਣ ਕਰੇ? ਉਸਦੇ ਸਿਮਰਨ ਨੂੰ ਕਿਸੇ ਨੇ ਭੀ ਨਹੀਂ ਪਾਇਆ ਹੈ। ਇਸ ਲਈ ਸਾਰੇ ਸ੍ਰੀ ਕ੍ਰਿਸ਼ਨ ਜੀ ਦਾ ਧਿਆਨ ਧਰੋ, ਜਿਨ੍ਹਾਂ ਨੇ ਉਸਨੂੰ ਜਪਿਆ ਹੈ. ਉਹਨਾਂ ਨੇ ਹੋਰ ਸਭਨਾਂ ਨੂੰ ਭੁਲਾ ਦਿੱਤਾ ਹੈ।। ੨੪੬੪।।

ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ
ਭ੍ਰਿਗਲਤਾ ਪ੍ਰਸੰਗ ਬਰਨਨੰ ਨਾਮ ਧਿਆਇ।।

– – – – – – – –

ਪਾਰਥ ਦਿਜ ਕੇ ਨਮਿਤ ਚਿਖਾ ਸਾਜ ਆਪ ਜਲਨ ਲਗਾ॥
ਚੌਪਈ॥ ਇਕ ਦਿਜ ਹੁਤੋ ਸੁ ਹਰਿ ਘਰਿ ਆਯੋ॥ ਚਿਤ ਬਿਤ ਤੇ ਅਤਿ ਸ਼ੋਕਜਨਾਯੋ॥
ਮੇਰੇ ਸੁਤ ਸਭ ਹੀ ਜਮ ਮਾਰੇ॥ ਪ੍ਰਭ ਜੂ ਯਾ ਜਗ ਜਿਯਤ ਤੁਹਾਰੇ॥ ੨੪੬੫॥

ਅਰਥ – ਅਰਜਨ ਬ੍ਰਾਹਮਣ ਵਾਸਤੇ ਚਿਖਾ ਬਣਾ ਕੇ ਆਪ ਸੜ ਕੇ ਮਰਨ ਲੱਗਾ। ਇਕ ਬ੍ਰਾਹਮਣ ਸੀ, ਉਹ ਸ੍ਰੀ ਕ੍ਰਿਸ਼ਨ ਜੀ ਦੇ ਘਰ ਵਿਚ ਆਇਆ, ਮਨ ਤੇ ਧਨ ਵਲੋਂ ਉਸਨੇ ਆਪਣੇ ਆਪ ਨੂੰ ਬਹੁਤ ਦੁਖੀ ਦੱਸਿਆ। ਮੇਰੇ ਸਾਰੇ ਹੀ ਪੁੱਤ੍ਰ ਜਮ ਨੇ ਮਾਰੇ ਹਨ, ਹੇ ਪ੍ਰਭੂ ਜੀ! ਇਸ ਜਗਤ ਵਿਚ ਤੁਹਾਡੇ ਜੀਉਂਦਿਆਂ ਹੀ ਮੇਰੇ ਉਤੇ ਏਡਾ ਜ਼ੁਲਮ ਹੋ ਰਿਹਾ ਹੈ॥ ੨੪੬੫॥

ਸਵੈਯਾ॥ ਦੇਖ ਬ੍ਰਿਲਾਪ ਤਬੈ ਦਿਜ ਪਾਰਥ ਤੌਨ ਸਮੈ ਅਤਿ ਅਉਜ ਜਨਾਯੋ॥
ਰਾਖਹੋ ਹਉ ਨਹਿ ਰਾਖੇ ਗਏ ਤਬ ਲੱਜਤ ਹ੍ਵੈ ਜਰਬੋ ਜਿਅ ਆਯੋ॥
ਸ੍ਰੀ ਬ੍ਰਿਜਨਾਥ ਤਬੈ ਤਿਹ ਪੈ ਚਲ ਆਵਤ ਭਜੋ ਹਠ ਤੇ ਸਮਝਾਯੋ॥
ਤਾਹੀ ਕਉ ਲੈ ਸੰਗਿ ਆਪ ਅਰੂੜਤ ਹ੍ਵੈ ਰਥ ਪੈ ਤਿਨ ਓਰ ਸਿਧਾਯੋ॥ ੨੪੬੬॥

ਅਰਥ – ਉਸ ਵੇਲੇ ਬ੍ਰਾਹਮਣ ਦਾ ਵਿਰਲਾਪ ਵੇਖ ਸੁਣ ਕੇ ਅਰਜਨ ਨੇ ਆਪਣਾ ਬਹੁਤ ਸਾਰਾ ਬਲ ਪ੍ਰਤਾਪ ਦੱਸਣਾ ਚਾਹਿਆ। ਬ੍ਰਾਹਮਣ ਨੂੰ ਕਿਹਾ — ਹੁਣ ਜੋ ਤੇਰਾ ਪੁੱਤ੍ਰ ਹੋਵੇਗਾ, ਉਸਨੂੰ ਮੈਂ ਰੱਖਾਂਗਾ ਮਰਣ ਨਹੀਂ ਦੇਵਾਂਗਾ, ਪਰ ਉਹ ਬੱਚਾ ਮਾਂ ਦੇ ਪੇਟ ਵਿਚੋਂ ਹੀ ਮੋਇਆ ਹੋਇਆ ਨਿਕਲਿਆ, ਇਸ ਤਰ੍ਹਾਂ ਬ੍ਰਾਹਮਣ ਬਾਲਕ ਉਸ ਤੋਂ ਰਖਿਆ ਨਾ ਗਿਆ, ਤਦ ਬੜਾ ਸ਼ਰਮਿੰਦਾ ਹੋ ਗਿਆ ਤੇ ਉਸ ਵੇਲੇ ਸੜ ਜਾਣ ਦਾ ਖਿਆਲ ਮਨ ਵਿਚ ਆ ਗਿਆ। ਜਦ ਚਿਖਾ ਬਣਾਕੇ, ਸੜਕੇ ਮਰਨ ਲਈ ਤਿਆਰ ਹੋ ਗਿਆ ਉਸ ਵੇਲੇ ਕ੍ਰਿਸ਼ਨ ਜੀ ਚੱਲਕੇ ਉਸਦੇ ਕੋਲ ਆ ਗਏ ਅਤੇ ਉਸਨੂੰ ਹੱਠ ਛੱਡ ਦੇਣ ਵਾਸਤੇ ਬਹੁਤ ਹੀ ਗਿਆਨ ਉਪਦੇਸ਼ ਕਹਿ ਕੇ ਸਮਝਾਇਆ। ਅੰਤ ਨੂੰ ਉਸਨੂੰ ਨਾਲ ਲੈ ਕੇ ਤੇ ਆਪ ਰੱਥ ਉੱਤੇ ਸਵਾਰ ਹੋ ਕੇ, ਰੱਥ ਨੂੰ ਲੈ ਕੇ ਉਨ੍ਹਾਂ ਦੇ ਵੱਲ ਤੁਰ ਪਏ ਹਨ॥ ੨੪੬੬॥

ਗਜੋ ਹਰਿ ਜੀ ਚਲ ਕੈ ਤਿਹ ਠਾਂ ਅੰਧਿਆਰ ਘਨੋ ਜਿਹ ਦ੍ਰਿਸ਼ਟ ਨ ਆਵੈ॥
ਦ੍ਵਾਦਸ ਸੂਰ ਚੜੈ ਤਿਹਠਾਂ ਤੁ ਸਭੈ ਤਿਨ ਕੀ ਗਤਿ ਹ੍ਵੈ ਤਮ ਜਾਵੈ॥
ਪਾਰਥ ਤਾਹੀ ਚੜਜੋ ਰਥ ਪੈ ਡਰਪਾਤਿ ਭਯੋ ਪ੍ਰਭ ਯੌ ਸਮਝਾਵੈ॥
ਚਿੰਤ ਕਰੋ ਨ ਸੁਦਰਸਨਿ ਚਕ੍ਰ ਦਿਪੈ ਜਬ ਹੀ ਹਰਿ ਮਾਰਗ ਪਾਵੈ॥ ੨੪੬੭॥

ਅਰਥ – ਕ੍ਰਿਸ਼ਨ ਜੀ ਚਲ ਕੇ ਉਸ ਜਗ੍ਹਾਂ ਪਹੁੰਚ ਗਏ, ਜਿਥੇ ਬੜਾ ਹੀ ਹਨ੍ਹੇਰਾ ਸੀ ਅਤੇ ਕੁਝ ਭੀ ਨਜ਼ਰ ਨਹੀਂ ਆਉਂਦਾ ਸੀ। ਉਸ ਜਗ੍ਹਾ ਤੇ ਬਾਰਾਂ ਸੂਰਜ ਕ੍ਰਿਸ਼ਨ ਜੀ ਦੀ ਪ੍ਰੇਰਨਾਂ ਨਾਲ ਚੜ੍ਹੇ, ਪਰ ਉਨ੍ਹਾਂ ਸਭਨਾਂ ਦੀ ਪਹੁੰਚ ਦੇ ਹੁੰਦਿਆਂ ਭੀ ਹਨ੍ਹੇਰਾ ਹੋ ਰਿਹਾ ਸੀ। ਅਰਜਨ ਭੀ ਉਸੇ ਹੀ

**********************************************************************
ਰੱਥ ਉਤੇ ਚੜ੍ਹਿਆ ਸੀ, ਪਰ ਹਨ੍ਹੇਰੇ ਦੇ ਕਾਰਨ ਕ੍ਰਿਸ਼ਨ ਜੀ ਨੇ ਉਸਨੂੰ ਇਸ ਤਰ੍ਹਾਂ ਸਮਝਾ ਦਿੱਤਾ ਹੈ। ਅਰਜਨ! ਚਿੰਤਾ ਨਾ ਕਰ, ਸੁਦਰਸ਼ਨ ਚੱਕ੍ਰ ਪ੍ਰਕਾਸ਼ ਕਰਦਾ ਹੈ, ਚੱਕ੍ਰ ਦਾ ਪ੍ਰਕਾਸ਼ ਹੋਇਆ ਤੇ ਕ੍ਰਿਸ਼ਨ ਨੇ ਰਾਹ ਲੱਭ ਲਿਆ।। ੨੪੬੭।।

**ਚੌਪਈ।। ਜਹਾ ਸ਼ੇਖ ਸਾਈ ਥੋ ਸੋਯੋ।। ਅਹਿ ਆਸਨ ਪਰ ਸਭ ਦੁਖੁ ਖੋਯੋ।।**
**ਜਗਜੋ ਸਿਜਾਮ ਜਬ ਹੀ ਦਰਸਾਯੋ।।ਅਪਨੇ ਮਨ ਅਤਿ ਹੀ ਸੁਖੁ ਪਾਯੋ।।੨੪੬੮।।**

ਅਰਥ - ਜਿਥੇ ਸੇਖ ਸਾਂਈ ਸੁੱਤਾ ਹੋਇਆ ਸੀ, ਸੱਪ ਦੀ ਸੇਜਾ ਉਤੇ, ਸਾਰੇ ਦੁਖ ਨਾਸ ਹੋ ਗਏ ਸਨ। ਦੁਨੀਆਂ ਚੋਂ ਗਏ ਪ੍ਰਭੂ ਨੂੰ ਜਦ ਵੇਖਿਆ ਤਾਂ ਬੜਾ ਸੁਖੀ ਹੋਇਆ ਅਰਥਾਤ ਕ੍ਰਿਸ਼ਨ ਜੀ ਨੂੰ ਵੇਖ ਕੇ ਜਾਗ ਪਏ ਅਤੇ ਬੜੇ ਖੁਸ਼ ਹੋਏ।। ੨੪੬੮।।

**ਚੌਪਈ।। ਕਿਹ ਕਾਰਨ ਇਹਠਾਂ ਹਰਿ ਆਏ।। ਹਮ ਜਾਨਤ ਹਮ ਅਬ ਸੁਖ ਪਾਏ।।**
**ਜਾਨਤ ਦਿਜ ਬਾਲਕ ਅਬ ਲੀਜੈ।। ਏਕ ਘਰੀ ਇਹਠਾਂ ਸੁਖ ਦੀਜੈ।। ੨੪੬੯।।**

ਅਰਥ - ਜਿਸ ਕਰਕੇ ਤੁਸੀਂ ਇਥੇ ਆਏ ਹੋ ਮੈਂ ਜਾਣਦਾ ਹਾਂ ਪਰ ਮੇਰੇ ਮਨ ਨੂੰ ਹੁਣ ਸੁਖ ਆਇਆ ਹੈ। ਬ੍ਰਾਹਮਣ ਬਚਿਆਂ ਨੂੰ ਹੁਣ ਲੈ ਜਾਓ, ਪਰ ਇਕ ਘੜੀ ਇਥੇ ਬੈਠਕੇ ਸਾਨੂੰ ਸੁਖ ਦਿਓ।। ੨੪੬੯।।

**ਬਿਸ਼ਨ ਬਾਚ ਕਾਨ ਸੋ।।**

**ਚੌਪਈ।।ਜਬ ਹਰਿ ਕਰਿ ਦਿਜ ਬਾਲਕ ਆਏ।।ਤਬ ਤਿਹ ਕਉ ਏ ਬਚਨ ਸੁਨਾਏ।।**
**ਜਾਤ ਜਾਇ ਦਿਜ ਬਾਲਕ ਦੈਹੋ।। ਬਡੋ ਜੁ ਜਸੁ ਜਗ ਭੀਤਰ ਲੈਹੋ।। ੨੪੭੦।।**

ਅਰਥ - ਬਿਸ਼ਨ ਜੀ ਦਾ ਕ੍ਰਿਸ਼ਨ ਨੂੰ ਕਹਿਣਾ - ਜਦੋਂ ਕ੍ਰਿਸ਼ਨ ਦੇ ਹੱਥ ਵਿਚ ਬ੍ਰਾਹਮਣ ਦੇ ਪੁੱਤ੍ਰ ਆ ਗਏ, ਤਦ ਉਨ੍ਹਾਂ ਨੂੰ ਇਹ ਬਚਨ ਕਹਿ ਕੇ ਸੁਣਾਏ। ਜਾਓ, ਜਾਂਦਿਆਂ ਇਹ ਬਾਲਕ ਇਨ੍ਹਾਂ ਦੇ ਪਿਤਾ ਨੂੰ ਦੇ ਦਿਓ, ਅਤੇ ਜਗਤ ਵਿਚ ਬੜਾ ਭਾਰਾ ਸ੍ਰੇਸ਼ਟ ਜੱਸ ਲਵੋ।। ੨੪੭੦।।

**ਤਬ ਹਰਿ ਨਗਰ ਦੁਆਰਕਾ ਆਯੋ।। ਦਿਜ ਬਾਲਕ ਦੈ ਅਤਿ ਸੁਖ ਪਾਯੋ।।**
**ਜਰਤ ਅਗਨ ਤੇ ਸੰਤ ਬਚਾਏ।। ਇਉ ਪ੍ਰਭ ਜੂ ਸਭ ਸੰਤਨ ਗਾਏ।। ੨੪੭੧।।**

ਅਰਥ - ਤਦ ਕ੍ਰਿਸ਼ਨ ਜੀ ਦੁਆਰਕਾ ਨਗਰ ਵਿਚ ਆ ਗਏ, ਬ੍ਰਾਹਮਣ ਦੇ ਬਾਲਕ ਦੇ ਦਿੱਤੇ ਤਦ ਉਸਨੇ ਬੜਾ ਭਾਰਾ ਸੁਖ ਪਾਇਆ। ਅੱਗ ਵਿਚ ਸੜਦੇ ਆਪਣੇ ਭਗਤ ਅਰਜਨ ਨੂੰ ਵੀ ਬਚਾ ਲਿਆ। ਇਸੇ ਕਰਕੇ ਸਭ ਸੰਤ ਜਨਾਂ ਨੇ ਉਸ ਪ੍ਰਭੂ ਦਾ ਜਸ ਗਾਇਆ ਹੈ।। ੨੪੭੧।।

**ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਦਿਜ ਕੋ ਜਮਲੋਕ ਤੇ ਸਾਤ ਪੁਤ੍ਰ ਸੇਖ ਸਾਂਈ ਤੇ ਲਜਾਇ ਦੇਤ ਭਏ ਧਿਆਇ।।**

— — — — — — —

## ਅਥ ਕਾਨ੍ਹ ਜੂ ਜਲ ਬਿਹਾਰ ਤ੍ਰੀਆ ਸੰਗ॥

ਸਵੈਯਾ॥ ਕੰਚਨ ਕੀ ਜਿਹ ਦੁਆਰਵਤੀ ਤਿਹ ਠਾ ਜਬ ਹੀ ਬ੍ਰਿਜਭੂਖਨ ਆਯੋ॥
ਲਾਲ ਲਗੇ ਜਿਹ ਠਾ ਮਨੋ ਬਜ੍ਰ ਭਲੇ ਬ੍ਰਿਜਨਾਇਕ ਬਜੋਤ ਬਨਾਯੋ॥
ਤਾਲ ਕੇ ਬੀਚ ਤਰੈ ਜਦੁਨੰਦਨ ਸ਼ੋਕ ਸਭੈ ਚਿਤ ਕੋ ਬਿਸਰਾਯੋ॥
ਲੈ ਤ੍ਰੀਯਾ ਬਾਲਕ ਦੈ ਦਿਜ ਕਉ ਜਬ ਸ੍ਰੀ ਬ੍ਰਿਜਨਾਥ ਬਡੋ ਜਸੁ ਪਾਯੋ॥੨੪੭੨॥

ਅਰਥ – ਜਿਥੇ ਸੋਨੇ ਦੀ ਦੁਆਰਕਾ ਪੁਰੀ ਸੀ, ਜਦ ਕ੍ਰਿਸ਼ਨ ਉਸ ਜਗ੍ਹਾ ਤੇ ਆ ਗਿਆ। ਜਿਸ ਜਗ੍ਹਾਂ ਤੇ ਲਾਲ ਲੱਗੇ ਹੋਏ ਸਨ. ਮਾਨੋਂ ਹੀਰੇ ਜੜੇ ਹਨ, ਕ੍ਰਿਸ਼ਨ ਜੀ ਨੇ ਬੜੀ ਹੀ ਸੁੰਦਰ ਵਿਉਂਤ ਨਾਲ ਉਸਨੂੰ ਬਣਾਇਆ ਹੈ। ਯਾਦਵ ਕੁਲ ਦਾ ਪੁੱਤ੍ਰ ਕ੍ਰਿਸ਼ਨ ਤਲਾਉ ਵਿਚ ਤਰਦਾ ਹੈ. ਅਤੇ ਚਿੱਤ ਦਾ ਸਾਰਾ ਸ਼ੋਕ ਭੁਲਾ ਦਿੱਤਾ ਹੈ। ਜਦ ਬਾਲਕ ਲਿਆ ਕੇ ਬ੍ਰਾਹਮਣ ਦੀ ਇਸਤ੍ਰੀ ਨੂੰ ਦੇ ਦਿੱਤੇ ਹਨ ਤਦ ਕ੍ਰਿਸ਼ਨ ਜੀ ਨੇ ਜਗਤ ਵਿਚ ਬੜਾ ਜੱਸ ਪਾਇਆ ਹੈ॥ ੨੪੭੨॥

ਸਵੈਯਾ॥ ਤ੍ਰੀਅਨ ਸੋ ਜਲ ਮੈ ਬ੍ਰਿਜਨਾਇਕ ਸ੍ਯਾਮ ਭਨੈ ਰੁਚ ਸਿਉ ਲਪਟਾਏ॥
ਪ੍ਰੇਮ ਬਢ੍ਯੋ ਉਨ ਕੇ ਅਤਿ ਹੀ ਪ੍ਰਭ ਕੇ ਲਗਿ ਅੰਗ ਅਨੰਗ ਬਢਾਏ॥
ਪ੍ਰੇਮ ਸੋ ਏਕ ਹੀ ਹੁਇ ਗਈ ਸੁੰਦਰ ਰੂਪ ਨਿਹਾਰ ਰਹੀ ਉਰਝਾਏ॥
ਪਾਸ ਹੀ ਸਾਮ ਜੂ ਰੂਪ ਰਚੀ ਤ੍ਰੀਆ ਹੇਰ ਰਹੀ ਹਰਿ ਹਾਥ ਨ ਆਏ॥੨੪੭੩॥

ਅਰਥ – ਸਿਆਮ ਕਵਿ ਆਖਦਾ ਹੈ. ਕ੍ਰਿਸ਼ਨ ਜੀ ਪਾਣੀ ਦੇ ਵਿਚ ਆਪਣੀ ਮਰਜ਼ੀ ਦੇ ਨਾਲ ਇਸਤ੍ਰੀਆਂ ਨਾਲ ਲਿਪਟ ਜਾਂਦੇ ਹਨ। ਉਨ੍ਹਾਂ ਇਸਤ੍ਰੀਆਂ ਦੇ ਮਨ ਵਿਚ ਬੜਾ ਹੀ ਪ੍ਰੇਮ ਵਧ ਗਿਆ ਹੈ, ਜੋ ਪ੍ਰਭੂ ਦੇ ਸਰੀਰ ਨਾਲ ਲੱਗੀਆਂ ਹਨ. ਉਨ੍ਹਾਂ ਦੇ ਮਨ ਵਿਚ ਕਾਮ ਵਧ ਗਿਆ ਹੈ। ਪ੍ਰੇਮ ਦੇ ਨਾਲ ਇੱਕ ਹੀ ਹੋ ਗਈਆਂ ਹਨ, ਸੁੰਦਰ ਰੂਪ ਨੂੰ ਵੇਖ ਕੇ ਉਸਦੇ ਵਿਚ ਹੀ ਉਲਝ ਰਹੀਆਂ ਹਨ। ਸਿਆਮ ਜੀ ਨੇ 'ਰੂਪ' ਦੀ ਫਾਹੀ ਰਚੀ ਹੈ, ਇਸਤ੍ਰੀਆਂ ਰੂਪ ਨੂੰ ਵੇਖ ਹੀ ਰਹੀਆਂ ਹਨ. ਪਰ ਕ੍ਰਿਸ਼ਨ ਜੀ ਹੱਥ ਨਹੀਂ ਆਏ ਹਨ॥ ੨੪੭੩॥

ਸਵੈਯਾ॥ ਰੂਪ ਰਚੀ ਸਭ ਸੁੰਦਰ ਸ੍ਯਾਮ ਕੇ ਸ੍ਯਾਮ ਭਨੈ ਦਸ ਹੂੰ ਦਿਸ ਦਉਰੈ॥
ਕੁੰਕਮ ਬੇਦ ਲਿਲਾਟ ਦੀਏ ਸੁ ਦੀਏ ਤਿਨ ਊਪਰ ਚੰਦਨ ਖਉਰੈ॥
ਮੈਨ ਕੇ ਬਸਿ ਭਈ ਸਭ ਭਾਮਨ ਧਾਈ ਫਿਰੈ ਫੁਨ ਧਾਮਨ ਓਰੈ॥
ਐਸੇ ਰਟੈ ਮੁਖ ਤੇ ਹਮ ਕਉ ਤਜਿ ਹੌ ਬ੍ਰਿਜਨਾਥ ਗਯੋ ਕਿਹ ਠਉਰੈ॥੨੪੭੪॥

ਅਰਥ – ਸਾਰੀਆਂ ਗੋਪੀਆਂ ਸਿਆਮ ਦੇ ਸੁੰਦਰ ਰੂਪ ਵਿਚ ਰਚ ਗਈਆਂ ਹਨ. ਸਿਆਮ ਕਵਿ ਆਖਦਾ

************************************************************

ਹੈ, ਇਸ ਕਰਕੇ, ਉਹ ਸਰੀਰ ਦੀ ਸੁਧ-ਬੁਧ ਭੁਲਾ ਕੇ ਦਸਾਂ ਦਿਸ਼ਾਂ ਵਿਚ ਭੱਜੀਆਂ ਫਿਰਦੀਆਂ ਹਨ। ਮੱਥੇ ਉਤੇ ਕੇਸਰ ਦਾ ਲੇਪ ਕਰਕੇ, ਚੰਦਨ ਦੇ ਤਿਲਕ ਲਾ ਲਏ ਹਨ। ਸਾਰੀਆਂ ਇਸਤ੍ਰੀਆਂ ਕਾਮ ਦੇ ਵੱਸ ਹੋ ਗਈਆਂ ਹਨ, ਅਤੇ ਫਿਰ ਘਰਾਂ ਵੱਲ ਭੱਜੀਆਂ ਫਿਰਦੀਆਂ ਹਨ। ਮੂੰਹੋਂ ਇਸ ਤਰ੍ਹਾਂ ਆਖਦੀਆਂ ਹਨ-ਹੇ ਬ੍ਰਿਜਨਾਥ! ਸਾਨੂੰ ਛੱਡ ਕਰਕੇ ਕਿਸ ਜਗ੍ਹਾ ਤੇ ਚਲਾ ਗਿਆ ਹੈਂ?॥ ੨੪੭੪॥

**ਢੂਢਤ ਏਕ ਫਿਰੈ ਹਰਿ ਸੁੰਦਰਿ ਚਿਤ ਬਿਖੈ ਸਭ ਭਰਮ ਬਢਾਈ॥**
**ਬੇਖ ਅਨੂਪ ਸਜੇ ਤਨ ਪੈ ਤਿਨ ਬੇਖਨ ਕੋ ਬਰਨਿਓ ਨਹੀ ਜਾਈ॥**
**ਸ਼ੰਕ ਕਰੈ ਨ ਰਰੈ ਹਰਿ ਹੀ ਹਰਿ ਲਾਜਹਿ ਬੇਚ ਮਨੋ ਤਿਹ ਖਾਈ॥**
**ਐਸੇ ਕਹੈ ਤਜਿ ਗਜੋ ਕਿਹ ਠਾਂ ਤਿਹ ਹੋ ਬ੍ਰਿਜਨਾਇਕ ਦੇਹੁ ਦਿਖਾਈ॥੨੪੭੫॥**

ਅਰਥ - ਇਕ ਸੁੰਦਰੀਆਂ ਹਰੀ ਨੂੰ ਲੱਭਦੀਆਂ ਫਿਰਦੀਆਂ ਹਨ, ਜਿਨ੍ਹਾਂ ਸਭਨਾਂ ਦੇ ਚਿਤ ਵਿਚ ਭਰਮ ਵਧਿਆ ਹੋਇਆ ਹੈ। ਜੋ ਭੇਸ ਉਨ੍ਹਾਂ ਸਰੀਰ ਤੇ ਧਾਰਨ ਕੀਤੇ ਹਨ ਉਨ੍ਹਾਂ ਦਾ ਬਿਆਨ ਨਹੀਂ ਕੀਤਾ ਜਾ ਸਕਦਾ। ਕਿਸੇ ਦੀ ਸ਼ਰਮ ਨਹੀ ਕਰਦੀਆਂ ਹਨ, ਅਤੇ ਹੇ ਕ੍ਰਿਸ਼ਨ! ਹੇ ਕ੍ਰਿਸ਼ਨ! ਹੀ ਬੋਲਦੀਆਂ ਹਨ, ਇਉਂ ਮਲੂੰਮ ਹੁੰਦਾ ਹੈ ਮਾਨੋਂ ਉਨ੍ਹਾਂ ਨੇ ਸ਼ਰਮ ਹੀ ਵੇਚ ਖਾਧੀ ਹੈ। ਇਸ ਤਰ੍ਹਾਂ ਕਹਿੰਦੀਆਂ ਹਨ, ਕਿਸ ਜਗ੍ਹਾ ਤੇ ਛੱਡ ਗਿਆ ਹੈਂ, ਹੇ ਬ੍ਰਿਜਨਾਥ! ਆ ਕੇ ਦਰਸ਼ਨ ਦੇਹ॥ ੨੪੭੫॥

**ਦੋਹਰਾ॥ ਬਹੁਤੁ ਕਾਲ ਮੁੰਛਤ ਭਈ ਖੇਲਤ ਹਰਿ ਕੇ ਸਾਥ॥**
**ਮੁੰਛਤ ਹ੍ਵੈ ਤਿਨ ਯੌ ਲਖਜੋ ਹਰਿ ਆਏ ਅਬ ਹਾਥ॥ ੨੪੭੬॥**

ਅਰਥ - ਕ੍ਰਿਸ਼ਨ ਦੇ ਨਾਲ ਖੇਲਦਿਆਂ ਹੋਇਆਂ ਬਹੁਤ ਸਮਾਂ ਗੁਜ਼ਰ ਗਿਆ। ਬੇਸੁੱਧ ਹੋ ਕੇ ਉਨ੍ਹਾਂ ਨੇ ਇਸ ਤਰ੍ਹਾਂ ਜਾਣ ਲਿਆ ਹੈ ਕਿ ਹੁਣ ਕ੍ਰਿਸ਼ਨ ਹੱਥ ਆ ਗਿਆ ਹੈ॥ ੨੪੭੬॥

**ਹਰਿ ਜਨ ਹਰਿ ਸੰਗ ਮਿਲਤ ਹੈ ਸੁਨਤ ਪ੍ਰੇਮ ਕੀ ਗਾਥ॥**
**ਜਿਉ ਡਾਰਿਓ ਮਿਲਿ ਜਾਤ ਹੈ ਨੀਰ ਨੀਰ ਕੇ ਸਾਥ॥ ੨੪੭੭॥**

ਅਰਥ - ਹਰੀ ਦਾ ਭਗਤ ਸੰਤ ਜਨ ਪ੍ਰੇਮ ਦੀ ਕਥਾ ਸੁਣਦਿਆਂ ਹੀ ਹਰੀ ਨਾਲ ਇਸ ਤਰ੍ਹਾਂ ਮਿਲ ਜਾਂਦਾ ਹੈ ਜਿਵੇਂ ਪਾਣੀ ਵਿਚ ਸੁੱਟਿਆ ਹੋਇਆ ਪਾਣੀ, ਪਾਣੀ ਦੇ ਨਾਲ ਹੀ ਮਿਲ ਜਾਂਦਾ ਹੈ ॥ ੨੪੭੭॥

**ਚੌਪਈ॥ ਜਲ ਤੇ ਤਬ ਹਰਿ ਬਾਹਰਿ ਆਏ॥ ਅੰਗਹ ਸੁੰਦਰ ਬਸਤ੍ਰ ਬਨਾਏ॥**
**ਕਾ ਉਪਮਾ ਤਿਹ ਕੀ ਕਬਿ ਕਹੈ॥ ਪੇਖਤ ਮੈਨ ਰੀਝ ਕੈ ਰਹੈ॥ ੨੪੭੮॥**

ਅਰਥ - ਫਿਰ ਕ੍ਰਿਸ਼ਨ ਜੀ ਪਾਣੀ ਤੋਂ ਬਾਹਰ ਆ ਗਏ, ਸਰੀਰ ਉਤੇ ਸੁੰਦਰ ਬਸਤ੍ਰ ਧਾਰ ਲਏ ਹਨ। ਗ੍ਰੰਥ ਕਰਤਾ ਉਨ੍ਹਾਂ ਦੀ ਮਹਿਮਾ ਕੀ ਕਰੇ? ਜਿਨ੍ਹਾਂ ਨੂੰ ਵੇਖਦਿਆਂ ਹੀ ਕਾਮ ਦੇਵਤਾ ਵੀ ਲੋਭਾਇਮਾਨ ਹੋ ਰਿਹਾ ਹੈ॥ ੨੪੭੮॥

**************************************************************

ਬਸਤ੍ਰ ਤ੍ਰੀਅਨ ਹੂੰ ਸੁੰਦਰ ਧਰੇ।। ਦਾਨ ਬਹੁਤ ਬਿਪ੍ਰਨ ਕਉ ਕਰੇ।।
ਜਿਹ ਤਿਹ ਠਾਂ ਹਰਿ ਕੇ ਗੁਨ ਗਾਯੋ।। ਤਿਹ ਦਾਰਦ ਧਨ ਦੇਇ ਗਵਾਯੋ।।੨੪੭੯।।

**ਅਰਥ** - ਇਸਤਰੀਆਂ ਨੇ ਭੀ ਸੁੰਦਰ ਬਸਤਰ ਧਾਰੇ ਹਨ, ਬ੍ਰਾਹਮਣਾਂ ਨੂੰ ਭਾਰੀ ਦਾਨ ਦਿੱਤਾ ਹੈ, ਜਿੱਥੇ ਕਿੱਥੇ ਕਿਸੇ ਨੇ ਹਰੀ ਦੇ ਗੁਣਾਂ ਨੂੰ ਗਾਵਿਆਂ ਹੈ, ਧਨ ਦੇ ਕੇ ਉਨ੍ਹਾਂ ਦੀ ਗਰੀਬੀ ਦੂਰ ਕਰ ਦਿੱਤੀ ਹੈ।

## ਅਥ ਪ੍ਰੇਮ ਕਥਾ ਕਥਨੰ।। ਕਬਿਯੋ ਬਾਚ।।

ਚੌਪਈ।। ਹਰਿ ਕੇ ਸੰਤ ਕ ਬਦੀਸੁਨਾਊ।। ਤਾਤੇ ਪ੍ਰਭ ਲੋਗਨ ਰਿਝਵਾਊ।।
ਜੋ ਇਹ ਕਥਾ ਤਨਕ ਸੁਨ ਪਾਵੈ।। ਤਾਕੋ ਦੋਖ ਦੂਰ ਹੋਇ ਜਾਵੈ।।੨੪੮੦।।

**ਅਰਥ** - ਹਰੀ ਦੇ ਸੰਤਾਂ ਨੂੰ ਕਥਾ ਸੁਣਾਉਂਦਾ ਹਾਂ, ਇਸ ਨਾਲ ਪ੍ਰਭੂ ਦੇ ਭਗਤਾਂ ਨੂੰ ਪ੍ਰਸੰਨ ਕਰਾਂਗਾ। ਜੋ ਕੋਈ ਇਸ ਕਥਾ ਨੂੰ ਥੋੜ੍ਹਾ ਜਿਹਾ ਭੀ ਸੁਣ ਲਵੇਗਾ, ਉਸ ਦਾ ਸਾਰਾ ਦੁਖ ਦੂਰ ਹੋ ਜਾਵੇਗਾ।। ੨੪੮੦।।

ਸਵੈਯਾ।। ਜੈਸੇ ਤ੍ਰਿਨਾਵ੍ਰਤ ਅਉ ਅਘ ਕੋ ਸੁ ਬਕਾਸੁਰ ਕੋ ਬਧ ਜਾ ਮੁਖ ਫਾਰਿਓ।।
ਖੰਡ ਕੀਓ ਸਕਟਾਸੁਰ ਕੋ ਗਹ ਕੇਸਨ ਤੇ ਜਿਹ ਕੰਸ ਪਛਾਰਿਓ।।
ਸਿੰਧਜਰਾ ਹੂੰ ਕੋ ਸੈਨ ਮਥਿਓ ਅਰੁ ਸ਼ਤ੍ਰਹੁ ਕੋ ਜਿਹ ਮਾਨਹਿ ਟਾਰਿਓ।।
ਤਿਉ ਬ੍ਰਿਜਨਾਇਕ ਸਾ ਧਨ ਕੇ ਪੁਨ ਚਾਹਤ ਹੈ ਸਭ ਪਾਪਨ ਟਾਰਿਓ।।੨੪੮੧।।

**ਅਰਥ** - ਜਿਸ ਤਰ੍ਹਾਂ ਤ੍ਰਿਨਾਵਰਤ ਤੇ ਅਘ ਦੈਂਤ ਨੂੰ ਮਾਰਿਆ ਹੈ ਅਤੇ ਬਕਾਸੁਰ ਨੂੰ ਜਿਸਨੇ ਮੂੰਹ ਤੋਂ ਫੜ ਕੇ ਮਾਰ ਸੁੱਟਿਆ ਹੈ। ਸਕਟਾਸੁਰ ਦੈਂਤ ਨੂੰ ਟੁਕੜੇ ਕਰ ਦਿੱਤਾ ਹੈ ਅਤੇ ਕੇਸਾਂ ਤੋਂ ਫੜਕੇ ਜਿਸਨੇ ਕੰਸ ਨੂੰ ਪਟਕਾ ਦਿਤਾ ਹੈ। ਜਿਸਨੇ ਜਰਾਸਿੰਧ ਦੀ ਸੈਨਾਂ ਨੂੰ ਨਸ਼ਟ ਕੀਤਾ ਹੈ, ਅਤੇ ਜਿਸਨੇ ਵੈਰੀ ਦੇ ਮਾਣ ਨੂੰ ਮਿਟਾ ਦਿੱਤਾ ਹੈ। ਉਸੇ ਤਰ੍ਹਾਂ ਹੀ ਕ੍ਰਿਸ਼ਨ ਸਾਰੇ ਸਾਧਾਂ ਦੇ ਪਾਪਾਂ ਨੂੰ ਮਿਟਾਉਣਾ ਚਾਹੁੰਦਾ ਹੈ।। ੨੪੮੧।।

ਸਵੈਯਾ।। ਜੋ ਬ੍ਰਿਜਨਾਇਕ ਕੇ ਰੁਚ ਸੋ ਕਬਿ ਸਜਾਮ ਭਨੈ ਫੁਨ ਗੀਤਨ ਗੈਹੈ।।
ਚਾਤੁਰਤਾ ਸੰਗ ਜੋ ਹਰਿ ਕੇ ਜਸੁ ਬੀਚ ਕਬਿੱਤਨ ਕੇ ਸੁ ਬਨੈਹੈ।।
ਅਉਰਨ ਤੇ ਸੁਨ ਜੋ ਚਰਚਾ ਹਰਿ ਕੀ ਹਰਿ ਕੇ ਮਨ ਭੀਤਰ ਦੈਹੈ।।
ਸੋ ਕਬਿ ਸਜਾਮ ਭਨੈ ਧਰਿ ਕੈ ਤਨ ਯਾ ਭਵ ਭੀਤਰ ਫੇਰ ਨ ਐਹੈ।।੨੪੮੨।।

**ਅਰਥ** - ਸਿਆਮ ਕਵਿ ਜੀ ਕਹਿੰਦੇ ਹਨ, ਜੋ ਪੁਰਸ਼ ਪ੍ਰੇਮ ਨਾਲ ਕ੍ਰਿਸ਼ਨ ਦੇ ਗੀਤਾਂ ਨੂੰ ਗਾਉਂਦਾ ਹੈ। ਜੋ ਪੁਰਸ਼ ਚਤੁਰਾਈ ਦੇ ਨਾਲ ਹਰੀ ਦੇ ਜੱਸ ਨੂੰ ਕਵਿਤਾ ਦੇ ਵਿਚ ਬਣਾਉਂਦਾ ਹੈ। ਜੋ ਪੁਰਸ਼

ਹੋਰਨਾਂ ਪਾਸੋਂ ਹਰੀ ਦੀ ਚਰਚਾ ਨੂੰ ਸੁਣਕੇ ਹਰੀ ਦੇ ਵਿਚ ਮਨ ਨੂੰ ਲਾਉਂਦਾ ਹੈ। ਸਿਆਮ ਕਵਿ ਆਖਦਾ ਹੈ, ਉਹ ਪੁਰਸ਼ ਦੇਹ ਧਾਰਕੇ, ਇਸ ਸੰਸਾਰ ਵਿਚ ਫੇਰ ਨਹੀਂ ਆਉਂਦਾ ਹੈ।। ੨੪੯੨।।

ਜੋ ਉਪਮਾ ਬ੍ਰਿਜਨਾਥ ਕੀ ਗਾਇ ਹੈ ਅਉਰ ਕਬਿੱਤਨ ਬੀਚ ਕਰੈਗੋ।।
ਪਾਪਨ ਕੀ ਤੇਊ ਪਾਵਕ ਮੈ ਕਬਿ ਸਯਾਮ ਭਨੈ ਕਬਹੂ ਨ ਜਰੈਗੋ।।
ਚਿੰਤ ਸਭੈ ਮਿਟ ਹੈ ਜੁ ਰਹੀ ਛਿਨ ਮੈ ਤਿਨ ਕੇ ਅਘ ਬ੍ਰਿੰਦ ਟਰੈਗੋ।।
ਜੇ ਨਰ ਸਯਾਮ ਜੂ ਕੇ ਪਰਸੇ ਪਗ ਤੇ ਨਰ ਫੇਰ ਨ ਦੇਹ ਧਰੈਗੋ।। ੨੪੯੩।।

ਅਰਥ - ਜੋ ਪੁਰਸ਼ ਕ੍ਰਿਸ਼ਨ ਦੀ ਉਪਮਾ ਗਾਵੇਗਾ ਅਤੇ ਕਵਿਤਾ ਵਿਚ ਕਰੇਗਾ। ਸਿਆਮ ਕਵਿ ਆਖਦਾ ਹੈ, ਉਹ ਪੁਰਸ਼ ਪਾਪਾਂ ਦੀ ਅੱਗ ਵਿਚ ਕਦੇ ਭੀ ਨਹੀ ਸੜੇਗਾ। ਜਿਨ੍ਹਾਂ ਪੁਰਸ਼ਾਂ ਦੀ ਸੁਰਤੀ ਛਿਨ ਭਰ ਵੀ ਕ੍ਰਿਸ਼ਨ ਪ੍ਰੇਮ ਵਿਚ ਲੱਗ ਰਹੀ ਹੈ, ਉਨ੍ਹਾਂ ਦੇ ਬਹੁਤੇ ਪਾਪ ਦੂਰ ਹੋ ਜਾਣਗੇ ਤੇ ਸਾਰੀਆਂ ਚਿੰਤਾਂ ਮਿਟ ਜਾਣਗੀਆਂ। ਜਿਹੜੇ ਪੁਰਸ਼ ਕ੍ਰਿਸ਼ਨ ਜੀ ਦੇ ਚਰਨ ਪਰਸਣਗੇ, ਉਹ ਪੁਰਸ਼ ਫੇਰ ਕਦੇ ਭੀ ਨਹੀਂ ਦੇਹ ਧਾਰਨਗੇ ਅਰਥਾਤ ਮੁਕਤ ਹੋ ਜਾਣਗੇ।। ੨੪੯੩।।

ਸਵੈਯਾ।। ਜੋ ਬ੍ਰਿਜਨਾਇਕ ਕੋ ਰੁਚ ਸੋ ਕਬਿ ਸ੍ਯਾਮ ਭਨੈ ਫੁਨ ਜਾਪ ਜਪੈ ਹੈਂ।।
ਜੋ ਤਿਹ ਕੇ ਹਿਤ ਕੈ ਮਨ ਮੈ ਬਹੁ ਮੰਗਨ ਲੋਗਨ ਕਉ ਧਨੁ ਦੈਹੈਂ।।
ਜੋ ਤਜਿ ਕਾਜ ਸਭੇ ਘਰ ਕੇ ਤਿਹ ਪਾਇਨ ਕੋ ਚਿਤ ਭੀਤਰ ਦੈਹੈਂ।।
ਭੀਤਰ ਤੇ ਅਬ ਯਾ ਜਗ ਕੇ ਅਘ ਬ੍ਰਿੰਦਨ ਬੀਰ ਬਿਦਾ ਕਰਿ ਜੈਹੈਂ।। ੨੪੯੪।।

ਅਰਥ - ਸਿਆਮ ਕਵਿ ਜੀ ਆਖਦੇ ਹਨ, ਜੋ ਪੁਰਸ਼ ਰੁਚੀ ਨਾਲ ਕ੍ਰਿਸ਼ਨ ਦੇ ਜਾਪ ਨੂੰ ਜਪਦੇ ਹਨ। ਜੋ ਪੁਰਸ਼ ਮਨ ਵਿਚ ਉਸਦੇ ਪ੍ਰੇਮ ਕਰਕੇ ਬਹੁਤੇ ਮੰਗਤੇ ਲੋਕਾਂ ਨੂੰ ਧਨ ਦੇਂਦੇ ਹਨ। ਜੋ ਪੁਰਸ਼ ਘਰ ਦੇ ਸਾਰੇ ਕੰਮਾਂ ਨੂੰ ਛੱਡ ਕੇ, ਉਸਦੇ ਚਰਨਾਂ ਵਿਚ ਚਿੱਤ ਨੂੰ ਲਾਉਂਦੇ ਹਨ। ਉਹ ਸੂਰਮੇ ਇਸ ਜਗਤ ਦੇ ਵਿਚ ਹੁੰਦਿਆਂ ਹੀ ਪਾਪਾਂ ਦੇ ਝੁੰਡ ਨੂੰ ਵਿਦਾ ਕਰਕੇ ਹਰੀ ਦੇ ਲੋਕ ਵਿਚ ਜਾਂਦੇ ਹਨ।। ੨੪੯੪।।

ਪ੍ਰੇਮ ਕੀਓ ਨ ਕੀਓ ਬਹੁਤੌਂ ਤਪ ਕਸ਼ਟ ਸਹਿਓ ਤਨ ਕਉ ਅਤਿ ਤਾਯੋ।।
ਕਾਂਸ਼ੀ ਮੈ ਜਾਇ ਪੜਿਓ ਅਤਿ ਹੀ ਬਹੁ ਬੇਦਨ ਕੋ ਕਰਿ ਸਾਰ ਨਾ ਆਯੋ।।
ਦਾਨ ਦੀਏ ਬਸਿ ਹ੍ਵੈ ਗਜੋ ਸਯਾਮ ਸਭੈ ਅਪਨੋ ਤਿਹ ਦਰਬ ਗਵਾਯੋ।।
ਅੰਤਰਿ ਕੀ ਰੁਚਿ ਕੈ ਹਰਿ ਸਿਉ ਜਿਹ ਹੇਤ ਕੀਓ ਤਿਨਹੂ ਹਰਿ ਪਾਯੋ।। ੨੪੯੫।।

ਅਰਥ - ਜਿਸਨੇ ਪ੍ਰੇਮ ਨਹੀਂ ਕੀਤਾ ਹੈ, ਹੋਰ ਬਹੁਤ ਤਰ੍ਹਾਂ ਦਾ ਤਪ ਕੀਤਾ ਹੈ, ਉਸਨੇ ਬਹੁਤ

ਕਸ਼ਟ ਸਹਾਰਿਆ ਹੈ ਅਤੇ ਸਰੀਰ ਨੂੰ ਬਹੁਤ ਦੁਖ ਦਿੱਤਾ ਹੈ। ਜਿਸਨੇ ਕਾਂਸ਼ੀ ਵਿਚ ਜਾ ਕੇ, ਬਹੁਤ ਸਮੇਂ ਤੱਕ ਬਹੁਤੇ ਵੇਦਾਂ ਨੂੰ ਪੜ੍ਹਿਆ ਹੈ, ਪਰ ਉਸ ਦੇ ਹੱਥ ਵਿਚ ਸਾਰ ਨਹੀਂ ਆਇਆ ਹੈ। ਜਿਸਨੇ ਦਾਨ ਦਿਤੇ ਹਨ, ਕੀ ਕ੍ਰਿਸ਼ਨ ਉਸਦੇ ਵੱਸ ਹੋ ਗਿਆ ਹੈ? ਉਸਨੇ ਆਪਣਾ ਧਨ ਹੀ ਗਵਾਇਆ ਹੈ। ਚੇਤੇ ਰਖੋ! ਜਿਸਨੇ ਅੰਤਹਕਰਣ ਦੀ ਰੁਚੀ ਕਰਕੇ ਹਰੀ ਨਾਲ ਪ੍ਰੇਮ ਕੀਤਾ ਹੈ, ਉਸੇ ਨੇ ਹਰੀ ਨੂੰ ਪਾਇਆ ਹੈ।। ੨੪੮੫।।

**ਕਾ ਭਯੋ ਜੋ ਬਕ ਲੋਚਨ ਮੂੰਦ ਕੈ ਬੈਠ ਰਹਿਓ ਜਗ ਭੇਖ ਦਿਖਾਏ।।**
**ਮੀਨ ਫਿਰਿਓ ਜਲ ਨ੍ਹਾਤ ਸਦਾ ਤੁ ਕਹਾ ਤਿਹ ਕੇ ਕਰਿ ਮੋ ਹਰਿ ਆਏ।।**
**ਦਾਦਰ ਜੋ ਦਿਨ ਰੈਨ ਰਟੈ ਸੁ ਬਿਹੰਗ ਉਡੈ ਤਨ ਪੰਖ ਲਗਾਏ।।**
**ਸਜਾਮ ਭਨੈ ਇਹ ਸੰਤ ਸਭੈ ਬਿਨ ਪ੍ਰੇਮ ਕਹੂੰ ਬ੍ਰਿਜਨਾਥ ਰਿਝਾਏ।।੨੪੮੬।।**

ਅਰਥ - ਕੀ ਹੋ ਗਿਆ? ਜੋ ਬਗਲੇ ਵਾਂਗੂੰ ਅੱਖਾਂ ਮੀਟ ਕੇ ਬੈਠ ਰਿਹਾ ਹੈ, ਅਤੇ ਜਗਤ ਨੂੰ ਭੇਖ ਵਿਖਾਉਂਦਾ ਹੈ? ਮੱਛੀ ਵਾਂਗੂੰ ਸਦਾ ਪਾਣੀ ਵਿਚ ਨ੍ਹਾਉਂਦਾ ਫਿਰਿਆ ਹੈ, ਤਾਂ ਕੀ ਹੋਇਆ ਹੈ? ਕੀ ਉਸਦੇ ਹੱਥ ਵਿਚ ਹਰੀ ਆ ਗਿਆ ਹੈ? ਜੋ ਡੱਡੂ ਵਾਂਗੂੰ ਦਿਨ ਰਾਤ ਬੋਲਦਾ ਰਹਿੰਦਾ ਹੈ, ਜਾਂ ਪੰਛੀ ਵਾਂਗੂੰ ਸਰੀਰ ਉਤੇ ਖੰਭ ਲਾ ਕੇ ਉੱਡ ਭੀ ਗਿਆ ਹੈ ਤਾਂ ਭੀ ਕੀ ਹੋਣਾ ਹੈ? ਸਿਆਮ ਕਵੀ ਕਹਿੰਦੇ ਹਨ ਕਿ! ਸਾਰੇ ਸੰਤ ਇਹ ਆਖਦੇ ਹਨ ਪ੍ਰੇਮ ਤੋਂ ਬਿਨਾਂ ਬ੍ਰਿਜਨਾਥ ਪ੍ਰਭੂ ਨੂੰ ਕਿਸੇ ਨੇ ਵੀ ਪ੍ਰਸੰਨ ਨਹੀਂ ਕੀਤਾ ਹੈ।। ੨੪੮੬।।

**ਲਾਲਚ ਜੋ ਧਨ ਕੇ ਕਿਨਹੂ ਜੁ ਪੈ ਗਾਇ ਭਲੈ ਪ੍ਰਭ ਗੀਤ ਸੁਨਾਯੋ।।**
**ਨਾਚ ਨਚਿਓ ਨ ਖਚਿਓ ਤਿਹ ਮੈ ਹਰਿ ਲੋਕ ਅਲੋਕ ਕੋ ਪੈਂਡ ਨ ਪਾਯੋ।।**
**ਹਾਸ ਕਰਿਓ ਜਗ ਮੈ ਅਪਨੋ ਸੁਪਨੇ ਹੂੰ ਨ ਗਿਆਨ ਕੋ ਤਤੁ ਜਨਾਯੋ।।**
**ਪ੍ਰੇਮ ਬਿਨਾ ਕਬਿ ਸਜਾਮ ਭਨੈ ਕਰਿ ਕਾਹੂ ਕੇ ਮੈ ਬ੍ਰਿਜਨਾਇਕ ਆਯੋ।।੨੪੮੭।।**

ਅਰਥ - ਜਿਸ ਪੁਰਸ਼ ਨੇ ਧਨ ਦੇ ਲਾਲਚ ਕਰਕੇ ਕਿਸੇ ਨੂੰ ਪ੍ਰਭੂ ਦੇ ਗੀਤ ਗਾ ਕੇ ਸੁਣਾਏ ਹਨ ਜੋ ਕਿਸੇ ਨੇ ਨ੍ਰਿਤ ਭਗਤੀ ਕਰਨ ਲਈ ਨਾਚ ਨੂੰ ਨਚਿਆ ਹੈ, ਪਰ ਮਨ ਉਸਦੇ ਵਿਚ ਰਚਿਆ ਨਹੀਂ ਹੈ, ਤਾਂ ਉਸਨੇ ਅਲੌਕਿਕ ਹਰਿ ਲੋਕ ਦੇ ਰਾਹ ਨੂੰ ਨਹੀਂ ਪਾਇਆ ਹੈ। ਉਸਨੇ ਜਗਤ ਵਿਚ ਆਪਣਾ ਹਾਸ ਕਰਾਇਆ ਹੈ, ਕਿਉਂਕਿ ਸੁਪਨੇ ਮਾਤ੍ਰ ਭੀ ਗਿਆਨ ਦੇ ਤੱਤ੍ਹ ਨੂੰ ਜਾਣਿਆ ਨਹੀਂ ਹੈ। ਸਿਆਮ ਕਵਿ ਆਖਦਾ ਹੈ, ਪ੍ਰੇਮ ਤੋਂ ਬਿਨਾਂ ਬ੍ਰਿਜਨਾਇਕ ਪ੍ਰਭੂ ਕਿਸੇ ਦੇ ਭੀ ਹੱਥ ਵਿਚ ਨਹੀਂ ਆਇਆ ਹੈ।। ੨੪੮੭।।

**ਹਾਰ ਚਲੇ ਗ੍ਰਹਿ ਆਪਨੇ ਕਉ ਬਨ ਮੋ ਬਹੁਤੋ ਤਿਨ ਧਿਆਨ ਲਗਾਏ।।**
**ਸਿੱਧ ਸਮਾਧ ਅਗਾਧ ਕਥਾ ਮੁਨਿ ਖੋਜ ਰਹੇ ਹਰਿ ਹਾਥ ਨ ਆਏ।।**

ਸਜਾਮ ਭਨੈ ਸਭ ਬੇਦ ਕਤੇਬਨ ਸੰਤਨ ਕੇ ਮਤਿ ਯੌ ਠਹਰਾਏ॥
ਭਾਖਤ ਹੈ ਕਬਿ ਸੰਤ ਸੁਨੋ ਜਿਹ ਪ੍ਰੇਮ ਕੀਏ ਤਿਨ ਸ੍ਰੀ ਪਤਿ ਪਾਏ॥੨੪੮੮॥

ਅਰਥ – ਜੋ ਆਪਣੇ ਘਰ ਤੋਂ ਹਾਰ ਕੇ ਤੁਰ ਪਏ ਹਨ, ਅਤੇ ਬਨ ਵਿਚ ਜਾ ਕੇ ਉਨ੍ਹਾਂ ਨੇ ਬਹੁਤਾ ਦਿਨਾਂ ਤੱਕ ਧਿਆਨ ਲਾਉਣਾ ਕੀਤਾ ਹੈ। ਸਿੱਧ ਹੋ ਕੇ ਸਮਾਧੀ ਲਾਈ ਹੈ ਤੇ ਮੁਨੀ ਹੋ ਕੇ ਅਗਾਧ ਦੀ ਕਥਾ ਸੁਣੀ ਹੈ, ਇਸ ਤਰ੍ਹਾਂ ਦੀ ਖੋਜ ਕਰ ਰਹੇ ਹਨ, ਪਰ ਉਨ੍ਹਾਂ ਦੇ ਹੱਥ ਭੀ ਹਰੀ ਨਹੀਂ ਆਇਆ। ਸਿਆਮ ਕਵਿ ਕਹਿੰਦਾ ਹੈ, ਸਾਰੇ ਵੇਦਾਂ, ਕਤੇਬਾਂ ਤੇ ਸੰਤਾਂ ਦੇ ਮੱਤ ਵਿਚ ਏਹੋ ਹੀ ਠਹਿਰਾਇਆ ਗਿਆ ਹੈ। ਸੰਤ ਕਵੀ ਜਨ ਜੋ ਆਖਦੇ ਹਨ, ਉਹ ਧਿਆਨ ਦੇ ਕੇ ਸੁਣੋ, ਜਿਨ੍ਹਾਂ ਨੇ ਪ੍ਰੇਮ ਕੀਤਾ ਹੈ, ਉਨ੍ਹਾਂ ਨੇ ਪ੍ਰਭੂ ਨੂੰ ਪਾਇਆ ਹੈ॥ ੨੪੮੮॥

ਸਵੈਯਾ॥ ਛਤ੍ਰੀ ਕੋ ਪੂਤ ਹੌ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੁ ਕਰੋ॥
ਅਰੁ ਅਉਰ ਜੰਜਾਰ ਜਿਤੋ ਗ੍ਰਹਿ ਕੋ ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋ॥
ਅਬ ਰੀਝ ਕੈ ਦੇਹੁ ਵਹੈ ਹਮ ਕਉ ਜੋਊ ਹਉ ਬਿਨਤੀ ਕਰ ਜੋਰ ਕਰੋ॥
ਜਬ ਆਉ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋ॥੨੪੮੯॥

ਅਰਥ – ਮੈ ਛੱਤ੍ਰੀ ਦਾ ਪੁੱਤ੍ਰ ਹਾਂ, ਬ੍ਰਾਹਮਣ ਦਾ ਪੁੱਤ੍ਰ ਨਹੀਂ ਹਾਂ, ਅਤੇ ਮੈਨੂੰ ਤਪ ਕਰਨਾ ਨਹੀਂ ਆਉਂਦਾ ਜੋ ਮੈ ਕਰ ਲਵਾਂ ਅਤੇ ਹੋਰ ਜਿੰਨਾਂ ਭੀ ਘਰ ਦਾ ਜੰਜਾਲ ਹੈ, ਕੀ ਮੈਂ ਤੈਨੂੰ ਛੱਡ ਕੇ, ਉਸ ਜੰਜਾਲ ਵਿਚ ਚਿੱਤ ਜੋੜ ਦੇਵਾਂ? ਇਹ ਕੁਝ ਵੀ ਮੈਂ ਨਹੀਂ ਕਰ ਸਕਦਾ। ਸੋ ਖੁਸ਼ ਹੋ ਕੇ ਮੈਨੂੰ ਓਹੀ ਕੁਝ ਦੇ , ਹੱਥ ਜੋੜ ਕੇ ਮੈਂ ਜੋ ਬੇਨਤੀ ਤੇਰੇ ਕੋਲ ਕਰਦਾ ਹਾਂ। ਜਦੋਂ ਮੇਰੀ ਉਮਰ ਦਾ ਅੰਤ ਦਾ ਸਮਾਂ ਆ ਬਣੇ ਉਸ ਵੇਲੇ ਮੈਂ ਬੜੇ ਭਾਰੇ ਜੰਗ ਵਿਚ ਜੁੱਧ ਕਰਦਾ ਹੋਇਆ ਮਰ ਜਾਵਾਂ॥ ੨੪੮੯॥

ਦੋਹਰਾ॥ ਸੱਤ੍ਰਹ ਸੈ ਪੈਤਾਲ ਮਹਿ ਸਾਵਨ ਸੁਦਿ ਥਿਤਿ ਦੀਪ॥
ਨਗਰ ਪਾਂਵਟਾ ਸੁਭ ਕਰਨ ਜਮਨਾ ਬਹੈ ਸਮੀਪ॥ ੨੪੯੦॥

ਅਰਥ – ਸੰਮਤ ਸਤਾਰਾਂ ਸੌ ਪੰਤਾਲੀ ਬਿ: ਵਿਚ ਸਾਵਣ ਸੁਦੀ ਸੱਤਵੀਂ ਤਿਥ ਵਾਲੇ ਦਿਨ। ਪਾਂਵਟੇ ਨਗਰ ਵਿਚ ਇਹ ਸੁਭ ਕੰਮ ਕੀਤਾ ਹੈ, ਜਿਥੇ ਕੋਲ ਹੀ ਜਮਨਾ ਵਗਦੀ ਹੈ॥ ੨੪੯੦॥

ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ॥
ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ॥੨੪੯੧॥

ਅਰਥ – ਮੈਂ ਭਾਗਵਤ ਦੇ ਦਸਮ ਸਕੰਧ ਦੀ ਕਥਾ ਨੂੰ ਸੰਸਕ੍ਰਿਤ ਭਾਸ਼ਾ ਤੋਂ ਬ੍ਰਿਜ ਭਾਸ਼ਾ ਵਿਚ ਬਨਾਉਣਾ ਕੀਤਾ ਹੈ। ਹੇ ਪ੍ਰਭੂ! ਇਸਦਾ ਉਲਥਾ ਕਰਨ ਵਿਚ ਮੇਰੀ ਹੋਰ ਕੋਈ ਵਾਸ਼ਨਾਂ ਨਹੀਂ

ਹੈ, ਕੇਵਲ ਧਰਮ ਜੁੱਧ ਦਾ ਚਾਉ ਲੋਕਾਂ ਵਿਚ ਪੈਦਾ ਕਰਨ ਲਈ, ਇਹ ਪ੍ਰਸੰਗ ਪ੍ਰਗਟ ਕਰਕੇ ਸੁਣਾਏ ਹਨ।। ੨੪੯੧।।

**ਸਵੈਯਾ।। ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁੱਧੁ ਬਿਚਾਰੈ।।**
**ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵ ਸਾਗਰ ਤਾਰੈ।।**
**ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉ ਉਜਿਆਰੈ।।**
**ਗਯਾਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ।। ੨੪੯੨।।**

ਅਰਥ – ਸੰਸਾਰ ਵਿਚ ਉਨ੍ਹਾਂ ਦਾ ਜਿਉਣਾ ਧੰਨਤਾ ਦੇ ਯੋਗ ਹੈ ਜੋ ਮੂੰਹ ਤੋਂ ਹਰਿ ਨਾਮ ਜਪਦੇ ਹਨ ਤੇ ਚਿੱਤ ਵਿਚ ਜੁੱਧ ਕਰਨ ਦੀ ਵਿਚਾਰ ਕਰਦੇ ਹਨ। ਕਿਉਂਕਿ ਏਹ ਸਰੀਰ ਅਨਿੱਤ ਹੈ, ਨਿੱਤ ਨਹੀਂ ਰਹੇਗਾ, ਜੋ ਪੁਰਸ਼ ਜਸ ਰੂਪ ਬੇੜੇ ਤੇ ਚੜ੍ਹੇਗਾ ਉਹ ਸੰਸਾਰ ਸਮੁੰਦਰ ਤੋਂ ਤਰ ਜਾਵੇਗਾ। ਇਸ ਸਰੀਰ ਨੂੰ ਧੀਰਜ ਦਾ ਘਰ ਬਣਾ ਕੇ ਅਤੇ ਸੁਬੁੱਧੀ ਨੂੰ ਇਸ ਵਿਚ ਦੀਵੇ ਵਾਂਗੂੰ ਰੌਸ਼ਨ ਕਰ ਲਵੇ । ਗਿਆਨ ਦੀ ਬਹੁਕਰ ਨੂੰ ਮਨ ਰੂਪ ਹੱਥ ਵਿਚ ਲੈ ਕੇ ਕਾਇਰਤਾ ਰੂਪ ਕੂੜੇ ਨੂੰ ਹੂੰਝ ਕੇ ਬਾਹਰ ਸੁੱਟ ਦੇਵੇ।। ੨੪੯੨।।

**ਇਤਿ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸ਼ਨਾਵਤਾਰੇ ਧਿਆਇ ਸਮਾਪਤਮ ਸਤੁ ਸੁਭਮ ਸਤੁ।। ੨੧।।**

– – – – – – – – – –

## ੧ਓ ਸਤਿਗੁਰ ਪ੍ਰਸਾਦਿ।।

## ਅਥ ਨਰ ਅਉਤਾਰ ਕਥਨੰ।।

**ਚੌਪਈ।। ਅਬ ਬਾਈਸ੍ਵੋ ਗਨਿ ਅਵਤਾਰਾ।। ਜੈਸ ਰੂਪ ਕਹੁ ਧਰੋ ਮੁਰਾਰਾ।।**
**ਨਰ ਅਵਤਾਰ ਭਯੋ ਅਰਜਨਾ।। ਜਿਹ ਜੀਤੇ ਜਗ ਕੇ ਭਟ ਗਨਾ।।੧।।**

ਅਰਥ – ਹੁਣ ਬਾਈਸਵੇਂ ਅਵਤਾਰ ਦੀ ਵੀਚਾਰ ਸੁਣਾਉਂਦੇ ਹਾਂ, ਜਿਸ ਤਰ੍ਹਾਂ ਮੁਰਾਰੀ ਨੇ ਬਹੁਤ ਸੁੰਦਰ ਰੂਪ ਨੂੰ ਧਾਰਿਆ ਹੈ। ਪਾਂਡੂ ਪੁੱਤ੍ਰ 'ਅਰਜਨ' 'ਨਰ ਅਵਤਾਰ' ਹੋਇਆ ਹੈ, ਜਿਸਨੇ ਜਗਤ ਦੇ ਗਿਣਵੇਂ ਸੂਰਮੇ ਜਿੱਤ ਲਏ ਹਨ।। ੧।। –

**ਪ੍ਰਿਥਮ ਨਿਵਾਤ ਕਵਚ ਸਭ ਮਾਰੇ।। ਇੰਦ੍ਰ ਤਾਤ ਕੇ ਸ਼ੋਕ ਨਿਵਾਰੇ।।**
**ਬਹੁਰੋ ਜੁੱਧ ਰੁੱਦ੍ਰ ਤਨ ਕੀਆ।। ਰੀਝੇ ਭੂਤਿ ਰਾਟ ਬਰੁ ਦੀਆ।। ੨।।**

ਅਰਥ – ਸਭ ਤੋਂ ਪਹਿਲਾਂ ਉਸਨੇ ਅਗੱਮ ਕਵਚ ਧਾਰਨ ਕਰਨ ਵਾਲੇ ਸਭ ਬੀਰਾਂ ਨੂੰ ਮਾਰਿਆ

ਅਤੇ ਆਪਣੇ ਪਿਤਾ ਇੰਦ੍ਰ ਦੇ ਸਾਰੇ ਸ਼ੋਕ ਮਿਟਾਏ ਸਨ। ਫੇਰ ਸ਼ਿਵਜੀ ਨਾਲ ਜੁੱਧ ਕੀਤਾ ਸੀ, ਜਿਸ ਕਰਕੇ ਭੂਤਾਂ ਦੇ ਰਾਜੇ ਸ਼ਿਵਜੀ ਨੇ ਪ੍ਰਸੰਨ ਹੋ ਕੇ ਵਰ ਦਿਤਾ ਸੀ।। ੨।।

**ਬਹੁਰ ਦ੍ਰੁਜੋਧਨ ਕਹ ਮੁਕਤਾਯੋ।। ਗੰਧ੍ਰਬ ਰਾਜ ਬਿਮੁਖ ਫਿਰ ਆਯੋ।।**
**ਖਾਂਡਵ ਬਨ ਪਾਵਕਹਿ ਚਰਾਵਾ।। ਬੂੰਦ ਏਕ ਪੈਠੈ ਨਹੀ ਪਾਵਾ।। ੩।।**

ਅਰਥ - ਫਿਰ ਦੁਰਯੋਧਨ ਨੂੰ ਬੰਧਨਾਂ ਤੋਂ ਛੁਡਵਾਇਆ ਸੀ ਅਤੇ ਗੰਧਰਬ ਰਾਜਾ ਬੇਮੁਖ ਹੋ ਕੇ ਜੰਗ ਵਿਚੋਂ ਮੁੜ ਆਇਆ ਸੀ। ਇੰਦ੍ਰ ਦਾ ਖਾਂਡਵ ਬਨ ਅਗਨੀ ਨੂੰ ਖੁਆਇਆ ਸੀ, ਬਹੁਤ ਸਾਰੇ ਬੱਦਲਾਂ ਦਾ ਮੀਂਹ ਵਰ੍ਹਾਇਆ। ਜਿਸ ਕਰਕੇ ਪਾਣੀ ਦੀ ਇਕ ਬੂੰਦ ਵੀ ਅੱਗ ਕੋਲ ਨਾ ਆ ਸਕੀ।। ੩।।

**ਜਉ ਕਹਿ ਕਥਾ ਪ੍ਰਸੰਗ ਸੁਨਾਊ।। ਗ੍ਰੰਥ ਬਢਨ ਤੇ ਹਿਰਦੈ ਡਰਾਊ।।**
**ਤਾਂਤੇ ਥੋਰੀਯੈ ਕਥਾ ਕਹਾਈ।। ਭੂਲ ਦੇਖਿ ਕਬ ਲੇਹੁ ਬਨਾਈ।। ੪।।**

ਅਰਥ - ਜੇਕਰ ਸਾਰੀਆਂ ਕਥਾ ਤੇ ਪ੍ਰਸੰਗ ਸੁਣਾਵਾਂ ਤਾਂ ਗ੍ਰੰਥ ਬਹੁਤ ਵੱਧ ਜਾਏਗਾ, ਹਿਰਦੇ ਵਿਚ ਡਰਦਾ ਹਾਂ। ਇਸ ਕਰਕੇ ਇਹ ਥੋੜ੍ਹੀਆਂ ਕਥਾ ਕਹੀਆਂ ਹਨ, ਹੇ ਕਵਿ ਜਨੋਂ! ਜੇ ਕਿਤੇ ਭੁਲ ਵੇਖੋ ਤਾਂ ਇਸਨੂੰ ਸੋਧ ਲੈਣਾ।। ੪।।

**ਕਊਰਵ ਜੀਤ ਗਾਵ ਸਭ ਆਨੀ।। ਭਾਂਤਿ ਭਾਂਤਿ ਤਨ ਮਹਾਂ ਅਭਿਮਾਨੀ।।**
**ਕ੍ਰਿਸ਼ਨ ਚੰਦ ਕੱਹ ਬਹੁਰਿ ਰਿਝਾਯੋ।। ਜਾਤੇ ਜੈਤ ਪੱਤ੍ਰਕਹ ਪਾਯੋ।। ੫।।**

+( ਤਨ= ਸਾਥ, ਨਾਲ।। )

ਕੌਰਵਾਂ ਨੂੰ ਜਿੱਤ ਕੇ (ਵੈਰਾਟ ਰਾਜੇ ਦੀਆਂ) ਸਾਰੀਆਂ ਗਊਆਂ ਮੁੜਾ ਲਿਆਦੀਆਂ ਸਨ, ਜੋ ਕੌਰਵ ਤਰ੍ਹਾਂ ਤਰ੍ਹਾਂ ਨਾਲ ਮਹਾਂ ਅਭਿਮਾਨੀ ਬਣੇ ਹੋਏ ਸਨ। ਫੇਰ ਭਗਵਾਨ ਕ੍ਰਿਸ਼ਨ ਚੰਦ੍ਰ ਨੂੰ ਪ੍ਰਸੰਨ ਕੀਤਾ ਸੀ, ਜਿਸ ਕਰਕੇ ਮਹਾਂਭਾਰਤ ਦੇ ਜੁਧ ਵਿਚ 'ਫਤੇਨਾਮਾ' ਪ੍ਰਾਪਤ ਕੀਤਾ ਸੀ।। ੫।।

**ਗਾਂਗੇਵ ਭਾਨਜ ਕਹ ਮਾਰਜੋ।। ਘੋਰ ਭਯਾਨ ਅਯੋਧਨ ਧਾਰਜੋ।।**
**ਦੁਰਜੋਧਨ ਜੀਤਾ ਅਤ ਬਲਾ।। ਪਾਵਤ ਭਏ ਰਾਜ ਅਬਚਲਾ।। ੬।।**

ਮਹਾਂਭਾਰਤ ਦੇ ਜੁੱਧ ਵਿਚ ਗੰਗਾ ਦੇ ਪੁੱਤ੍ਰ ਭੀਸ਼ਮ ਤੇ ਸੂਰਜ ਦੇ ਪੁੱਤ੍ਰ ਕਰਨ ਨੂੰ ਮਾਰਿਆ ਸੀ, ਜਿਨ੍ਹਾਂ ਨਾਲ ਇਸਨੇ ਬੜਾ ਭਿਆਨਕ ਘੋਰ ਜੁੱਧ ਮਚਾਇਆ ਸੀ ਅਤੇ ਬਲੀ ਜੋਧਾ ਦੁਰਯੋਧਨ ਭੀ ਇਸਨੇ ਜਿਤਿਆ ਸੀ, ਅਤੇ ਭਾਰਤ ਖੰਡ ਦਾ ਅਬਚਲ ਰਾਜ ਪਾ ਲਿਆ ਸੀ।। ੬।।

**ਕਹ ਲਗਿ ਕਰਤ ਕਥਾ ਕਹੁ ਜਾਊ।। ਗ੍ਰੰਥ ਬਢਨ ਤੇ ਅਧਕ ਡਰਾਊ।।**

****************************************************************

ਕਥਾ ਬ੍ਰਿਧ ਕਸ ਕਰੌ ਬਿਚਾਰਾ।। ਬਾਈਸਵੋ ਅਰਜਨ ਅਵਤਾਰਾ।। ੭।।

ਅਰਥ - ਇਸ ਦੀ ਕਥਾ ਨੂੰ ਕਿਥੋਂ ਤੱਕ ਕਹਿੰਦਾ ਜਾਵਾਂ, ਗ੍ਰੰਥ ਦੇ ਵਧਣ ਤੋਂ ਬੜਾ ਭਾਰੀ ਡਰ ਰਿਹਾ ਹਾਂ, ਕਥਾ ਬਹੁਤ ਵੱਡੀ ਹੈ, ਕਿਸ ਤਰ੍ਹਾਂ ਵੀਚਾਰ ਕਰ ਸਕਦਾ ਹਾਂ। ਇਸ ਤਰ੍ਹਾਂ ਵਿਸ਼ਨੂੰ ਦਾ ਬਾਈਵਾਂ ਅਵਤਾਰ 'ਅਰਜਨ' ਹੋਇਆ ਹੈ।। ੭।। ੨੨।।

ਨੋਟ (੧) ਸ੍ਰੀ ਗ੍ਰੰਥ ਗੁਰੂ ਭਗਤ ਮਾਲ ਅਤੇ 'ਨਾਭਾ ਭਗਤ ਮਾਲ — ਸਟੀਕ' ਇਨ੍ਹਾਂ ਦੋਹਾਂ ਪੁਸਤਕਾਂ ਵਿਚ ਅਸਾਂ ਅਰਜਨ ਪਾਂਡਵ ਜੀ ਦੇ ਉਹ ਸਾਰੇ ਪ੍ਰਸੰਗ ਵਿਸਥਾਰ ਨਾਲ ਲਿਖੇ ਹਨ, ਜਿਨ੍ਹਾਂ ਪ੍ਰਸੰਗਾਂ ਦੀ ਸੂਚਨਾਂ ਇਥੇ ਸਤਿਗੁਰੂ ਜੀ ਨੇ ਕੀਤੀ ਹੈ।

(੨) ਅਸਾਂ ਇਕ ਹੋਰ ਪੁਸਤਕ 'ਅਰਜਨ ਪਾਂਡਵ ਆਦਰਸ਼ ਯੋਧਾ' ਨਾਮ ਦੀ ਲਿਖੀ ਹੈ ਜਿਸ ਵਿਚ ਅਨੇਕਾਂ ਪੁਰਾਣਾਂ ਦੇ ਹਵਾਲੇ ਦੇ ਕੇ ਅਰਜਨ ਦੀ ਜੀਵਨ ਕਥਾ ਨੂੰ ਬੜੇ ਹੀ ਸੋਹਣੇ ਢੰਗ ਨਾਲ ਰਸਮਈ ਕਰਕੇ ਲਿਖਿਆ ਹੈ, ਜੇ ਪਾਠਕ ਜਨਾਂ ਨੇ ਮੰਗ ਕੀਤੀ, ਤਦ ਛੇਤੀ ਹੀ ਛਾਪ ਦਿਤੀ ਜਾਏਗੀ।

## ਇਤਿ ਸ੍ਰੀ ਬਚਿਤ੍ਰ ਨਾਟਕ ਨਰ ਅਵਤਾਰ ਸੰਪੂਰਣਮ ਸਤੁ।। ੨੨।।

— — — — — — — — — — — —

## ਅਥ ਬਉਧ ਅਵਤਾਰ ਤੇਈਸਵੌਂ ਕਥਨੰ।।

ਅਬ ਮੈ ਗਨੌ ਬਉਧ ਅਵਤਾਰਾ।। ਜੈਸ ਰੂਪ ਕਹ ਧਰਾ ਮੁਰਾਰਾ।।
ਬਉਧ ਅਵਤਾਰ ਇਹੀ ਕੋ ਨਾਊ।। ਜਾਕਰ ਨਾਵ ਨ ਥਾਵ ਨ ਗਾਊ।। ੧।।

ਅਰਥ - ਹੁਣ ਮੈਂ ਬੋਧ ਅਵਤਾਰ ਦਾ ਕਥਨ ਕਰਨ ਲੱਗਾ ਹਾਂ, ਜਿਸ ਤਰ੍ਹਾਂ ਮੁਰਾਰੀ ਨੇ ਉਹ ਰੂਪ ਧਰਿਆ ਹੈ। ਬੁੱਧ ਅਵਤਾਰ' ਇਸੇ ਦਾ ਹੀ ਨਾਮ ਹੈ ਜਿਸਦਾ ਕੋਈ ਨਾਮ ਨਾ ਹੋਵੇ ਅਤੇ ਟਿਕਾਣਾ ਤੇ ਪਿੰਡ ਨਾ ਹੋਵੇ।। ੧।।

ਜਾਕਰ ਨਾਵ ਨ ਠਾਂਵ ਬਖਾਨਾ।। ਬਉਧ ਅਵਤਾਰ ਵਹੀ ਪਹਚਾਨਾ।।
ਸਿਲਾ ਸਰੂਪ ਰੂਪ ਤਿਹ ਜਾਨਾ।। ਕਥਾ ਨ ਜਾਹ ਕਲੂ ਮਹਿ ਮਾਨਾ।। ੨।।

ਅਰਥ - ਜਿਸਦਾ ਕੋਈ ਨਾਮ ਤੇ ਟਿਕਾਣਾ ਨਾ ਕਿਹਾ ਜਾਵੇ, ਓਹੀ 'ਬੋਧ ਅਵਤਾਰ' ਪਛਾਣਨਾ ਚਾਹੀਦਾ ਹੈ। ਉਸਦਾ ਰੂਪ 'ਸਿਲਾ ਸਰੂਪ' ਜਾਣਨਾ ਚਾਹੀਦਾ ਹੈ, ਜਿਸਦੀ ਕਥਾ ਕਲਿਜੁਗ ਵਿਚ ਕਿਤੇ ਮਾਨ ਨਹੀਂ ਪਾਂਦੀ ਹੈ।। ੨।।

ਦੋਹਰਾ।। ਰੂਪ ਰੇਖ ਜਾਕਰ ਨ ਕਛੁ ਅਰੁ ਕਛੁ ਨਹਿ ਨਾਕਾਰ।।
ਸਿਲਾ ਰੂਪ ਬਰਤਤ ਜਗਤ ਸੋ ਬਊਧ ਅਵਤਾਰ।। ੩।।

ਅਰਥ - ਜਿਸਦਾ ਕੁਝ ਰੂਪ-ਰੇਖ ਨਹੀਂ ਹੈ, ਅਤੇ ਕੁਝ ਅਕਾਰ ਭੀ ਨਹੀਂ ਹੈ। ਪੱਥਰ ਰੂਪ

ਹੋ ਕੇ ਜਗਤ ਵਿਚ ਵਰਤ ਰਿਹਾ ਹੈ. ਉਸਦਾ ਨਾਮ ਬੁੱਧ ਅਵਤਾਰ ਹੈ'। ੩।।

## ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਉਧ ਅਵਤਾਰ ਸਮਾਪਤਮ ਸਤੁ ਸੁਭਮ ਸਤੁ।। ੨੩।।

– – – – – – – – – – – –

**ਬੁੱਧ ਜੀ ਦਾ ਜੀਵਨ–** ਇਨ੍ਹਾਂ ਦਾ ਜਨਮ ਮਾਘ ਸੁਦੀ ੧੫ ਨੂੰ ਈਸਾ ਸੰਨ ਤੋਂ ਲਗ ਪਗ ੫੫੦ ਵਰ੍ਹੇ ਪਹਿਲੋਂ ਪੁੰਨਿਆਂ ਸ਼ਾਕਯ ਵੰਸੀ ਰਾਜਾ ਸੁੱਧੋਦਨ ਦੀ ਰਾਣੀ ਮਹਾਮਾਯਾ ਦੇ ਉਦਰ ਤੋਂ ਨੇਪਾਲ ਦੀ ਤਰਾਈ ਦੇ ਲੁੰਬਿਨੀ ਨਾਮ ਵਾਲੇ ਸਥਾਨ ਵਿਚ ਮਾਘ ਦੀ ਪੁੰਨਿਆਂ ਨੂੰ ਹੋਇਆ ਸੀ। ਇਨ੍ਹਾਂ ਦੇ ਜਨਮ ਤੋਂ ਥੋੜ੍ਹੇ ਹੀ ਦਿਨਾ ਮਗਰੋਂ ਇਨ੍ਹਾਂ ਦੀ ਮਾਤਾ ਦਾ ਦੇਹਾਂਤ ਹੋ ਗਿਆ ਸੀ ਅਤੇ ਇਨ੍ਹਾਂ ਦੀ ਪਾਲਣਾ ਇਨ੍ਹਾਂ ਦੀ ਮਤ੍ਰੇਈ ਮਾਤਾ ਮਹਾ ਪ੍ਰਜਾਵਤੀ ਨੇ ਬਹੁਤ ਸੋਹਣੇ ਢੰਗ ਤੇ ਪਿਆਰ ਨਾਲ ਕੀਤੀ ਸੀ। ਇਨ੍ਹਾਂ ਦਾ ਨਾਮ ਗੌਤਮ ਜਾਂ ਸਿੱਧਾਰਥ ਰਖਿਆ ਗਿਆ ਸੀ ਅਤੇ ਇਨ੍ਹਾਂ ਨੂੰ ਕੌਸ਼ਿਕ ਵਿਸ੍ਵਾਮਿਤ੍ਰ ਨੇ ਅਨੇਕਾਂ ਸ਼ਾਸਤ੍ਰ, ਅਨੇਕਾਂ ਬੋਲੀਆਂ ਅਤੇ ਹੋਰ ਕਈ ਤਰ੍ਹਾਂ ਦੀਆਂ ਵਿਦਿਆ ਦੀ ਸਿਖਿਆ ਦਿੱਤੀ ਸੀ। ਬਾਲ ਉਮਰਾ ਵਿਚ ਹੀ ਏਹ ਅਕਸਰ ਏਕਾਂਤ ਵਿਚ ਬੈਠਕੇ ਅਨੇਕ ਤਰ੍ਹਾਂ ਦੇ ਦੁੱਖਾਂ ਦੀ ਨਵਿਰਤੀ ਦੇ ਉਪਾਉ ਸੋਚਿਆ ਕਰਦੇ ਸਨ। ਜੁਆਨੀ ਚੜ੍ਹਦਿਆਂ ਹੀ ਇਨ੍ਹਾਂ ਦਾ ਵਿਆਹ ਦੇਵਦਹ ਦੀ ਰਾਜਕੁਮਾਰੀ ਗੋਪਾ ਦੇ ਨਾਲ ਹੋ ਗਿਆ। ਸੁੱਧੋਦਨ ਨੇ ਇਨ੍ਹਾਂ ਦੀ ਉਦਾਸ ਜੇਹੀ ਹਾਲਤ ਵੇਖਕੇ ਇਨ੍ਹਾਂ ਦੇ ਮਨ ਨੂੰ ਪ੍ਰਸੰਨ ਕਰਨ ਦੇ ਵਾਸਤੇ ਅਨੇਕਾਂ ਹੀ ਸੁੰਦਰ ਮਹੱਲ ਆਦਿਕ ਬਣਵਾ ਦਿਤੇ ਸਨ ਅਤੇ ਹੋਰ ਭੀ ਅਨੇਕ ਤਰ੍ਹਾਂ ਦੀ ਸਮੱਗਰੀ ਇਕੱਤਰ ਕਰਵਾ ਦਿਤੀ ਸੀ। ਪਰ ਫਿਰ ਭੀ ਇਨ੍ਹਾਂ ਦੀ ਉਦਾਸੀ ਏਕਾਂਤ ਵਾਸਾ ਅਤੇ ਸੋਚ-ਵਿਚਾਰ ਵਾਲੀ ਹਾਲਤ ਘਟ ਨਹੀਂ ਹੋਈ ਸੀ।

ਇਕ ਵੇਰੀ ਇਕ ਬਹੁਤ ਕਮਜ਼ੋਰ ਬੁੱਢੇ ਨੂੰ, ਇਕ ਵੇਰੀ ਇਕ ਰੋਗੀ ਨੂੰ ਅਤੇ ਇਕ ਵੇਰੀ ਇਕ ਮੁਰਦੇ ਨੂੰ ਵੇਖਕੇ, ਇਹ ਸੰਸਾਰ ਤੋਂ ਹੋਰ ਭੀ, ਅਗੇ ਨਾਲੋਂ ਵਧੀਕ ਉਪਰਾਮ ਹੋ ਗਏ, ਪਰ ਮਗਰੋਂ ਇਕ ਸੰਨਿਆਸੀ ਨੂੰ ਵੇਖਕੇ ਇਨ੍ਹਾਂ ਨੇ ਸੋਚਿਆ ਕਿ ਸੰਸਾਰ ਦੇ ਦੁੱਖਾਂ ਕਲੇਸ਼ਾਂ ਤੋਂ ਛੁਟਕਾਰਾ ਪਾਉਣ ਦਾ ਉਪਾਉ ਵੈਰਾਗ ਹੀ ਹੈ। ਏਹ ਸੰਨਿਆਸੀ ਹੋਣ ਦੀ ਚਿੰਤਾ ਕਰਨ ਲੱਗੇ ਅਤੇ ਅੰਤ ਵਿਚ ਇਕ ਦਿਨ ਜਦ ਉਨ੍ਹਾ ਨੂੰ ਇਹ ਖ਼ਬਰ ਮਿਲ ਗਈ ਕਿ ਗੋਪਾ ਦੇ ਉਦਰ ਤੋਂ ਇਕ ਬੱਚਾ ਪੈਦਾ ਹੋਇਆ ਹੈ, ਤਦ ਇਨ੍ਹਾਂ ਨੇ ਸੰਸਾਰ ਨੂੰ ਤਿਆਗ ਦੇਣ ਦਾ ਪੱਕਾ ਇਰਾਦਾ ਕਰ ਲਿਆ।

ਕੁਝ ਦਿਨਾ ਮਗਰੋਂ ਹਾੜ ਦੀ ਪੁੰਨਿਆਂ ਦੀ ਰਾਤ ਨੂੰ ਆਪਣੀ ਇਸਤ੍ਰੀ ਨੂੰ ਸੁਤਿਆਂ ਪਿਆਂ ਹੀ ਛੱਡ ਕੇ ਉਨੱਤੀ ਵਰ੍ਹਿਆਂ ਦੀ ਉਮਰਾ ਵਿਚ ਇਹ ਘਰ ਤੋਂ ਨਿਕਲ ਤੁਰੇ ਅਤੇ ਜੰਗਲ ਵਿਚ ਜਾ ਕੇ ਇਨ੍ਹਾਂ ਨੇ ਸੰਨਿਆਸ ਧਾਰਨ ਕੀਤਾ। ਇਸ ਦੇ ਮਗਰੋਂ ਇਨ੍ਹਾਂ ਨੇ ਗਯਾ ਦੇ ਨੇੜੇ ਨਿਰੰਜਨ ਨਦੀ ਦੇ ਕੰਢੇ ਉਰਵੀ ਪਿੰਡ ਵਿਚ ਕੁਝ ਦਿਨਾ ਤੱਕ ਰਹਿ ਕੇ ਯੋਗਾ ਅਭਿਆਸ ਤੇ ਤਪੱਸਿਆ ਕੀਤੀ ਅਤੇ ਆਪਣੀ ਕਾਮ ਕ੍ਰੋਧ ਆਦਿਕ ਬਿਰਤੀਆਂ ਨੂੰ ਪੂਰੀ ਤਰ੍ਹਾਂ ਨਾਲ ਸ਼ਾਂਤਿ ਕਰ ਲਿਆ, ਉਸੇ ਸਮੇਂ-ਘਰ ਤੋਂ ਨਿਕਲਣ ਤੋਂ ਅਕਸਰ ਸੱਤ ਕੁ ਵਰ੍ਹੇ ਮਗਰੋਂ — ਇਕ ਦਿਨ ਹਾੜ ਦੀ ਪੁੰਨਿਆਂ ਦੀ ਰਾਤ ਮਹਾਂਬੋਧਿ ਪਿੱਪਲ ਬ੍ਰਿਛ ਦੇ ਹੇਠਾਂ ਇਨ੍ਹਾਂ ਨੂੰ ਉਦਬੋਧਨ ਹੋਇਆ ਅਤੇ ਇਨ੍ਹਾਂ ਨੇ ਦਿਵਯ ਗਿਆਨ

*********************************************************************

ਪ੍ਰਾਪਤ ਕੀਤਾ। ਉਸੇ ਦਿਨ ਤੋਂ ਬੁੱਧ ਜਾਂ ਬੁੱਧਦੇਵ ਕਹੇ ਜਾਣ ਲੱਗੇ।

ਇਸਦੇ ਮਗਰੋਂ ਇਹ ਧਰਮ ਪ੍ਰਚਾਰ ਕਰਨ ਲਈ ਕਾਂਸ਼ੀ ਆਏ, ਇਨ੍ਹਾਂ ਦੇ ਉਪਦੇਸ਼ ਨੂੰ ਸੁਣ ੨ ਕੇ ਹੌਲੀ ਹੌਲੀ ਬਹੁਤ ਸਾਰੇ ਲੋਕ ਇਨ੍ਹਾਂ ਦੇ ਚੇਲੇ ਤੇ ਸੇਵਕ ਹੋਣ ਲੱਗੇ ਅਤੇ ਥੋੜ੍ਹਿਆਂ ਹੀ ਦਿਨਾਂ ਵਿਚ ਅਨੇਕਾਂ ਰਾਜੇ, ਰਾਜਕੁਮਾਰ ਅਤੇ ਹੋਰ ਮੰਨੇ-ਪ੍ਰਮੰਨੇ ਧਨਵਾਨ ਪੁਰਸ਼ ਇਨ੍ਹਾਂ ਦੇ ਅਨੁਗਾਮੀ ਹੋ ਗਏ, ਜਿਨ੍ਹਾਂ ਵਿਚ ਮਗਧ ਦਾ ਰਾਜਾ ਬਿੰਬਿਸਾਰ ਭੀ ਸੀ। ਉਸ ਵੇਲੇ ਤੱਕ ਅਕਸਰ ਸਾਰੇ ਉੱਤਰ ਭਾਰਤ ਵਿਚ ਇਨ੍ਹਾਂ ਦੀ ਪ੍ਰਸਿੱਧੀ ਹੋ ਚੁੱਕੀ ਸੀ। ਮਹਾਰਾਜਾ ਸੁਧੋਦਨ ਨੇ ਕਿੰਨੇ ਹੀ ਵੇਰੀ ਇਨ੍ਹਾਂ ਨੂੰ ਵੇਖਣ ਦੇ ਵਾਸਤੇ ਕਪਿਲ ਵਸਤੂ ਵਿਚ ਬੁਲਾਉਣਾ ਚਾਹਿਆ, ਪਰ ਜਿਹੜੇ ਆਦਮੀ ਇਨ੍ਹਾਂ ਨੂੰ ਸੱਦਣ ਲਈ ਜਾਂਦੇ ਸਨ, ਉਹ ਇਨ੍ਹਾਂ ਦੇ ਉਪਦੇਸ਼ ਨੂੰ ਸੁਣਕੇ ਵਿਰਕਤ ਹੋ ਜਾਂਦੇ ਅਤੇ ਇਨ੍ਹਾਂ ਦੇ ਹੀ ਨਾਲ ਰਹਿਣ ਲੱਗ ਜਾਂਦੇ ਸਨ। ਅੰਤ ਵਿਚ ਇਹ ਇਕ ਵੇਰੀ ਆਪ ਹੀ ਕਪਿਲਵਸਤੂ ਆ ਗਏ ਸਨ, ਜਿਥੇ ਇਨ੍ਹਾਂ ਦਾ ਪਿਤਾ ਆਪਣੇ ਦੋਸਤਾਂ-ਮਿੱਤ੍ਰਾਂ ਸਣੇ ਇਨ੍ਹਾਂ ਦੇ ਦਰਸ਼ਨ ਨੂੰ ਆਇਆ ਸੀ. ਉਸ ਵੇਲੇ ਤੱਕ ਸੁਧੋਦਨ ਨੂੰ ਆਸ਼ਾ ਸੀ ਕਿ ਸਿੱਧਾਰਥ ਕਹਿਣ-ਸੁਣਨ ਨਾਲ ਫਿਰ ਗ੍ਰਹਿਸਤ ਆਸ਼ਰਮ ਵਿਚ ਆ ਜਾਏਗਾ ਅਤੇ ਰਾਜ ਪਦਵੀ ਗ੍ਰਹਿਣ ਕਰ ਲਵੇਗਾ, ਪਰ ਇਨ੍ਹਾਂ ਨੇ ਆਪਣੇ ਪੁੱਤ੍ਰ ਰਾਹੁਲ ਨੂੰ ਭੀ ਆਪਣੇ ਉਪਦੇਸ਼ਾਂ ਨਾਲ ਮੋਹਤ ਕਰਕੇ ਆਪਣੇ ਅਨੁਸਾਰੀ ਬਣਾ ਲਿਆ । ਇਸ ਤੋਂ ਕੁਝ ਦਿਨ ਮਗਰੋਂ ਲਿੱਛਵਿ ਮਹਾਰਾਜ ਦੇ ਸੱਦ ਭੇਜਣ ਉਤੇ ਇਹ ਵੈਸ਼ਾਲੀ ਗਏ ਸਨ, ਉਥੋਂ ਚਲਕੇ ਏਹ ਸੰਕਾਸ਼ਯ, ਸ਼੍ਰਾਵਸਤੀ, ਕੌਸ਼ਾਬੀ, ਰਾਜਗ੍ਰਿਹ, ਪਾਟਲੀਪੁਤ੍ਰ, ਕੁਸ਼ੀਨਗਰ ਆਦਿ ਅਨੇਕਾਂ ਜਗ੍ਹਾ ਵਿਚ ਸੈਲਾਂ ਕਰਦੇ ਫਿਰਦੇ ਸਨ ਅਤੇ ਸਭਨਾਂ ਜਗ੍ਹਾਂ ਤੇ ਹਜ਼ਾਰਾਂ ਆਦਮੀ ਇਨ੍ਹਾਂ ਦੇ ਉਪਦੇਸ਼ ਨਾਲ ਸੰਸਾਰ ਤਿਆਗਦੇ ਸਨ। ਇਨ੍ਹਾਂ ਦੇ ਅਨੇਕਾਂ ਚੇਲੇ ਭੀ ਚੌਹੀਂ ਪਾਸੀਂ ਫਿਰ ਫਿਰ ਕੇ ਧਰਮ ਪ੍ਰਚਾਰ ਕਰਦੇ ਸਨ। ਇਨ੍ਹਾਂ ਦੇ ਮੱਤ ਦਾ ਇਨ੍ਹਾਂ ਦੇ ਜੀਉਂਦਿਆਂ ਹੀ ਬਹੁਤ ਸਾਰਾ ਪ੍ਰਚਾਰ ਹੋ ਗਿਆ ਸੀ, ਇਸਦਾ ਕਾਰਣ ਏਹ ਸੀ ਕਿ ਇਨ੍ਹਾਂ ਦੇ ਸਮੇਂ ਵਿਚ ਕਰਮਕਾਂਡ ਦਾ ਜ਼ੋਰ ਬਹੁਤ ਵਧ ਚੁੱਕਾ ਸੀ ਅਤੇ ਯੋਗਾਦਿਕਾਂ ਵਿਚ ਪਸ਼ੂਆਂ ਦੀ ਕੁਰਬਾਨੀ ਬਹੁਤ ਹੋਣ ਲੱਗ ਪਈ ਸੀ, ਇਨ੍ਹਾਂ ਨੇ ਇਸ ਬੇਅਰਥ ਹੱਤਿਆ ਨੂੰ ਰੋਕ ਕੇ, ਲੋਕਾਂ ਨੂੰ ਹਰੇਕ ਜੀਵ ਉਤੇ ਦਯਾ ਕਰਨ ਦਾ ਉਪਦੇਸ਼ ਦਿੱਤਾ ਸੀ। ਇਨ੍ਹਾਂ ਨੇ ਅਕਸਰ ੪੪ ਵਰ੍ਹਿਆਂ ਤੱਕ ਬਿਹਾਰ ਅਤੇ ਕਾਂਸ਼ੀ ਦੇ ਆਸ-ਪਾਸ ਦੇ ਇਲਾਕੇ ਵਿਚ ਧਰਮ ਪ੍ਰਚਾਰ ਕੀਤਾ ਸੀ, ਅੰਤ ਵਿਚ ਕੁਸ਼ੀ ਨਗਰ ਦੇ ਕੋਲ ਵਾਲੇ ਬਨ ਵਿਚ ਇਸ਼ਨਾਨ ਕਰਕੇ ਬ੍ਰਿਛ ਦੇ ਹੇਠਾਂ ਬ੍ਰਿਧ ਉਮਰਾ ਵਿਚ ਇਨ੍ਹਾਂ ਦਾ ਸਰੀਰ ਅੰਤ ਜਾਂ ਪਰਿਨਿਰਵਾਣ ਹੋਇਆ ਸੀ। ਇਨ੍ਹਾਂ ਦੇ ਕੁਝ ਸਮਾਂ ਮਗਰੋਂ ਇਨ੍ਹਾਂ ਦੇ ਸਾਰੇ ਉਪਦੇਸ਼ਾਂ ਦਾ ਸੰਗ੍ਰਹਿ ਹੋਇਆ ਜੋ ਤਿੰਨਾਂ ਹਿੱਸਿਆਂ ਵਿਚ ਹੋਣ ਦੇ ਕਾਰਣ ਤ੍ਰਿਪਿਟਕ ਕਹਾਉਂਦਾ ਹੈ। ਇਹਨਾਂ ਦਾ ਦਾਰਸ਼ਨਿਕ ਸਿੱਧਾਂਤ ਬ੍ਰਹਮਵਾਦ ਜਾਂ ਸਰਵਾਤਮਵਾਦ ਸੀ। ਏਹ ਸੰਸਾਰ ਨੂੰ ਕਾਰਯ-ਕਾਰਣ ਦੇ ਅਵਿਛਿੰਨ ਨਿਯਮ ਵਿਚ ਬੱਧਾ ਹੋਇਆ ਅਤੇ ਅਨਾਦਿ ਮੰਨਦੇ ਸਨ ਅਤੇ ਛੇ ਇੰਦ੍ਰੀਆਂ ਤੇ ਅਸ਼ਟਾਂਗ ਮਾਰਗ ਨੂੰ ਗਜਾਨ ਅਤੇ ਮੁਕਤੀ ਦਾ ਸਾਧਨ ਸਮਝਦੇ ਸਨ।

ਨੋਟ — ਹਿੰਦੂ ਪੁਰਾਣਾਂ ਅਨੁਸਾਰ ਬੁੱਧ ਦੇਵ ਦਸ ਅਵਤਾਰਾਂ ਵਿਚੋਂ ਨੌਵਾਂ ਅਵਤਾਰ ਅਤੇ ਚੌਵੀ ਅਵਤਾਰਾਂ ਵਿਚੋਂ ਤੇਈਵਾਂ ਅਵਤਾਰ ਮੰਨਿਆ ਜਾਂਦਾ ਹੈ। ਵਿਸ਼ਨੂੰ ਪੁਰਾਣ ਅਤੇ ਵੇਦਾਂਤ ਸੂਤ੍ਰ ਵਗੈਰਾ ਵਿਚ ਇਨ੍ਹਾਂ ਦੇ ਸਬੰਧ ਦੀਆਂ ਬਹੁਤ ਗੱਲਾਂ ਅਤੇ ਕਥਾਵਾਂ ਦਿੱਤੀਆਂ ਹੋਈਆਂ ਹਨ।

ਬੌਧ ਧਰਮ ਦਾ ਸੰਖੇਪ ਵਰਣਨ

ਸੰਬੋਧਨ ਪ੍ਰਾਪਤ ਕਰਨ ਦੇ ਮਗਰੋਂ ਸ਼ਾਕਯ ਮੁਨੀ ਗਯਾ ਤੋਂ ਕਾਂਸ਼ੀ ਆਏ ਅਤੇ ਉਥੇ ਉਨ੍ਹਾਂ ਨੇ ਆਪਣੇ ਸਾਖ਼ਯਾਤ ਕੀਤੇ ਹੋਏ 'ਧਰਮ ਮਾਰਗ' ਦਾ ਉਪਦੇਸ਼ ਅਰੰਭ ਕੀਤਾ। 'ਆਰਯ ਸੱਤ' ਅਤੇ 'ਦ੍ਵਾਦਸ ਨਿਦਾਨ' ਯਾ ਪ੍ਰਤੀਤਯ ਸਮਤਪਦਾ ਦੇ ਅੰਤਰਗਤ ਉਨ੍ਹਾਂ ਨੇ ਆਪਣੇ ਸਿਧਾਂਤ ਦੀ ਵਿਖਯਾਖਯਾ ਕੀਤੀ ਹੈ । ਆਰਯ ਸਤਯ ਦੇ ਅੰਤਰਗਤ ਹੀ ਪ੍ਰਤਿਪੰਦਾ ਜਾਂ ਮਾਰਗ ਹੈ। ਇਸ ਨਵੀਨ ਮਾਰਗ ਦਾ ਨਾਮ ਜਿਸਦਾ ਸਾਖਯਾਤਕਾਰ ਗੌਤਮ ਨੂੰ ਹੋਇਆ, ਮਧਯਮਾ ਪ੍ਰਤਿਪਦਾ ਹੈ। ਇਸ ਮਧਯਮ ਮਾਰਗ ਦੀ ਵਯਾਖਯਾ ਭਗਵਾਨ ਬੁੱਧ ਨੇ ਇਸ ਤਰ੍ਹਾਂ ਕੀਤੀ ਹੈ—

"ਹੇ ਭਿਖੁਓ ! ਪਰਿਵਾਜਕ (ਸੰਨਿਆਸੀ) ਨੂੰ ਇਨ੍ਹਾਂ ਦੋਹਾਂ ਅੰਤਾਂ ਦਾ ਸੇਵਨ ਨਹੀਂ ਕਰਨਾ ਚਾਹੀਦਾ। ਉਹ ਦੋਵੇਂ ਅੰਤ ਕਿਹੜੇ ਹਨ ? ਪਹਿਲਾਂ ਤਾਂ ਕਾਮ ਜਾਂ ਵਿਸ਼ਵ ਵਿਚ ਸੁਖ ਦੇ ਵਾਸਤੇ ਅਨੁਯੋਗ (ਵਰਤਾਵ) ਕਰਨਾ। ਇਹ ਅੰਤ ਅਤਯੰਤ ਦੀਨ, ਗ੍ਰਾਮਯ, ਅਨਾਰਯ ਅਤੇ ਅਨਰਥ ਸੰਹਿਤ ਹੈ। ਦੂਸਰਾ ਹੈ, ਸਰੀਰ ਨੂੰ ਕਲੇਸ਼ ਦੇ ਕੇ ਦੁੱਖ ਉਠਾਣਾ। ਇਹ ਭੀ ਅਨਾਰਯ ਸੰਹਿਤ ਹੈ। ਹੇ ਭਿਖੁਓ ! ਤਥਾਗਤ ਨੇ ਇਨ੍ਹਾਂ ਦੋਹਾਂ ਦਾ ਤਿਆਗ ਕਰਕੇ ਮਧਯਮਾ ਮਾਰਗ (ਮਧਯਾ ਪ੍ਰਤਿਪਦਾ) ਨੂੰ ਜਾਣਿਆ ਹੈ।

ਮਾਰਗ ਆਰਯ ਸੱਤਾਂ ਵਿਚ ਚੌਥਾ ਹੈ। ਚਾਰ ਆਰਯ ਸਤਯ ਏਹ ਹਨ–ਦੁੱਖ, ਦੁੱਖੋਂ ਸੰਮੁਦਾਯ, ਦੁੱਖ ਨਿਰੋਧ ਅਤੇ ਮਾਰਗ। ਪਹਿਲੀ ਗੱਲ ਤਾਂ ਏਹ ਹੈ, ਕਿ ਦੁੱਖ ਹੈ। ਫਿਰ ਇਸ ਦੁੱਖ ਦਾ ਕਾਰਣ ਭੀ ਹੈ। ਕਾਰਨ ਹੈ ਤ੍ਰਿਸ਼ਨਾ। ਇਹ ਤ੍ਰਿਸ਼ਨਾ ਇਸ ਤਰ੍ਹਾਂ ਉਤਪੰਨ ਹੁੰਦੀ ਹੈ। ਮੂਲ ਹੈ ਅਵਿਦਯਾ। ਅਵਿਦਯਾ ਤੋਂ ਸੰਸਕਾਰ, ਸੰਸਕਾਰ ਤੋਂ ਵਿਗਯਾਨ, ਵਿਗਯਾਨ ਤੋਂ ਨਾਮ ਰੂਪ, ਨਾਮ ਰੂਪ ਤੋਂ ਖਡਾਯਤਨ (ਇੰਦ੍ਰੀਆਂ ਅਤੇ ਮਨ) ਖਡਾਯਤਨ ਤੋਂ ਸਪਰਸ, ਸਪਰਸ ਤੋਂ ਵੇਦਨਾ, ਵੇਦਨਾਂ ਤੋਂ ਤ੍ਰਿਸ਼ਨਾ, ਤ੍ਰਿਸ਼ਨਾ ਤੋਂ ਭਵ, ਭਵ ਤੋਂ ਜਾਤਿ (ਜਨਮ), ਜਾਤਿ ਜਾਂ ਜਨਮ ਤੋਂ ਜਰਾ-ਮਰਣ, ਇਤਾਦਿਕ, ਨਿਦਾਨਾਂ ਦੇ ਰਾਹੀਂ ਇਸ ਤਰ੍ਹਾਂ ਕਾਰਨ ਮਾਲੂਮ ਹੋ ਜਾਣ ਪੁਰ ਉਸਦਾ ਨਿਰੋਧ ਭਾਵ ਰੋਕਣਾ ਜ਼ਰੂਰੀ ਹੈ, ਇਹ ਜਾਣਨਾ ਚਾਹੀਦਾ ਹੈ। ਅੰਤ ਵਿਚ ਉਸ ਨਿਰੋਧ ਦਾ ਜੋ ਮਾਰਗ ਹੈ, ਉਸਨੂੰ ਭੀ ਜਾਣਨਾ ਚਾਹੀਦਾ ਹੈ। ਇਸ ਮਾਰਗ ਨੂੰ ਨਿਰੋਧਗਾਮਿਨੀ ਪ੍ਰਤਿਪਦਾ ਕਹਿੰਦੇ ਹਨ। ਇਹ ਮਾਰਗ ਅਸ਼ਾਂਗ ਹੈ। ਅੱਠ ਅੰਗ ਏਹ ਹਨ– – ਸਮਯਕ ਦ੍ਰਿਸ਼ਟੀ, ਸਮਯਕ ਸੰਕਲਪ, ਸਮਯਕ ਵਾਚਾ, ਸਮਯਕ ਕਰਮਾਤ, ਸਮਯਕ ਅਜੀਵ, ਸਮਯਕ ਵਯਾਯਾਮ, ਸਮਯਕ ਸਿਮ੍ਰਿਤੀ ਅਤੇ ਸਮਯਕ ਸਮਾਧੀ।

ਬੌਧ ਮਤ ਦੇ ਅਨੁਸਾਰ ਕੋਈ ਪਦਾਰਥ ਨਿਤਯ ਨਹੀਂ ਸਾਰੇ ਹੀ ਖਿਣਕ ਹਨ। ਨਿਤਯ ਚੇਤਨਯ ਕੋਈ ਪਦਾਰਥ ਨਹੀਂ, ਸਭ ਵਿਗਯਾਨ ਮਾਤ੍ਰ ਹੈ। ਬੌਧ ਅਮਰ ਆਤਮਾ ਨਹੀਂ ਮੰਨਦੇ, ਪਰ ਕਰਮਵਾਦ ਉਤੇ ਉਨ੍ਹਾਂ ਦਾ ਬਹੁਤ ਜ਼ੋਰ ਹੈ । ਕਰਮ ਦੇ ਬਾਕੀ ਰਹਿਣ ਕਰਕੇ ਹੀ ਫਿਰ ਜਨਮ ਦੇ ਬੰਧਨ ਵਿਚ ਪੈਣਾ ਪੈਂਦਾ ਹੈ। ਇਸ ਤੇ ਸ਼ੰਕਾ ਹੋ ਸਕਦੀ ਹੈ ਕਿ ਜਦ ਸਰੀਰ ਦੇ ਮਗਰੋਂ ਆਤਮਾ ਰਹਿੰਦੀ ਹੀ ਨਹੀਂ, ਤਾਂ ਫਿਰ ਦੁਬਾਰਾ ਜਨਮ ਕਿਸਦਾ ਹੁੰਦਾ ਹੈ ? ਬੌਧ ਆਚਾਰਯ ਇਸਦਾ ਇਸ ਤਰ੍ਹਾਂ ਸਮਾਧਾਨ ਕਰਦੇ ਹਨ, ਮੌਤ ਦੇ ਮਗਰੋਂ ਉਸਦੇ ਸਾਰੇ ਖੰਡ (ਹਿੱਸੇ) ਆਤਮਾ ਇਤਾਦਿਕ ਸਾਰੇ ਨਸ਼ਟ ਹੋ ਜਾਂਦੇ ਹਨ, ਪਰ ਉਸਦੇ ਕਾਰਣ ਫਿਰ ਉਨ੍ਹਾਂ ਖੰਡਾਂ ਦੀ ਜਗ੍ਹਾ ਉਤੇ ਨਵੇਂ ਨਵੇਂ ਖੰਡ ਪੈਦਾ ਹੋ ਜਾਂਦੇ ਹਨ ਅਤੇ ਇਕ ਨਵਾਂ ਜੀਵ ਪੈਦਾ ਹੋ ਜਾਂਦਾ ਹੈ। ਇਸ ਨਵੇਂ ਅਤੇ ਪੁਰਾਣੇ ਜੀਵ ਵਿਚ ਕੇਵਲ ਕਰਮ

ਸਬੰਧ ਸੂਤ੍ਰ ਰਹਿੰਦਾ ਹੈ, ਇਸੇ ਕਰਕੇ ਦੋਹਾਂ ਨੂੰ ਇਕ ਕਿਹਾ ਹੈ।

ਬੋਧ ਧਰਮ ਦੀਆਂ ਦੋ ਪ੍ਰਧਾਨ ਮੁਖਯ ਸ਼ਾਖਾਂ ਹਨ—ਹੀਨਯਾਨ ਅਤੇ ਮਹਾਯਾਨ। ਹੀਨਯਾਨ ਬੌਧ ਮਤ ਦਾ ਬਿਸ਼ੁੱਧ ਅਤੇ ਪੁਰਾਣਾ ਰੂਪ ਹੈ। ਮਹਾਯਾਨ ਉਸਦਾ ਅਧਿਕ ਵਿਸਤ੍ਰਿਤ (ਬਹੁਤ ਫੈਲਿਆ ਹੋਇਆ) ਰੂਪ ਹੈ। ਜਿਸਦੇ ਅੰਤਰਗਤ ਬਹੁਤ ਦੇਵੋਪਾਸ਼ਨਾ ਅਤੇ ਤੰਤ੍ਰ ਦੀ ਕ੍ਰਿਯਾਵਾਂ ਤੱਕ ਹੈ। ਹੀਨਯਾਨ ਦਾ ਪ੍ਰਚਾਰ ਬਰਮਾ, ਸਯਾਮ ਅਤੇ ਸਿੰਹਲ ਵਿਚ ਹੈ ਅਤੇ ਮਹਾਯਾਨ ਦਾ ਤਿੱਬਤ, ਮੰਗੋਲੀਆ, ਚੀਨ, ਜਪਾਨ, ਮੰਨਚੂਰੀਆ ਆਦਿਕਾਂ ਵਿਚ ਹੈ ਇਸ ਤਰ੍ਹਾਂ ਬੌਧ ਮੱਤ ਦੇ ਮੰਨਣ ਵਾਲੇ ਹੁਣ ਭੀ ਧਰਤੀ ਉਤੇ ਸਾਰਿਆਂ ਨਾਲੋਂ ਵਧੀਕ ਹਨ।

## ਅਥ ਨਿਹਕਲੰਕੀ ਚੌਬੀਸਵੋਂ ਅਵਤਾਰ ਕਥਨੰ।।

**ਜ਼ਰੂਰੀ ਬੇਨਤੀ:-** ਇਹ 'ਕਲਕੀ ਅਵਤਾਰ' ਅਜੇ ਅਵਤਾਰ ਧਾਰੇਗਾ, ਇਸ ਲਈ ਭਵਿਖਤ ਦੀ ਗੱਲ ਕਹੀ ਹੈ ਵਰਤਮਾਨ ਦੀ ਨਹੀਂ।

**ਚੌਪਈ।। ਅਬ ਮੈ ਮਹਾ ਸੁੱਧ ਮਤਿ ਕਰਿ ਕੈ।। ਕਹੋ ਕਥਾ ਚਿਤੁ ਲਾਇ ਬਿਚਰ ਕੈ।।**
**ਚਉਬੀਸਵੋਂ ਕਲਕੀ ਅਵਤਾਰਾ।। ਤਾਕਰ ਕਹੋ ਪ੍ਰਸੰਗ ਸੁਧਾਰਾ।। ੧।।**

**ਅਰਥ** – ਹੁਣ ਮੈਂ ਬੁੱਧੀ ਨੂੰ ਬਿਲਕੁਲ ਸੁੱਧ ਕਰਕੇ ਅਤੇ ਵਿਚਾਰ ਕਰਕੇ ਤੇ ਚਿਤ ਲਾ ਕੇ ਕਥਾ ਕਹਿੰਦਾ ਹਾਂ, ਵਿਸ਼ਨੂੰ ਦਾ ਚੌਬੀਵਾਂ 'ਕਲਕੀ ਅਵਤਾਰ' ਹੋਵੇਗਾ ਉਸ ਦਾ ਪ੍ਰਸੰਗ ਬਣਾਕੇ ਕਹਿੰਦਾ ਹਾਂ।। ੧।।

**ਭਾਰਾਕ੍ਰਿਤ ਹੋਤ ਜਬ ਧਰਣੀ।। ਪਾਪ ਗ੍ਰਸਤ ਕਛੁ ਜਾਤ ਨ ਬਰਣੀ।।**
**ਭਾਂਤ ਭਾਂਤ ਤਨ ਹੋ ਉਤਪਾਤਾ।। ਪੁਤ੍ਰਹ ਸੇਜ ਸੋਵਤ ਲੈ ਮਾਤਾ।। ੨।।**

**ਅਰਥ** – ਜਦ ਧਰਤੀ ਪਾਪ ਦਾ ਹੀ ਸਰੂਪ ਹੋ ਜਾਵੇਗੀ, ਇਤਨੇ ਪਾਪਾਂ ਨਾਲ ਗ੍ਰਸੀ ਜਾਵੇਗੀ, ਜਿਸਦਾ ਕੁਝ ਵਰਣਨ ਨਹੀਂ ਕੀਤਾ ਜਾਂਦਾ। ਤਰ੍ਹਾਂ ਤਰ੍ਹਾਂ ਨਾਲ ਉਪਦ੍ਰਵ ਹੋਵੇਗਾ, ਮਾਂ ਪੁੱਤ੍ਰ ਨੂੰ ਨਾਲ ਲੈ ਕੇ ਪੁੱਤ੍ਰ-ਸੇਜਾ ਤੇ ਸਵੇਂਗੀ ਭਾਵ ਮਾਂ ਪੁੱਤਰ ਨਾਲ ਭੋਗ ਕਰੇਗੀ।। ੨।।

**ਸੁਤਾ ਪਿਤਾ ਤਨ ਰਮਤ ਨਿਸ਼ੰਕਾ।। ਭਗਨੀ ਭਰਤ ਭ੍ਰਾਤ ਕਹ ਅੰਕਾ।।**
**ਭ੍ਰਾਤ ਬਹਿਨ ਤਨ ਕਰਤ ਬਿਹਾਰਾ।। ਇਸਤ੍ਰੀ ਤਜੀ ਸਕਲ ਸੰਸਾਰਾ।। ੩।।**

**ਅਰਥ** – ਧੀ ਨਿਸ਼ੰਗ ਹੋ ਕੇ ਪਿਤਾ ਨਾਲ ਭੋਗ ਕਰੇਗੀ। ਭੈਣ ਭਰਾ ਨੂੰ ਘੁੱਟ ੨ ਕੇ ਜੱਫੀਆਂ ਪਾਵੇਗੀ। ਭਰਾ ਭੈਣ ਨਾਲ ਮੈਥਨ ਕਰੇਗਾ, ਵਿਆਹੁਤਾ ਇਸਤ੍ਰੀ ਨੂੰ ਸਾਰਾ ਹੀ ਸੰਸਾਰ ਛੱਡ ਦੇਵੇਗਾ।। ੩।।

**ਸ਼ੰਕਰ ਬਰਨ ਪਰਜਾ ਸਭ ਹੋਈ।। ਏਕ ਗਜਾਤ ਕੋ ਰਹਾ ਨ ਕੋਈ।।**
**ਅਤਿ ਬਿਭਚਾਰ ਫਸੀ ਬਰ ਨਾਰੀ।। ਧਰਮ ਰੀਤ ਕੀ ਪ੍ਰੀਤਿ ਬਿਸਾਰੀ।। ੪।।**

**ਅਰਥ** – ਸਾਰੀ ਦੁਨੀਆਂ 'ਵਰਨ ਸੰਕਰ' ਮਿਲਗੋਭਾ ਪੈਦਾਇਸ਼ ਹੋ ਜਾਵੇਗੀ, ਇਕ ਜ਼ਾਤੀ ਵਾਲਾ

ਕੋਈ ਭੀ ਨਹੀਂ ਰਹੇਗਾ, ਚੰਗੀਆਂ ਔਰਤਾਂ ਭਾਰੀ ਵਿਭਚਾਰ ਵਿਚ ਫਸ ਜਾਣਗੀਆਂ। ਧਰਮ ਮ੍ਰਯਾਦਾ ਦੀ ਪ੍ਰੀਤੀ ਭੁਲਾ ਦੇਣਗੇ।। ੪।।

**ਘਰ ਘਰ ਝੂਠ ਅਮੱਸਿਆ ਭਈ।। ਸਾਚ ਕਲਾ ਸਸ ਕੀ ਦੂਰ ਗਈ।।**
**ਜਹ ਤਹ ਹੋਨ ਲਗੇ ਉਤਪਾਤਾ।। ਭੋਗਤ ਪੂਤ ਸੇਜ ਚੜਿ ਮਾਤਾ।। ੫।।**

ਅਮੱਸਿਆ ਦੇ ਹਨ੍ਹੇਰੇ ਵਾਂਗੂੰ ਘਰ ਘਰ ਵਿਚ ਝੂਠ ਛਾ ਜਾਵੇਗਾ, ਸੱਚ ਰੂਪ ਚੰਦ੍ਰਮਾਂ ਦੀ ਇਕ ਕਲਾ ਭੀ ਲੁਕ ਜਾਵੇਗੀ, ਅਰਥਾਤ ਚੰਦ੍ਰਮਾਂ ਦੀਆਂ ਸੋਲਾਂ ਕਲਾ ਹਨ ਮੱਸਿਆ ਨੂੰ ਭਾਵੇਂ ਕਿੰਨਾ ਹੀ ਹਨ੍ਹੇਰਾ ਹੋਵੇ, ਪਰ ਚੰਦ੍ਰਮਾਂ ਦੀ ਇਕ ਕਲਾ ਜ਼ਰੂਰ ਰਹਿੰਦੀ ਹੈ। ਮੱਸਿਆ ਵਾਲੇ ਦਿਨ ਚੰਦ੍ਰਮਾਂ ਤੇ ਸੂਰਜ ਇਕੱਠੇ ਹੀ ਉਦੇ ਹੁੰਦੇ ਹਨ, ਇਸ ਕਰਕੇ ਚੰਦ੍ਰਮਾਂ ਦਾ ਦਰਸ਼ਨ ਨਹੀਂ ਹੋ ਸਕਦਾ। ਪਰ ਕਲਜੁਗ ਦੇ ਪ੍ਰਭਾਵ ਕਰਕੇ, ਝੂਠ ਦਾ ਏਨਾ ਵਰਤਾਰਾ ਹੋ ਜਾਏਗਾ ਕਿ 'ਸੱਚ' ਦੀ ਇਕ ਕਲਾ ਭੀ ਨਾ ਰਹੇਗੀ, ਬਿਲਕੁਲ ਹੀ ਨਸ਼ਟ-ਭ੍ਰਸ਼ਟ ਹੋ ਜਾਏਗੀ। ਘਰ ਘਰ ਵਿਚ ਉੱਪਦ੍ਰਵ ਹੋਣ ਲੱਗਣਗੇ ਪੁੱਤ੍ਰ ਮਾਤਾ ਦੀ ਸੇਜ ਤੇ ਚੜ੍ਹਕੇ ਭੋਗ ਭੋਗਣਗੇ।। ੫।।

**ਢੂਢਤ ਸਾਚ ਨ ਕਤਹੂੰ ਪਾਯਾ।। ਝੂਠ ਹੀ ਸੰਗ ਸਭੋ ਚਿਤ ਲਾਯਾ।।**
**ਭਿੰਨ ਭਿੰਨ ਗ੍ਰਿਹ ਗ੍ਰਿਹ ਮਤ ਹੋਈ।। ਸ਼ਾਸਤ੍ਰ ਸਿੰਮ੍ਰਿਤਿ ਛੂਐ ਨ ਕੋਈ।। ੬।।**

ਢੂੰਢਣ ਚੜ੍ਹਿਆਂ ਭੀ ਸੱਚ ਕਿਤੇ ਨਹੀਂ ਮਿਲੇਗਾ, ਝੂਠ ਦੇ ਨਾਲ ਹੀ ਸਭਨਾਂ ਦੇ ਮਨ ਲੱਗਣਗੇ। ਘਰ ਘਰ ਵਿਚ ਵੱਖੋ ਵੱਖਰੇ ਮੱਤ ਪ੍ਰਚਲਤ ਹੋ ਜਾਣਗੇ, ਸ਼ਾਸਤ੍ਰਾਂ ਸਿੰਮ੍ਰਤੀਆਂ ਨੂੰ ਕੋਈ ਛੁਹੇਗਾ ਭੀ ਨਹੀਂ।। ੬।।

**ਹਿੰਦਵ ਕੋਈ ਨ ਤੁਰਕਾ ਰਹਿ ਹੈ।। ਭਿੰਨ ਭਿੰਨ ਘਰ ਘਰ ਮਤ ਗਹਿ ਹੈ।।**
**ਏਕ ਏਕ ਕੇ ਪੰਥ ਨ ਚਲ ਹੈ।। ਏਕ ਏਕ ਕੀ ਬਾਤ ਉਥਲ ਹੈ।। ੭।।**

ਅਰਥ - ਹਿੰਦੂ ਜਾਂ ਮੁਸਲਮਾਨ ਕੋਈ ਭੀ ਨਹੀਂ ਰਹੇਗਾ, ਘਰ ਘਰ ਵਿਚ ਵੱਖੋ ਵੱਖਰੇ ਮੱਤ ਚੱਲਣਗੇ। ਇਕ ਦੇ ਰਾਹ ਉਤੇ ਇਕ ਨਹੀਂ ਤੁਰੇਗਾ, ਇਕ ਦੀ ਗੱਲ ਨੂੰ ਇਕ ਉਲਟ ਦੇਵੇਗਾ।। ੭।।

**ਭਾਰਾਕ੍ਰਿਤ ਧਰਾ ਸਭ ਹੁਇ ਹੈ।। ਧਰਮ ਕਰਮ ਪਰ ਚਲੈ ਨ ਕਇ ਹੈ।।**
**ਘਰ ਘਰ ਅਉਰ ਅਉਰ ਮਤ ਹੋਇ।। ਏਕ ਧਰਮ ਪਰ ਚਲੈ ਨ ਕੋਇ।। ੮।।**

ਅਰਥ - ਸਾਰੀ ਧਰਤੀ ਪਾਪ ਦਾ ਰੂਪ ਹੋ ਜਾਏਗੀ, ਧਰਮ ਦੇ ਕਰਮ ਉਤੇ ਕੋਈ ਭੀ ਨਹੀਂ ਚਲੇਗਾ। ਘਰ ਘਰ ਵਿਚ ਹੋਰ ਹੋਰ ਹੀ ਮੱਤ ਹੋ ਜਾਣਗੇ, ਇਕ ਧਰਮ ਉਤੇ ਕੋਈ ਭੀ ਨਹੀਂ ਚਲੇਗਾ।। ੮।।

**ਦੋਹਰਾ।। ਭਿੰਨ ਭਿੰਨ ਘਰ ਘਰ ਮਤੋ ਏਕ ਨ ਚਲਹੈ ਕੋਇ।।**
**ਪਾਪ ਪ੍ਰਚੁਰ ਜਹ ਤਹ ਭਯੋ ਧਰਮ ਨ ਕਤਹੂੰ ਹੋਇ।। ੯।।**

ਅਰਥ - ਘਰ ਘਰ ਵਿਚ ਵੱਖ ਵੱਖ ਮੱਤ ਚਲ ਪੈਣਗੇ, ਇਕ ਮੱਤ ਤੇ ਕੋਈ ਭੀ ਨਹੀਂ ਚਲੇਗਾ। ਜਿਥੇ ਕਿਥੇ ਪਾਪ ਦਾ ਪ੍ਰਚਾਰ ਹੋ ਜਾਵੇਗਾ, ਧਰਮ ਕਿਧਰੇ ਭੀ ਨਹੀਂ ਹੋਵੇਗਾ।। ੯।।

**ਚੌਪਈ।। ਸ਼ੰਕਰ ਬਰਨ ਪ੍ਰਜਾ ਸਭ ਹੋਈ।। ਛਤ੍ਰੀ ਜਗਤ ਨ ਦੇਖੀਐ ਕੋਈ।।**
**ਏਕ ਏਕ ਐਸੇ ਮਤ ਕੈ ਹੈ।। ਜਾ ਤੇ ਪ੍ਰਾਪਤ ਸੂਦ੍ਰਤਾ ਹੋਵੈ।। ੧੦।।**

ਅਰਥ - ਸਾਰੀ ਖਲਕਤ ਸ਼ੰਕਰ ਵਰਨ ਹੋ ਜਾਵੇਗੀ, ਜਗਤ ਵਿਚ ਕੋਈ ਭੀ ਛੱਤ੍ਰੀ ਨਹੀਂ ਦਿੱਸੇਗਾ। ਹਰ ਕੋਈ ਇਸ ਤਰ੍ਹਾਂ ਦਾ ਮੱਤ ਧਾਰਨ ਕਰੇਗਾ, ਜਿਸ ਤੋਂ ਨੀਚਤਾ ਪ੍ਰਾਪਤ ਹੋਵੇਗੀ।। ੧੦।।

**ਹਿੰਦੂ ਤੁਰਕ ਮਤ ਦੁਹੂੰ ਪ੍ਰਹਰਿ ਕਰ।। ਚਲਿ ਹੈ ਭਿੰਨ ਭਿੰਨ ਮਤ ਘਰ ਘਰ।।**
**ਏਕ ਏਕ ਕੇ ਮੰਤ੍ਰ ਨ ਗਹਿ ਹੈ।। ਏਕ ਏਕ ਕੇ ਸੰਗ ਨ ਰਹਿ ਹੈ।। ੧੧।।**

ਅਰਥ - ਹਿੰਦੂ ਤੇ ਮੁਸਲਮਾਨ ਦੋਹਾਂ ਮੱਤਾਂ ਨੂੰ ਛੱਡ ਕੇ, ਘਰ ਘਰ ਵਿਚ ਵੱਖੋ ਵੱਖਰੇ ਮੱਤ ਚਲ ਪੈਣਗੇ। ਕੋਈ ਵੀ ਕਿਸੇ ਪਾਸੋਂ ਸਲਾਹ ਨਹੀਂ ਲਵੇਗਾ ਤੇ ਨਾ ਹੀ ਇਕ ਦੇ ਨਾਲ ਦੂਜਾ ਤੁਰੇਗਾ।। ੧੧।।

**ਆਪ ਆਪ ਪਾਰਬ੍ਰਹਮ ਕਹੈ ਹੈ।। ਨੀਚ ਊਚ ਕਹ ਸੀਸ ਨ ਨੈਹੈ।।**
**ਏਕ ਏਕ ਮਤ ਇਕ ਇਕ ਧਾਮਾ।। ਘਰ ਘਰ ਹੋਇ ਬੈਠ ਹੈ ਰਾਮਾ।। ੧੨।।**

ਅਰਥ - ਆਪਣੇ ਆਪ ਨੂੰ ਪਾਰਬ੍ਰਹਮ ਕਹਾਉਣਗੇ, ਛੋਟੇ ਵੱਡੇ ਨੂੰ ਸਿਰ ਨਹੀਂ ਨਿਵਾਉਣਗੇ ਇਕ ਇਕ ਘਰ ਵਿਚ ਇਕ ਇਕ ਜੀਵ ਦਾ ਵੱਖਰਾ ਮੱਤ ਹੋਵੇਗਾ, ਘਰ ਘਰ ਵਿਚ ਆਪ ਹੀ ਰਾਮ ਹੋ ਬੈਠਣਗੇ।। ੧੨।।

**ਪੜਿ ਹੈ ਕੋਈ ਨ ਭੂਲ ਪੁਰਾਨਾ।। ਕੋਊ ਨ ਪਕਰ ਹੈ ਪਾਨ ਕੁਰਾਨਾ।।**
**ਬੇਦ ਕਤੇਬ ਜਵਨ ਕਰਿ ਲਹਿ ਹੈ।। ਤਾ ਕਹ ਗੋਬਰਾਗਨ ਮੋ ਦਹਿ ਹੈ।। ੧੩।।**

ਅਰਥ - ਕੋਈ ਭੁੱਲ ਕੇ ਭੀ ਪੁਰਾਣ ਨਹੀਂ ਪੜ੍ਹਣਗੇ, ਹੱਥ ਵਿਚ ਕੋਈ ਕੁਰਾਨ ਭੀ ਨਹੀਂ ਫੜਣਗੇ। ਜੋ ਕੋਈ ਵੇਦ-ਕਤੇਬ ਨੂੰ ਹੱਥ ਵਿਚ ਲੈਣਗੇ ਉਸ ਨੂੰ ਗੋਹਿਆਂ ਦੀ ਅੱਗ ਵਿਚ ਸਾੜ ਦੇਣਗੇ।। ੧੩।।

**ਚਲੀ ਪਾਪ ਕੀ ਜਗਤ ਕਹਾਨੀ।। ਭਾਜਾ ਧਰਮ ਛਾਡ ਰਜਧਾਨੀ।।**
**ਭਿੰਨ ਭਿੰਨ ਘਰ ਘਰ ਮਤ ਚਲਾ।। ਯਾ ਤੇ ਧਰਮ ਭਰਮ ਉਡ ਟਲਾ।। ੧੪।।**

ਅਰਥ - ਜਗਤ ਵਿਚ ਪਾਪ ਦੀ ਵਾਰਤਾ ਤੁਰ ਪਵੇਗੀ, ਧਰਮ ਆਪਣੀ ਰਾਜਧਾਨੀ ਛੱਡਕੇ ਭੱਜ ਜਾਵੇਗਾ, ਘਰ ਘਰ ਵਿੱਚ ਵਖੋ ਵੱਖਰੇ ਮੱਤ ਤੁਰ ਪੈਣਗੇ, ਜਿਸ ਕਰਕੇ ਧਰਮ ਵਹਿਮ ਰੂਪ ਹੋ ਕੇ ਉੱਡ ਜਾਵੇਗਾ।। ੧੪।।

ਏਕ ਏਕ ਮਤ ਐਸ ਉਚੈ ਹੈ।। ਜਾ ਤੇ ਸਕਲ ਸੂਦ੍ਰ ਹੁਇ ਜੈਹੈਂ।।
ਛਤ੍ਰੀ ਬ੍ਰਹਮਨ ਰਹਾ ਨ ਕੋਈ।।ਸ਼ੰਕਰ ਬਰਨ ਪ੍ਰਜਾ ਸਬ ਹੋਈ।।੧੫।।

ਅਰਥ – ਇਕ ਇਕ ਦਾ ਮੱਤ ਇਸ ਤਰ੍ਹਾਂ ਖੜਾ ਹੋ ਜਾਏਗਾ, ਜਿਸ ਕਰਕੇ ਸਾਰੇ ਹੀ ਸ਼ੂਦ੍ਰ ਹੋ ਜਾਣਗੇ। ਛੱਤ੍ਰੀ ਜਾਂ ਬ੍ਰਾਹਮਣ ਕੋਈ ਭੀ ਨਹੀਂ ਰਹੇਗਾ, ਸਾਰੀ ਖਲਕਤ ਵਰਨ ਸ਼ੰਕਰ ਹੋ ਜਾਵੇਗੀ।। ੧੫।।

ਸੂਦ੍ਰ ਧਾਮ ਬਸਿ ਹੈਂ ਬ੍ਰਹਮਨੀ।। ਬਈਸ ਨਾਰਿ ਹੋਇ ਹੈ ਛੱਤ੍ਰਨੀ।।
ਬਸਿ ਹੈ ਛੱਤ੍ਰ ਧਾਮ ਬੈਸਾਨੀ।। ਬ੍ਰਹਮਨ ਗ੍ਰਿਹ ਇਸਤ੍ਰੀ ਸੂਦ੍ਰਾਨੀ।। ੧੬।।

ਅਰਥ – ਸ਼ੂਦ੍ਰ ਦੇ ਘਰ ਵਿਚ ਬ੍ਰਾਹਮਣੀ ਵੱਸੇਗੀ, ਵੈਸ਼ਜ ਦੀ ਇਸਤ੍ਰੀ ਖਤ੍ਰਾਣੀ ਹੋਵੇਗੀ। ਛੱਤ੍ਰੀ ਦੇ ਘਰ ਵੈਸਾਣੀ ਵੱਸੇਗੀ, ਬ੍ਰਾਹਮਣ ਦੇ ਘਰ ਸ਼ੂਦ੍ਰਾਣੀ ਇਸਤ੍ਰੀ ਹੋਵੇਗੀ।। ੧੬।।

ਏਕ ਧਰਮ ਪਰ ਪ੍ਰਜਾ ਨ ਚਲ ਹੈ।। ਬੇਦ ਕਤੇਬ ਦੋਊ ਮਤ ਦਲ ਹੈ।।
ਭਿੰਨ ਭਿੰਨ ਮਤ ਘਰ ਘਰ ਹੋਈ।। ਏਕ ਪੈਂਡ ਚਲ ਹੈ ਨਹੀ ਕੋਈ।। ੧੭।।

ਅਰਥ – ਇਕ ਧਰਮ ਉਤੇ ਪਰਜਾ ਨਹੀਂ ਤੁਰੇਗੀ, ਬੇਦ ਤੇ ਕਤੇਬ ਦੋਹਾਂ ਦੇ ਉਪਦੇਸ਼ ਨੂੰ ਦਲ ਸੁੱਟਣਗੇ। ਘਰ ਘਰ ਵਿਚ ਵੱਖੋ ਵੱਖਰੇ ਮੱਤ ਹੋਣਗੇ, ਇਕ ਰਾਹ ਉਤੇ ਕੋਈ ਭੀ ਨਹੀਂ ਚਲੇਗਾ।। ੧੭।।

## *ਗੀਤਾ ਮਾਲਤੀ ਛੰਦ।।*

ਭਿੰਨ ਭਿੰਨ ਮਤੋ ਘਰੋ ਘਰ ਏਕ ਏਕ ਚਲਾਇ ਹੈ।।
ਐਂਡ ਬੈਂਡ ਫਿਰੈ ਸਬੈ ਸਿਰ ਏਕ ਏਕ ਨ ਨਜਾਇ ਹੈ।।
ਪੁਨ ਅਉਰ ਅਉਰ ਨਏ ਨਏ ਮਤ ਮਾਸ ਮਾਸ ਉਚਾਂਹਿਗੇ।।
ਦੇਵ ਪਿਤਰਨ ਪੀਰ ਕੌ ਨਹੀ ਭੂਲ ਪੂਜਨ ਜਾਂਹਿਗੇ।। ੧੮।।

ਅਰਥ – ਘਰ ਘਰ ਵਿਚ ਵੱਖੋ ਵੱਖਰੇ ਮੱਤ ਨੂੰ ਇਕ ਇਕ ਜੀਵ ਚਲਾਵੇਗਾ। ਹਰ ਕੋਈ ਆਕੜ-ਆਕੜ ਕੇ ਤੁਰੇਗਾ ਤੇ ਦੂਜੇ ਨੂੰ ਸਿਰ ਨਹੀਂ ਨਿਵਾਏਗਾ। ਫਿਰ ਹੋਰ ਹੋਰ ਨਵੇਂ ਤੋਂ ਨਵੇਂ ਮੱਤ ਮਹੀਨੇ ਦੇ ਮਹੀਨੇ ਖੜੇ ਹੋ ਜਾਣਗੇ। ਦੇਵਤੇ, ਪਿਤਰਾਂ ਤੇ ਬਜ਼ੁਰਗਾਂ ਨੂੰ ਪੂਜਣ ਲਈ ਭੁੱਲਕੇ ਭੀ ਨਹੀਂ ਜਾਣਗੇ।। ੧੮।।

ਦੇਵ ਪੀਰ ਬਿਸਾਰ ਕੈ ਪਰਮੇਸ੍ਰ ਆਪ ਕਹਾਂਹਿਗੇ।।
ਨਰ ਭਾਂਤ ਭਾਂਤਨ ਏਕ ਕੋ ਜੁਰ ਏਕ ਏਕ ਉਡਾਂਹਿਗੇ।।
ਏਕ ਮਾਸ ਦੁ ਮਾਸ ਲੌ ਅਧ ਮਾਸ ਲੌਤ ਚਲਾਂਹਿਗੇ।।

**********************************************************

ਅੰਤ ਬੂਬਰ ਪਾਨ ਜਿਉ ਮਤ ਆਪ ਹੀ ਮਿਟ ਜਾਂਹਿਗੇ।। ੧੯।।

ਅਰਥ – ਦੇਵਤੇ ਤੇ ਗੁਰੂ ਨੂੰ ਭੁਲਾ ਕੇ, ਆਪ ਨੂੰ ਹੀ ਪਰਮੇਸ਼ਰ ਕਹਾਉਣਗੇ। ਵੰਨ-ਸੁਵੰਨੇ ਮਨੁੱਖ ਇਕ-ਦੂਜੇ ਨੂੰ ਮਾਰ ਦੇਣਗੇ। ਇਕ ਮਹੀਨਾ, ਦੋ ਮਹੀਨੇ ਜਾਂ ਅੱਧੇ ਮਹੀਨੇ ਤੱਕ ਹੀ ਉਹ ਮੱਤ ਚਲਣਗੇ। ਅੰਤ ਨੂੰ ਪਾਣੀ ਦੇ ਬੁਲਬੁਲੇ ਵਾਂਗੂੰ ਆਪੇ ਹੀ ਉਹ ਮੱਤ ਖਤਮ ਹੋ ਜਾਣਗੇ।। ੧੯।।

ਬੇਦ ਅਉਰ ਕਤੇਬ ਕੇ ਦੋ ਦੂਖ ਕੈ ਮਤ ਡਾਰ ਹੈਂ।।
ਹਿਤ ਆਪਨੇ ਤਿਹ ਠਉਰ ਭੀਤਰ ਜੰਤ੍ਰ ਮੰਤ੍ਰ ਉਚਾਰ ਹੈਂ।।
ਮੁਖ ਬੇਦ ਅਉਰ ਕਤੇਬ ਕੇ ਕੋਈ ਨਾਮ ਲੇਵ ਨ ਦੇਹਗੇ।।
ਕਿਸਹੂੰ ਨ ਕਉਡੀ ਪੁੰਨ ਤੇ ਕਬਹੂੰ ਨ ਕਿਉ ਹੀ ਦੇਹਗੇ।। ੨੦।।

ਅਰਥ – ਬੇਦ ਅਤੇ ਕਤੇਬ ਦੇ ਮੱਤ ਉਤੇ ਦੂਸ਼ਣ ਸੁੱਟਣਗੇ। ਆਪਣੇ ਹਿਤ ਵਾਸਤੇ ਉਸ ਜਗ੍ਹਾ ਵਿਚ ਜੰਤ੍ਰ ਮੰਤ੍ਰ ਪੜ੍ਹਣਗੇ। ਬੇਦ ਅਤੇ ਕਤੇਬ ਦੇ ਨਾਮ ਨੂੰ ਕਿਸੇ ਨੂੰ ਭੀ ਮੂੰਹੋਂ ਨਹੀਂ ਲੈਣ ਦੇਣਗੇ। ਕਿਸੇ ਨੂੰ ਕਦੇ ਪੁੰਨ ਕਰਕੇ ਕੌਡੀ ਭੀ ਨਹੀਂ ਦੇਣਗੇ।। ੨੦।।

ਪਾਪ ਕਰਮ ਕਰੈ ਜਹਾਂ ਤਹਾਂ ਧਰਮ ਕਰਮ ਬਿਸਾਰ ਕੈ।।
ਨਹੀ ਦ੍ਰਬ ਦੇਖਤ ਛੋਡ ਹੈ ਲੈ ਪੁਤ੍ਰ ਮਿਤ੍ਰ ਸੰਘਾਰ ਕੈ।।
ਏਕ ਨੇਕ ਉਠਾਇ ਹੈ ਮਤਿ ਭਿੰਨ ਭਿੰਨ ਦਿਨੰ ਦਿਨਾ।।
ਫੋਕਟੇ ਧਰਮੰ ਸਬੈ ਕਲਿ ਕੇਵਲੰ ਪ੍ਰਭਣੰ ਬਿਨਾ।। ੨੧।।

ਅਰਥ – ਥਾਂ ਪਰ ਥਾਂ ਧਰਮ ਭੁਲਾ ਕੇ ਪਾਪ ਦੇ ਕਰਮ ਕਰਨਗੇ। ਧਨ ਨੂੰ ਵੇਖਕੇ ਛੱਡਣਗੇ ਨਹੀਂ, ਪੁੱਤ੍ਰ ਮਿੱਤਰ ਨੂੰ ਮਾਰਕੇ ਧਨ ਖੋਹ ਲੈਣਗੇ। ਹਰ ਇਕ ਦਿਨੋ ਦਿਨ ਵੱਖੋ ਵੱਖਰੇ ਅਨੇਕਾਂ ਹੀ ਮੱਤ ਪੈਦਾ ਕਰਨਗੇ। ਪਰ ਕਲਿਜੁਗ ਵਿਚ ਕੇਵਲ ਪ੍ਰਭੂ ਸਿਮਰਨ ਤੋਂ ਬਿਨਾਂ ਸਾਰੇ ਹੀ ਧਰਮ ਬਿਅਰਥ ਹਨ।। ੨੧।।

ਏਕ ਦਿਵਸ ਚਲੈ ਕੋਊ ਮਤ ਦੋਇ ਦਿਉਸ ਚਲਾਹਿਗੇ।।
ਨ੍ਰਿਪ ਜੋਰ ਕ੍ਰੋਰ ਕਰੋਰ ਕੈ ਦਿਨ ਤੀਸਰੈ ਮਿਟ ਜਾਹਿਗੇ।।
ਪੁਨ ਅਉਰ ਅਉਰ ਉਚਾਹਗੇ ਮਤਣੋ ਗਤੰ ਚਤੁਰਥ ਦਿਨੰ।।
ਧਰਮ ਫੋਕਟਣੋ ਸਭੰ ਇਕ ਕੇਵਲੰ ਕਲਿਨੰ ਬਿਨੰ।। ੨੨।।

ਅਰਥ – ਕੋਈ ਮੱਤ ਇਕ ਦਿਨ ਚਲੇਗਾ, ਕੋਈ ਦੋ ਦਿਨਾਂ ਤੱਕ ਚਲੇਗਾ। ਰਾਜੇ ਲੱਕ ਕ੍ਰੋੜਾਂ ਕ੍ਰੋੜ ਰੁਪਏ ਇਕੱਠੇ ਕਰਕੇ ਤੀਸਰੇ ਦਿਨ ਮਿਟ ਜਾਣਗੇ। ਫਿਰ ਹੋਰ ਹੋਰ ਹੀ ਮੱਤ ਪੈਦਾ ਕਰਨਗੇ

ਜੋ ਚੌਥੇ ਦਿਨ ਤੱਕ ਨਸ਼ਟ ਹੋ ਜਾਣਗੇ। ਕਲਿਯੁਗ ਵਿਚ ਕੇਵਲ ਇਕ ਤੋਂ ਬਿਨਾਂ ਸਾਰੇ ਧਰਮ ਵਿਅਰਥ ਹਨ।। ੨੨।।

**ਛੰਦ ਬੰਦ ਜਹਾਂ ਤਹਾਂ ਨਰ ਨਾਰਿ ਨਿੱਤ ਨਏ ਕਰਹਿ।।**
**ਪੁਨ ਜੰਤ੍ਰ ਮੰਤ੍ਰ ਜਹਾਂ ਤਹਾਂ ਨਹੀ ਤੰਤ੍ਰ ਲਾਤ ਕਛੂ ਡਰਹਿ।।**
**ਧਰਤ ਛਤ੍ਰ ਉਤਾਰ ਕੈ ਰਨ ਛੋਰ ਛਤ੍ਰੀ ਭਾਜ ਹੈਂ।।**
**ਸੂਦ੍ਰ ਬੈਸ ਜਹਾਂ ਤਹਾਂ ਗਹਿ ਅਸਤ੍ਰ ਆਹਵ ਗਾਜ ਹੈਂ।। ੨੩।।**

ਅਰਥ - ਜਿਥੇ ਕਿਥੇ ਤੀਵੀਆਂ ਮਰਦ ਨਿੱਤ ਨਵੇਂ ਛੰਦ-ਬੰਦ ਬਣਾਇਆ ਕਰਨਗੇ। ਆਪਣੇ ਹਿੱਤ ਲਈ ਜੰਤ੍ਰ ਮੰਤ੍ਰ ਚਲਾਉਂਦੇ ਹੋਏ ਡਰਨਗੇ ਨਹੀਂ। ਛੱਤ੍ਰ ਉਤਾਰ ਕੇ ਰਖ ਦੇਣਗੇ ਅਤੇ ਜੁੱਧ ਨੂੰ ਛੱਡਕੇ ਛੱਤ੍ਰੀ ਭੱਜ ਜਾਣਗੇ। ਸ਼ੂਦ੍ਰ ਲੋਕ ਜਿਥੇ ਕਿਥੇ ਸ਼ਸਤ੍ਰ ਅਸਤ੍ਰ ਫੜਕੇ ਜੁੱਧ ਵਿਚ ਗੱਜਣਗੇ।। ੨੩।।

**ਛਤ੍ਰੀਆਨੀ ਛੋਰ ਕੈ ਨਰ ਨਾਹ ਨੀਚਨ ਰਾਵ ਹੈ।।**
**ਤਜ ਰਾਜ ਅਉਰ ਸਮਾਜ ਕੋ ਗ੍ਰਿਹਿ ਨੀਚ ਰਾਨੀ ਜਾਵ ਹੈ।।**
**ਸੂਦ੍ਰ ਬ੍ਰਹਮ ਸੁਤਾ ਭਏ ਰਤ ਬ੍ਰਹਮ ਸੂਦ੍ਰੀ ਹੋਹਿਗੇ।।**
**ਬੇਸਿਯਾ ਬਾਲ ਬਿਲੋਕ ਕੈ ਮੁਨਰਾਜ ਧੀਰਜ ਖੋਹਿਗੇ।। ੨੪।।**

ਅਰਥ - ਛੱਤ੍ਰਾਣੀਆਂ ਨੂੰ ਛੱਡ ਕੇ ਰਾਜੇ ਲੋਕ ਨੀਚ ਇਸਤ੍ਰੀਆਂ ਨੂੰ ਭੋਗਣਗੇ। ਰਾਜ ਅਤੇ ਰਾਜ ਸਮਾਜ ਨੂੰ ਛੱਡ ਕੇ ਰਾਣੀਆਂ ਨੀਚਾਂ ਦੇ ਘਰ ਜਾਣਗੀਆਂ। ਬ੍ਰਾਹਮਣ ਲੜਕੀ ਨਾਲ ਸ਼ੂਦ੍ਰ ਦਾ ਪਿਆਰ ਹੋਵੇਗਾ, ਬ੍ਰਾਹਮਣ ਸ਼ੂਦ੍ਰਨੀ ਦੇ ਪ੍ਰੇਮੀ ਹੋਣਗੇ। ਵੈਸ਼ਾ ਇਸਤ੍ਰੀ ਨੂੰ ਵੇਖ ਕੇ ਮੁਨੀ ਜਨ ਧੀਰਜ ਨੂੰ ਛੱਡ ਦੇਣਗੇ।। ੨੪।।

**ਧਰਮ ਭਰਮ ਉਡਜੋ ਜਹਾਂ ਤਹਾਂ ਪਾਪ ਪਗ ਪਗ ਹੋਹਿੰਗੇ।।**
**ਨਿਜ ਸਿੱਖ ਨਾਰਿ ਗੁਰੂ ਰਮੈ ਗੁਰੁ ਦਾਰਾ ਸੋ ਸਿਖ ਸੋਹਿੰਗੇ।।**
**ਅਬਬੇਕ ਅਉਰ ਬਬੇਕ ਕੋ ਨ ਬਬੇਕ ਬੈਠ ਬਿਚਾਰ ਹੈਂ।।**
**ਪੁਨ ਝੂਠ ਬੋਲ ਕਮਾਹਿੰਗੇ ਸਿਰ ਸਾਚ ਬੋਲ ਉਤਾਰ ਹੈਂ।। ੨੫।।**

ਅਰਥ - ਧਰਮ ਭਰਮ ਵਾਂਗ ਉੱਡ ਜਾਏਗਾ ਤੇ ਹਰ ਥਾਂ ਪੈਰ ਪੈਰ ਤੇ ਪਾਪ ਹੋਣਗੇ। ਆਪਣੇ ਸਿੱਖਾਂ ਦੀ ਇਸਤ੍ਰੀ ਨੂੰ ਗੁਰੂ ਭੋਗਣਗੇ ਤੇ ਗੁਰੂ ਦੀ ਇਸਤ੍ਰੀ ਨਾਲ ਸਿੱਖ ਸੌਣਗੇ। ਅਬਿਬੇਕ ਅਤੇ ਬਿਬੇਕ ਦੇ ਵਿਚਾਰ ਨੂੰ ਬੈਠਕੇ ਕਦੇ ਨਹੀਂ ਵਿਚਾਰਨਗੇ। ਫਿਰ ਝੂਠ ਬੋਲਕੇ ਖੱਟੀ ਖਾਣਗੇ ਤੇ ਸੱਚ ਬੋਲਣ ਵਾਲੇ ਦੇ ਸਿਰ ਲਾਹੇ ਜਾਣਗੇ।। ੨੫।।

**************************************************************
ਬ੍ਰਿਧ ਨਿਰਾਜ ਕਹਾ ਤੁਮੋ ਛੰਦ॥

ਅਕ੍ਰਿਤ ਕ੍ਰਿਤ ਕਾਰਨੋ ਅਨਿੱਤ ਨਿੱਤ ਹੋਹਿੰਗੇ॥
ਤਿਆਗ ਧਰਮਣੋ ਤ੍ਰੀਅੰ ਕੁਨਾਰਿ ਸਾਧ ਜੋਹਿੰਗੇ॥
ਪਵਿੱਤ੍ਰ ਚਿੱਤ੍ਰ ਚਿੱਤ੍ਰਤੰ ਬਚਿੱਤ੍ਰ ਮਿਤ੍ਰ ਧੋਹਿੰਗੇ॥
ਅਮਿੱਤ੍ਰ ਮਿੱਤ੍ਰ ਭਾਵਣੋ ਸੁਮਿੱਤ੍ਰ ਅਮਿੱਤ੍ਰ ਸੋਹਿੰਗੇ॥ ੨੬॥

ਅਰਥ – ਨਾ ਕਰਨ ਯੋਗ ਕਾਰਣਾਂ ਨੂੰ ਕਰਨਗੇ, ਅਨਿੱਤ ਚੀਜਾਂ ਨਿੱਤ ਹੋ ਜਾਣਗੀਆਂ। ਧਰਮੀ ਇਸਤ੍ਰੀਆਂ ਨੂੰ ਤਿਆਗ ਕੇ ਕੁਧਰਮੀ ਇਸਤ੍ਰੀਆਂ ਨੂੰ ਭਲੀਆਂ ਜਾਨਣਗੇ। ਪਵਿਤ੍ਰ ਤਸਵੀਰਾਂ ਲਿਖੀਆਂ ਵਾਂਗੂੰ ਅਚਰਜ ਜਹੀ ਮਿਤ੍ਰ ਧ੍ਰੋਹੀ ਕਰਨਗੇ। ਦੁਸ਼ਮਨਾਂ ਵਿਚ ਮਿਤ੍ਰ ਭਾਵ ਹੋਵੇਗਾ, ਸ੍ਰੇਸ਼ਟ ਮਿੱਤ੍ਰਾਂ ਵਿਚ ਦੁਸ਼ਮਨ ਭਾਵ ਹੋਵੇਗਾ॥ ੨੬॥

ਕਲਜੰ ਕ੍ਰਿਤੰ ਕਰੰਮਣੌ ਅਭੱਛ ਭੱਛ ਜਾਹਿੰਗੇ॥
ਅਕੱਜ ਕੱਜਣੋ ਨਰੰ ਅਧਰਮ ਧਰਮ ਪਾਹਿੰਗੇ॥
ਧਰਮ ਧਰਮ ਧੋਹਿ ਹੈਂ ਧ੍ਰਿਤੰ ਧਰਾ ਧਰੇਸਣੰ॥
ਅਧਰਮ ਧਰਮਣੰ ਧ੍ਰਿਤੰ ਕੁਕਰਮ ਕਰਮਣੋ ਕ੍ਰਿਤੰ॥ ੨੭॥

ਅਰਥ – ਕਲਜੁਗ ਵਿਚ ਅਜੇਹਾ ਕਰਮ ਕਰਨਗੇ ਕਿ ਨਾ ਖਾਣ ਯੋਗ ਪਦਾਰਥ ਖਾਣਾ ਬਣ ਜਾਣਗੇ। ਲੱਜਾ ਹੀਣ ਇਸਤ੍ਰੀਆਂ ਲੱਜਾ ਦਾ ਉਪਦੇਸ਼ ਤੇ ਧਰਮ ਤੋਂ ਹੀਣੇ ਧਰਮ ਦੇ ਪ੍ਰੇਰਕ ਹੋਣਗੇ। ਧਰਮ ਦੇ ਨਾਮ ਤੇ ਧਰਮ ਨਾਲ ਧ੍ਰੋਹ ਕਰਨਗੇ ਤੇ ਰਾਜੇ ਲੋਕ ਧਰਮ ਤੇ ਧੀਰਜ ਨੂੰ ਨਹੀਂ ਧਰਨਗੇ। ਅਧਰਮ ਨੂੰ ਧਰਮ ਕਰਕੇ ਮੰਨਣਗੇ ਅਤੇ ਕੁਕਰਮ ਨੂੰ ਸੁਕਰਮ ਜਾਣਕੇ ਕਰਨਗੇ॥ ੨੭॥

ਕਿ ਉਲੰਘ ਧਰਮ ਕਰਮਣੰ ਅਧਰਮ ਧਰਮ ਬਿਆਪ ਹੈਂ॥
ਸੁ ਤਿਆਗ ਜੋਗਿ ਜਾਪਣੋ ਅਜੋਗ ਜਾਪ ਜਾਪ ਹੈਂ॥
ਸੁ ਧਰਮ ਕਰਮਣੰ ਭਯੋ ਅਧਰਮ ਕਰਮ ਨਿਰਭ੍ਰਮੰ॥
ਸੁ ਸਾਧ ਸੰਕ੍ਰਤੰ ਚਿਤੰ ਅਸਾਧ ਨਿਰਭਯੰ ਡੁਲੰ॥ ੨੮॥

ਅਰਥ – ਧਰਮ ਦੇ ਕਰਮਾਂ ਦਾ ਉਲੰਘਣ ਕਰਕੇ ਅਧਰਮ ਦੇ ਧਰਮ ਵਿਚ ਪਰਵਿਰਤ ਹੋ ਜਾਣਗੇ। ਯੋਗ ਤੇ ਜਾਪ ਨੂੰ ਤਿਆਗ ਕੇ ਅਯੋਗ ਜਾਪ ਨੂੰ ਜਪਿਆ ਕਰਨਗੇ। ਸ਼ੁਭ ਧਰਮ ਦੇ ਕਰਮ ਨਹੀਂ ਹੋਣਗੇ ਤੇ ਅਧਰਮ ਦੇ ਕਰਮ ਭਰਮ ਤੋਂ ਰਹਿਤ ਕਰਨਗੇ। ਸ਼ੁਭ ਸਾਧ ਚਿੱਤ ਵਿਚ ਸ਼ੰਕਾਮਾਨ ਹੋਣਗੇ ਤੇ ਅਸਾਧ ਪੁਰਸ਼ ਨਿਡਰ ਹੋ ਕੇ ਫਿਰਨਗੇ॥ ੨੮॥

ਅਧਰਮ ਕਰਮਣੋ ਕ੍ਰਿਤੰ ਸੁ ਧਰਮ ਕਰਮਣੋ ਤਜੰ।।
ਪ੍ਰਹਰਖ ਬਰਖਣੰ ਧਨੰ ਨ ਕਰਖ ਸਰਬਤੋ ਨ੍ਰਿਪੰ।।
ਅਕੱਜ ਕੱਜਣੋ ਕ੍ਰਿਤੰ ਨ੍ਰਿਲੱਜ ਸਰਬਤੇ ਫਿਰੰ।।
ਅਨਰਥ ਬਰਤਿਤੰ ਭੂਅੰ ਨ ਅਰਥ ਕੱਥਤੰ ਨਰੰ।। ੨੯।।

ਅਰਥ - ਧਰਮ ਦੇ ਕਰਮਾਂ ਨੂੰ ਛੱਡਕੇ ਅਧਰਮ ਦੇ ਕੰਮ ਕਰਨਗੇ ਤੇ ਉਨ੍ਹਾਂ ਕੰਮਾਂ ਤੇ ਰਾਜੇ ਲੋਕ ਉਹ ਧਨ ਖਰਚਣਗੇ ਜੋ ਲੋਕਾਂ ਤੋਂ ਉਨ੍ਹਾਂ ਇਕੱਠਾ ਕੀਤਾ ਹੋਵੇਗਾ। ਨਾ ਲੁਕਾਉਣ ਵਾਲੇ ਕੰਮਾਂ ਨੂੰ ਲੁਕਾਉਣਗੇ ਤੇ ਲੁਕਾਉਣ ਵਾਲੇ ਕੰਮਾਂ ਨੂੰ ਨਹੀਂ ਲੁਕਾਉਣਗੇ, ਅਤੇ ਸਾਰਿਆਂ ਵਿਚ ਬੇਸ਼ਰਮ ਹੋ ਕੇ ਫਿਰਨਗੇ। ਇਸ ਤਰ੍ਹਾਂ ਦਾ ਅਨਰਥ ਧਰਤੀ ਉਤੇ ਵਰਤ ਜਾਏਗਾ ਅਤੇ ਪੁਰਸ਼ਾਰਥ ਦਾ ਨਾਮ ਲੈਣਾ ਪਸੰਦ ਨਹੀਂ ਕਰਨਗੇ।। ੨੯।।

## ਤਰ ਨਰਾਜ ਛੰਦ।।

ਬਰਨ ਹੈ ਅਬਰਨ ਕੋ।। ਛਾਡਿ ਹਰਿ ਸ਼ਰਨ ਕੋ।। ੩੦।।

ਅਰਥ - ਅਵਰਨ ਨੂੰ ਵਰਨ ਆਖਣਗੇ ਹਰਿ ਸਰਨ ਨੂੰ ਛੱਡ ਦੇਣਗੇ।। ੩੦।।

ਛਾਡ ਸਭ ਸਾਜ ਕੋ।। ਲਾਗ ਹੈ ਅਕਾਜ ਕੋ।। ੩੧।।

ਅਰਥ - ਸਾਰੇ ਸਾਜਾਂ ਨੂੰ ਛੱਡ ਕੇ, ਬੁਰੇ ਕੰਮਾਂ ਵਿਚ ਲੱਗ ਜਾਣਗੇ।। ੩੧।।

ਤਜਾਗ ਹੈ ਨਾਮ ਕੋ।। ਲਾਗ ਹੈ ਕਾਮ ਕੋ।। ੩੨।।

ਅਰਥ - ਨਾਮ ਸਿਮਰਨ ਨੂੰ ਛੱਡ ਦੇਣਗੇ।। ਵਿਸ਼ੇ ਵਿਕਾਰਾਂ ਨੂੰ ਭੋਗਣ ਲੱਗ ਜਾਣਗੇ।। ੩੨।।

ਲਾਜ ਕੋਂ ਛੋਰ ਹੈ।। ਦਾਨ ਮੁਖ ਮੋਰ ਹੈ।। ੩੩।।

ਅਰਥ - ਲੱਜਾ ਨੂੰ ਛੱਡ ਦੇਣਗੇ। ਦਾਨ ਵੱਲੋਂ ਮੂੰਹ ਮੋੜ ਲੈਣਗੇ।। ੩੩।।

ਚਰਨ ਨਹੀ ਧਿਆਇ ਹੈ।। ਦੁਸ਼ਟ ਗਤਿ ਪਾਇ ਹੈ।। ੩੪।।

ਅਰਥ - ਹਰੀ ਦੇ ਚਰਨਾਂ ਦਾ ਧਿਆਨ ਨਹੀਂ ਕਰਨਗੇ। ਦੁਸ਼ਟਾਂ ਦੀ ਪ੍ਰਾਪਤੀ ਕਰਨਗੇ।। ੩੪।।

ਨਰਕਕਹਿ ਜਾਹਿਗੇ।। ਅੰਤ ਪਛੁਤਾਹਿਗੇ।। ੩੫।।

ਅਰਥ - ਜਦ ਨਰਕ ਨੂੰ ਜਾਣਗੇ ਤਦ ਅੰਤ ਵੇਲੇ ਪਛਤਾਉਣਗੇ।। ੩੫।।

ਧਰਮ ਕਹ ਖੋਹਿਗੇ।। ਪਾਪ ਕਰ ਰੋਹਿਗੇ।। ੩੬।।

ਅਰਥ - ਧਰਮ ਨੂੰ ਛੱਡ ਦੇਣਗੇ, ਪਾਪ ਕਰਕੇ ਪ੍ਰਸੰਨ ਹੋਣਗੇ।। ੩੬।।

ਨਰਕ ਪੁਨ ਬਾਸ ਹੈ।। ਤ੍ਰਾਸ ਜਮ ਤ੍ਰਾਸ ਹੈ।। ੩੭।।

ਅਰਥ - ਫਿਰ ਨਰਕਾਂ ਵਿਚ ਵੱਸਣਗੇ। ਡਰਾਉਣੇ ਜਮ ਦਾ ਡਰ ਪਾਣਗੇ।। ੩੭।।

## ਕੁਮਾਰ ਲਲਤ ਛੰਦ।।

ਅਧਰਮ ਕਰਮ ਕੈਹੈ।। ਨ ਭੂਲ ਨਾਮ ਲੈਹੈ।।
ਕਿਸੂ ਨ ਦਾਨ ਦੇਹ ਗੇ।। ਸੁ ਸਾਧ ਲੂਟ ਲੇਹ ਗੇ।। ੩੮।।

ਅਰਥ - ਅਧਰਮ ਦਾ ਕਰਮ ਕਰਨਗੇ।। ਭੁੱਲ ਕੇ ਭੀ ਨਾਮ ਨਹੀਂ ਜਪਣਗੇ। ਕਿਸੇ ਨੂੰ ਦਾਨ ਨਹੀਂ ਦੇਣਗੇ। ਭਲੇ ਪੁਰਸ਼ਾਂ ਨੂੰ ਲੁੱਟ ਲੈਣਗੇ।। ੩੮।।

ਨ ਦੇਹ ਫੇਰ ਲੈ ਕੈ।। ਨ ਦੇਹ ਦਾਨ ਕੈ ਕੈ।।
ਹਰਿ ਨਾਮ ਕੌ ਨ ਲੈਹੈ।। ਬਸੇਖ ਨਰਕ ਜੈਹੈ।। ੩੯।।

ਅਰਥ - ਉਧਾਰ ਲੈ ਕੇ ਮੋੜਕੇ ਨਹੀਂ ਦੇਣਗੇ। ਦਾਨ ਕਰਕੇ ਨਹੀਂ ਦੇਣਗੇ। ਹਰਿ ਨਾਮ ਨੂੰ ਨਹੀਂ ਲੈਣਗੇ। ਖਾਸ ਨਰਕ ਵਿਚ ਜਾਣਗੇ।। ੩੯।।

ਨ ਧਰਮ ਠਾਢ ਰਹਿ ਹੈ।। ਕਰੈ ਨ ਜਉਨ ਕਹਿ ਹੈ।।
ਨ ਪ੍ਰੀਤ ਮਾਤ ਸੰਗਾ।। ਅਧੀਨ ਅਰਧੰਗਾ।। ੪੦।।

ਅਰਥ - ਧਰਮ ਉੱਤੇ ਖੜੇ ਨਹੀਂ ਰਹਿਣਗੇ। ਜੋ ਆਖਣਗੇ, ਉਹ ਨਹੀਂ ਕਰਨਗੇ। ਮਾਤਾ ਨਾਲ ਪ੍ਰੀਤੀ ਨਹੀਂ ਹੋਵੇਗੀ। ਵਹੁਟੀ ਦੇ ਅਧੀਨ ਰਹਿਣਗੇ।। ੪੦।।

ਅਭੱਛ ਭੱਛ ਭੱਛੈ।। ਅਕੱਛ ਕਾਛ ਕੱਛੈ।।
ਅਭਾਖ ਬੈਣ ਭਾਖੈਂ।। ਕਿਸੂ ਨ ਕਾਣ ਰਾਖੈਂ।। ੪੧।।

ਅਰਥ - ਨਾ ਖਾਧੇ ਜਾਣ ਵਾਲੇ ਖਾਣਿਆਂ ਨੂੰ ਖਾਣਗੇ। ਨਾ ਧਾਰਨ ਕਰਨ ਯੋਗ ਸ੍ਵਾਂਗ ਨੂੰ ਧਾਰਨਗੇ। ਨਾ ਬੋਲਣ ਯੋਗ ਬਾਣੀ ਨੂੰ ਬੋਲਣਗੇ। ਕਿਸੇ ਦੀ ਪਰਵਾਹ ਨਹੀਂ ਰੱਖਣਗੇ।। ੪੧।।

ਅਧਰਮ ਕਰਮ ਹੈ।। ਨ ਤਾਤ ਮਾਤ ਡਰਿ ਹੈ।।
ਕੁਮੰਤ੍ਰ ਮੰਤ੍ਰ ਕੈਹੈ।। ਸੁਮੰਤ੍ਰ ਕੌ ਨ ਲੈਹੈ।। ੪੨।।

ਅਰਥ - ਅਧਰਮ ਦਾ ਕਰਮ ਕਰਨਗੇ। ਮਾਂ ਤੇ ਪਿਉ ਤੋਂ ਨਹੀਂ ਡਰਨਗੇ। ਬੁਰੇ ਸਲਾਹਕਾਰਾਂ ਨਾਲ ਸਲਾਹਾਂ ਕਰਨਗੇ। ਭਲੀ ਸਲਾਹ ਨੂੰ ਨਹੀਂ ਲੈਣਗੇ।। ੪੨।।

ਅਧਰਮ ਕਰਮ ਕੈਹੈ।। ਸੁ ਭਰਮ ਧਰਮ ਖੁਐਹੈ।।

ਸੁ ਕਾਲ ਫਾਂਸ ਫਸ ਹੈ।। ਨਿਦਾਨ ਨਰਕ ਬਸਿ ਹੈ।। ੪੩।।

ਅਰਥ - ਅਧਰਮ ਦੇ ਕਰਮ ਕਰਨਗੇ, ਸ਼ੁਭ ਧਰਮ ਨੂੰ ਭਰਮ ਜਾਣਕੇ ਨਾਸ ਕਰਨਗੇ। ਉਹ ਕਾਲ ਦੀ ਫਾਹੀ ਵਿਚ ਫਸ ਜਾਣਗੇ। ਅੰਤ ਨੂੰ ਨਰਕ ਵਿਚ ਵੱਸਣਗੇ।। ੪੩।।

ਕੁਕਰਮ ਕਰਮ ਲਾਗੇ।। ਸੁਧਰਮ ਛਾਡ ਭਾਗੇ।।
ਕਮਾਤ ਨਿੱਤ ਪਾਪੰ।। ਬਿਸਾਰ ਸਰਬ ਜਾਪੰ।। ੪੪।।

ਅਰਥ - ਬੁਰੇ ਕਰਮਾਂ ਦੇ ਕਰਮ ਨਾਲ ਲੱਗਣਗੇ। ਸ਼ੁਭ ਧਰਮ ਨੂੰ ਛੱਡਕੇ ਭੱਜ ਜਾਣਗੇ। ਨਿੱਤ ਪਾਪ ਕਮਾਉਣਗੇ। ਸਾਰੇ ਜਾਪਾਂ ਨੂੰ ਭੁਲਾ ਦੇਣਗੇ।। ੪੪।।

ਸੁ ਮੱਦ ਮੋਹ ਮੱਤੇ।। ਸੁ ਕਰਮ ਕੇ ਕੁਪੱਤੇ।।
ਸੁ ਕਾਮ ਕ੍ਰੋਧ ਰਾਚੇ।। ਉਤਾਰ ਲਾਜ ਨਾਚੇ।। ੪੫।।

ਅਰਥ - ਉਹ ਹੰਕਾਰ ਤੇ ਮੋਹ ਦੇ ਮੱਤੇ ਹੋਣਗੇ। ਉਹ ਕਰਮਾਂ ਦੇ ਕੁਪੱਤੇ ਹੋਣਗੇ। ਉਹ ਕਾਮ ਕ੍ਰੋਧ ਵਿਚ ਰਚੇ ਹੋਣਗੇ। ਸ਼ਰਮ ਉਤਾਰ ਕੇ ਨੱਚਣਗੇ।। ੪੫।।

## ਨਗ ਸਰੂਪੀ ਛੰਦ।।

ਨ ਧਰਮ ਕਰਮ ਕੌ ਕਰੈਂ।। ਬ੍ਰਿਥਾ ਕਥਾ ਸੁਨੇ ਰਰੈਂ।।
ਕੁਕਰਮ ਕਰਮ ਸੋ ਫਸੈ।। ਸਤਿ ਛਾਡ ਧਰਮਵਾ ਨਸੈ।। ੪੬।।

ਅਰਥ - ਧਰਮ ਦੇ ਕਰਮ ਨੂੰ ਨਹੀਂ ਕਰਨਗੇ। ਬਿਅਰਥ ਕਥਾ ਸੁਣਨ ਤੇ ਪੜ੍ਹਣਗੇ। ਉਹ ਕੁਕਰਮਾਂ ਦੇ ਕਰਮ ਵਿਚ ਫਸੇ ਹੋਣਗੇ ਅਤੇ ਉਹ ਧੀਰਜ ਨੂੰ ਛੱਡ ਕੇ ਨੱਸ ਜਾਣਗੇ।। ੪੬।।

ਪੁਰਾਣ ਕਾਬਿ ਨ ਪੜੈਂ।। ਕੁਰਾਨ ਲੈ ਨ ਤੇ ਰੜੈਂ।।
ਅਧਰਮ ਕਰਮ ਕੋ ਕਰੈਂ।। ਸੁ ਧਰਮ ਜਾਸ ਤੇ ਡਰੈਂ।। ੪੭।।

ਅਰਥ - ਪੁਰਾਣ ਤੇ ਕਾਵਿ ਨਹੀਂ ਪੜ੍ਹਣਗੇ। ਕੁਰਾਨ ਲੈ ਕੇ ਨਹੀਂ ਪੜ੍ਹਣਗੇ। ਅਧਰਮ ਦੇ ਕਰਮਾਂ ਨੂੰ ਕਰਨਗੇ। ਉਹ ਧਰਮ ਤੇ ਜਸ ਤੋਂ ਡਰਨਗੇ।। ੪੭।।

ਧਰਾਕਿ ਵਰਣਤਾ ਭਈ।। ਸੁ ਭਰਮ ਧਰਮ ਕੀ ਗਈ।।
ਗ੍ਰਿਹੰ ਗ੍ਰਿਹੰ ਨਯੇ ਮਤੰ।। ਚਲੇ ਭੂਅੰ ਜਥਾ ਤਥੰ।। ੪੮।।

+(ਧਰਾਕਿ=(ਧਰਾ+ਇਕ) ਧਰਤੀ ਇਕ।। ਵਰਣਤਾ=ਰੰਗ ਵਾਲੀ।।)

ਅਰਥ - ਧਰਤੀ ਇਕ ਰੰਗ ਵਾਲੀ ਹੋ ਜਾਵੇਗੀ। ਉਨ੍ਹਾਂ ਵਿਚੋਂ ਧਰਮ ਦਾ ਭਰਮ ਚਲਾ ਜਾਵੇਗਾ।

*******************************************************
ਘਰ ਘਰ ਵਿਚ ਨਵੇਂ ਹੀ ਮੱਤ ਹੋਣਗੇ। ਜੈਸਾ ਰਾਜਾ ਤੈਸੀ ਪ੍ਰਜਾ ਹੋ ਕੇ ਚਲਣਗੇ।। ੪੮।।

**ਗ੍ਰਿਹੰ ਗ੍ਰਿਹੰ ਨਏ ਮਤੰ।। ਭਈ ਧਰੰ ਨਈ ਗਤੰ।।**
**ਅਧਰਮ ਰਾਜਤਾ ਲਈ।। ਨਿਕਾਰ ਧਰਮ ਦੇਸ ਦੀ।। ੪੯।।**

+(ਰਾਜਤਾ=ਹਕੂਮਤ।।)

ਅਰਥ – ਘਰ ਘਰ ਵਿਚ ਨਵੇਂ ਮੱਤ ਚਲਣਗੇ। ਧਰਤੀ ਦੀ ਨਵੀ ਹਾਲਤ ਹੋ ਜਾਏਗੀ। ਅਧਰਮ ਹਕੂਮਤ ਲਵੇਗੀ। ਧਰਮ ਨੂੰ ਦੇਸ ਤੋਂ ਕੱਢ ਦੇਵੇਗੀ।। ੪੯।।

**ਪ੍ਰਬੋਧ ਏਕ ਨਾ ਲਗੈ।। ਸੁਧਰਮ ਅਧਰਮ ਤੇ ਭਗੈ।।**
**ਕੁਕਰਮ ਪ੍ਰਚੁਰਯੰ ਜਗੰ।। ਸੁ ਕਰਮ ਪੰਖ ਕੈ ਭਗੰ।। ੫੦।।**

ਅਰਥ – ਬ੍ਰਹਮ ਗਿਆਨ ਵਿਚ ਇਕ ਭੀ ਨਹੀਂ ਲੱਗੇਗਾ। ਉਹ ਅਧਰਮ ਕਰਦੇ ਹੋਏ ਧਰਮ ਤੋਂ ਭੱਜ ਜਾਣਗੇ। ਜਗਤ ਬੁਰੇ ਕਰਮਾਂ ਵਿਚ ਖਚਤ ਹੋ ਜਾਏਗਾ। ਸੁਭ ਕਰਮ ਖੰਭ ਲਗਾਕੇ ਭੱਜ ਜਾਏਗਾ।। ੫੦।।

**ਪ੍ਰਪੰਚ ਪੰਚ ਹੁਇ ਗਡਾ।। ਅਪ੍ਰਪੰਚ ਪੰਖ ਕੈ ਉਡਾ।।**
**ਕੁਕਰਮ ਬਿਚਰਤੰ ਜਗੰ।। ਸੁਕਰਮ ਸੁਭ੍ਰਮੰ ਭਗੰ।। ੫੧।।**

+(ਅਪ੍ਰਪੰਚ=ਸਚਾਈ।।)

ਅਰਥ – ਪੰਜ ਸੰਤ ਹੋ ਕੇ ਛਲ-ਫਰੇਬ ਵਿਚ ਮਿਲ ਜਾਣਗੇ। ਸਚਾਈ ਖੰਭ ਲਗਾਕੇ ਉਡ ਜਾਏਗੀ। ਜਗਤ ਕੁਕਰਮ ਵਿਚ ਲੱਗ ਜਾਏਗਾ। ਉਹ ਸ਼ੁਭ ਕਰਮ ਉਲਟਕੇ ਭੱਜ ਜਾਣਗੇ।। ੫੧।।

## ਰਮਾਣ ਛੰਤ।।

**ਸੁਕ੍ਰਿਤੰ ਤਜਿ ਹੈਂ।। ਕੁਕ੍ਰਿਤੰ ਭਜਿ ਹੈਂ।। ੫੨।।**

ਅਰਥ – ਪੁੰਨ ਕਰਮਾਂ ਨੂੰ ਛੱਡ ਦੇਣਗੇ। ਪਾਪ ਕਰਮਾਂ ਨੂੰ ਕਰਨਗੇ।। ੫੨।।

**ਭ੍ਰਮਣੰ ਭਰਿ ਹੈਂ।। ਜਸ ਤੇ ਟਰਿ ਹੈਂ।। ੫੩।।**

ਅਰਥ – ਭਰਮਾਂ ਨਾਲ ਭਰੇ ਹੋਣਗੇ। ਜਸ ਤੋਂ ਪਿਛੇ ਹੱਟ ਜਾਣਗੇ।। ੫੩।।

**ਕਰਿ ਹੈਂ ਦੁਕ੍ਰਿਤੰ।। ਰਰਿ ਹੈ ਅਨ੍ਰਿਥੰ।। ੫੪।।**

ਅਰਥ – ਬੁਰੇ ਕਰਮ ਕਰਨਗੇ। ਅਨਰਥ ਬੋਲਣਗੇ।। ੫੪।।

**ਜਪ ਹੈਂ ਅਜਪੰ।। ਕੁਥਪੇਣ ਥਪੰ।। ੫੫।।**

ਅਰਥ – ਅਜਾਪਾਂ ਨੂੰ ਜਪਣਗੇ, ਬੁਰੀ ਥਾਪਣਾ ਨੂੰ ਥਪਣਗੇ।। ੫੫।।

ਸੋਮਰਾਜੀ ਛੰਦ।। ਸੁਨੇ ਦੇਸ ਦੇਸੰ ਮੁਨੰ ਪਾਪ ਕਰਮਾ।। ਚੁਨੈ ਜੂਠ ਕੂਠੰ ਸੂਤੰ ਛੋਰ ਧਰਮਾ।। ੫੬।।

+(ਸੁਤੰ=ਵੇਦ।)

ਅਰਥ - ਪਾਪ ਕਰਮ ਕਰਨ ਵਾਲੇ ਦੇਸਾਂ ਵਿਚ 'ਮੁਨੀ' ਕਰਕੇ ਸੁਣੇ ਜਾਣਗੇ। ਵੇਦ ਧਰਮ ਨੂੰ ਛੱਡ ਕੇ ਜੂਠ ਝੂਠ ਨੂੰ ਚੁਣਨਗੇ।। ੫੬।।

ਤਜੈ ਧਰਮ ਨਾਰੀ ਤਕੈ ਪਾਪ ਨਾਰੰ।। ਮਹਾ ਰੂਪ ਪਾਪੀ ਕੁਵ੍ਰਿਤਾਧਿਕਾਰੰ।। ੫੭।।

ਅਰਥ - ਧਰਮ ਨੂੰ ਛੱਡਕੇ ਬਦਚਲਣ ਔਰਤ ਨੂੰ ਵੇਖਣਗੇ। ਸੁੰਦਰ ਰੂਪ ਵਾਲੇ ਪਾਪੀ ਬੁਰੀ ਉਪਜੀਵਕਾ ਦੇ ਅਧਿਕਾਰੀ ਹੋਣਗੇ ਅਰਥਾਤ ਪਾਪੀ ਲੋਕ ਸੁੰਦਰ ਰੂਪ ਧਾਰਨ ਕਰਕੇ ਵਿਭਚਾਰ ਆਦਿਕ ਬੁਰਾ ਕਰਮ ਕਰਾਕੇ ਕਮਾਈ ਖਾਣਗੇ।। ੫੭।।

ਕਰੈ ਨਿਤ ਅਨਰਥੰ ਸਮਰਥੰ ਨ ਏਤੀ।। ਕਰੈ ਪਾਪ ਤੇਤੋ ਪਰਾਲਬਧ ਜੇਤੀ।। ੫੮।।

ਅਰਥ - ਹਰ ਰੋਜ਼ ਏਨਾਂ ਜ਼ੁਲਮ ਕਰਨਗੇ ਕਿ ਜਿੰਨੀ ਸਮਰਥਾ ਨਹੀਂ ਹੋਵੇਗੀ, ਓਨਾਂ ਪਾਪ ਕਰਦੇ ਹਨ, ਜਿੰਨੀ ਪਰਾਲਬਧ ਹੈ।। ੫੮।।

ਨਏ ਨਿੱਤ ਮੱਤੰ ਉਠੈ ਏਕ ਏਕੰ।। ਕਰੈ ਨਿੱਤ ਅਨਰਥੰ ਅਨੇਕੰ ਅਨੇਕੰ।। ੫੯।।

ਅਰਥ - ਹਰ ਰੋਜ਼ ਇਕ ਤੋਂ ਇਕ ਵਧਕੇ ਨਵੇਂ ਮੱਤ ਨਿਕਲਣਗੇ। ਨਿੱਤ ਹੀ ਅਨੇਕ ਤੋਂ ਅਨੇਕ ਜ਼ੁਲਮ ਕਰਨਗੇ।। ੫੯।।

## ਪ੍ਰਿਆ ਛੰਦ।।

ਦੂਖ ਦੰਦ ਹੈਂ ਸੁਖਕੰਦ ਜੀ।। ਨਹੀ ਬੰਦ ਹੈਂ ਜਗਬੰਦ ਜੀ।। ੬੦।।

ਅਰਥ - ਹੈ ਤਾਂ ਦੁਖ ਦੇਣ ਵਾਲੇ ਪਰ ਸੁਖ ਦੇਣ ਵਾਲੇ ਬਣਨਗੇ। ਜਗ ਬੰਦ ਜੀ ਨੂੰ ਬੰਦਨ ਨਹੀਂ ਕਰਨਗੇ।। ੬੦।।

ਨਹੀ ਬੇਦ ਬਾਕ ਪ੍ਰਮਾਨ ਹੈਂ।। ਮਤ ਭਿੰਨ ਭਿੰਨ ਬਖਾਨ ਹੈਂ।। ੬੧।।

ਅਰਥ - ਵੇਦ ਬਚਨਾਂ ਨੂੰ ਪ੍ਰਮਾਣ ਨਹੀਂ ਕਰਨਗੇ। ਵੱਖੋ ਵੱਖਰੇ ਮੱਤ ਕਥਨ ਕਰਨਗੇ।। ੬੧।।

ਨ ਕੁਰਾਨ ਕੋ ਮਤੁ ਲੇਹਗੇ।। ਨ ਪੁਰਾਨ ਦੇਖਨ ਦੇਹਗੇ।। ੬੨।।

ਅਰਥ - ਕੁਰਾਨ ਦੀ ਸਿਖਿਆ ਨਹੀਂ ਲੈਣਗੇ। ਪੁਰਾਣਾਂ ਨੂੰ ਵੇਖਣ ਭੀ ਨਹੀਂ ਦੇਣਗੇ।। ੬੨।।

***********************************************************
## ਨਹੀ ਏਕ ਮੰਤ੍ਰਹਿ ਜਾਪ ਹੈਂ।। ਦਿਨ ਦ੍ਵੈਕ ਥਾਪਨ ਥਾਪ ਹੈਂ।। ੬੩।।

ਅਰਥ – ਇਕ ਮੰਤ੍ਰ ਨੂੰ ਨਹੀਂ ਜਪਣਗੇ। ਦੋ ਕੁ ਦਿਨ ਤੱਕ ਥਾਪਨਾਂ ਨੂੰ ਥਾਪਣਗੇ।। ੬੩।।

### ਗਾਹਾ ਛੰਦ ਦੂਜਾ।।

## ਕ੍ਰੀਅਤੰ ਪਾਪਣੋ ਕਰਮੰ ਨ ਅਧਰਮੰ ਭਰਮਣੰ ਤ੍ਰਸਤਾਇ।।
## ਕੁਕਰਮ ਕਰਮ ਕ੍ਰਿਤੰ ਨ ਦੇਵਲੋਕੇਣ ਪ੍ਰਾਪਤਹਿ।। ੬੪।।

ਅਰਥ – ਪਾਪਾਂ ਦੇ ਕਰਮ ਕਰਨਗੇ ਅਧਰਮ ਵਿਚ ਪ੍ਰਵਿਰਤਿ ਕਰਨ ਤੋਂ ਨਹੀਂ ਡਰਨਗੇ। ਕੁਕਰਮ ਕਰਮਾਂ ਦਾ ਸਰੂਪ ਹੋਕੇ ਦੇਵਲੋਕ ਨੂੰ ਪ੍ਰਾਪਤ ਨਹੀਂ ਹੋਣਗੇ।। ੬੪।।

## ਰਤਜੰ ਅਰਥ ਆਨਰਥੰ ਅਰਥ ਅਰਥੰ ਨ ਬੁਝਜਾਮ।।
## ਨ ਪ੍ਰਹਰਖ ਬਰਖਣੰ ਧਨੰ ਚਿੱਤੰ ਬਸੀਅੰ ਬਿਰਾਟਕੰ।। ੬੫।।

+(ਅਰਥ=ਵਾਸ਼ਨਾਂ। ਬਿਰਾਟਕੰ=ਕੌਡੀ, ਮਾਇਆ।।)

ਅਰਥ – ਧਨ ਨਾਲ ਪਿਆਰ ਹੋਵੇਗਾ, ਜ਼ੁਲਮ ਨਾਲ ਧਨ ਪ੍ਰਾਪਤ ਕਰਨ ਦੀ ਵਾਸ਼ਨਾਂ ਕਦੇ ਭੀ ਨਹੀਂ ਬੁੱਝੇਗੀ। ਧਨ ਦੀ ਬਰਖਾ ਹੋ ਜਾਣ ਨਾਲ ਭੀ ਸੱਚੀ ਖੁਸ਼ੀ ਪ੍ਰਾਪਤ ਨਹੀਂ ਹੋਵੇਗੀ, ਜਿਨ੍ਹਾਂ ਦੇ ਚਿੱਤ ਵਿਚ ਮਾਇਆ ਵੱਸੀ ਹੋਈ ਹੋਵੇਗੀ।। ੬੫।।

## ਮਾਤਵੰ ਮੱਦਯੰ ਕੁਨਾਰੰ ਅਨਰਤੰ ਧਰਮਣੋ ਤ੍ਰੀਆਇ।।
## ਕੁਕਰਮਣੋ ਕਥਤੰ ਬਦਿਤੰ ਲੱਜਿਣੋ ਤਜਤੰ ਨਰੰ।। ੬੬।।

+(ਮਾਤਵੰ ਮੱਦਯੰ=ਮੋਹ ਪਿਆਰ। (੨) ਵਿਸ਼ੈ ਭੋਗ।। ਅਨਰਤੰ=ਤਿਆਗ ਕੇ।। ਬਦਿਤੰ=ਮੂੰਹ ਨਾਲ।।

ਅਰਥ – ਧਰਮਵਤੀ ਇਸਤ੍ਰੀ ਦਾ ਤਿਆਗ ਕਰਕੇ, ਬੁਰੀਆਂ ਔਰਤਾਂ ਨਾਲ ਮੋਹ ਪਿਆਰ ਪਾਕੇ ਵਿਸ਼ੇ ਭੋਗ ਕਰਨਗੇ। ਲੱਜਾ ਦਾ ਤਿਆਗ ਕਰਕੇ ਪੁਰਸ਼ ਕੁਕਰਮਾਂ ਨੂੰ ਮੂੰਹ ਨਾਲ ਕਥਨ ਕਰਨਗੇ।। ੬੬।।

## ਸੱਜਜੰ ਕੁਤਸਿਤੰ ਕਰਮੰ ਭਜਤੰ ਤਜਤੰ ਨ ਲਜਾ।।
## ਕੁਵਿਰਤੰ ਨਿਤਪ੍ਰਤਿ ਕ੍ਰਿਤਣੇ ਧਰਮ ਕਰਮੇਣ ਤਿਆਗਤੰ।। ੬੭।।

+(ਕੁਤਿਸਿਤੰ=ਬਹੁਤ ਬੁਰੇ, ਗੰਦੇ ਤੋਂ ਗੰਦੇ।।)

ਅਰਥ – ਗੰਦੇ ਤੋਂ ਗੰਦੇ ਕਰਮਾਂ ਨੂੰ ਕਰਦਿਆਂ ਹੋਇਆਂ ਸ਼ਰਮ ਨਹੀਂ ਮੰਨਣਗੇ। ਧਰਮ ਕਰਮਾਂ ਦਾ ਤਿਆਗ ਕਰਕੇ ਹਰ ਰੋਜ਼ ਬੁਰੀ ਰੋਜ਼ੀ ਦੇ ਕਰਮਾਂ ਨੂੰ ਕਰਨਗੇ।। ੬੭।।

## ਚਤੁਰ ਪਦੀ ਛੰਦ॥

ਕੁਕ੍ਰਿਤੰ ਨਿਤ ਕਰਿ ਹੈਂ ਸੁਕ੍ਰਿਤਾਨਨੁ ਸਰ ਹੈ ਅਘ ਓਘਨ ਰੁਚਿ ਰਾਚੇ॥
ਮਾਨਹੈਂ ਨ ਬੇਦਨ ਸਿੰਮ੍ਰਿਤਿ ਕਤੇਬਨ ਲੋਕ ਲਾਜ ਤਜਿ ਨਾਚੇ॥
ਚੀਨ ਹੈ ਨ ਬਾਨੀ ਸੁਭਗ ਭਵਾਨੀ ਪਾਪ ਕਰਮ ਰਤਿ ਹੁਇ ਹੈਂ॥
ਗੁਰਦੇਵ ਨ ਮਾਨੈ ਭਲ ਨ ਬਖਾਨੈ ਅੰਤ ਨਰਕ ਕਹ ਜੈਹੈਂ॥ ੬੮॥

ਅਰਥ - ਸਦਾ ਬੁਰੇ ਕਰਮ ਕਰਨਗੇ, ਭਲੇ ਕਰਮਾਂ ਦੇ ਅਨੁਸਾਰੀ ਨਹੀਂ ਹੋਣਗੇ ਅਤੇ ਪਾਪਾਂ ਦੇ ਪੁੰਜ ਵਿਚ ਰੁਚੀ ਕਰਕੇ ਲੱਗ ਜਾਣਗੇ। ਬੇਦਾਂ, ਕਤੇਬਾਂ ਤੇ ਸਿੰਮ੍ਰਤੀਆਂ ਨੂੰ ਨਹੀਂ ਮੰਨਣਗੇ ਅਤੇ ਲੋਕ ਲਾਜ ਛੱਡਕੇ ਨੱਚਣਗੇ। ਬਾਣੀ ਨੂੰ ਨਹੀਂ ਪਛਾਨਣਗੇ, ਉਹ ਇਸਤਰੀ ਅਤੇ ਪੁਰਸ਼ ਪਾਪ ਕਰਮਾਂ ਵਿਚ ਮਸਤ ਹੋ ਰਹਿਣਗੇ। ਗੁਰਦੇਵ ਨੂੰ ਨਹੀਂ ਮੰਨਣਗੇ ਤੇ ਭਲਾ ਨਹੀਂ ਬੋਲਣਗੇ ਅਤੇ ਅੰਤ ਨੂੰ ਨਰਕ ਨੂੰ ਜਾਣਗੇ॥ ੬੮॥

ਜਪ ਹੈ ਨ ਭਵਾਨੀ ਅਕਥ ਕਹਾਨੀ ਪਾਪ ਕਰਮ ਰਤਿ ਐਸੇ॥
ਮਨਿ ਹੈ ਨ ਦੇਵੰ ਅਲਖ ਅਭੇਵੰ ਦੁਰਕ੍ਰਿਤੰ ਮੁਨਿਵਰ ਜੈਸੇ॥
ਚੀਨ ਹੈ ਨ ਬਾਤੰ ਪਰ ਤ੍ਰੀਅ ਰਾਤੰ ਧਰਮਣਿ ਕਰਮ ਉਦਾਸੀ॥
ਜਾਨਿ ਹੈ ਨ ਬਾਤੰ ਅਧਿਕ ਅਗਿਆਤੰ ਅੰਤ ਨਰਕ ਕੇ ਬਾਸੀ॥ ੬੯॥

ਅਰਥ - ਜਿਸਦੀ ਕਹਾਣੀ ਅਕੱਥ ਹੈ, ਉਸ ਭਵਾਨੀ ਨੂੰ ਨਹੀਂ ਜਪਣਗੇ, ਅਤੇ ਇਸੇ ਤਰ੍ਹਾਂ ਪਾਪ ਕਰਮਾਂ ਦੇ ਪ੍ਰੇਮੀ ਹੋਣਗੇ। ਅਲਖ ਅਭੇਵ ਦੇਵ ਨੂੰ ਨਹੀਂ ਮੰਨਣਗੇ, ਅਤੇ ਬੁਰੇ ਕਰਮਾਂ ਨੂੰ ਕਰਦੇ ਹੋਏ ਸ਼ਕਲ ਅਜੇਹੀ ਰਖਣਗੇ ਜਿਸ ਤਰ੍ਹਾਂ ਮਹਾਂ ਦਾਨੀ ਹੁੰਦੇ ਹਨ। ਗਿਆਨ ਦੀ ਗੱਲ ਨੂੰ ਨਹੀਂ ਪਛਾਨਣਗੇ, ਪਰ-ਇਸਤ੍ਰੀਆਂ ਦੇ ਪ੍ਰੇਮੀ ਹੋਣਗੇ ਅਤੇ ਧਰਮ ਦੇ ਕਰਮਾਂ ਵੱਲੋਂ ਉਦਾਸੀ ਹੋਣਗੇ। ਕਿਸੇ ਭਲੀ ਗੱਲ ਨੂੰ ਨਹੀਂ ਜਾਨਣਗੇ, ਅਗਿਆਨ ਵਿਚ ਫਸੇ ਹੋਣਗੇ ਅਤੇ ਅੰਤ ਨੂੰ ਨਰਕ ਦੇ ਬਾਸੀ ਹੋ ਜਾਣਗੇ॥ ੬੯॥

ਨਿਤ ਨਵ ਮਤ ਕਰ ਹੈਂ ਹਰਿ ਨਨੁਸਰਿ ਹੈਂ ਪ੍ਰਭ ਕੋ ਨਾਮ ਨ ਲੈਹੈਂ॥
ਸ੍ਰੁਤਿ ਸਿੰਮ੍ਰਿਤਿ ਨ ਮਾਨੈ ਤਜਤ ਕੁਰਾਨੈ ਅਉਰ ਹੀ ਪੈਂਡ ਬਤੈ ਹੈਂ॥
ਪਰ ਤ੍ਰੀਅ ਰਸ ਰਾਚੇ ਸਤ ਕੇ ਕਾਚੇ ਨਿਜ ਤ੍ਰੀਅ ਗਮਨ ਨ ਕਰ ਹੈਂ॥
ਮਾਨ ਹੈਂ ਨ ਏਕੰ ਪੂਜ ਅਨੇਕੰ ਅੰਤ ਨਰਕ ਮਹਿ ਪਰ ਹੈਂ॥ ੭੦॥

ਅਰਥ - ਨਿੱਤ ਨਵੇਂ ਮੱਤ ਕਰਨਗੇ, ਹਰੀ ਨੂੰ ਨਹੀਂ ਪਾਉਣਗੇ ਅਤੇ ਪ੍ਰਭੂ ਦਾ ਨਾਮ ਨਹੀਂ ਲੈਣਗੇ। ਵੇਦਾਂ ਸਿੰਮ੍ਰਿਤੀਆਂ ਨੂੰ ਨਹੀਂ ਮੰਨਣਗੇ, ਕੁਰਾਨ ਦਾ ਰਾਹ ਛੱਡ ਹੋਰ ਹੀ ਰਾਹ ਦੱਸਣਗੇ। ਪਰ ਇਸਤ੍ਰੀ ਦੇ ਸੁਆਦ ਵਿਚ ਲੱਗੇ ਹੋਣਗੇ, ਸੱਤ ਦੇ ਕੱਚੇ ਹੋਣਗੇ ਅਤੇ ਆਪਣੀ ਇਸਤ੍ਰੀ ਨਾਲ ਭੋਗ ਨਹੀਂ ਕਰਨਗੇ। ਇਕ ਨੂੰ ਨਹੀਂ

************************************************************

ਮੰਨਣਗੇ, ਅਨੇਕਾਂ ਦੀ ਪੂਜਾ ਕਰਨਗੇ ਇਸ ਕਰਕੇ ਅੰਤ ਨੂੰ ਨਰਕ ਵਿਚ ਪੈ ਜਾਣਗੇ॥ ੭੦॥

ਪਾਹਨ ਪੁਜੈਹੈ ਏਕ ਨ ਧਿਐਹੈ ਮਤ ਕੇ ਅਧਕ ਅਧੇਰਾ॥
ਅੰਮ੍ਰਿਤ ਕਹੁ ਤਜਿ ਹੈ ਬਿਖ ਕਹੁ ਭਜਿ ਹੈ ਸਾਝਹਿ ਕਹਹਿ ਸਵੇਰਾ॥
ਫੋਕਟ ਧਰਮਨਿ ਰਤਿ ਕੁਕ੍ਰਿਤ ਬਿਨਾ ਮਤ ਕਹੋ ਕਹਾ'ਫਲ ਪੈਹੈ॥
ਬਾਂਧੇ ਮ੍ਰਿਤਸਾਲੈ ਜਾਹਿ ਉਤਾਲੈ ਅੰਧ ਅਧੋਗਤਿ ਜੈਹੈ॥ ੭੧॥

ਅਰਥ - ਪੱਥਰਾਂ ਨੂੰ ਪੂਜਣਗੇ, ਇਕ ਨੂੰ ਨਹੀਂ ਧਿਆਉਣਗੇ ਉਨ੍ਹਾਂ ਦੀ ਅਕਲ ਦੇ ਵਿਚ ਬਹੁਤ ਹਨ੍ਹੇਰਾ ਹੋਵੇਗਾ। ਅੰਮ੍ਰਿਤ ਨੂੰ ਛੱਡ ਦੇਣਗੇ, ਜ਼ਹਿਰ ਨੂੰ ਪੀਵਣਗੇ ਅਤੇ ਸ਼ਾਮ ਨੂੰ ਸਵੇਰਾ ਕਹਿਣਗੇ। ਨਿਕੰਮੇ ਧਰਮਾਂ ਵਿਚ ਪ੍ਰੀਤੀ ਕਰਨਗੇ, ਅਕਲ ਤੋਂ ਹੀਣੇ ਬੁਰੇ ਕਰਮਾਂ ਵਿਚ ਲਗੇ ਹੋਏ ਦਸੋ, ਕੀ ਫਲ ਪਾਉਣਗੇ ? ਮੌਤ ਦੇ ਸਥਾਨ ਵਿਚ ਬੱਧੇ ਹੋਏ ਛੇਤੀ ਹੀ ਚਲੇ ਜਾਣਗੇ ਅਤੇ ਅੰਤ ਨੂੰ ਨੀਚ ਜ਼ਾਤੀ ਵਿਚ ਜਾਣਗੇ॥ ੭੧॥

## ਏਲਾ ਛੰਦ॥

ਕਰਹੈ ਨਿੱਤ ਅਨਰਥ ਅਰਥ ਨਹੀ ਏਕ ਕਮੈਹੈਂ॥
ਨਹਿ ਲੈਹੈਂ ਹਰਿ ਨਾਮ ਦਾਨ ਕਾਹੂ ਨਹੀ ਦੈਹੈਂ॥
ਨਿੱਤ ਇੱਕ ਮਤ ਤਜੈ ਇੱਕ ਮਤਿ ਨਿੱਤ ਉਚੈਹੈਂ॥ ੭੨॥

ਅਰਥ - ਜ਼ੁਲਮ ਨਿੱਤ ਕਰਨਗੇ, ਕੋਈ ਭਲਾ ਕੰਮ ਨਹੀਂ ਕਰਨਗੇ ਤੇ ਨਾ ਹੀ ਹਰਿ ਨਾਮ ਲੈਣਗੇ ਅਤੇ ਕਿਸੇ ਨੂੰ ਭੀ ਦਾਨ ਨਹੀਂ ਦੇਣਗੇ। ਹਰ ਰੋਜ਼ ਇਕ ਮੱਤ ਛੱਡ ਦੇਣਗੇ ਅਤੇ ਰੋਜ਼ ਇਕ ਮੱਤ ਖੜਾ ਕਰ ਦੇਣਗੇ॥ ੭੨॥

ਨਿੱਤ ਇੱਕ ਮਤ ਮਿਟੈ ਉਠੈ ਹੈ ਨਿੱਤ ਇੱਕ ਮਤ॥
ਧਰਮ ਕਰਮ ਰਹਿ ਗਹਿਓ ਭਈ ਬਸੁਧਾ ਅਉਰੈ ਗਤਿ॥
ਭਰਮ ਧਰਮ ਕੋ ਗਇਓ ਪਾਪ ਪ੍ਰਚੁਰਿਓ ਜਹਾਂ ਤਹ॥ ੭੩॥

ਅਰਥ - ਹਰ ਰੋਜ਼ ਇਕ ਮੱਤ ਮਿਟ ਜਾਏਗਾ ਅਤੇ ਹਰ ਰੋਜ਼ ਇਕ ਮੱਤ ਨਵਾਂ ਪੈਦਾ ਹੋ ਜਾਏਗਾ। ਧਰਮ ਦਾ ਕਰਮ ਮਿਟ ਜਾਵੇਗਾ, ਧਰਤੀ ਦੀ ਹੋਰ ਹੀ ਦਸ਼ਾ ਹੋ ਜਾਵੇਗੀ। ਧਰਮ ਦਾ ਭਰਮ ਹੀ ਚਲਾ ਜਾਵੇਗਾ ਤੇ ਜਿੱਥੇ ਕਿੱਥੇ ਪਾਪ ਫੈਲ ਜਾਵੇਗਾ॥ ੭੩॥

ਸ੍ਰਿਸ਼ਟ ਇਸ਼ਟ ਤਜਿ ਦੀਨ ਕਰਤ ਆਰਿਸ਼ਟ ਪੁਸ਼ਟ ਸਭ॥
ਬਿਸ਼ਟਿ ਸ਼੍ਰਿਸਟ ਤੇ ਮਿਟੀ ਭਏ ਪਾਪਿਸ਼ਟ ਭ੍ਰਿਸ਼ਟ ਤਬ॥

*******************************************************

ਇੱਕ ਇੱਕ ਨਿੰਦ ਹੈ ਇੱਕ ਇੱਕ ਕਹਿ ਹਸ ਚੱਲੈਂ।। ੭੪।।

ਅਰਥ - ਧਰਤੀ ਦੇ ਲੋਕ ਪੂਜਜ ਪ੍ਰਭੂ ਨੂੰ ਛੱਡ ਦੇਣਗੇ ਤੇ, ਸਭ ਦੇ ਵੈਰੀ ਬਲਵਾਨ ਹੋ ਜਾਣਗੇ। ਧਰਤੀ ਉਤੇ ਮੀਂਹ ਨਹੀਂ ਪਏਗਾ, ਉਸ ਵੇਲੇ ਮਹਾਂ ਨੀਚ ਤੇ ਪਾਪੀ ਹੋ ਜਾਣਗੇ। ਇਕ ਦੀ ਇਕ ਨਿੰਦ ਕਰੇਗਾ, ਇਕ ਦੂਜੇ ਨੂੰ ਮਖੌਲ ਕਰਨਗੇ।। ੭੪।।

ਤਜੀ ਆਨ ਜਹਾਨ ਕਾਨ ਕਾਹੂ ਨਹੀ ਮਾਨਹਿ।।
ਤਾਤ ਮਾਤ ਕੀ ਨਿੰਦ ਨੀਚ ਊਚਹ ਸਮ ਜਾਨਹਿ।।
ਧਰਮ ਭਰਮ ਕੋ ਗਇਓ ਭਈ ਇਕ ਬਰਣ ਪ੍ਰਜਾ ਸਭ।। ੭੫।।

ਅਰਥ - ਜਗਤ ਦੇ ਲੋਕ ਧਰਮ ਦੀ 'ਆਨ' ਛੱਡ ਦੇਣਗੇ, ਕਿਸੇ ਦੀ ਕਾਨ ਨਹੀਂ ਮੰਨਣਗੇ। ਪਿਉ ਤੇ ਮਾਂ ਦੀ ਨਿੰਦਾ ਕਰਨਗੇ ਅਤੇ ਨੀਚ-ਊਚ ਨੂੰ ਇਕ ਸਮਾਨ ਜਾਨਣਗੇ। ਧਰਮ ਦਾ ਡਰ ਭੀ ਚਲਾ ਜਾਵੇਗਾ, ਸਾਰੀ ਖਲਕਤ ਇਕ ਰੂਪ ਹੋ ਜਾਵੇਗੀ।। ੭੫।।

## ਘੱਤਾ ਛੰਦ।।

ਕਰਿ ਹੈਂ ਪਾਪ ਅਨੇਕ ਨ ਏਕ ਧਰਮ ਕਰ ਹੈਂ ਨਰ।।
ਮਿਟ ਜੈਹੈ ਸਭ ਖਸ਼ਟ ਕਰਮ ਕੇ ਧਰਮ ਘਰਨ ਘਰ।।
ਨਹਿ ਸੁਕ੍ਰਿਤ ਕਮੈਹੈ ਅਧੋਗਤਿ ਜੈਹੈ ਅਮਰ ਲੋਗ ਜੈਹੈ ਨ ਬਰ।। ੭੬।।

ਅਰਥ - ਪੁਰਸ਼ ਅਨੇਕਾਂ ਪਾਪ ਕਰਨਗੇ, ਧਰਮ ਇਕ ਭੀ ਨਹੀਂ ਕਰਨਗੇ। ਸਭ ਤਰ੍ਹਾਂ ਦੇ ਛੇ ਕਰਮ ਦੇ ਧਰਮ ਘਰ ਘਰ ਤੋਂ ਮਿਟ ਜਾਣਗੇ। ਪੁੰਨ ਕਰਮ ਨਹੀਂ ਕਮਾਉਣਗੇ। ਨੀਚ ਦਸ਼ਾ ਵਿਚ ਜਾਣਗੇ, ਅਤੇ ਸ੍ਰੇਸ਼ਟ ਪੁਰਸ਼ ਹੋ ਕੇ ਭੀ ਦੇਵ ਲੋਕ ਵਿਚ ਨਹੀਂ ਜਾਣਗੇ।। ੭੬।।

ਧਰਮ ਨ ਕਰ ਹੈ ਏਕ ਅਨੇਕ ਪਾਪ ਕੈਹੈ ਸਭ।। ਲਾਜ ਬੇਚ ਤਹ ਫਿਰੈਂ ਸਕਲ ਜਗ।।
ਪਾਪ ਕਮੈਵਹ ਦੁਰਗਤ ਪੈਹੈਂ ਪਾਪ ਸਮੁੰਦ ਜੈਹੈ ਨ ਤਰ।। ੭੭।।

ਅਰਥ - ਧਰਮ ਦਾ ਕੰਮ ਇਕ ਭੀ ਨਹੀਂ ਕਰਨਗੇ, ਪਾਪ ਰੂਪ ਸਾਰੇ ਕਰਮ ਕਰਨਗੇ। ਅਥਵਾ ਇਕ ਪੁਰਸ਼ ਭੀ ਧਰਮ ਨਹੀਂ ਕਰੇਗਾ, ਸਾਰੇ ਪੁਰਸ਼ ਅਨੇਕਾਂ ਪਾਪ ਕਰਨਗੇ। ਸਾਰਾ ਜਗਤ ਲੱਜਾ ਨੂੰ ਵੇਚ ਕੇ ਭਾਵ ਨਿਲੱਜ ਹੋ ਕੇ ਫਿਰੇਗਾ। ਪਾਪ ਕਰਦੇ ਹੋਏ, ਉਹ ਦੁਰਗਤੀ ਪਾਉਣਗੇ ਅਤੇ ਪਾਪ ਸਮੁੰਦਰ ਤੋਂ ਤਰ ਕੇ ਪਾਰ ਨਹੀਂ ਜਾਣਗੇ।। ੭੭।।

ਦੋਹਰਾ।। ਠਉਰ ਠਉਰ ਨਵ ਮਤ ਚਲੇ ਉਠਾ ਧਰਮ ਕੋ ਦੌਰ।।
ਸੁਕ੍ਰਿਤ ਜਹ ਤਹ ਦੂਰ ਰਹੀ ਪਾਪ ਭਇਓ ਸਰਮੌਰ।। ੭੮।।

**********************************************************

**ਅਰਥ** – ਜਗ੍ਹਾ ਜਗ੍ਹਾ ਵਿਚ ਨਵੇਂ ਮੱਤ ਤੁਰਣਗੇ, ਧਰਮ ਦਾ ਦੌਰ ਹੀ ਉੱਠ ਜਾਏਗਾ। ਪੁੰਨ ਕਰਮ ਜਿੱਥੋਂ ਕਿੱਥੋਂ ਲੁੱਕ ਜਾਵੇਗਾ, ਪਾਪ ਹੀ ਸਭ ਦਾ ਸਿਰਤਾਜ ਹੋ ਰਹੇਗਾ।। ੭੮।।

## ਨਵ ਪਦੀ ਛੰਦ।।

**ਜਹੱ ਤਹੱ ਕਰਨ ਲਗੇ ਸਭ ਪਾਪਨ।। ਧਰਮ ਕਰਮ ਤਜਿ ਕਰ ਹਰਿ ਜਾਪਨ।।**
**ਪਾਹਨ ਕਉ ਸੁ ਕਰਤ ਸਭ ਬੰਦਨ।। ਡਾਰਤ ਧੂਪ ਦੀਪ ਸਿਰ ਚੰਦਨ।। ੭੯।।**

**ਅਰਥ** – ਜਿਥੇ ਕਿਥੇ ਸਭ ਪਾਪ ਹੀ ਕਰਨਗੇ। ਧਰਮ ਦੇ ਕਰਮ ਤੇ ਹਰਿ ਜਾਪਾਂ ਨੂੰ ਛੱਡ ਕੇ, ਸਾਰੇ ਪੱਥਰਾਂ ਨੂੰ ਮੱਥੇ ਟੇਕਣਗੇ, ਉਨ੍ਹਾਂ ਦੀ ਆਰਤੀ ਕਰਨਗੇ ਅਤੇ ਸਿਰ ਤੇ ਚੰਦਨ ਚੜਾਉਣਗੇ।। ੭੯।।

**ਜਹੱ ਤਹੱ ਧਰਮ ਕਰਮ ਤਜ ਭਾਗਤ।। ਉਠ ਉਠ ਪਾਪ ਕਰਮ ਸੌ ਲਾਗਤ।।**
**ਜਹੱ ਤਹੱ ਭਈ ਧਰਮ ਗਤ ਲੋਪੰ।। ਪਾਪਹ ਲਗੀ ਚਉਗਨੀ ਓਪੰ।। ੮੦।।**

**ਅਰਥ** – ਜਿਥੇ ਕਿਥੇ ਧਰਮ ਦੇ ਕਰਮਾਂ ਨੂੰ ਛੱਡਕੇ ਭੱਜਦੇ ਫਿਰਣਗੇ। ਉਠ ਉਠਕੇ ਪਾਪ ਦੇ ਕੰਮਾਂ ਵਿਚ ਲੱਗਣਗੇ। ਥਾਂ ਪਰ ਥਾਂ ਧਰਮ ਦੀ ਗਤੀ ਲੋਪ ਹੋ ਜਾਏਗੀ। ਪਾਪ ਨੂੰ ਚੌਗੁਣੀ ਸੋਭਾ ਮਿਲੇਗੀ।। ੮੦।।

**ਭਾਜਜੋ ਧਰਮ ਭਰਮ ਤਜ ਅਪਨਾ।। ਜਾਨਕ ਹੁਤੋ ਲਖਾ ਇਹ ਸੁਪਨਾ।।**
**ਸਭ ਸੰਸਾਰ ਤਜੀ ਤ੍ਰੀਅ ਆਪਨ।। ਮੰਤ੍ਰ ਕੁਮੰਤ੍ਰ ਲਗੇ ਮਿਲ ਜਾਪਨ।। ੮੧।।**

**ਅਰਥ** – ਧਰਮ ਆਪਣਾ ਭੁਲੇਖਾ ਜਿਹਾ ਛੱਡ ਕੇ ਸੰਸਾਰ ਤੋਂ ਨੱਸ ਜਾਵੇਗਾ। ਧਰਮ ਦੀ ਦਸ਼ਾ ਜਗਤ ਵਿਚ ਇਸ ਤਰ੍ਹਾਂ ਮਲੂੰਮ ਹੋਵੇਗੀ, ਮਾਨੋਂ ਇਹ ਸੁਪਨਾ ਵੇਖਿਆ ਸੀ। ਸਾਰਾ ਸੰਸਾਰ ਆਪਣੀ ਵਿਆਹੁਤਾ ਇਸਤ੍ਰੀ ਛੱਡ ਦੇਵੇਗਾ। ਜੀਵ ਕੱਠੇ ਹੋ ਕੇ ਖੋਟੇ ਮੰਤ੍ਰਾਂ ਨੂੰ ਜਪਣ ਵਿਚ ਲੱਗੇ ਹੋਣਗੇ।। ੮੧।।

**ਚਹੁ ਦਿਸ ਘੋਰ ਪ੍ਰਚੁਰ ਭਇਓ ਪਾਪਾ।। ਕੋਊ ਨ ਜਾਪ ਸਕੈ ਹਰਿ ਜਾਪਾ।।**
**ਪਾਪ ਕ੍ਰਿਆ ਸਭ ਜਾ ਚਲ ਪਈ।। ਧਰਮ ਕ੍ਰਿਆ ਯਾ ਜਗ ਤੇ ਗਈ।। ੮੨।।**

**ਅਰਥ** – ਚੌਹਾਂ ਦਿਸਾਂ ਵਿਚ ਘੋਰ ਪਾਪ ਦਾ ਪ੍ਰਚਾਰ ਹੋ ਜਾਏਗਾ। ਹਰਿ ਜਾਪ ਨੂੰ ਕੋਈ ਭੀ ਨਹੀਂ ਜਾਣ ਸਕੇਗਾ। ਪਾਪ ਦੀ ਕ੍ਰਿਆ ਸਭ ਥਾਂ ਤੇ ਚੱਲ ਪਵੇਗੀ। ਧਰਮ ਦੀ ਮਰਯਾਦਾ ਇਸ ਜਗਤ ਤੋਂ ਚਲੀ ਜਾਵੇਗੀ।। ੮੨।।

## ਅੜਿਲ ਦੂਜਾ।।

**ਜਹਾਂ ਤਹਾਂ ਆਧਰਮ ਉਪਜੀਆ।। ਜਾਨਕ ਧਰਮ ਪੰਖ ਕਰ ਭਜੀਆ।।**
**ਡੋਲਤ ਜਹ ਤਹ ਪੁਰਖ ਅਪਾਵਨ।। ਲਾਗਤ ਕਤਹੀ ਧਰਮ ਕੋ ਦਾਵਨ।। ੮੩।।**

ਅਰਥ – ਜਿਥੇ ਕਿਥੇ ਅਧਰਮ ਪੈਦਾ ਹੋ ਜਾਏਗਾ। ਮਾਨੋਂ ਧਰਮ ਖੰਭ ਲਗਾ ਕੇ ਭੱਜ ਗਿਆ ਹੈ। ਮਹਾਂ ਨੀਚ ਲੋਕ ਜਿਥੇ ਕਿਥੇ ਫਿਰਦੇ ਹੋਣਗੇ, ਧਰਮ ਦਾ ਦਾਉ ਕਿਤੇ ਭੀ ਨਹੀਂ ਲੱਗੇਗਾ।। ੯੩।।

**ਅਰਥਹ ਛਾਡ ਅਨਰਥ ਬਤਾਵਤ।। ਧਰਮ ਕਰਮ ਚਿਤ ਏਕ ਨ ਲਿਆਵਤ।।**
**ਕਰਮ ਧਰਮ ਕੀ ਕ੍ਰਿਆ ਭੁਲਾਵਤ।। ਜਹਾ ਤਹਾ ਆਰਿਸ਼ਟ ਬਤਾਵਤ।। ੯੪।।**

ਲੋਕ ਅਰਥ ਦਾ ਅਨਰਥ ਕਹਨ ਲੱਗਿਆਂ ਕਦੇ ਵੀ ਮਨ ਵਿਚ ਧਰਮ ਕਰਮ ਨੂੰ ਨਹੀਂ ਲਿਆਉਣਗੇ। ਧਰਮ ਕਰਮ ਦੀ ਕ੍ਰਿਆ ਨੂੰ ਭੁਲਾ ਕੇ ਜਿੱਥੇ ਕਿੱਥੇ ਪਾਪ ਦਾ ਪ੍ਰਚਾਰ ਕਰਨਗੇ।। ੯੪।।

## ਕੁਲਕ ਛੰਦ।।

**ਧਰਮ ਨ ਕਰਹੀਂ।। ਹਰਿ ਨ ਉਚਰਹੀਂ।।**
**ਪਰ ਘਰ ਡੋਲੈਂ।। ਜਲਹ ਬਿਰੋਲੈਂ।। ੯੫।।**

ਅਰਥ – ਧਰਮ ਨਹੀਂ ਕਰਨਗੇ, ਪ੍ਰਮੇਸ਼ਰ ਨੂੰ ਯਾਦ ਨਹੀ ਕਰਨਗੇ, ਪਰ-ਇਸਤਰੀ ਪਿਛੇ ਫਿਰਨਗੇ ਤੇ ਪਾਣੀ ਨੂੰ ਰਿੜਕਣਗੇ।। ੯੫।।

**ਲਹੈ ਨ ਅਰਥੰ।। ਕਹੈ ਅਨਰਥੰ।।**
**ਬਚਨ ਨ ਸਾਚੇ।। ਮਤ ਕਰ ਕਾਚੇ।। ੯੬।।**

ਅਰਥ – ਸੱਚ ਨੂੰ ਨਹੀਂ ਜਾਨਣਗੇ, ਝੂਠ ਦਾ ਹੀ ਭਾਸ਼ਣ ਝਾੜਨਗੇ, ਬਚਨ ਦੇ ਸੱਚੇ ਨਹੀਂ ਹੋਣਗੇ, ਕੱਚੀ ਮੱਤ ਦੇ ਧਾਰਨੀ ਹੋਣਗੇ।। ੯੬।।

**ਪਰ ਤ੍ਰੀਅ ਰਾਚੈ।। ਘਰ ਘਰ ਜਾਚੈ।।**
**ਜਹੱ ਤਹੱ ਡੋਲੈਂ।। ਰਹਿ ਰਹਿ ਬੋਲੈਂ।। ੯੭।।**

ਅਰਥ – ਪਰ-ਇਸਤ੍ਰੀ ਨਾਲ ਪਿਆਰ ਕਰਨਗੇ। ਘਰ ਘਰ ਤੋਂ ਮੰਗਣਗੇ। ਜਿਥੇ ਕਿਥੇ ਫਿਰਨਗੇ। ਠਹਿਰ ਠਹਿਰਕੇ ਬੋਲਣਗੇ।। ੯੭।।

**ਧਨ ਨਹੀ ਛੋਰੈਂ।। ਨਿਸ ਘਰ ਫੋਰੈਂ।।**
**ਗਹਿ ਬਹੁ ਮਾਰੀਅਤ।। ਨਰਕਹ ਡਾਰੀਅਤ।। ੯੮।।**

ਅਰਥ – ਧਨ ਨਹੀਂ ਛੱਡਣਗੇ। ਚੋਰਾਂ ਵਾਂਗ ਰਾਤ ਸਮੇਂ ਲੋਕਾਂ ਦੇ ਘਰ ਸੰਨ੍ਹ ਲਾਉਣਗੇ। ਉਨ੍ਹਾਂ ਨੂੰ ਫੜਕੇ ਭਾਰੀ ਮਾਰ ਮਾਰ ਕੇ ਨਰਕਾਂ ਵਿਚ ਸੁੱਟਿਆ ਜਾਵੇਗਾ।। ੯੮।।

**ਅਸ ਦੂਰ ਕਰਮੰ।। ਛੁਟ ਜਗ ਧਰਮੰ।।**

ਮਤਿ ਪਿਤ ਭਰਮੈਂ।। ਧਸਤ ਨ ਘਰ ਮੈਂ।। ੮੯।।

ਅਰਥ – ਅਜਿਹੇ ਬੁਰੇ ਕਰਮ ਹੋਣਗੇ। ਜੱਗ ਤੋਂ ਧਰਮ ਛੁੱਟ ਜਾਏਗਾ। ਮਾਂ ਤੇ ਪਿਓ ਪੁੱਤ੍ਰਾਂ ਮਗਰ ਫਿਰਣਗੇ। ਪਰ ਪੁੱਤਰ ਘਰਾਂ ਵਿਚ ਨਹੀਂ ਵੜਣਗੇ।। ੮੯।।

ਸਿਖ ਮੁਖ ਮੋਰੈਂ।। ਭ੍ਰਿਤ ਨ੍ਰਿਪ ਛੋਰੈਂ।।
ਤਜ ਤ੍ਰੀਅ ਭਰਤਾ।। ਬਿਸਰੋ ਕਰਤਾ।। ੯੦।।

ਅਰਥ – ਸਿੱਖ ਗੁਰੂ ਤੋਂ ਮੂੰਹ ਮੋੜ ਲੈਣਗੇ। ਸੇਵਕ ਰਾਜੇ ਨੂੰ ਛੱਡ ਜਾਣਗੇ। ਇਸਤ੍ਰੀਆਂ ਪਤਨੀਆਂ ਨੂੰ ਤਿਆਗ ਦੇਣਗੀਆਂ। ਕਰਤਾ ਪੁਰਖ ਸਭਨਾਂ ਨੂੰ ਭੁੱਲ ਜਾਏਗਾ।। ੯੦।।

ਨਵ ਨਵ ਕਰਮੰ।। ਬਢਿ ਗਇਓ ਭਰਮੰ।।
ਸਭ ਜਗ ਪਾਪੀ।। ਕਹੂੰ ਨ ਜਾਪੀ।। ੯੧।।

ਅਰਥ – ਨਵੇਂ ਨਵੇਂ ਕਰਮ ਹੋਣਗੇ। ਭਰਮ ਵੱਧ ਜਾਵੇਗਾ। ਸਾਰਾ ਜਗਤ ਪਾਪੀ ਹੋ ਜਾਏਗਾ। ਕਿਤੇ ਕੋਈ ਜਪ ਕਰਨ ਵਾਲਾ ਨਹੀਂ ਹੋਵੇਗਾ।। ੯੧।।

ਪਦਮਾਵਤੀ ਛੰਦ।।

ਦੇਖੀਅਤ ਸਭ ਪਾਪੀ ਨਹ ਹਰਿ ਜਾਪੀ ਤਦਪ ਮਹਾ ਰਿਸ ਠਾਨੈਂ।।
ਅਤਿ ਬਿਭਚਾਰੀ ਪਰ ਤ੍ਰੀਅ ਭਾਰੀ ਦੇਵ ਪਿਤਰ ਨਹੀ ਮਾਨੈ।।
ਤਦਪ ਮਹਾ ਬਰ ਕਹਤ ਧਰਮਧਰ ਪਾਪ ਕਰਮ ਅਧਕਾਰੀ।।
ਧ੍ਰਿਗ ਧ੍ਰਿਗ ਸਭ ਆਖੈ ਮੁਖ ਪਰ ਨਹੀ ਭਾਖੈ ਦੇਹ ਪ੍ਰਿਸ਼ਟ ਚੜ੍ਹਿ ਗਾਰੀ।। ੯੨।।

ਅਰਥ – ਸਭ ਪਾਸੇ ਪਾਪੀ ਦਿਸਣਗੇ ਪ੍ਰਭੂ-ਚਿੰਤਕ ਕੋਈ ਵੀ ਨਹੀਂ ਹੋਵੇਗਾ ਇਸੇ ਲਈ ਕ੍ਰੋਧ ਹੋਣਗੇ। ਬੜੇ ਭਾਰੀ ਵਿਭਚਾਰੀ ਹੋਣਗੇ, ਪਰ ਇਸਤ੍ਰੀਆਂ ਨੂੰ ਭੋਗਣਗੇ, ਦੇਵਤੇ ਤੇ ਬਜ਼ੁਰਗਾਂ ਦੀ ਮਾਨਤਾ ਨਹੀਂ ਕਰਨਗੇ। ਆਪਣੇ ਆਪ ਨੂੰ ਉੱਤਮ ਕਹਾਉਣਗੇ, ਪਾਪ ਕਰਮ ਦੇ ਅਧਿਕਾਰੀ ਹੋਣਗੇ। ਸਭਨਾਂ ਨੂੰ ਧ੍ਰਿਗ ਧ੍ਰਿਗ ਆਖਣਗੇ ਪਰ ਮੂੰਹ ਸਾਹਮਣੇ ਕੁਝ ਭੀ ਨਹੀਂ ਬੋਲਣਗੇ ਅਤੇ ਪਿੱਠ ਪਿਛੇ ਗਾਲੀਆਂ ਦੇਣਗੇ।। ੯੨।।

ਦੇਖੀਅਤ ਬਿਨ ਕਰਮੰ ਤਜ ਕੁਲ ਧਰਮੰ ਤਦਪ ਕਹਾਤ ਸੁ ਮਾਨਸ।।
ਅਤਿ ਰਤਿ ਲੋਭੰ ਰਹਤ ਸੁ ਛੋਭੰ ਲੋਕ ਸਗਲ ਭਲ ਜਾਨਸ।।
ਤਦਪ ਬਿਨਾ ਗਤਿ ਚਲਤ ਬੁਰੀ ਮਤਿ ਲੋਭ ਮੋਹ ਬਸਿ ਭਾਰੀ।।

ਪਿਤ ਮਾਤ ਨ ਮਾਨੈ ਕਛੂ ਨ ਜਾਨੈ ਲੈਹ ਘਰਣ ਤੇ ਗਾਰੀ।। ੯੩।।

ਅਰਥ - ਕਰਮਾਂ ਤੋਂ ਹੀਣੇ ਦੇਖੇ ਜਾਣਗੇ, ਕੁਲ ਦੇ ਧਰਮ ਨੂੰ ਛਡ ਦੇਣਗੇ, ਪਰ ਫਿਰ ਵੀ ਮਨੁੱਖ ਕਹਾਉਣਗੇ। ਲੋਭ ਕਰਕੇ ਰੰਗੇ ਹੋਣਗੇ, ਕ੍ਰੋਧ ਨਾਲ ਭਰੇ ਰਹਿਣਗੇ, ਪਰ ਫਿਰ ਸਾਰੇ ਲੋਕ ਉਸਨੂੰ ਭਲਾ ਪੁਰਸ਼ ਜਾਨਣਗੇ। ਤਦ ਭੀ ਮਰਯਾਦਾ ਤੋਂ ਬਿਨਾਂ ਬੁਰੀ ਮਤਿ ਉਤੇ ਚੱਲਣਗੇ, ਲੋਭ ਤੇ ਮੋਹ ਦੇ ਬਹੁਤ ਹੀ ਵੱਸ ਹੋਣਗੇ, ਪਿਤਾ ਤੇ ਮਾਤਾ ਨੂੰ ਨਹੀਂ ਮੰਨਣਗੇ, ਉਹਨਾਂ ਨੂੰ ਕੁਝ ਭੀ ਕਰਕੇ ਨਹੀਂ ਜਾਨਣਗੇ, ਆਪਣੀਆਂ ਇਸਤ੍ਰੀਆਂ ਪਾਸੋਂ ਗਾਲਾਂ ਲੈ ਕੇ ਭੀ ਖੁਸ਼ ਹੋਣਗੇ।। ੯੩।।

ਦੇਖੀਅਤ ਜੇ ਧਰਮੀ ਤੇ ਭਏ ਅਕਰਮੀ ਤਦਪ ਕਹਾਤ ਮਹਾ ਮਤ।।
ਅਤ ਬਸ ਨਾਰੀ ਅਬਗਤਿ ਭਾਰੀ ਜਾਨਤ ਸਕਲ ਬਿਨਾ ਜਤ।।
ਤਦਪ ਨ ਮਾਨਤ ਕੁਮਤ ਪ੍ਰਠਾਨਤ ਮਤ ਅਰੁ ਗਤ ਕੇ ਕਾਚੇ।।
ਜਿਹ ਤਿਹ ਘਰ ਡੋਲਤ ਭਲੇ ਨ ਬੋਲਤ ਲੋਗ ਲਾਜ ਤਜ ਨਾਚੇ।। ੯੪।।

ਅਰਥ - ਜਿਹੜੇ ਧਰਮੀ ਦਿੱਸਦੇ ਹਨ, ਉਹ ਕਰਮਾਂ ਤੋਂ ਹੀਣੇ ਹੋਣਗੇ, ਪਰ ਫਿਰ ਭੀ ਮਹਾਂ ਪੁਰਸ਼ ਕਹਾਉਣਗੇ। ਬਿਲਕੁਲ ਇਸਤ੍ਰੀ ਦੇ ਵੱਸ ਹੋ ਜਾਣਗੇ, ਹੁਣ ਵੱਡੀ ਮਰਯਾਦਾ ਵਾਲੇ ਸਾਰੇ ਹੀ ਜਤ ਤੋਂ ਹੀਣੇ ਜਾਣੇ ਜਾਣਗੇ। ਤਦ ਭੀ ਮੰਨਣਗੇ ਨਹੀਂ ਤੇ ਖੋਟੀ ਮੱਤ ਦਾ ਪ੍ਰਚਾਰ ਕਰਨਗੇ, ਮੱਤ ਅਤੇ ਮਰਯਾਦਾ ਦੇ ਕੱਚੇ ਹੋਣ ਕਰਕੇ। ਜਿਸ ਜਿਸ ਘਰ ਵਿਚ ਫਿਰਨਗੇ, ਚੰਗਾ ਨਹੀਂ ਬੋਲਣਗੇ ਅਤੇ ਲੋਕ ਲਾਜ ਨੂੰ ਛੱਡ ਕੇ ਨੱਚਣਗੇ।। ੯੪।।

## ਕਿਲਕਾ ਛੰਦ।।

ਪਾਪ ਕਰੈਂ ਨਿਤ ਪ੍ਰਾਤ ਘਨੇ।। ਜਨ ਦੋਖਨ ਕੇ ਤਰ ਸੁੱਧ ਬਨੇ।।
ਜਗ ਛੋਰ ਭਜਾ ਗਤ ਧਰਮਨ ਕੀ।। ਸੁ ਜਹਾਂ ਤਹਾਂ ਪਾਪ ਕ੍ਰਿਆ ਪ੍ਰਚੁਰੀ।। ੯੫।।

ਅਰਥ - ਹਰ ਰੋਜ਼ ਬਹੁਤੇ ਪਾਪ ਕਰਨਗੇ, ਇਸ ਤਰ੍ਹਾਂ ਉਹ ਨਿਰੋਲ ਔਗੁਣਾਂ ਦੇ ਰੁੱਖ ਬਣ ਜਾਣਗੇ। ਜਗਤ ਧਰਮਾਂ ਦੀ ਮਰਯਾਦਾ ਛੱਡ ਕੇ ਭੱਜ ਜਾਵੇਗਾ, ਹਰ ਪਾਸੇ ਪਾਪ ਦੀ ਕ੍ਰਿਯਾ ਫੈਲ ਜਾਏਗੀ।। ੯੫।।

ਸੰਗ ਲਏ ਫਿਰੈ ਪਾਪਨ ਹੀ।। ਤਜ ਭਾਜ ਕ੍ਰਿਆ ਜਗ ਜਾਪਨ ਕੀ।।
ਦਿਵ ਪਿਤ੍ਰਨ ਪਾਵਕ ਮਾਨਹ ਗੇ।। ਸਭ ਆਪਨ ਤੇ ਘਟਿ ਜਾਨਹ ਗੇ।। ੯੬।।

ਅਰਥ - ਪਾਪਾਂ ਨੂੰ ਦੂਰ ਕਰਨ ਲਈ ਫਿਰਨਗੇ। ਜਗਤ ਤੋਂ ਜਾਪਾਂ ਦੀ ਕ੍ਰਿਆ ਭੱਜ ਜਾਏਗੀ। ਦੇਵਤੇ, ਬਜ਼ੁਰਗ ਤੇ ਅਗਨਿ ਨੂੰ ਨਹੀਂ ਪੂਜਣਗੇ। ਸਭਨਾਂ ਨੂੰ ਆਪਣੇ ਤੋਂ ਘੱਟ ਜਾਨਣਗੇ।। ੯੬।।

## ਮਧੁਭਾਰ ਛੰਦ॥

ਭੱਜਿਓ ਸੁ ਧਰਮ॥ ਪ੍ਰਚੁਰਿਓ ਕੁਕਰਮ॥
ਜਹੱ ਤਹੱ ਜਹਾਨ॥ ਤਜ ਭਾਜ ਆਨ॥ ੯੭॥

**ਅਰਥ** – ਧਰਮ ਭੱਜ ਜਾਵੇਗਾ, ਕੁਕਰਮ ਫੈਲ ਜਾਵੇਗਾ, ਜਿਥੇ ਕਿਥੇ ਜਗਤ ਵਿਚੋਂ 'ਆਨ' ਛੱਡਕੇ ਭੱਜ ਜਾਵੇਗੀ॥ ੯੭॥

ਨਿਤ ਪ੍ਰਤਿ ਅਨਰਥ॥ ਕਰ ਹੈ ਸਮਰਥ॥
ਉਠ ਭਾਜ ਧਰਮ॥ ਲੈ ਸੰਗ ਸੁ ਕਰਮ॥ ੯੮॥

**ਅਰਥ** – ਸਮਰਥ ਪੁਰਸ਼ ਹਰ ਰੋਜ਼ ਜ਼ੁਲਮ ਕਰਨਗੇ, ਧਰਮ ਸੁਭ ਕਰਮਾਂ ਨੂੰ ਨਾਲ ਲੈ ਕੇ ਉੱਠਕੇ ਭੱਜ ਜਾਏਗਾ॥ ੯੮॥

ਕਰ ਹੈ ਕੁਚਾਰ॥ ਤਜ ਸੁਭ ਅਚਾਰ॥
ਭਈ ਕ੍ਰਿਆ ਅਉਰ॥ ਸਭ ਠੌਰ ਠੌਰ॥ ੯੯॥

**ਅਰਥ** – ਬੁਰਾ ਕਰਮ ਕਰਨਗੇ, ਸੁਭ ਕਰਮਾਂ ਨੂੰ ਛੱਡ ਕੇ ਜਗ੍ਹਾ ਜਗ੍ਹਾ ਤੇ ਹੋਰ ਹੀ ਕ੍ਰਿਆ ਹੋ ਜਾਏਗੀ॥ ੯੯॥

ਨਹੀ ਕਰਤ ਸੰਗ॥ ਪ੍ਰੇਰਤਿ ਅਨੰਗ॥
ਕਰ ਸੁਤਾ ਭੋਗ॥ ਜੋ ਹੈ ਅਜੋਗ॥ ੧੦੦॥

**ਅਰਥ** – ਧਰਮ ਨਹੀਂ ਕਰਨਗੇ, ਕਾਮ ਦੇ ਪ੍ਰੇਰੇ ਹੋਏ, ਲੜਕੀ ਨਾਲ ਭੋਗ ਕਰਨਗੇ, ਜੋ ਅਯੋਗ ਗੱਲ ਹੈ॥ ੧੦੦॥

ਤਜ ਲਾਜ ਭਾਜ॥ ਸੰਜੁਤ ਸਮਾਜ॥
ਘਟ ਚਲਾ ਧਰਮ॥ ਬਢਿਓ ਅਧਰਮ॥ ੧੦੧॥

**ਅਰਥ** – ਲੱਜਾ ਨੂੰ ਛੱਡ ਜਾਣਗੇ, ਸਮਾਜ ਦੇ ਸਮੇਤ ਹੀ ਧਰਮ ਘਟ ਤੇ ਅਧਰਮ ਵਧ ਜਾਵੇਗਾ॥ ੧੦੧॥

ਕ੍ਰੀੜਤ ਕੁਨਾਰ॥ ਤਜ ਧਰਮ ਵਾਰ॥
ਬਢਿ ਗਇਓ ਭਰਮ॥ ਭਾਜੰਤ ਧਰਮ॥ ੧੦੨॥

**ਅਰਥ** – ਧਰਮੀ ਇਸਤ੍ਰੀ ਨੂੰ ਤਿਆਗ ਕੇ ਬੁਰੀਆਂ ਔਰਤਾਂ ਨਾਲ ਕ੍ਰੀੜਾ ਕਰਨਗੇ, ਭਰਮ

**********************************************************

ਵਧ ਜਾਵੇਗਾ ਤੇ ਧਰਮ ਭੱਜ ਜਾਵੇਗਾ।। ੧੦੨।।

**ਦੇਸਨ ਬਿਦੇਸ।। ਪਾਪੀ ਨਰੇਸ਼।।**
**ਧਰਮੀ ਨ ਕੋਇ।। ਪਾਪ ਅਤਿ ਹੋਇ।। ੧੦੩।।**

*ਅਰਥ* – ਦੇਸਾਂ-ਪ੍ਰਦੇਸਾਂ ਵਿਚ ਰਾਜੇ ਪਾਪੀ ਹੋਣਗੇ। ਧਰਮੀ ਕੋਈ ਨਹੀਂ ਹੋਵੇਗਾ ਬੜੇ ਘੋਰ ਪਾਪ ਹੋਣਗੇ।। ੧੦੩।।

**ਸਾਧੂ ਸਤ੍ਰਾਸ।। ਜਹ ਤਹ ਉਦਾਸ।।**
**ਪਾਪੀਨ ਰਾਜ।। ਗ੍ਰਿਹਿ ਸਰਬ ਸਾਜ।। ੧੦੪।।**

*ਅਰਥ* – ਸਾਧੂ ਡਰ ਸਹਿਤ ਹੋਣਗੇ, ਜਿਥੇ ਕਿਥੇ ਉਦਾਸ ਰਹਿਣਗੇ, ਰਾਜੇ ਲੋਕ ਪਾਪਾਂ ਨਾਲ ਘਰ ਦੇ ਸਾਰੇ ਸਾਜ ਸਾਮਾਨ ਕੱਠੇ ਕਰਨਗੇ।। ੧੦੪।।

## *ਹਰਿ ਗੀਤਾ ਛੰਦ।।*

**ਸਭ ਦ੍ਰੋਨ ਗਿਰਵਰ ਸਿਖਰ ਤਰ ਨਰ ਪਾਪ ਕਰਮ ਭਏ ਭਨੌ।।**
**ਉਠ ਭਾਜ ਧਰਮ ਸਭਰਮ ਹੁਐ ਚਮਕੰਤ ਦਾਮਨ ਸੋ ਮਨੌ।।**
**ਕਿਧੌਂ ਸੂਦ੍ਰ ਸੁਭਟ ਸਮਾਜ ਸੰਜੁਤ ਜੀਤ ਹੈ ਬਸੁਧਾ ਥਲੀ।।**
**ਕਿਧੌ ਅੱਤ੍ਰ ਛੱਤ੍ਰ ਤਜੇ ਭਜੇ ਅਰੁ ਅਉਰ ਅਉਰ ਕ੍ਰਿਆ ਚਲੀ।।੧੦੫।।**

*ਅਰਥ* – ਸਾਰੇ ਦ੍ਰੋਣ ਪਹਾੜ ਦੀ ਚੋਟੀ ਤੋਂ ਲੈ ਕੇ ਪੈਰਾਂ ਤੱਕ ਪੁਰਸ਼ ਪਾਪ ਕਰਮ ਵਾਲੇ ਹੋ ਗਏ ਆਖੇ ਜਾਣਗੇ। ਉਸ ਸਮੇਂ ਧਰਮ ਭੀ ਭਰਮ ਹੋ ਕਰਕੇ ਭਜੇਗਾ, ਉਸ ਵੇਲੇ ਇਸ ਤਰ੍ਹਾਂ ਮਲੂੰਮ ਹੋਵੇਗਾ ਮਾਨੋਂ ਬਿਜਲੀ ਚਮਕ ਰਹੀ ਹੈ। ਜਾਂ ਇਉਂ ਕਹੋ, ਸ਼ੂਦ੍ਰ ਸੂਰਮਿਆਂ ਨੇ ਧਰਤੀ ਨੂੰ ਜੋਧਿਆਂ ਸਮੇਤ ਜਿੱਤ ਲਿਆ ਹੈ ਜਾਂ ਇਉਂ ਕਹੋ ਕਿ ਰਾਜੇ ਸਾਰੇ ਹਥਿਆਰ ਛੱਡਕੇ ਭੱਜ ਗਏ ਹਨ ਤੇ ਨਵੀਂ ਮਰਿਯਾਦਾ ਚਲ ਪਈ ਹੈ।। ੧੦੫।।

**ਨ੍ਰਿਪ ਦੇਸ ਦੇਸ ਬਿਦੇਸ ਜੱਹ ਤੱਹ ਪਾਪ ਕਰਮ ਸਭੈ ਲਗੇ।।**
**ਨਰ ਲਾਜ ਛਾਡ ਨਿਲਾਜ ਹੁਐ ਫਿਰੈ ਧਰਮ ਕਰਮ ਸਭੈ ਭਗੇ।।**
**ਕਿਧੌਂ ਸੂਦ੍ਰ ਜੱਹ ਤੱਹ ਸਰਬ ਮਹਿ ਮਹਾਰਾਜਜ ਪਾਇ ਪ੍ਰਹਰਖ ਹੈ।।**
**ਕਿਧੌਂ ਚੋਰ ਛਾਡਿ ਅਚੋਰ ਕੋ ਗਹਿ ਸਰਬ ਦਰਬ ਆਕਰਖ ਹੈ।।੧੦੬।।**

*ਅਰਥ* – ਦੇਸ਼ਾਂ ਦੇਸਾਂਤਰਾਂ ਦੇ ਰਾਜੇ ਤੇ ਹਰ ਥਾਂ ਦੇ ਲੋਕ ਪਾਪ ਕਰਨ ਲੱਗੇ ਹੋਣਗੇ। ਮਨੁੱਖ

**************************************************************
ਲੱਜਾ ਨੂੰ ਛੱਡਕੇ ਨ੍ਰਿਲੱਜ ਹੋ ਕੇ ਧਰਮ ਦੇ ਕਰਮ ਤੋਂ ਭੱਜ ਜਾਣਗੇ। ਅਥਵਾ ਸ਼ੂਦ੍ਰ ਲੋਕ ਜਿਥੇ ਕਿਥੇ ਮਹਾਰਾਜ ਪਦਵੀ ਪਾਕੇ ਵੱਡੇ ਪ੍ਰਸੰਨ ਹੋਣਗੇ। ਕਿਧਰੇ ਚੋਰ ਨੂੰ ਛੱਡ ਕੇ ਸਾਧ ਨੂੰ ਫੜ ਲੈਣਗੇ ਅਤੇ ਸਭ ਪਾਸਿਆਂ ਤੋਂ ਧਨ ਨੂੰ ਇਕੱਠਾ ਕਰ ਲੈਣਗੇ।। ੧੦੬।।

## *ਤ੍ਰਿਭੰਗੀ ਛੰਦ।।*

**ਸਭ ਜਗ ਪਾਪੀ ਕਹੂ ਨ ਜਾਪੀ ਅਥਪਨ ਥਾਪੀ ਦੇਸ ਦਿਸੰ।।**
**ਜੱਹ ਤੱਹ ਮਤਵਾਰੇ ਭ੍ਰਮਤ ਭ੍ਰਮਾਰੇ ਮਤ ਨ ਉਜਿਯਾਰੇ ਬਾਧ ਰਿਸੰ।।**
**ਪਾਪਨ ਰਸ ਰਾਤੇ ਦੁਰਮਤ ਮਾਤੇ ਕੁਮਤਨ ਦਾਤੇ ਮਤ ਨੇਕੰ।।**
**ਜੱਹ ਤੱਹ ਉਠ ਧਾਵੈ ਚਿਤ ਲਲਚਾਵੈ ਕਛੂਹੂ ਨ ਪਾਵੈ ਬਿਨ ਏਕੰ।।੧੦੭।।**

ਅਰਥ - ਸਾਰਾ ਜਗਤ ਪਾਪੀ ਹੋ ਜਾਵੇਗਾ, ਕੋਈ ਭੀ ਜਪ ਕਰਨ ਵਾਲਾ ਨਹੀਂ ਹੋਵੇਗਾ, ਦੇਸਾਂ ਦੇਸਾਂ ਵਿਚ ਅਥਾਪਨਾਂ ਨੂੰ ਥਾਪਣਗੇ। ਜਿਥੇ ਕਿਥੇ ਮਤਵਾਲੇ ਹੋ ਕੇ ਭ੍ਰਮਾਏ ਹੋਏ ਭਰਮਨਗੇ, ਮੱਤਾਂ ਦੇ ਚਾਨਣ ਕਰਕੇ ਕ੍ਰੋਧ ਨਾਲ ਬੱਝਣਗੇ। ਪਾਪਾਂ ਦੇ ਰਸ ਵਿਚ ਰੱਤੇ ਹੋਏ, ਖੋਟੀ ਮੱਤ ਵਿਚ ਮੱਤੇ ਹੋਏ, ਬੁਰੀ ਸਿਖਿਆ ਨੂੰ ਦੇਣ ਵਾਲੇ ਅਨੇਕਾਂ ਮੱਤ ਹੋਣਗੇ। ਜਿਥੇ ਕਿਥੇ ਉੱਠ ਭੱਜਣਗੇ, ਮਨ ਲਾਲਚ ਦਾ ਭਰਿਆ ਹੋਵੇਗਾ, ਇਕ ਨਾਮ ਤੋਂ ਹੀਣੇ ਹੋਣ ਕਰਕੇ ਕੁਝ ਭੀ ਨਹੀਂ ਪਾਉਣਗੇ।। ੧੦੭।।

**ਤਜਿ ਹਰਿ ਧਰਮੰ ਗਹਤ ਕੁਕਰਮੰ ਬਿਨ ਪ੍ਰਭ ਕਰਮੰ ਸਭ ਭਰਮੰ।।**
**ਲਾਗਤ ਨਹੀ ਤੰਤ੍ਰੰ ਫੁਰਤ ਨ ਮੰਤ੍ਰੰ ਚਲਤ ਨ ਜੰਤ੍ਰੰ ਬਿਨ ਮਰਮੰ।।**
**ਜਪ ਹੈ ਨ ਦੇਵੀ ਅਲਖ ਅਭੇਵੀ ਆਦਿ ਅਜੇਵੀ ਪਰਮ ਜੁਧੀ।।**
**ਕੁਬੁਧਨ ਤਨ ਰਾਚੇ ਕਹਤ ਨ ਸਾਚੇ ਪ੍ਰਭਹਿ ਨ ਜਾਚੇ ਤਮਕ ਬੁਧੀ।।੧੦੮।।**

ਅਰਥ - ਹਰਿ-ਧਰਮ ਨੂੰ ਛੱਡਕੇ, ਕੁਕਰਮ ਨੂੰ ਫੜਨਗੇ ਅਤੇ ਪ੍ਰਭੂ ਤੋਂ ਬਿਨਾਂ ਸਾਰੇ ਕਰਮ ਹੀ ਭਰਮ ਹਨ। ਭੇਦ ਤੋਂ ਹੀਣ ਹੋਣ ਕਰਕੇ ਕੋਈ ਤੰਤ੍ਰ ਨਹੀਂ ਲੱਗੇਗਾ, ਮੰਤ੍ਰ ਨਹੀਂ ਫੁਰੇਗਾ, ਜੰਤ੍ਰ ਨਹੀਂ ਚਲੇਗਾ। ਜੋ ਅਲਖ ਅਭੇਵੀ ਤੇ ਆਦਿ ਅਜੇਵੀ ਪਰਮ ਜੁੱਧ ਕਰਨ ਵਾਲੀ ਦੇਵੀ ਹੈ, ਉਸਨੂੰ ਨਹੀਂ ਜਪਣਗੇ। ਖੋਟੀ ਬੁੱਧੀ ਵਾਲਿਆਂ ਨਾਲ ਮਿਲੇ ਹੋਣ ਕਰਕੇ ਸੱਚ ਨਹੀਂ ਕਹਿਣਗੇ, ਕ੍ਰੋਧ ਦੀ ਬੁੱਧੀ ਵਾਲੇ, ਪ੍ਰਭੂ ਪਾਸੋਂ ਨਹੀਂ ਮੰਗਣਗੇ।। ੧੦੮।।

**ਹੀਰ ਛੰਦ।। ਅਪੰਡਤ ਗੁਣ ਮੰਡਤ ਸੁਬੁਧ ਨਿਖੰਡਤ ਦੇਖੀਐ।।**
**ਛਤ੍ਰੀ ਬਰ ਧਰਮ ਛਾਡ ਅਕਰਮ ਧਰਮ ਲੇਖੀਐ।।**
**ਸਤਿ ਰਹਤ ਪਾਪ ਗ੍ਰਹਤ ਕ੍ਰੱਧ ਚਹਤ ਜਾਨੀਐ।।**

**ਅਧਰਮ ਲੀਣ ਅੰਗ ਛੀਣ ਕ੍ਰੋਧ ਪੀਣ ਮਾਨੀਐ।। ੧੦੯।।**

*ਅਰਥ* - ਅਨਪੜ੍ਹ ਮੂਰਖ ਗੁਣਾਂ ਨਾਲ ਭ੍ਰਸ਼ਤ ਹੋ ਕੇ ਸ੍ਰੇਸ਼ਟ ਬੁਧਿਵਾਨਾਂ ਦਾ ਖੰਡਨ ਕਰਦੇ ਹੋਏ ਦਿਸਣਗੇ। ਛੱਤ੍ਰੀ ਲੋਕ ਸ੍ਰੇਸ਼ਟ ਧਰਮ ਕਰਮ ਨੂੰ ਛੱਡ ਕਰਕੇ ਕਰਮਾਂ ਤੋਂ ਹੀਣੇ ਧਰਮ ਨੂੰ ਜਾਨਣਗੇ। ਸੱਤ ਤੋਂ ਰਹਿਤ ਲੋਕ ਪਾਪ ਵਿਚ ਡੁੱਬੇ ਰਹਿਣਗੇ, ਕ੍ਰੋਧ ਨੂੰ ਚਾਹੁੰਦੇ ਹੀ ਜਾਣੇ ਜਾਣਗੇ। ਅਧਰਮ ਵਿਚ ਲੀਨ ਹੋਣਗੇ, ਅੰਗ ਤੋਂ ਛੀਣ ਹੋ ਕੇ, ਕ੍ਰੋਧ ਵਿਚ ਪ੍ਰਪੱਕ ਮੰਨੇ ਜਾਣਗੇ।। ੧੦੯।।

**ਕੁਤ੍ਰੀਅਨ ਰਸ ਚਾਹੀ ਗੁਣਨ ਨ ਗ੍ਰਾਹੀ ਜਾਨੀਅਤ।।**
**ਸੱਤ ਕਰਮ ਛਾਡ ਕੇ ਅਸੱਤ ਕਰਮ ਮਾਨੀਅਤ।।**
**ਰੂਪ ਰਹਿਤ ਜੂਪ ਗ੍ਰਹਿਤ ਪਾਪ ਸਹਿਤ ਦੇਖੀਐ।।**
**ਅਕਰਮ ਲੀਨ ਧਰਮ ਛੀਨ ਨਾਰ ਅਧੀਨ ਪੇਖੀਐ।। ੧੧੦।।**

*ਅਰਥ* - ਬੁਰੀਆਂ ਔਰਤਾਂ ਦੇ ਸੁਆਦ ਦੇ ਚਾਹਵਾਨ ਹੋਣਗੇ, ਗੁਣਾਂ ਦੇ ਗ੍ਰਾਹਕ ਕੋਈ ਭੀ ਨਹੀਂ ਜਾਣੇ ਜਾਣਗੇ। ਸੱਤ ਕਰਮਾਂ ਨੂੰ ਛੱਡ ਕੇ ਅਸੱਤ ਕਰਮਾਂ ਨੂੰ ਮੰਨਣ ਵਾਲੇ ਹੋਣਗੇ। ਰੂਪ ਤੋਂ ਰਹਿਤ ਹੋਣਗੇ, ਜੂਏ ਨੂੰ ਧਾਰਨ ਕੀਤੇ ਹੋਏ, ਪਾਪ ਸਹਿਤ ਨਜ਼ਰ ਆਉਣਗੇ। ਮੰਦ ਕਰਮਾਂ ਵਿਚ ਲੀਨ ਹੋ ਕੇ, ਧਰਮ ਹੀਣ ਹੋਣਗੇ ਅਤੇ ਔਰਤਾਂ ਦੇ ਅਧੀਨ ਦਿਸਣਗੇ।। ੧੧੦।।

## *ਪਧਿਸਟਕਾ ਛੰਦ।।*

**ਅਤਿ ਪਾਪਨ ਤੇ ਜਗ ਛਾਇ ਰਹਿਓ।।**
**ਕਛੁ ਬੁਧ ਬਲ ਧਰਮ ਨ ਜਾਤ ਕਹਿਓ।।**
**ਦਿਸ ਬਦਿਸਨ ਕੇ ਜੀਅ ਦੇਖ ਸਭੈ।।**
**ਬਹੁ ਪਾਪ ਕਰਮ ਰਤ ਹੈ ਸੁ ਅਬੈ।। ੧੧੧।।**

*ਅਰਥ* - ਮਹਾਂ ਪਾਪਾਂ ਨਾਲ ਜਗਤ ਭਰਿਆ ਹੋਇਆ ਹੈ। ਕੁਝ ਬੁੱਧ, ਬਲ ਤੇ ਧਰਮ ਨਹੀਂ ਕਿਹਾ ਜਾਂਦਾ। ਦਿਸਾਂ ਬਿਦਿਸਾਂ ਦੇ ਜਿੰਨੇ ਭੀ ਸਾਰੇ ਜੀਵ ਦੇਖੀਦੇ ਹਨ। ਇਸ ਵੇਲੇ ਉਨ੍ਹਾਂ ਸਭਨਾਂ ਦੀ ਪਾਪ ਕਰਮਾਂ ਵਿਚ ਬਹੁਤ ਪ੍ਰੀਤੀ ਹੈ।। ੧੧੧।।

**ਪ੍ਰਿਤਮਾਨਨ ਨਰ ਕਹੂੰ ਦੇਖ ਪਰੈ।। ਕਛੁ ਬੁਧ ਬਲ ਬਚਨ ਬਿਚਾਰ ਕਰੈ।।**
**ਨਰ ਨਾਰਨ ਏਕਨ ਨੇਕ ਮਤੰ।। ਨਿਤ ਅਰਥਾਨਰਥ ਗਨਿੱਤ ਗਤੰ।। ੧੧੨।।**

*ਅਰਥ* - ਐਸੇ ਪੁਰਖ ਦਾ ਕਿਤੇ ਪ੍ਰਛਾਵਾਂ ਵੀ ਨਜ਼ਰ ਨਹੀਂ ਪਏਗਾ, ਜੋ ਕੁਝ ਬੁਧ ਬਲ ਦੇ ਬਚਨ ਦਾ ਵੀਚਾਰ ਕਰਦਾ ਹੋਵੇ। ਹਰ ਇਕ ਇਸਤ੍ਰੀਆਂ ਪੁਰਸ਼ਾਂ ਦੇ ਅਨੇਕਾਂ ਮਤ ਹੋਣਗੇ। ਸਦਾ ਅਰਥ

*************************************************************
ਤੇ ਅਨਰਥ ਦੀ ਵਿਚਾਰ ਨਸ਼ਟ ਹੋ ਜਾਏਗੀ ਭਾਵ ਭਲੇ ਤੇ ਬੁਰੇ ਦੀ ਵੀਚਾਰ ਨਹੀਂ ਰਹੇਗੀ।। ੧੧੨।।

## ਮਾਰਹ ਛੰਦ।।

ਹਿਤ ਸੰਗ ਕੁਨਾਰਨ ਅਤਿ ਬਿਭਚਾਰਨ ਜਿਨ ਕੇ ਐਸ ਪ੍ਰਕਾਰ।।
ਬਡ ਕੁਲ ਜੱਦਪੁ ਉਪਜੀ ਬਹੁ ਛਬਿ ਤੱਦਪ ਪ੍ਰਿਅ ਬਿਭਚਾਰ।।
ਚਿੱਤ੍ਰਤ ਬਹੁ ਚਿੱਤ੍ਰਨ ਕੁਸਮ ਬਚਿੱਤ੍ਰਨ ਸੁੰਦਰ ਰੂਪ ਅਪਾਰ।।
ਕਿਧੋ ਦੇਵ ਲੋਕ ਤਜ ਸੁਢਰ ਸੁੰਦਰੀ ਉਪਜੀ ਬਿਬਿਧ ਪ੍ਰਕਾਰ।। ੧੧੩।।

ਅਰਥ - ਖੋਟੀਆਂ ਔਰਤਾਂ ਨਾਲ ਪ੍ਰੇਮ ਕਰਨਗੇ, ਵਡੇ ਵਿਭਚਾਰੀ ਹੋਣਗੇ ਜਿਨ੍ਹਾਂ ਦੇ ਮਨ ਇਸ ਤਰ੍ਹਾਂ ਹਨ। ਭਾਵੇਂ ਉਹ ਉਚੀ ਕੁਲ ਵਿਚ ਪੈਦਾ ਹੋਈਆਂ ਹੋਣਗੀਆਂ ਪਰ ਜਦ ਸੁੰਦਰਤਾ ਦੀ ਛਬਿ ਬਹੁਤ ਖਿੜ ਪਈ ਤਦ ਵਿਭਚਾਰ ਦੀਆਂ ਪਿਆਰੀਆਂ ਹੋਣਗੀਆਂ। ਇਸ ਤਰ੍ਹਾਂ ਦੀਆਂ ਸੁੰਦਰੀਆਂ ਪੈਦਾ ਹੋਣਗੀਆਂ ਮਾਨੋਂ ਦੇਵਲੋਕ ਛੱਡਕੇ ਪਰੀਆਂ ਹੇਠਾਂ ਆ ਗਈਆਂ ਹੋਣ। ਬਣੀਆਂ ਹੋਈਆਂ ਸੁੰਦਰ ਤਸਵੀਰਾਂ ਤੇ ਰੰਗ-ਬਰੰਗੇ ਫੁੱਲਾਂ ਵਾਂਗ ਸੁੰਦਰ ਸਰੂਪਧਾਰੀ ਔਰਤਾਂ ਪੈਦਾ ਹੋਣਗੀਆਂ।। ੧੧੩।।

ਹਿਤ ਅਤਿ ਦੂਰ ਮਾਨਸ ਕਛੂ ਨ ਜਾਨਸ ਨਰਹਰ ਅਰੁ ਬਟਪਾਰ।।
ਕਛੁ ਸ਼ਾਸਤ੍ਰ ਨ ਮਾਨਤ ਸਿਮ੍ਰਿਤ ਨ ਜਾਨਤ ਬੋਲਤ ਕੁਬਿਧ ਪ੍ਰਕਾਰ।।
ਕੁਸ਼ਟਿਤ ਤੇ ਅੰਗਨ ਗਲਤ ਕਰੁੰਗਨ ਅਲਪ ਅਜੋਗਿ ਅਛੱਜਿ।।
ਕਿਧੋ ਨਰਕ ਛੋਰ ਅਵਤਰੇ ਮਹਾ ਪਸੁ ਡੋਲਤ ਪ੍ਰਿਥੀ ਨਿਲੱਜ।।੧੧੪।।

ਅਰਥ - ਮਨੁੱਖ ਭਲਾ ਅਤੇ ਬੁਰਾ ਕੁਝ ਨਹੀਂ ਜਾਨਣਗੇ, ਡਾਕੂ ਹੋ ਕੇ ਪੁਰਖਾਂ ਪਾਸੋਂ ਖੋਹ ਲੈਣਗੇ। ਕੁਝ ਸ਼ਾਸਤ੍ਰਾਂ ਨੂੰ ਨਹੀਂ ਮੰਨਣਗੇ, ਸਿੰਮ੍ਰਤੀਆਂ ਨੂੰ ਨਹੀਂ ਜਾਨਣਗੇ, ਬਹੁਤ ਬੁਰੀ ਤਰ੍ਹਾਂ ਨਾਲ ਬੋਲਣਗੇ। ਕੋਹੜ ਰੋਗ ਨਾਲ ਸਰੀਰ ਗਲ ਗਿਆ ਹੋਵੇਗਾ ਤੇ ਕਦੀ ਨਾ ਠੀਕ ਹੋਣ ਵਾਲੇ ਰੋਗ ਲੱਗ ਜਾਣਗੇ, ਥੋੜ੍ਹੀ ਉਮਰ ਵਾਲੇ ਅਯੋਗ ਤੇ ਅਛੱਜ ਹੋਣਗੇ। ਸ਼ਰਮ ਤੋਂ ਹੀਣੇ ਹੋ ਕੇ ਪਸ਼ੂਆਂ ਵਾਂਗ ਧਰਤੀ ਤੇ ਫਿਰਨਗੇ ਮਾਨੋਂ ਨਰਕ ਤੋਂ ਪ੍ਰਿਥਵੀ ਤੇ ਆ ਗਏ ਹੋਣ।। ੧੧੪।।

ਦੋਹਰ਼ਾ।। ਸ਼ੰਕਰ ਬਰਨ ਪ੍ਰਜਾ ਭਈ ਇਕ ਬ੍ਰਨ ਰਹਾ ਨ ਕੋਇ।।
ਸਕਲ ਸੂਦ੍ਰ ਪ੍ਰਾਪਤ ਭਈ ਦਈਵ ਕਰੈ ਸੋ ਹੋਇ।। ੧੧੫।।

ਅਰਥ - ਸਾਰੀ ਪਰਜਾ ਵਰਨ ਸੰਕਰ ਹੋ ਜਾਵੇਗੀ, ਇਕ ਵਰਨ ਦਾ ਕੋਈ ਭੀ ਨਹੀਂ ਰਹੇਗਾ, ਸਾਰਿਆਂ ਵਿਚ ਸ਼ੂਦਰ ਬੁੱਧੀ ਪ੍ਰਵੇਸ਼ ਕਰ ਜਾਵੇਗੀ, ਜੋ ਰੱਬ ਕਰੇਗਾ ਉਹ ਹੋਵੇਗਾ।। ੧੧੫।।

ਦੋਹਰਾ।। ਸ਼ੰਕਰ ਬਰਨ ਪ੍ਰਜਾ ਭਈ ਧਰਮ ਨ ਕਤਹੁ ਰਹਾਨ।।

ਪਾਪ ਪ੍ਰਚੁਰ ਰਾਜਾ ਭਏ ਭਈ ਧਰਮ ਕੀ ਹਾਨ॥ ੧੧੬॥

ਅਰਥ - ਸਾਰੀ ਪਰਜਾ ਵਰਨ ਸੰਕਰ ਹੋ ਜਾਵੇਗੀ, ਧਰਮ ਕਿਤੇ ਭੀ ਨਹੀਂ ਰਹੇਗਾ। ਰਾਜਾ ਪਾਪ ਦਾ ਪ੍ਰਚਾਰ ਕਰਨ ਵਾਲੇ ਹੋ ਜਾਣਗੇ, ਧਰਮ ਦੀ ਹਾਨੀ ਹੋ ਜਾਵੇਗੀ॥ ੧੧੬॥

ਸੋਰਠਾ॥ ਧਰਮ ਨ ਕਤਹੂੰ ਰਹਾਨ ਪਾਪ ਪ੍ਰਚੁਰ ਜਗ ਮੋ ਧਰਾ॥
ਧਰਮ ਸਭਨ ਬਿਸਰਾਨ ਪਾਪ ਕੰਠ ਸਭ ਜਗ ਕੀਓ॥ ੧੧੭॥

ਅਰਥ - ਧਰਮ ਕਿਤੇ ਭੀ ਨਹੀਂ ਰਹੇਗਾ, ਧਰਤੀ ਉਤੇ ਪਾਪ ਫੈਲ ਜਾਵੇਗਾ। ਧਰਮ ਸਭ ਨੂੰ ਭੁੱਲ ਜਾਵੇਗਾ, ਧਰਤੀ ਉਤੇ ਸਾਰੇ ਜਗਤ ਨੇ ਪਾਪ ਨੂੰ ਗਲ ਦਾ ਹਾਰ ਕਰ ਲੈਣਾ ਹੈ॥ ੧੧੭॥

ਕਲਜੁਗ ਚੜ੍ਹਯੋ ਅਸੰਭ ਜਗਤ ਕਵਨ ਬਿਧ ਬਾਚ ਹੈ॥
ਰੰਗਹੁ ਏਕਹਿ ਰੰਗ ਤਬ ਛੁਟਿਹੋ ਕਲ ਕਾਲ ਤੇ॥ ੧੧੮॥

ਅਰਥ - ਅਜਿਤ ਕਲਿਜੁਗ ਚੜ੍ਹਿਆ ਹੈ ਜਗਤ ਉਸ ਤੋਂ ਕਿਸ ਤਰ੍ਹਾਂ ਬਚੇਗਾ? ਜਦ ਤਕ ਇਕ ਰੰਗ ਵਿਚ ਨਹੀਂ ਰੰਗੇ ਜਾਂਦੇ ਤਦ ਤਕ ਕਲਜੁਗ ਤੋਂ ਕਿਵੇਂ ਛੁਟੋਗੇ॥ ੧੧੮॥

## *ਹੰਸਾ ਛੰਦ॥*

ਜੱਹ ਤੱਹ ਬਢਾ ਪਾਪ ਕਾ ਕਰਮ॥
ਜਗ ਤੇ ਘਟਾ ਧਰਮ ਕਾ ਭਰਮ॥ ੧੧੯॥

ਅਰਥ - ਜਿਥੇ ਕਿਥੇ ਪਾਪ ਦਾ ਕਰਮ ਵਧ ਜਾਵੇਗਾ, ਧਰਮ ਖੰਭ ਲਗਾ ਕਰਕੇ ਉੱਡ ਜਾਵੇਗਾ॥ ੧੧੯॥

ਪਾਪ ਪ੍ਰਚੁਰ ਜੱਹ ਤੱਹ ਜਗ ਭਇਓ॥
ਪੰਖਨ ਧਾਰ ਧਰਮ ਉਡ ਗਇਓ॥ ੧੨੦॥

ਅਰਥ - ਜਿਥੇ ਕਿਥੇ ਜਗਤ ਵਿਚ ਪਾਪ ਪ੍ਰਚੁਰ ਹੋ ਜਾਵੇਗਾ, ਧਰਮ ਖੰਭ ਲਾ ਕੇ ਉਡਾਰੀ ਮਾਰ ਜਾਵੇਗਾ॥ ੧੨੦॥

ਨਈ ਨਈ ਹੋਨ ਲਗੀ ਨਿਤ ਬਾਤੰ॥
ਜੱਹ ਤੱਹ ਬਾਢ ਚਲਿਓ ਉਤਪਾਤ॥ ੧੨੧॥

ਅਰਥ - ਨਵੀਆਂ ਨਵੀਆਂ ਰੋਜ਼ ਹੀ ਗਲਾਂ ਹੋਣ ਲਗੀਆਂ। ਜਿਥੇ ਕਿਥੇ ਨਜ਼ਰ ਮਾਰੋ ਪਾਪ ਹੀ ਵੱਧਦਾ ਜਾ ਰਿਹਾ ਹੈ॥ ੧੨੧॥

ਸਭ ਜਗ ਚਲਤ ਔਰ ਹੀ ਕਰਮ॥
ਜਹੱ ਤਹੱ ਘੱਟ ਗਇਓ ਯਗ ਤੇ ਧਰਮ॥ ੧੨੨॥

**ਅਰਥ** – ਸਾਰਾ ਜਗਤ ਉਲਟੇ ਕਰਮ ਕਰਨ ਲਗ ਪਿਆ ਹੈ, ਜਿਥੇ ਕਿਥੇ ਧਰਤੀ ਤੋਂ ਧਰਮ ਘਟ ਹੀ ਗਿਆ ਹੈ॥ ੧੨੨॥

## *ਮਾਲਤੀ ਛੰਦ॥*

ਜਹੱ ਤਹੱ ਦੇਖੀਅਤ॥ ਤਹੱ ਤਹੱ ਪੇਖੀਅਤ॥
ਸਕਲ ਕੁਕਰਮੀ॥ ਕਹੂੰ ਨ ਧਰਮੀ॥੧੨੩॥

**ਅਰਥ** – ਜਿਥੇ ਕਿਤੇ ਵੇਖੋ ਉਥੇ ਕੁਕਰਮੀ ਹੀ ਨਜ਼ਰ ਆਉਂਦੇ ਹਨ। ਕਿਤੇ ਭੀ ਕੋਈ ਧਰਮੀ ਨਹੀਂ ਹੈ॥ ੧੨੩॥

ਜਹੱ ਤਹੱ ਗੁਨੀਅਤ॥ ਤਹੱ ਤਹੱ ਸੁਨੀਅਤ॥
ਸਭ ਜਗ ਪਾਪੀ॥ ਕਹੂੰ ਨ ਜਾਪੀ॥੧੨੪॥

**ਅਰਥ** – ਜਿਥੇ ਜਿਥੇ ਵਿਚਾਰਦੇ ਹਾਂ। ਉਥੇ ਉਥੇ ਹੀ ਸੁਣਦੇ ਹਾਂ। ਸਾਰਾ ਜਗਤ ਪਾਪੀ ਹੈ। ਕੋਈ ਭੀ ਜਪ ਕਰਨ ਵਾਲਾ ਨਹੀਂ ਹੈ॥ ੧੨੪॥

ਸਕਲ ਕੁਕਰਮੰ॥ ਭਜ ਗਇਓ ਧਰਮੰ॥
ਜੱਗ ਨ ਸੁਨੀਅਤ॥ ਹੋਮ ਨ ਗੁਨੀਅਤ। ੧੨੫॥

**ਅਰਥ** – ਧਰਮ ਭੱਜ ਹੀ ਗਿਆ ਹੈ। ਯੱਗ ਕਿਤੇ ਹੁੰਦਾ ਨਹੀਂ ਸੁਣੀਦਾ ਹੈ। (ਹੋਮ ਕਿਤ) ਹੁੰਦਾ ਨਹੀਂ ਵਿਚਾਰੀਦਾ ਹੈ॥ ੧੨੫॥

ਸਕਲ ਕੁਕਰਮੀ॥ ਜਗੁ ਭਇਓ ਅਧਰਮੀ॥
ਕਹੂੰ ਨ ਪੂਜਾ॥ ਬਸ ਰਹਜੋ ਦੂਜਾ॥ ੧੨੬॥

**ਅਰਥ** – ਸਾਰੇ ਬੁਰੇ ਕਰਮਾਂ ਨੂੰ ਕਰਦੇ ਹਨ। ਜਗਤ ਅਧਰਮੀ ਹੋ ਗਿਆ ਹੈ। ਕਿਸੇ ਜਗ੍ਹਾ ਤੇ ਪੂਜਾ ਨਹੀਂ ਹੁੰਦੀ, ਸਭ ਇਕ ਦੂਜੇ ਲਈ ਪਰਾਏ ਹੋ ਗਏ ਹਨ॥ ੧੨੬॥

## *ਅਤ ਮਾਲਤੀ ਛੰਦ॥*

ਕਹੂੰ ਨ ਪੂਜਾ ਕਹੂੰ ਨ ਅਰਚਾ॥

ਕਹੂੰ ਨ ਸ੍ਰੁਤਿ ਧੁਨਿ ਸਿੰਮ੍ਰਤ ਨ ਚਰਚਾ॥
ਕਹੂੰ ਨ ਹੋਮੰ ਕਹੂੰ ਨ ਦਾਨੰ॥
ਕਹੂੰ ਨ ਸੰਜਮ ਕਹੂੰ ਨ ਸ਼ਨਾਨੰ॥ ੧੨੭॥

ਅਰਥ - ਕਿਤੇ ਪੂਜਾ ਨਹੀਂ ਹੁੰਦੀ ਕਿਤੇ ਅਰਚਾ ਨਹੀਂ ਹੁੰਦੀ। ਕਿਤੇ ਵੇਦ ਧੁਨੀ ਤੇ ਸਿੰਮ੍ਰਤੀ ਦੀ ਚਰਚਾ ਨਹੀਂ। ਕਿਤੇ ਕੋਈ ਹੋਮ ਨਹੀਂ ਕਰਦਾ, ਕਿਤੇ ਕੋਈ ਦਾਨ ਨਹੀਂ ਕਰਦਾ। ਕਿਤੇ ਕੋਈ ਸੰਜਮ ਵਾਲਾ ਨਹੀਂ; ਕਿਤੇ ਕੋਈ ਇਸ਼ਨਾਨ ਨਹੀਂ ਕਰਦਾ॥ ੧੨੭॥

ਕਹੂੰ ਨ ਚਰਚਾ ਕਹੂੰ ਨ ਬੇਦੰ॥ ਕਹੂੰ ਨਿਵਾਜ ਨ ਕਹੂੰ ਕਤੇਬੰ॥
ਕਹੂੰ ਨ ਤਸਬੀ ਕਹੂੰ ਨ ਮਾਲਾ॥ ਕਹੂੰ ਨ ਹੋਮੰ ਕਹੂੰ ਨ ਜ੍ਵਾਲਾ॥ ੧੨੮॥

ਅਰਥ - ਕਿਤੇ ਧਰਮ ਚਰਚਾ ਨਹੀਂ, ਕਿਤੇ ਵੇਦ ਪਾਠ ਨਹੀਂ। ਕਿਤੇ ਨਿਮਾਜ਼ ਨਹੀਂ ਤੇ ਕਿਤੇ ਕੁਰਾਨ ਕੋਈ ਨਹੀਂ ਪੜ੍ਹਦਾ। ਕਿਤੇ ਤਸਬੀ ਨਹੀਂ, ਕਿਤੇ ਕੋਈ ਮਾਲਾ ਨਹੀਂ ਫੇਰਦਾ। ਕਿਤੇ ਹੋਮ ਨਹੀਂ ਹੁੰਦਾ, ਕਿਤੇ ਅਗਨਿ ਪੂਜਾ ਭੀ ਕੋਈ ਨਹੀਂ ਕਰਦਾ॥ ੧੨੮॥

ਅਉਰ ਹੀ ਕਰਮੰ ਅਉਰ ਹੀ ਧਰਮੰ॥ ਅਉਰ ਹੀ ਭਾਵੰ ਅਉਰ ਹੀ ਮਰਮੰ॥
ਅਉਰ ਹੀ ਰੀਤੰ ਅਉਰ ਹੀ ਚਰਚਾ॥ ਅਉਰ ਹੀ ਗੀਤੰ ਅਉਰ ਹੀ ਅਰਚਾ॥ ੧੨੯॥

ਅਰਥ - ਹੋਰ ਤਰ੍ਹਾਂ ਦੇ ਹੀ ਕਰਮ ਹਨ, ਹੋਰ ਤਰ੍ਹਾਂ ਦੇ ਧਰਮ ਹੁੰਦੇ ਹਨ। ਹੋਰ ਤਰ੍ਹਾਂ ਦਾ ਹੀ ਭਾਵ ਹੈ, ਹੋਰ ਤਰ੍ਹਾਂ ਦਾ ਹੀ ਭੇਦ ਹੈ। ਹੋਰ ਤਰ੍ਹਾਂ ਦੀ ਹੀ ਮਰਯਾਦਾ ਹੈ, ਹੋਰ ਤਰ੍ਹਾਂ ਦੀ ਹੀ ਵਾਰਤਾ ਹੈ। ਹੋਰ ਤਰ੍ਹਾਂ ਦੀ ਹੀ ਰਸਮ ਕਰਦੇ ਹਨ, ਹੋਰ ਤਰ੍ਹਾਂ ਦੀ ਪੂਜਾ ਕਰਦੇ ਹਨ॥ ੧੨੯॥

ਅਉਰ ਹੀ ਭਾਂਤੰ ਅਉਰ ਹੀ ਬਸਤ੍ਰੰ॥ ਅਉਰ ਹੀ ਬਾਣੀ ਅਉਰ ਹੀ ਅਸਤ੍ਰੰ॥
ਅਉਰ ਹੀ ਰੀਤਾ ਅਉਰ ਹੀ ਭਾਯੰ॥ ਅਉਰ ਹੀ ਰਾਜਾ ਅਉਰ ਹੀ ਨਜਾਯੰ॥ ੧੩੦॥

ਅਰਥ - ਅਜੀਬ ਵਸਤਰ, ਬਾਣੀ, ਅਸਤ੍ਰ, ਸ਼ਸਤ੍ਰ, ਰੀਤ-ਰਿਵਾਜ਼, ਪ੍ਰੇਮ ਰਾਜਾ ਤੇ ਉਸਦਾ ਨਿਆਂ ਦਿਖਾਈ ਦੇ ਰਿਹਾ ਹੈ॥ ੧੩੦॥

## ਅਭੀਰ ਛੰਦ॥

ਅਤ ਸਾਧੂ ਅਤ ਰਾਜਾ॥ ਕਰਨ ਲਗੇ ਦੂਰ ਕਾਜਾ॥
ਪਾਪ ਹਿਰਦੇ ਮਹਿ ਠਾਨ॥ ਕਰਤ ਧਰਮ ਕੀ ਹਾਨ॥ ੧੩੧॥

ਅਰਥ - ਰਾਜਾ ਤੇ ਸਾਧੂ ਅੱਤ ਕਰਨ ਲੱਗੇ ਹਨ ਤੇ ਹਿਰਦੇ ਵਿਚ ਪਾਪ ਵਸਾ ਕੇ ਧਰਮ ਦੀ ਹਾਨੀ ਕਰ ਰਹੇ ਹਨ। ਪਰਜਾ ਦੇ ਲੋਕ ਭੀ ਬੁਰੇ ਕਰਮ ਕਰਨ ਲਗੇ ਹੋਏ ਹਨ। ਪਾਪ ਨੂੰ ਹਿਰਦੇ

*********************************************************

ਵਿਚ ਧਾਰ ਕਰਕੇ, ਧਰਮ ਦੀ ਹਾਨੀ ਕਰਦੇ ਹਨ।। ੧੩੧।।

**ਅਤਿ ਕੁਚਾਲ ਅਰੁ ਕ੍ਰੂਰ।। ਅਤਿ ਪਾਪਿਸਟ ਕਠੂਰ।।**
**ਥਿਰ ਨਹੀ ਰਹਤ ਪਲਾਧ।। ਕਰਤ ਅਧਰਮ ਕੀ ਸਾਧ।। ੧੩੨।।**

*ਅਰਥ* – ਬਹੁਤ ਬੁਰੀ ਚਾਲ ਅਤੇ ਕ੍ਰੂਰਤਾ, ਮਹਾਂ ਪਾਪਾਂ ਨੂੰ ਕਰਨ ਵਾਲੇ, ਕਠੋਰ (ਪੁਰਸ਼) ਅਧਾ ਪਲ ਭਰ ਜਿੰਨਾਂ ਸਮਾਂ ਭੀ ਅਚੱਲ ਨਹੀਂ ਰਹਿੰਦੇ ਹਨ, ਅਧਰਮ ਦੀ ਹੀ ਸਾਧਨਾ ਕਰਦੇ ਹਨ।। ੧੩੨।।

**ਅਤਿ ਪਾਪਿਸਟ ਅਜਾਨ।। ਕਰਤ ਧਰਮ ਕੀ ਹਾਨ।।**
**ਮਾਨਤ ਜੰਤ੍ਰ ਨ ਤੰਤ੍ਰ।। ਜਾਪਤ ਕੋਈ ਨ ਮੰਤ੍ਰ।। ੧੩੩।।**

*ਅਰਥ* – ਬਹੁਤ ਵਡੇ ਪਾਪਾਂ ਦੇ ਕਰਨ ਵਾਲੇ, ਮਹਾਂ ਮੂਰਖ ਭੀ ਧਰਮ ਦੀ ਹਾਨੀ ਕਰਦੇ ਹਨ। ਜੰਤ੍ਰਾਂ ਤੇ ਤੰਤ੍ਰਾਂ ਨੂੰ ਮੰਨਦੇ ਹਨ, ਪਰ ਮੰਤ੍ਰ ਨੂੰ ਭੀ ਕੋਈ ਨਹੀਂ ਜਪਦਾ ਹੈ।। ੧੩੩।।

**ਜਹੱ ਤਹੱ ਬਡਾ ਅਧਰਮ।। ਧਰਮ ਭਜਾ ਕਰ ਭਰਮ।।**
**ਨਵ ਨਵ ਕ੍ਰਿਆ ਭਈ।। ਦੁਰਮਤ ਛਾਇ ਰਹੀ।। ੧੩੪।।**

*ਅਰਥ* – ਜਿਥੇ ਤਿਥੇ ਅਧਰਮ ਵਧ ਗਿਆ ਹੈ, ਭਰਮ ਤੋਂ ਡਰ ਕਰਕੇ ਧਰਮ ਭਜ ਗਿਆ ਹੈ। ਨਵੀਂ ਹੀ ਨਵੀਂ ਕ੍ਰਿਆ ਹੋ ਗਈ ਹੈ, ਸਾਰਿਆਂ ਦੇ ਹਿਰਦੇ ਵਿਚ ਖੋਟੀ ਮੱਤ ਹੀ ਫੈਲ ਰਹੀ ਹੈ।। ੧੩੪।।

## *ਕੁੰਡਰੀਆ ਛੰਦ।।*

**ਨਏ ਨਏ ਮਾਰਗ ਚਲੇ ਜਗ ਮੋ ਬਢਾ ਅਧਰਮ।।**
**ਰਾਜਾ ਪ੍ਰਜਾ ਸਭੈ ਲਗੇ ਜਹੱ ਤਹੱ ਕਰਨ ਕੁਕਰਮ।।**
**ਜਹੱ ਤਹੱ ਕਰਨ ਕੁਕਰਮ ਪ੍ਰਜਾ ਰਾਜਾ ਨਰ ਨਾਰੀ।।**
**ਧਰਮ ਪੰਖ ਕਰ ਉਡਾ ਪਾਪ ਕੀ ਕ੍ਰਿਆ ਬਿਥਾਰੀ।। ੧੩੫।।**

*ਅਰਥ* – ਨਵੇਂ ਨਵੇਂ ਪੰਥ ਤੁਰ ਪਏ ਹਨ। ਜਗਤ ਵਿਚ ਅਧਰਮ ਵਧ ਗਿਆ ਹੈ। ਰਾਜਾ ਤੇ ਪਰਜਾ ਸਾਰੇ ਹੀ ਜਿਥੇ ਕਿਥੇ ਕੁਕਰਮ ਹੀ ਕਰਨ ਲੱਗੇ ਹੋਏ ਹਨ। ਜਿਥੇ ਤਿਥੇ ਰਾਜਾ-ਪਰਜਾ ਤੇ ਇਸਤ੍ਰੀਆਂ ਪੁਰਸ਼ ਬੁਰੇ ਕਰਮ ਕਰਨ ਲੱਗੀ ਹੋਏ ਹਨ। ਧਰਮ ਖੰਭ ਲਗਾ ਕੇ ਉੱਡ ਗਿਆ ਹੈ ਅਤੇ ਪਾਪ ਦੀ ਕ੍ਰਿਯਾ ਦਾ ਵਿਸਥਾਰ ਹੋ ਗਿਆ ਹੈ।। ੧੩੫।।

**ਧਰਮ ਲੋਪ ਜਗ ਤੇ ਭਏ ਪਾਪ ਪ੍ਰਗਟ ਬਪੁ ਕੀਨ।।**
**ਊਚ ਨੀਚ ਰਾਜਾ ਪ੍ਰਜਾ ਕ੍ਰਿਆ ਅਧਰਮ ਕੀ ਲੀਨ।।**

***********************************************************

ਕ੍ਰਿਆ ਪਾਪ ਕੀ ਲੀਨ ਨਾਰ ਨਰ ਰੰਕ ਅਰ ਰਾਜਾ॥
ਪਾਪ ਪ੍ਰਚੁਰ ਬਪੁ ਕੀਨ ਧਰਮ ਧਰ ਪੰਖਨ ਭਾਜਾ॥ ੧੩੬॥

ਅਰਥ – ਜਗਤ ਤੋਂ ਧਰਮ ਲੋਪ ਹੋ ਗਿਆ ਹੈ, ਪਾਪ ਨੇ ਆਪਣਾ ਆਪ ਸਰੀਰਾਂ ਵਿਚ ਪ੍ਰਗਟ ਕੀਤਾ ਹੈ। ਵੱਡਾ, ਛੋਟਾ, ਰਾਜਾ ਤੇ ਪਰਜਾ ਸਭਨਾਂ ਨੇ ਅਧਰਮ ਦੀ ਕ੍ਰਿਆ ਅਪਣਾ ਲਈ ਹੈ। ਇਸਤ੍ਰੀ, ਪੁਰਸ਼, ਕੰਗਾਲ ਅਤੇ ਰਾਜੇ ਦੇ ਸਰੀਰ ਵਿਚ ਪਾਪ ਨੇ ਪ੍ਰਚਾਰ ਕਰ ਲਿਆ ਹੈ. ਜਿਸ ਕਰਕੇ ਧਰਮ ਖੰਭ ਲਗਾ ਕਰਕੇ ਭੱਜ ਗਿਆ ਹੈ॥ ੧੩੬॥

ਪਾਪਾਕ੍ਰਾਂਤ ਧਰਾ ਭਈ ਪਲ ਨ ਸਕਤ ਠਹਰਾਇ॥
ਕਾਲ ਪੁਰਖ ਕੋ ਧਿਆਨ ਧਰ ਰੋਵਤ ਭਈ ਬਨਾਇ॥
ਰੋਵਤ ਭਈ ਬਨਾਇ ਪਾਪ ਭਾਰਨ ਭਰ ਧਰਣੀ॥
ਮਹਾ ਪੁਰਖ ਕੇ ਤੀਰ ਬਹੁਤੁ ਬਿਧਿ ਜਾਤ ਨ ਬਰਣੀ॥ ੧੩੭॥

ਅਰਥ – ਧਰਤੀ ਪਾਪ ਕਰਕੇ ਵਿਆਕੁਲ ਹੋ ਗਈ ਤੇ ਪਲ ਭਰ ਵੀ ਟਿਕ ਨਹੀਂ ਸਕਦੀ ਹੈ। 'ਅਕਾਲ ਪੁਰਖ' ਦਾ ਧਿਆਨ ਧਰਕੇ, ਫੁੱਟ ਫੁੱਟ ਕੇ ਰੋਣ ਲੱਗ ਪਈ। ਫੁੱਟ ਫੁੱਟ ਕੇ ਰੋਣ ਲੱਗ ਪਈ ਹੈ ਅਤੇ ਪਾਪ ਦੇ ਨਾਲ ਧਰਤੀ ਭਾਰੀ ਹੋ ਗਈ ਹੈ। ਪੁਰਖੋਤਮ ਪ੍ਰਭੂ ਦੇ ਕੋਲ ਜਾ ਕੇ. ਬਹੁਤ ਤਰ੍ਹਾਂ ਨਾਲ ਰੋਂਦੀ ਹੋਈ ਨੇ ਪੁਕਾਰ ਕੀਤੀ ਹੈ, ਜਿਸਦੀ ਦਸ਼ਾ ਵਰਨਣ ਨਹੀਂ ਕੀਤੀ ਜਾਂਦੀ॥ ੧੩੭॥

## ਸੋਰਠਾ ਛੰਦ॥

ਕਰਕੈ ਪ੍ਰਿਥਮ ਸਮੋਧ ਬਹੁਰ ਬਿਦਾ ਪ੍ਰਿਥਵੀ ਕਰੀ॥
ਮਹਾ ਪੁਰਖ ਬਿਨ ਰੋਗ ਭਾਰ ਹਰਣ ਬਸੁਧਾ ਨਿਮਿਤ॥ ੧੩੮॥

ਅਰਥ – ਪਹਿਲੇ ਧੀਰਜ ਦੇ ਕੇ ਧਰਤੀ ਬਿਦਾ ਕਰ ਦਿੱਤੀ ਹੈ ਰੋਗ ਰਹਿਤ ਪੁਰਖੋਤਮ ਨੇ ਫਿਰ ਧਰਤੀ ਦਾ ਭਾਰ ਸਮਾਪਤ ਕਰਨ ਲਈ ਵਿਚਾਰ ਕੀਤੀ॥ ੧੩੮॥

## ਕੁੰਡਰੀਆ ਛੰਦ॥

ਦੀਨਨ ਕੀ ਰੱਛਾ ਨਿਮਿਤ ਕਰ ਹੈ ਆਪ ਉਪਾਇ॥
ਪਰਮ ਪੁਰਖ ਪਾਵਨ ਸਦਾ ਆਪ ਪ੍ਰਗਟ ਹੈ ਆਇ॥
ਆਪ ਪ੍ਰਗਟ ਹੈ ਆਇ ਦੀਨ ਰੱਛਾ ਕੇ ਕਾਰਣ॥
ਅਵਤਾਰੀਸ ਵਤਾਰ ਧਰਾ ਕੇ ਭਾਰ ਉਚਾਰਣ॥ ੧੩੯॥

**********************************************************

*ਅਰਥ* – ਦੀਨਾਂ ਦੀ ਰੱਛਾ ਕਰਨ ਵਾਸਤੇ ਆਪ ਕੋਈ ਉਪਾਉ ਕਰਨਗੇ। ਪਰਮ ਪਵਿਤ੍ਰ ਪੁਰਖ ਸਦਾ ਹੀ ਆਪ ਆ ਕੇ ਪ੍ਰਗਟ ਹੁੰਦੇ ਹਨ। ਦੀਨਾਂ ਦੀ ਰੱਖਿਆ ਲਈ ਤੇ ਧਰਤੀ ਦਾ ਬੋਝ ਲਾਹੁਣ ਲਈ ਪ੍ਰਭੂ ਆਪ ਪ੍ਰਗਟ ਹੋਣਗੇ।। ੧੩੯।।

**ਕਲਜੁਗ ਕੇ ਅੰਤਹ ਸਮੈ ਸਤਿਜੁਗ ਲਾਗਤ ਆਦਿ।।**
**ਦੀਨਨ ਕੀ ਰੱਛਾ ਲੀਏ ਧਰਿ ਹੈ ਰੂਪ ਅਨਾਦ।।**
**ਧਰਿ ਹੈ ਰੂਪ ਅਨਾਦ ਕਲਹਿ ਕਵਤਕ ਕਹ ਭਾਰੀ।।**
**ਸ਼ੱਤ੍ਰਨ ਕੇ ਨਾਸਾਰਥ ਨਮਿਤ ਅਵਤਾਰ ਅਵਤਾਰੀ।। ੧੪੦।।**

*ਅਰਥ* – ਕਲਿਯੁਗ ਦੇ ਅੰਤ ਸਮੇਂ ਵਿਚ ਤੇ ਸਤਿਯੁਗ ਦੇ ਲਗਦਿਆਂ ਪਹਿਲੇ ਸ਼ੁਰੂ ਵਿਚ ਹੀ ਦੀਨ ਲੋਕਾਂ ਦੀ ਰੱਛਾ ਕਰਨ ਲਈ ਅਨਾਦਿ ਪੁਰਖ ਰੂਪ ਧਾਰਨਗੇ। ਦੀਨਾਂ ਦੁਖੀਆਂ ਦੀ ਰਖਿਆ ਕਰਨ ਹਿੱਤ ਅਨੇਕਾਂ ਕੌਤਕ ਕਰਨਗੇ ਸ਼ਤਰੂ ਲੋਕਾਂ ਦੇ ਨਾਸ ਕਰਨ ਦੇ 'ਨਮਿਤ' ਵਾਸਤੇ, ਅਵਤਾਰੀ ਪੁਰਖ ਅਵਤਾਰ ਧਾਰਨਗੇ।। ੧੪੦।।

**ਸ੍ਵੈਯਾ ਛੰਦ।। ਪਾਪ ਸੰਬੂਹ ਬਿਨਾਸਨ ਕਉ ਕਲਿਕੀ ਅਵਤਾਰ ਕਹਾਵਹਗੇ।।**
**ਤੁਰਕੱਛਿ ਤੁਰੰਗ ਸਪੱਛ ਬਡੋ ਕਰਿ ਕਾਢ ਕ੍ਰਿਪਾਨ ਕਪਾਵਹਗੇ।।**
**ਨਿਕਸੇ ਜਿਮ ਕੇਹਰਿ ਪਰਬਤ ਤੇ ਤਸ ਸੋਭ ਦਿਵਾਲਯ ਪਾਵਹਗੇ।।**
**ਭਲ ਭਾਗ ਭਯਾ ਇਹ ਸੰਭਲ**ਕੇ ਹਰਿ ਜੂ ਹਰਿਮੰਦਰ ਆਵਹਗੇ।। ੧੪੧।।**

*ਅਰਥ* – ਧਰਤੀ ਦੇ ਸਾਰੇ ਪਾਪ ਨਾਸ ਕਰਨ ਨੂੰ ਪੁਰਖੋਤਮ ਪ੍ਰਭੂ ਜੋ ਅਵਤਾਰ ਧਾਰਕੇ ਆਉਣਗੇ, ਉਹ ਆਪਣਾ ਨਾਮ 'ਕਲਿਕੀ ਅਵਤਾਰ' ਕਹਾਉਣਗੇ। ਤੁਰਕਸਤਾਨ ਦਾ ਘੋੜਾ ਖੰਭਾਂ ਵਾਲਾ ਹੋਵੇਗਾ, ਜਿਸ ਉਤੇ ਸਵਾਰ ਹੋ ਕੇ, ਅਤੇ ਵੱਡਾ ਸਾਰਾ ਖੜਗ ਮਿਆਨ ਤੋਂ ਕੱਢਕੇ, ਹੱਥ ਵਿਚ ਚਮਕਾਉਣਗੇ। ਉਨ੍ਹਾਂ ਦੀ ਸੋਭਾ ਇਸ ਤਰ੍ਹਾਂ ਹੋਵੇਗੀ ਮਾਨੋਂ ਪਹਾੜ ਵਿਚੋਂ ਸ਼ੇਰ ਨਿਕਲ ਆਇਆ ਹੋਵੇ। ਇਸ ਸੰਭਲ' ਨਗਰ ਦੇ ਭਾਗ ਚੰਗੇ ਹੋਏ ਹਨ, ਜਿਸ ਵਿਚ ਹਰੀ ਜੀ 'ਹਰਿਮੰਦਰ' ਮਨੁੱਖ ਸਰੀਰ ਵਿਚ ਆਉਣਗੇ।। ੧੪੧।।

---

**ਨੋਟ—ਮਹਾਨ ਕੋਸ਼ ਦੇ ਕਰਤਾ ਜੀ ਨੇ ਸੰਭਲ ਪੁਰ ਜ਼ਿਲਾ ਮੁਰਾਦਾ ਬਾਦ ਵਿਚ ਲਿਖਿਆ ਹੈ ਪਰ ਸ੍ਰੀ ਮਾਨ ਪੰਡਤ ਰਾਜ ਨਰੈਣ ਜੀ ਪਰਮ ਹੰਸ ਨੇ ਆਪਣੀ ਰਚਿਤ ਪੁਸਤਕ ਚਿਤਾਵਨੀ ਦੇ ਸਫਾ ੩੮ ਉਪਰ ਸੰਭਲ ਦੀ ਵਿਚਾਰ ਇਉਂ ਲਿਖੀ ਹੈ :—

ਸੰਭਲ ਸਬੰਧੀ ਪੰਡਤਾਂ ਵਿਚ ਬੜਾ ਭਰਮ ਫੈਲਿਆ ਹੋਇਆ ਹੈ। ਪੁਰਾਣਾਂ ਦੇ ਟੀਕਿਆਂ ਵਿਚ ਉਨ੍ਹਾਂ ਨੇ ਉਸਨੂੰ ਜ਼ਿਲਾ ਮੁਰਾਦਾ ਬਾਦ ਵਿਚ ਲਿਖ ਦਿੱਤਾ ਹੈ, ਜੋ ਠੀਕ ਨਹੀਂ।

**ਮੈਂ ਬੜੀ ਭਾਰੀ ਖੋਜ ਤੋਂ ਉਪ੍ਰੰਤ ਪਤਾ ਕਢਿਆ ਹੈ ਕਿ ਗੋਬੀ ਦਾ ਪ੍ਰਸਿਧ ਰੇਤਥਲਾ ਚੀਨ ਦੇ ਉੱਤਰ ਵਿਚ ਹੈ। ਉਸ ਦੇ ਥੱਲੇ ਝੀਲ ਲਿਆਉਟਾਂਗ ਹੈ, ਪੂਰਬ ਵਿਚ ਕੋਰੀਆ ਹੈ ਪੂਰਬ ਤੋਂ ਉਤਰ ਵਿਚ ਮਨਚੋਰੀਆ ਹੈ। ਸੰਭਲ ਓਥੇ ਹੈ ਜਿਥੇ ਕਿ ਭਗਤ ਵਤਸਲ ਕਲਿਕੀ ਅਵਤਾਰ ਦਾ ਜਨਮ ਹੋਇਆ ਹੈ।

ਓਥੇ ਪਹਿਲਾਂ ਚਾਰੇ ਪਾਸੇ ਸਮੁੰਦਰ ਤੇ ਪਹਾੜ ਸੀ। ਅਜ ਕਲ ਰੇਤ ਹੈ ਬਾਹਰ ਦਾ ਕੋਈ ਮਨੁਸ਼ ਓਥੇ ਨਹੀਂ ਜਾ ਸਕਦਾ। ਉਸਦੇ ਦਖਣ ਵਲ ਚੀਨ ਦੇਸ਼ ਹੈ।

ਇਸ ਸੰਭਲ ਨੂੰ ਵੇਵਸਵਤ ਮਨੂ ਨੇ ਵਰਤਮਾਨ ਸਤਵੇਂ ਮਨ ਵੰਤਰ ਦੇ ਪਹਿਲੇ ਸਤਿਯੁਗ ਵਿਚ ਵਸਾਇਆ ਸੀ। ਪਹਿਲੇ ਪਹਿਲ ਗੋਬੀ ਵਿਚ ਸ਼ੰਭਲ ਸ਼ਹਿਰ ਵਸਾਇਆ ਗਿਆ ਸੀ। ਓਥੇ ਕਈ ਪਹਾੜ ਵੀਹ ਵੀਹ ਮੀਲ ਤਕ ਫੈਲੇ ਹੋਏ ਸਨ ਤੇ ਥਲੇ ਦੀਆਂ ਪਹਾੜੀਆਂ ਦੇ ਵਿਚ ਵਡੀਆਂ ਵਡੀਆਂ ਘਾਟੀਆਂ ਸਮੁੰਦਰ ਤਕ ਖਿਲਰੀਆਂ ਹੋਈਆਂ ਸਨ। ਇਹ ਸਾਰਾ ਥਾਂ ਹੀ ਸੰਭਲ ਕਹਾਉਂਦਾ ਸੀ। ਡਾਕਟਰ ਐਨੀ ਬੀਸੰਟ ਨੇ ਇਸ ਵਿਸ਼ੇ ਤੇ ਵਿਸਥਾਰ ਪੂਰਬਕ ਲਿਖਿਆ ਹੈ। ਬ੍ਰਹਮਾ ਦੇ ਪੁੱਤ੍ਰ ਸਨਕ, ਸਨੰਦਨ, ਸੰਤਕੁਮਾਰ ਤੇ ਸਨਾਤਨ ਇਸੇ ਹੀ ਸ਼ੰਭਲ ਵਿਚ ਰਹਿੰਦੇ ਹਨ। ਵਰਤਮਾਨ ਦੈਵਸਵਤ ਮਤ, ਦੇਵਾਪਿ ਮਰੂ, ਤੇ ਮਹਾਂਰਿਸ਼ ਭ੍ਰਗੂ ਤੇ ਹੋਰ ਕਈ ਰਿਸ਼ੀ ਭੀ ਓਥੇ ਰਹਿੰਦੇ ਹਨ। ਹਰ ਸਤਵੇਂ ਵਰ੍ਹੇ ਮਹਾਂਰਿਸ਼ੀ ਆਦਿ ਇਕੱਤ੍ਰ ਹੁੰਦੇ ਹਨ। ਉਸ ਵਿਚ ਸੰਤਕੁਮਾਰ ਦਾ ਉਪਦੇਸ਼ ਹੁੰਦਾ ਹੈ। ਸਰਸੁਏਨ ਹਡਿਨ ਸਵੀਡਿਨ ਨਿਵਾਸੀ ੧੮੯੯ ਈਸਵੀ ਵਿਚ ਓਥੇ ਗਏ ਸਨ। ਤਦ ਤੋਂ ਕੋਈ ਹੋਰ ਨਹੀਂ ਗਿਆ। ਉਨ੍ਹਾਂ ਦੇ ਸਭ ਸਾਥੀ ਰੇਤ ਦੇ ਝਖੜ ਵਿਚ ਦੱਬ ਕੇ ਮਰ ਗਏ ਸਨ। ਉਨ੍ਹਾਂ ਨੇ ਆ ਕੇ ਇਸ ਉਪਰ ਦਾ ਬ੍ਰਿਤਾਂਤ ਲਿਖਿਆ ਹੈ। ਉਨ੍ਹਾਂ ਦੀ ਛਪੀ ਕਿਤਾਬ ਭੀ ਮਿਲਦੀ ਹੈ।

ਕਲਿਕੀ ਪੁਰਾਣ ਵਿਚ ਆਉਂਦਾ ਹੈ ਕਿ ਸੰਭਲ ਸਤ ਯੋਜਨ ਅਰਥਾਤ ੨੮ ਕੋਹਾਂ ਵਿਚ ਫੈਲਿਆ ਹੋਇਆ ਹੈ, ਪ੍ਰੰਤੂ ਜ਼ਿਲਾ ਮੁਰਾਦਾਬਾਦ ਦਾ ਸੰਭਲ ਇਕ ਕੋਹ ਵਿਚ ਭੀ ਨਹੀਂ ਇਸ ਕਾਰਨ ਜਿਸ ਸੰਭਲ ਵਿਚੋਂ ਸ੍ਰੀ ਭਗਵਾਨ ਕਲਕੀ ਦਾ ਜਨਮ ਹੋਇਆ ਹੈ। ਉਹ ਗੋਬੀ ਮੰਗੋਲੀਆ ਦਾ ਸੰਭਲ ਹੈ। ਜੋ ਏਸ਼ੀਆ ਵਿਚ ਹੈ, ਏਸ਼ੀਆ ਦਾ ਨਕਸ਼ਾ ਵੇਖਣ ਤੋਂ ਪਤਾ ਲਗੇਗਾ ਕਿ ਜ਼ਿਲਾ ਮੁਰਾਦਾਬਾਦ ਦਾ ਕਸਬਾ ਸੰਭਲ ਹੈ ਸ਼ੰਭਲ ਨਹੀਂ ਹੈ ਪੰਡਿਤਾਂ ਨੇ ਇਹ ਵੀ ਆਪਣੀ ਅਗਿਆਤ ਨਾਲ ਗੱਪ ਉਡਾ ਰੱਖੀ ਹੈ ਕਿ ਭਗਵਾਨ ਨੂੰ ਜਨਮ ਲੈਂਦੇ ਹੀ ਬ੍ਰਹਮਾ ਦੀ ਆਗਿਆ ਨਾਲ ਆਪਣੇ ਆਸ੍ਰਮ ਮਹੇਂਦਰ ਪ੍ਰਬਤ ਪਰ ਲੈ ਗਏ ਹਨ। ਪੰਚਾਂਗਾਂ ਵਿਚ ਕਲਿਕੀ ਅਵਤਾਰ ਦਾ ਜਨਮ ਸੌਣ ਦੇ ਮਹੀਨੇ ਵਿਚ ਲਿਖਿਆ ਹੈ, ਇਹ ਭੀ ਗਲਤ ਹੈ ਇਸੇ ਤਰ੍ਹਾਂ ਪੰਡਤਾਂ ਨੇ ਬੜੀ ਗੜ ਬੜ ਪਾ ਰੱਖੀ ਹੈ।

---

**ਰੂਪ ਅਨੂਪ ਸਰੂਪ ਮਹਾ ਲਖ ਦੇਵ ਅਦੇਵ ਲਜਾਵਹਗੇ॥**
**ਅਰਿ ਮਾਰ ਸੁਧਾਰ ਕੈ ਟਾਰ ਘਣੇ ਬਹੁਰੌ ਕਲਿ ਧਰਮ ਚਲਾਵਹਗੇ॥**
**ਸਭ ਸਾਧ ਉਬਾਰ ਲਹੈ ਕਰ ਦੈ ਦੁਖ ਆਂਚ ਨ ਲਾਗਨ ਪਾਵਹਗੇ॥**

*****************************************************************
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ।।੧੪੨।।

ਅਰਥ - ਜਿਨ੍ਹਾਂ ਦਾ ਰੂਪ ਉਪਮਾ ਤੋਂ ਰਹਿਤ ਸੁੰਦਰ ਹੋਵੇਗਾ, ਜਿਸ ਮਹਾਂ ਸਰੂਪ ਨੂੰ ਲਖ ਕਰਕੇ ਦੇਵਤੇ ਤੇ ਦੈਂਤ ਸ਼ਰਮਸਾਰ ਹੋ ਜਾਣਗੇ। ਵੈਰੀਆਂ ਨੂੰ ਮਾਰ ਕੇ ਲੋਕਾਂ ਦਾ ਸੁਧਾਰ ਕਰਨਗੇ ਤੇ ਬਹੁਤੇ ਲੋਕਾਂ ਨੂੰ ਬੁਰੇ ਕਰਮਾਂ ਤੋਂ ਟਾਲ ਦੇਣਗੇ, ਇਸ ਤਰ੍ਹਾਂ 'ਕਲਿਕੀ' ਜੀ ਧਰਮ ਨੂੰ ਚਲਾਉਣਗੇ। ਹੱਥ ਦੇ ਕੇ ਸਾਰੇ ਸਾਧ ਉਬਾਰ ਲੈਣਗੇ, ਉਨ੍ਹਾਂ ਨੂੰ ਅਧਰਮ ਦੇ ਦੁੱਖਾਂ ਦਾ ਸੇਕ ਲਗਣਾ ਭੀ ਨਹੀਂ ਪਾਵੇਗਾ। ਇਸ ਸੰਭਲ ਨਗਰ ਦੇ ਭਾਗ ਚੰਗੇ ਹਨ ਜਿਸ ਵਿਚ ਹਰੀ ਜੀ ਮਨੁੱਖ ਦੇਹ ਧਾਰ ਕੇ ਆਉਣਗੇ।। ੧੪੨।।

ਦਾਨਵ ਮਾਰ ਅਪਾਰ ਬਡੇ ਰਣਿ ਜੀਤ ਨਿਸ਼ਾਨ ਬਜਾਵਹਗੇ।।
ਖਲ ਟਾਰ ਹਜ਼ਾਰ ਕਰੋਰ ਕਿਤੇ ਕਲਕੀ ਕਲਿ ਕ੍ਰਿਤਿ ਬਢਾਵਹਗੇ।।
ਪ੍ਰਗਟੇ ਜਿਤ ਹੀ ਤਿਤ ਧਰਮ ਦਿਸ਼ਾ ਲਖ ਪਾਪਨ ਪੁੰਜ ਪਰਾਵਹਗੇ।।
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ।।੧੪੩।।

ਅਰਥ - ਵੱਡੇ ਭਾਰੇ ਦੈਂਤਾਂ ਨੂੰ ਮਾਰ ਕਰਕੇ ਜਿੱਤ ਦੇ ਧੌਂਸੇ ਵਜਵਾਣਗੇ। ਹਜ਼ਾਰਾਂ-ਕ੍ਰੋੜਾਂ ਮੂਰਖਾਂ ਨੂੰ ਨਾਸ ਕਰਕੇ 'ਕਲਿਕੀ' ਅਵਤਾਰ ਜੀ ਆਪਣੀ ਕੀਰਤੀ ਵਧਵਾਉਣਗੇ। ਜਿਥੇ ਉਹ ਪ੍ਰਗਟ ਹੋਣਗੇ ਉਥੇ ਧਰਮ ਦੀ ਦਿਸ਼ਾ ਅਰੰਭ ਹੋ ਜਾਏਗੀ ਤੇ ਪਾਪ ਭਜ ਜਾਣਗੇ। 'ਸੰਭਲ' ਨਗਰ ਦੇ ਭਾਗ ਚੰਗੇ ਹਨ, ਜਿਸ ਵਿਚ ਹਰੀ ਰਜੀ 'ਮਨੁੱਖ ਸਰੀਰ ਵਿਚ ਅਵਤਾਰ ਧਾਰਕੇ ਆਵਣਗੇ।। ੧੪੩।।

ਛੀਨ ਮਹਾ ਦਿਜ ਦੀਨ ਦਸ਼ਾ ਲਖਿ ਦੀਨ ਦਿਆਲ ਰਿਸਾਵਹਗੇ।।
ਖਗ ਕਾਢ ਅਭੰਗ ਨਿਸ਼ੰਗ ਹਠੀ ਰਣ ਰੰਗ ਤੁਰੰਗ ਨਚਾਵਹਗੇ।।
ਰਿਪ ਜੀਤ ਅਜੀਤ ਅਭੀਤ ਬਡੇ ਅਵਨੀ ਪੈ ਸਭੈ ਜਸੁ ਗਾਵਹਗੇ।।
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ।।੧੪੪।।

ਅਰਥ - ਉੱਤਮ ਬ੍ਰਾਹਮਣਾਂ ਦੀ ਮਹਾਂ ਹੀਨ ਦੀਨ ਦਸ਼ਾ ਵੇਖ ਕਰਕੇ ਦੀਨ ਦਿਆਲ ਪ੍ਰਭੂ ਜੀ ਗੁੱਸੇ ਹੋ ਜਾਣਗੇ। ਖੜਗ ਕੱਢ ਕੇ ਉਹ ਹੱਠੀ ਸੂਰਮੇ ਦੇ ਰੂਪ ਵਿਚ ਯੁੱਧ ਭੂਮੀ ਵਿਚ ਆਪਣੇ ਘੋੜੇ ਨੂੰ ਨਚਾਉਣਗੇ ਵੱਡੇ ਵੱਡੇ ਵੈਰੀਆਂ ਨੂੰ ਜਿੱਤ ਲੈਣਗੇ ਤੇ ਲੋਕ ਸਾਰੀ ਧਰਤੀ ਉਤੇ ਉਨ੍ਹਾਂ ਦੇ ਜੱਸ ਨੂੰ ਗਾਵਣਗੇ। ਇਸ 'ਸੰਭਲ' ਨਗਰੀ ਦੇ ਬੜੇ ਚੰਗੇ ਭਾਗ ਹੋਏ ਹਨ, ਜਿਸ ਵਿਚ ਹਰੀ ਜੀ 'ਮਨੁੱਖ ਦੇਹ' ਧਾਰਕੇ ਆਉਣਗੇ।। ੧੪੪।।

ਸ਼ੇਸ਼ ਸੁਰੇਸ਼ ਮਹੇਸ਼ ਗਨੇਸ਼ ਨਿਸ਼ੇਸ਼ ਭਲੇ ਜਸੁ ਗਾਵਹਗੇ।।
ਗਣ ਭੂਤ ਪਰੇਤ ਪਿਸਾਚ ਪਰੀ ਜਜ ਸੱਦ ਨਨੱਦ ਸੁਨਾਵਹਗੇ।।

************************************************************

**ਨਰ ਨਾਰਦ ਤੁੰਬਰ ਕਿੰਨਰ ਜੱਛ ਸੁ ਬੀਨ ਪ੍ਰਬੀਨ ਬਜਾਵਹਗੇ॥**
**ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ॥੧੪੫॥**

ਅਰਥ – ਸ਼ੇਸ਼ ਨਾਗ, ਇੰਦ੍ਰ ਸ਼ਿਵ, ਗਣੇਸ਼ ਚੰਦ੍ਰਮਾ (ਆਦਿਕ ਦੇਵਤੇ) ਭਲੀ ਪ੍ਰਕਾਰ ਜੱਸ ਨੂੰ ਗਾਉਣਗੇ। ਸ਼ਿਵਜੀ ਦੇ ਗਣ ਭੂਤ, ਪ੍ਰੇਤ, ਪਿਸਾਚ ਤੇ ਪਰੀਆਂ ਉਚੀ ਆਵਾਜ਼ ਨੂੰ ਜੈ ਜੈ ਦੀ ਸੱਦ ਸੁਨਾਉਣਗੇ। ਨਾਰਦ, ਨਰ, ਤੂੰਬਰ, ਕਿੰਨਰ ਤੇ ਜੱਛ (ਆਦਿਕ) ਚਤੁਰ ਬੜੀ ਸੁੰਦਰ ਬੀਣ ਬਜਾਉਣਗੇ। ਇਸ ਸੰਭਲਪੁਰ ਦੇ ਭਾਗ ਚੰਗੇ ਹੋਏ ਹਨ, (ਜਿਸ ਵਿਚ) ਹਰੀ ਜੀ ਮਨੁੱਖ ਦੇਹ ਵਿਚ ਆਉਣਗੇ॥ ੧੪੫॥

**ਤਾਲ ਮ੍ਰਿਦੰਗ ਮੁਚੰਗ ਉਪੰਗ ਸੁਰੰਗ ਸੇ ਨਾਦ ਸੁਨਾਵਹਗੇ॥**
**ਡਫ ਬਾਰ ਤਰੰਗ ਰਬਾਬ ਤੁਰੀ ਰਣ ਸੰਖ ਅਸੰਖ ਬਜਾਵਹਗੇ॥**
**ਰਣ ਦੁੰਧਭ ਢੋਲਨ ਘੋਰ ਘਨੀ ਸੁਨ ਸ਼ੱਤ੍ਰ ਸਭੈ ਮੁਰਛਾਹਵਹਿਗੇ॥**
**ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ॥੧੪੬॥**

ਅਰਥ – ਛੈਣੇ, ਮ੍ਰਿਦੰਗ, ਮੁਚੰਗ ਤੇ ਉਪੰਗ ਆਦਿਕ ਸਾਜ਼ ਬੜਾ ਸੁੰਦਰ ਰੰਗ ਬੰਨ੍ਹ ਕੇ ਨਾਦ ਸੁਨਾਵਣਗੇ। ਡਫ, ਜਲਤ੍ਰੰਗ, ਰਬਾਬ, ਤੁਰੀ ਤੇ ਰਣਸਿੰਗੇ ਭੀ ਅਣਗਿਣਤ ਹੀ ਵਜਣਗੇ। ਬਹੁਤ ਸਾਰੇ ਦੁੰਦਭਿ ਤੇ ਢੋਲਾਂ ਦੀ ਬਹੁਤ ਭਾਰੀ ਗੂੰਜ ਉਠੇਗੀ, ਜਿਸਨੂੰ ਸੁਣ ਕਰਕੇ ਸਾਰੇ ਵੈਰੀ ਮੂਰਛਿਤ ਹੋ ਜਾਣਗੇ। ਇਸ 'ਸੰਭਲ' ਪੁਰ ਦੇ ਭਾਗ ਬਹੁਤ ਚੰਗੇ ਹਨ, ਜਿਸ ਵਿਚ ਹਰੀ ਜੀ 'ਮਨੁੱਖ ਦੇਹ' ਧਾਰਕੇ ਆਉਣਗੇ॥ ੧੪੬॥

**ਤੀਰ ਤੁਫੰਗ ਕਮਾਨ ਸੁਰੰਗ ਦੁਰੰਗ ਨਿਖੰਗ ਸੁਹਾਵਹਗੇ॥**
**ਬਰਛੀ ਅਰੁ ਬੈਰਖ ਬਾਨ ਧੁਜਾ ਪਟ ਬਾਤ ਲਗੇ ਫਹਰਾਵਹਗੇ॥**
**ਗਣ ਜੱਛ ਭੁਜੰਗ ਸੁ ਕਿੰਨਰ ਸਿੱਧ ਪ੍ਰਸਿੱਧ ਸਭੈ ਜਸੁ ਗਾਵਹਗੇ॥**
**ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ॥੧੪੭॥**

+(ਬੈਰਖ=ਨੇਜ਼ੇ। ਬਾਨ ਧੁਜਾ=ਬਰਛੇ। ਬਾਤ=ਹਵਾ।)

ਅਰਥ – ਧਨੁੱਸ਼-ਬਾਣ, ਤਰਕਸ਼ ਆਦਿ ਨਾਲ ਉਹ ਸੋਭਾ ਪਾਉਣਗੇ। ਤੀਰ, ਬੰਦੂਕ, ਨੇਜੇ ਤੇ ਬਰਛਿਆਂ ਦੇ ਕਪੜੇ ਹਵਾ ਦੇ ਲਗਨ ਨਾਲ ਉਡਣਗੇ। ਸ਼ਿਵਜੀ ਦੇ ਗਣ, ਜੱਛ, ਭੁਜੰਗ ਸੱਪ ਕਿੰਨਰ ਤੇ ਮਸ਼ਹੂਰ ਸਿੱਧ ਲੋਕ ਸਾਰੇ ਹੀ ਕਲਿਕੀ ਅਵਤਾਰ ਜੀ ਦੇ ਜੱਸ ਨੂੰ ਗਾਉਣਗੇ। 'ਸੰਭਲ ਪੁਰ' ਦਾ ਭਾਗ ਚੰਗਾ ਪ੍ਰਗਟ ਹੋਇਆ ਹੈ, ਇਸ ਲਈ ਹਰੀ ਜੀ ਮਨੁੱਖ ਦੇਹ ਧਾਰਕੇ ਇਸ ਵਿਚ ਆਉਣਗੇ॥ ੧੪੭॥

**ਕਉਚ ਕ੍ਰਿਪਾਨ ਕਟਾਰੀ ਕਮਾਨ ਸੁ ਰੰਗ ਨਿਖੰਗ ਛਕਾਵਹਗੇ॥**

************************************************************

ਬਰਛੀ ਅਰੁ ਢਾਲ ਗਦਾ ਪਰਸੋ ਕਰ ਸੂਲ ਤ੍ਰਿਸੂਲ ਭ੍ਰਮਾਵਹਗੇ।।
ਅਤਿ ਕ੍ਰੁਧਤ ਹ੍ਵੈ ਰਣ ਮੂਰਧਨ ਮੋ ਸਰ ਓਘ ਪ੍ਰਓਘ ਚਲਾਵਹਗੇ।।
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ।। ੧੪੮।।

+(ਕਉਚ=ਸੰਜੋਯ।ਨਿਖੰਗ=ਭੱਥਾ।ਪਰਸੋ-ਕੁਹਾੜੇ।ਮੂਰਧਨ=ਮੱਥਾ।(੨) ਉੱਚਾ।(੩) ਸਰਦਾਰ।)

ਅਰਥ - ਕੌਚ (ਸੰਜੋਯ), ਤਲਵਾਰ, ਕਟਾਰੀ ਤੇ ਸੁੰਦਰ ਰੰਗ ਵਾਲੀ ਕਮਾਨ ਤੇ ਭੱਥ ਨਾਲ ਸੂਰਮਿਆਂ ਦੇ ਛੱਕੇ ਛੁੜਾ ਦੇਣਗੇ। ਬਰਛੀ, ਢਾਲ, ਗਦਾ ਤੇ ਕੁਹਾੜੀ, ਨੇਜਾ ਤੇ ਤ੍ਰਿਸੂਲ ਨੂੰ ਹੱਥ ਵਿਚ ਘੁਮਾਉਣਗੇ। 'ਸੰਭਲ' ਪੁਰ ਦੇ ਭਾਗ ਚੰਗੇ ਪ੍ਰਗਟ ਹੋਏ ਹਨ, ਜਿਸ ਵਿਚ ਹਰੀ ਜੀ ਮਨੁੱਖ ਦੇਹ ਧਾਰਕੇ ਆਉਣਗੇ।। ੧੪੮।।

ਤੇਜ ਪ੍ਰਚੰਡ ਅਖੰਡ ਮਹਾਂ ਛਬ ਦੁੱਜਨ ਦੇਖ ਪਰਾਵਹਗੇ।।
ਜਿਮ ਪਉਨ ਪ੍ਰਚੰਡ ਬਹੈ ਪਤੂਆ ਸਭ ਆਪਨ ਹੀ ਉਡਿ ਜਾਵਹਗੇ।।
ਬਢਿ ਹੈ ਜਿਤ ਹੀ ਤਿਤ ਧਰਮ ਦਸ਼ਾ ਕਹੂੰ ਪਾਪ ਨ ਢੂੰਢਤ ਪਾਵਹਗੇ।।
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ।। ੧੪੯।।

ਅਰਥ - ਉਸਦੀ ਪ੍ਰਚੰਡ ਛਬਿ ਤੇ ਤੇਜ ਨੂੰ ਵੇਖ ਕਰਕੇ ਦੁਰਜਨ ਲੋਕ ਇਸ ਤਰ੍ਹਾਂ ਭੱਜ ਜਾਣਗੇ। ਜਿਵੇਂ ਤਿੱਖੀ ਹਵਾ ਦੇ ਵਗਣ ਦੇ ਨਾਲ ਬ੍ਰਿਛਾਂ ਦੇ ਟੁੱਟੇ ਹੋਏ ਪੱਤੇ ਆਪੇ ਹੀ ਉੱਡ ਜਾਂਦੇ ਹਨ ਉਹ ਜਿਥੇ ਜਾਣਗੇ ਹਰ ਜਗ੍ਹਾਂ ਤੇ ਧਰਮ ਦੀ ਅਵਸਥਾ ਜਾਏਗੀ, ਅਤੇ ਪਾਪ ਕਿਤੇ ਢੂੰਢਿਆਂ ਭੀ ਨਹੀਂ ਲੱਭਣਗੇ। ਸੰਭਲ ਪੁਰ ਦੇ ਚੰਗੇ ਭਾਗ ਪ੍ਰਗਟ ਹੋਏ ਹਨ, ਇਸ ਵਿਚ ਹਰੀ ਜੀ ਮਨੁੱਖ ਦੇਹ ਧਾਰਕੇ ਆਉਣਗੇ।। ੧੪੯।।

ਛੂਟਤ ਬਾਨ ਕਮਾਨਨਿ ਕੇ ਰਣ ਛਾਡਿ ਭਟਵਾ ਭਹਰਾਵਹਗੇ।।
ਰਣਬੀਰ ਬਿਤਾਲ ਕਰਾਲ ਪ੍ਰਭਾ ਰਣ ਮੂਰਧਨ ਮੱਧਿ ਸੁਹਾਵਹਗੇ।।
ਗਣਿ ਸਿੱਧ ਪ੍ਰਸਿੱਧ ਸਮ੍ਰਿੱਧ ਸਨੈ ਕਰਿ ਉਚਾਇ ਕੈ ਕ੍ਰਿਤ ਸੁਨਾਵਹਗੇ।।
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ।। ੧੫੦।।

ਅਰਥ - ਕਮਾਨਾਂ ਦੇ ਵਿਚੋਂ ਬਾਣ ਛੁੱਟਦਿਆਂ ਹੀ ਰਣਭੂਮੀ ਨੂੰ ਛੱਡਕੇ ਸੂਰਮੇ ਭੱਜ ਤੁਰਨਗੇ। ਸ਼ਿਵਜੀ ਗਣ, ਬਵੰਜਾ ਬੀਰ ਤੇ ਬੈਤਾਲ ਆਦਿਕ ਡਰਾਉਣੀ ਸ਼ਕਲ ਵਾਲੇ ਰਣਭੂਮੀ ਵਿਚ ਉੱਚੇ ਸਿਰ ਕਰਕੇ ਸੋਭਾ ਪਾਉਣਗੇ। ਮਸ਼ਹੂਰ ਸਿੱਧਾਂ ਦੇ ਝੁੰਡ, ਸਮ੍ਰਿਧਾਂ ਦੇ ਸਮੇਤ ਹੀ ਹੱਥ ਉੱਚਾ ਚੁਮ ਕਰਕੇ ਕੀਰਤੀ ਦੇ ਛੰਦ ਸੁਨਾਉਣਗੇ। ਸੰਭਲ ਪੁਰ ਦਾ ਭਾਗ ਚੰਗਾ ਪ੍ਰਗਟ ਹੋਇਆ ਹੈ, ਇਸ ਲਈ ਹਰੀ ਜੀ ਮਨੁੱਖ ਦੇਹ ਧਾਰਕੇ ਇਸ ਵਿਚ ਆਉਣਗੇ।। ੧੫੦।।

ਰੂਪ ਅਨੂਪ ਸਰੂਪ ਮਹਾਂ ਅੰਗ ਦੇਖ ਅਨੰਗ ਲਜਾਵਹਗੇ॥
ਭਵ ਭੂਤ ਭਵਿੱਖ ਭਵਾਨ ਸਦਾ ਸਭ ਠਉਰ ਸਭੈ ਠਹਰਾਵਹਗੇ॥
ਭਵ ਭਾਰ ਅਪਾਰ ਨਿਵਾਰਨ ਕੌ ਕਲਿਕੀ ਅਵਤਾਰ ਕਹਾਵਹਗੇ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ॥ ੧੫੧॥

ਅਰਥ – ਜਿਨ੍ਹਾਂ ਦਾ ਰੂਪ ਉਪਮਾ ਤੋਂ ਰਹਿਤ ਮਹਾਂ ਸੁੰਦਰ ਹੋਵੇਗਾ, ਜਿਨ੍ਹਾਂ ਦੇ ਅੰਗ (ਸਰੀਰ) ਨੂੰ ਵੇਖਕੇ ਕਾਮਦੇਵ ਭੀ ਸ਼ਰਮਿੰਦਾ ਹੋਵੇਗਾ। ਭੂਤ, ਭਵਿੱਖਤ ਤੇ ਵਰਤਮਾਨ ਕਾਲ ਵੀ ਠਹਿਰ ਜਾਣਗੇ। ਸੰਸਾਰ ਤੋਂ ਬੇਅੰਤਹਾ ਹੀ ਭਾਰ ਦੂਰ ਕਰਨ ਦੇ ਵਾਸਤੇ ਹੀ ਪ੍ਰਭੂ ਆਪਣਾ ਨਾਮ 'ਕਲਿਕੀ ਅਵਤਾਰ' ਕਹਾਉਣਗੇ। ਇਸ 'ਸੰਭਲ' ਪੁਰ ਦਾ ਭਾਗ ਚੰਗਾ ਪ੍ਰਗਟ ਹੋਇਆ ਹੈ ਇਸ ਲਈ ਹਰੀ ਜੀ ਮਨੁੱਖ ਦੇਹ ਧਾਰਕੇ ਇਸ ਵਿਚ ਆਉਣਗੇ॥ ੧੫੧॥

ਭੂਮ ਕੋ ਭਾਰ ਉਤਾਰ ਬਡੇ ਬਡ ਆਸ ਬਡੀ ਛਬ ਪਾਵਹਗੇ॥
ਖਲਟਾਰ ਜੁਝਾਰ ਬਰਿਆਰ ਹਠੀ ਘਨਘੋਖਨ ਜਿਉ ਘਹਰਾਵਹਗੇ॥
ਕਲ ਨਾਰਦ ਭੂਤ ਪਿਸਾਚ ਪਰੀ ਜੈਪਤ੍ਰ ਧਰੱਤ੍ਰ ਸੁਨਾਵਹਗੇ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ॥ ੧੫੨॥

ਅਰਥ – ਧਰਤੀ ਦੇ ਭਾਰ ਨੂੰ ਉਤਾਰ ਕਰਕੇ, ਵੱਡੀ ਸੋਭਾ ਪਾਉਣਗੇ। ਮੂਰਖਾਂ ਨੂੰ ਅਧਰਮ ਤੋਂ ਹਟਾ ਕਰਕੇ, ਬਲਿਵਾਨਾਂ ਨੂੰ ਜੰਗ ਵਿਚ ਸ਼ਹੀਦ ਕਰਕੇ, ਹਠੀ ਸੂਰਮੇ ਬਦਲਾਂ ਦੇ ਗਰਜਨ ਵਾਂਗੂੰ ਗੜਗੱਜ ਪਉਣਗੇ। ਕਲਿ, ਨਾਰਦ, ਭੂਤ ਪਿਸਾਚ ਤੇ ਪਰੀਆਂ ਫਤੇ ਨਾਮੇ ਨੂੰ ਧਰਤੀ ਤੇ ਸੁਨਾਉਣਗੇ ਇਸ ਸੰਭਲ ਪੁਰ ਦਾ ਭਾਗ ਚੰਗਾ ਪ੍ਰਗਟ ਹੋਇਆ ਹੈ ਇਸ ਲਈ ਹਰੀ ਜੀ ਮਨੁੱਖ ਦੇਹ ਧਾਰਕੇ ਇਸ ਵਿਚ ਆਉਣਗੇ॥ ੧੫੨॥

ਝਾਰ ਕ੍ਰਿਪਾਨ ਜੁਝਾਰ ਬਡੇ ਰਣ ਮੱਧ ਮਹਾ ਛਬ ਪਾਵਹਗੇ॥
ਧਰ ਲੁੱਥ ਪਲੁੱਥ ਬਿਥਾਰ ਘਣੀ ਘਨ ਕੀ ਘਟ ਜਿਉ ਘਹਰਾਵਹਗੇ॥
ਚਤੁਰਾਨਨ ਰੁਦ੍ਰ ਚਰਾਚਰ ਜੇ ਜਯ ਸੱਦ ਨਨੱਦ ਸੁਨਾਵਹਗੇ॥
ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ॥ ੧੫੩॥

ਅਰਥ – ਬੜੇ ਲੜਾਕੇ ਜੋਧੇ ਤਲਵਾਰਾਂ ਦਾ ਵਾਰ ਕਰਦੇ ਹੋਏ ਜੁੱਧ ਵਿਚ ਬੜੀ ਭਾਰੀ ਸੋਭਾ ਪਾਉਣਗੇ। ਧਰਤੀ ਉੱਤੇ ਲੋਥ ਉੱਤੇ ਲੋਥ ਨੂੰ ਬਹੁਤ ਖਲ੍ਹੇਰ ਕਰਕੇ, ਬਦਲਾਂ ਦੀ ਘਟਾਂ ਵਾਂਗੂੰ ਗੜਗੱਜ ਪਾਉਣਗੇ। ਬ੍ਰਹਮਾਂ, ਸ਼ਿਵਜੀ ਤੇ ਹੋਰ ਜਿਹੜੇ ਜੜ੍ਹ-ਚੇਤਨ ਹਨ, ਸਾਰੇ ਹੀ ਜੈ ਦੀ ਸੱਟ

**************************************************************
ਬੜੀ ਉੱਚੀ ਅਵਾਜ਼ ਨਾਲ ਸੁਨਾਉਣਗੇ। ਇਸ ਸੰਭਲ ਦਾ ਭਾਗ ਚੰਗਾ ਪ੍ਰਗਟ ਹੋਇਆ ਹੈ ਇਸ ਲਈ ਹਰੀ ਜੀ ਮਨੁੱਖ ਦੇਹ ਧਾਰਕੇ ਇਸ ਵਿਚ ਆਉਣਗੇ।। ੧੫੩।।

**ਤਾਰ ਪ੍ਰਮਾਨ ਉਚਾਨ ਧੁਜਾ ਲਖ ਦੇਵ ਅਦੇਵ ਤ੍ਰਸਾਵਹਗੇ।।**
**ਕਲਗੀ ਗਜਗਾਹ ਗਦਾ ਬਰਛੀ ਗਹਿ ਪਾਨ ਕ੍ਰਿਪਾਨ ਭ੍ਰਮਾਵਹਗੇ।।**
**ਜਗ ਪਾਪ ਸੰਬ੍ਰਹ ਬਿਨਾਸਨ ਕਉ ਕਲਕੀ ਕਲਿ ਧਰਮ ਚਲਾਵਹਗੇ।।**
**ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ।। ੧੫੪।।**

*ਅਰਥ* – ਤਾਜ਼ ਜੋੜਾ ਉੱਚਾ ਝੰਡਾ ਵੇਖ ਕਰਕੇ ਦੇਵਤੇ ਤੇ ਦੈਂਤ ਡਰ ਪਾਉਣਗੇ। ਕਲਗੀ, ਜਿਗਾਹ ਤੇ ਤੋੜਾ ਸਿਰ ਉਤੇ ਗਦਾ ਤੇ ਬਰਛੀ ਲੱਕ ਨਾਲ ਅਤੇ ਹੱਥ ਵਿਚ ਤਲਵਾਰ ਨੂੰ ਫੜ ਕਰਕੇ ਘੁਮਾਉਣਗੇ। ਜਗਤ ਦੇ ਸਾਰੇ ਪਾਪਾਂ ਨੂੰ ਨਾਸ ਕਰਨ ਦੇ ਵਾਸਤੇ 'ਕਲਿਕੀ ਅਵਤਾਰ' ਬਹੁਤ ਸੁੰਦਰ ਧਰਮ ਨੂੰ ਚਲਾਉਣਗੇ ਇਸ 'ਸੰਭਲ ਪੁਰ' ਦੇ ਭਾਗ ਚੰਗੇ ਪ੍ਰਗਟ ਹੋਏ ਹਨ, ਜਿਸ ਵਿਚ ਹਰੀ ਜੀ ਮਨੁੱਖ ਦੇਹ ਧਾਰਕੇ ਆਉਣਗੇ।। ੧੫੪।।

**ਪਾਨ ਕ੍ਰਿਪਾਨ ਅਜਾਨ ਭੁਜਾ ਰਣਿ ਰੂਪ ਮਹਾਨ ਦਿਖਾਵਹਗੇ।।**
**ਪ੍ਰਿਤ ਮਾਨ ਸੁਜਾਨ ਅਪ੍ਰਮਾਨ ਪ੍ਰਭਾ ਲਖ ਬਿਓਮ ਬਿਵਾਨ ਲਜਾਵਹਗੇ।।**
**ਗਣਿ ਭੂਤ ਪਿਸਾਚ ਪਰੇਤ ਪਰੀ ਮਿਲ ਜੀਤ ਕੈ ਗੀਤ ਗਵਾਵਹਗੇ।।**
**ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ।। ੧੫੫।।**

*ਅਰਥ* – ਹੱਥ ਵਿਚ ਤਲਵਾਰ ਫੜੀ ਹੋਵੇਗੀ, ਬਾਹਾਂ ਗੋਡਿਆਂ ਤੱਕ ਲੰਮੀਆਂ ਹੋਣਗੀਆਂ ਇਸ ਤਰ੍ਹਾਂ ਜੁੱਧ ਭੂਮੀ ਵਿਚ ਮਹਾਨ ਸੁੰਦਰ ਰੂਪ ਵਿਖਾਉਣਗੇ। ਸੁੰਦਰ ਮੂਰਤਿਮਾਨ ਦੀ ਚਤਰ ਪ੍ਰਭੂ ਦੀ ਬੇਅੰਤ ਪ੍ਰਭਾ ਨੂੰ ਜਾਣ ਕਰਕੇ ਬਿਵਾਨਾਂ ਵਿਚ ਬੈਠਕੇ ਅਕਾਸ਼ ਵਿਚ ਗਮਨ ਕਰਨ ਵਾਲੇ-ਦੇਵਤੇ ਭੀ ਸ਼ਰਮਸਾਰ ਹੋਣਗੇ। ਸ਼ਿਵਜੀ ਦੇ ਗਣ, ਭੂਤ, ਪਿਸਾਚ, ਪ੍ਰੇਤ ਤੇ ਪਰੀਆਂ ਮਿਲ ਕਰਕੇ, ਜਿੱਤ ਦੇ ਗੀਤ ਗਾਉਣਗੇ। ਇਸ 'ਸੰਭਲ ਪੁਰ' ਦੇ ਭਾਗ ਚੰਗੇ ਪ੍ਰਗਟ ਹੋਏ ਹਨ, ਜਿਸ ਵਿਚ ਹਰੀ ਜੀ ਮਨੁੱਖ ਦੇਹ ਧਾਰਕੇ ਆਉਣਗੇ।। ੧੫੫।।

**ਬਾਜਤ ਡੰਕ ਅਤੰਕ ਸਮੈ ਰਣ ਰੰਗ ਤੁਰੰਗ ਨਚਾਵਹਗੇ।।**
**ਕਸਿ ਬਾਨ ਕਮਾਨ ਗਦਾ ਬਰਛੀ ਕਰਿ ਸੂਲ ਤ੍ਰਿਸੂਲ ਭ੍ਰਮਾਵਹਗੇ।।**
**ਗਣ ਦੇਵ ਅਦੇਵ ਪਿਸਾਚ ਪਰੀ ਰਣ ਦੇਖ ਸਭੈ ਰਹਸਾਵਹਗੇ।।**
**ਭਲ ਭਾਗ ਭਯਾ ਇਹ ਸੰਭਲ ਕੇ ਹਰਿ ਜੂ ਹਰਿਮੰਦਰ ਆਵਹਗੇ।। ੧੫੬।।**

+(ਅਤੰਕ=ਪਰਲੋ। ਸਮੈ=ਵੇਲੇ, ਕਾਲ।)

ਅਰਥ - ਜਿਸ ਤਰ੍ਹਾਂ ਪਰਲੋ ਸਮੇਂ ਬੱਦਲ ਗਰਜਦੇ ਹਨ, ਉਸ ਤਰ੍ਹਾਂ ਧੌਂਸੇ ਵੱਜਣਗੇ, ਅਤੇ ਰਣਭੂਮੀ ਵਿਚ ਜੋਧੇ ਰੰਗਾਂ ਰੰਗ ਦੇ ਘੋੜੇ ਨਚਾਉਣਗੇ। ਕਮਾਨ ਨੂੰ ਖਿੱਚ-ਖਿੱਚ ਕੇ ਤੀਰ ਚਲਾਉਣਗੇ, ਅਤੇ ਹੱਥ ਵਿਚ ਗਦਾ, ਬਰਛੀ, ਨੇਜੇ ਅਤੇ ਤ੍ਰਿਸੂਲ ਲੈ ਕੇ ਮਰਹਠੀ ਵਾਂਗੂੰ ਘੁਮਾਉਣਗੇ। ਦੇਵਤਿਆਂ ਦੇ ਝੁੰਡ ਤੇ ਦੈਤਾਂ ਦੇ ਝੁੰਡ, ਪਿਸਾਚਾਂ ਦੇ ਝੁੰਡ ਤੇ ਪਰੀਆਂ ਦੇ ਝੁੰਡ ਇਸ ਜੁੱਧ ਨੂੰ ਵੇਖ ਕਰਕੇ ਸਾਰੇ ਹੀ ਅਨੰਦ-ਪ੍ਰਸੰਨ ਹੋਵਣਗੇ। ਇਸ ਸੰਭਲ ਪੁਰ ਦੇ ਬੜੇ ਚੰਗੇ ਭਾਗ ਪ੍ਰਗਟ ਹੋਏ ਹਨ, ਇਸ ਲਈ ਹਰੀ ਜੀ ਮਨੁੱਖ ਦੇਹ ਧਾਰਕੇ ਇਸ ਵਿਚ ਆਉਣਗੇ।। ੧੫੬।।

## ਕੁਲਕ ਛੰਦ।।

**ਸਰ ਸਿਜ ਰੂਪੰ।। ਸਭ ਭਟ ਭੂਪੰ।।**
**ਅਤਿ ਛਬ ਸੋਭੰ।। ਮੁਨ ਗਨ ਲੋਭੰ।। ੧੫੭।।**

ਅਰਥ - ਕੌਲ ਫੁਲ ਜਿਹਾ ਸੁੰਦਰ ਰੂਪ ਹੈ, ਸਾਰੇ ਸੂਰਮਿਆਂ ਦਾ ਰਾਜਾ ਹੈ, ਬੜੀ ਭਾਰੀ ਸੁੰਦਰਤਾ ਵਾਲਾ ਹੈ, ਉਸਦੇ ਸੁੰਦਰ ਸਰੂਪ ਦੇ ਦਰਸ਼ਨ ਲਈ ਮੁਨੀ ਜਨ ਲੋਭ ਰਹੇ ਹਨ।। ੧੫੭।।

**ਕਰ ਅਰ ਧਰਮੰ।। ਪਰਹਰ ਕਰਮੰ।।**
**ਘਰ ਘਰ ਵੀਰੰ ।। ਪਰਹਰ ਧੀਰੰ ।। ੧੫੮ ।।**

ਚੰਗੇ ਕੰਮਾਂ ਨੂੰ ਛੱਡਕੇ ਸਾਰੇ ਵੈਰ ਭਾਵ ਵਾਲੇ ਧਰਮ ਨੂੰ ਅਪਨਾਉਣਗੇ। ਘਰ ਘਰ ਵਿਚ ਜੋਧੇ ਹਨ, ਜਿਨ੍ਹਾਂ ਨੇ ਧੀਰਜ ਨੂੰ ਤਿਆਗ ਦਿੱਤਾ ਹੈ।। ੧੫੮।।

**ਜਲ ਥਲ ਪਾਪੰ।। ਪਰਹਰ ਜਾਪੰ।।**
**ਜਹ ਤਹ ਦੇਖਾ।। ਤਹ ਤਹ ਪੇਖਾ।। ੧੫੯ ।।**

ਅਰਥ - ਜਿਥੋਂ ਜਿਥੋਂ ਤਕ ਵਿਖਾਈ ਦੇਵੇਗਾ ਜਲ ਤੇ ਥਲ ਵਿਚ ਭਗਵਾਨ ਦਾ ਨਾਮ ਛੱਡ ਕੇ ਪਾਪ ਹੀ ਨਜ਼ਰ ਆਵੇਗਾ।। ੧੫੯।।

**ਘਰ ਘਰ ਪੇਖੈ।। ਦਰ ਦਰ ਲੇਖੈ।।**
**ਕਹੂੰ ਨ ਅਰਚਾ।। ਕਹੂੰ ਨ ਚਰਚਾ।। ੧੬੦।।**

ਅਰਥ - ਘਰ ਘਰ ਵਿਚ ਤਮਾਸ਼ੇ ਹੋਣਗੇ। ਜਣੇ ਖਣੇ ਦਾ ਲੇਖਾ ਹੋਵੇਗਾ। (ਕਿਤੇ ਭੀ ਦੇਵ) ਪੂਜਾ ਨਹੀਂ ਹੋਵੇਗੀ। ਕਿਤੇ ਧਰਮ ਚਰਚਾ ਨਹੀਂ ਹੋਵੇਗੀ।। ੧੬੦।।

## ਮਧੁਭਾਰ ਛੰਦ।।

**ਸਭ ਦੇਸ ਢਾਲ।। ਜਹ ਤਹ ਕੁਚਾਲ।।**

ਜਹ ਤਹ ਅਨਰਥ॥ ਨਹੀ ਹੋਤ ਅਰਥ॥ ੧੬੧॥

ਅਰਥ - ਸਾਰੇ ਦੇਸਾਂ ਦੀ ਏਹੋ ਢਾਲ ਹੋਵੇਗੀ ਜਿਥੇ ਕਿਥੇ ਬੁਰੀ ਰੀਤੀ ਤੁਰ ਪਏਗੀ, ਥਾਂ ਪਰ ਥਾਂ ਜ਼ੁਲਮ ਹੋਵੇਗਾ, ਧਰਮ ਦਾ ਕੰਮ ਨਹੀਂ ਹੋਵੇਗਾ॥ ੧੬੧॥

ਸਭ ਦੇਸ ਰਾਜ॥ ਨਿਤਪ੍ਰਿਤਿ ਕੁਕਾਜ॥
ਨਹੀ ਹੋਤ ਨਿਆਇ॥ ਜਹ ਤਹ ਅਨਿਜਾਇ॥ ੧੬੨॥

ਅਰਥ - ਸਾਰੇ ਦੇਸਾਂ ਦੇ ਰਾਜੇ, ਹਰ ਰੋਜ਼ ਬੁਰੇ ਕੰਮ ਕਰਨਗੇ, ਉਨ੍ਹਾਂ ਤੋਂ ਇਨਸਾਫ ਨਹੀਂ ਹੋਵੇਗਾ, ਹਰ ਥਾਂ ਤੇ ਬੇ-ਇਨਸਾਫੀ ਹੋਵੇਗੀ॥ ੧੬੨॥

ਛਿਤ ਭਈ ਸੂੱਦ੍ਰ॥ ਕ੍ਰਿਤ ਕਰਤ ਛੁੱਦ੍ਰ॥
ਤਹ ਬਿੱਪ ਏਕ॥ ਜਿਹ ਗੁਨ ਅਨੇਕ॥ ੧੬੩॥

ਅਰਥ - ਧਰਤੀ ਸ਼ੂਦ੍ਰ ਹੋ ਗਈ ਹੋਵੇਗੀ, ਨੀਚ ਕਰਮ ਕਰਦੀ ਹੋਵੇਗੀ, ਤਦੋਂ ਹੀ ਇਕ ਬ੍ਰਾਹਮਣ ਜਿਸ ਦੇ ਵਿਚ ਅਨੇਕਾਂ ਗੁਣ ਹੋਵਣਗੇ॥ ੧੬੩॥

ਪਾਧਰੀ ਛੰਦ॥ ਨਿਤ ਜਪਤ ਬਿਪ੍ਰ ਦੇਬੀ ਪ੍ਰਚੰਡ॥ ਜਿਹ ਕੀਨ ਧੂਮ੍ਰ ਲੋਚਨ ਦੁਖੰਡ॥
ਜਿਹ ਕੀਨ ਦੇਵ ਦੇਵਿਸ ਸਹਾਇ॥ ਜਿਹ ਲੀਨ ਰੁਦ੍ਰ ਕਰਿ ਦੈ ਬਚਾਇ॥ ੧੬੪॥

ਅਰਥ - ਉਹ ਬ੍ਰਾਹਮਣ ਬੜੇ ਤੇਜ ਵਾਲੀ ਦੇਵੀ ਦਾ ਨਿੱਤ ਜਾਪ ਕਰਦਾ ਹੋਵੇਗਾ, ਜਿਸਨੇ ਧੂਮ੍ਰ-ਲੋਚਨ ਨਾਮ ਵਾਲੇ ਦੈਤ ਦੇ ਟੁਕੜੇ ਕੀਤੇ ਸੀ। ਫਿਰ ਜਿਸਨੇ ਦੇਵਤੇ ਤੇ ਦੇਵਤਿਆਂ ਦੇ ਰਾਜੇ (ਇੰਦ੍ਰ) ਦੀ ਸਹਾਇਤਾ ਕੀਤੀ ਸੀ, ਅਤੇ ਜਿਸਨੇ ਹੱਥ ਦੇ ਕੇ ਸ਼ਿਵਜੀ ਨੂੰ ਬਚਾ ਲਿਆ ਸੀ॥ ੧੬੪॥

ਜਿਹ ਹਤੇ ਸੁੰਭ ਨੈਸੁੰਭ ਬੀਰ॥ ਜਿਨ ਜੀਤ ਇੰਦ੍ਰ ਕੀਨੇ ਫਕੀਰ॥
ਤਿਨ ਗਹੀ ਸ਼ਰਨ ਜਗਮਾਤ ਜਾਇ॥ ਤਿਹ ਕੀਅਸ ਚੰਡਕਾ ਦੇਵ ਰਾਇ॥ ੧੬੫॥

ਅਰਥ - ਜਿਸਨੇ ਸੁੰਭ ਨੈਸੁੰਭ ਨਾਮ ਵਾਲੇ ਸੂਰਮਿਆਂ ਨੂੰ ਮਾਰ ਦਿੱਤਾ ਸੀ, ਜਿਨ੍ਹਾਂ ਜੋਧਿਆਂ ਨੇ ਇੰਦ੍ਰ ਨੂੰ ਜਿੱਤ ਕਰਕੇ ਕੰਗਾਲ ਕਰ ਦਿੱਤਾ ਸੀ। ਉਸ ਇੰਦ੍ਰ ਨੇ ਜਾ ਕੇ ਜਗਦੰਬਾ ਦੀ ਸ਼ਰਨ ਫੜੀ ਸੀ ਤਦ ਉਸਨੂੰ ਚੰਡਕਾ ਦੇਵੀ ਨੇ ਮੁੜਕੇ ਰਾਜਾ ਕਰ ਦਿੱਤਾ ਸੀ॥ ੧੬੫॥

ਤਿਹ ਜਪਤ ਰੈਣ ਦਿਨ ਦਿਜ ਉਦਾਰ॥ ਜਿਹ ਹਣਿਓ ਰੋਸ ਰਣ ਬਾਸਵਾਰ॥
ਗ੍ਰਿਹ ਹੁਤੀ ਤਾਸ ਇਸਤ੍ਰੀ ਕੁਚਾਰ॥ ਤਹ ਗਇਓ ਨਾਹ ਦਿਨ ਇਕਨਿਹਾਰ॥ ੧੬੬॥

ਅਰਥ - ਉਦਾਰ ਬ੍ਰਾਹਮਣ ਉਸਨੂੰ ਦਿਨ ਰਾਤ ਜਪਦਾ ਸੀ, ਜਿਸਨੇ ਕ੍ਰੋਧ ਨਾਲ ਜੁੱਧ ਵਿਚ ਇੰਦ੍ਰ ਦੇ ਵੈਰੀ ਨਸੁੰਭ ਨੂੰ ਮਾਰਿਆ ਸੀ। ਉਸ ਬ੍ਰਾਹਮਣ ਦੇ ਘਰ ਖੋਟੀ ਚਾਲ ਵਾਲੀ ਇਸਤ੍ਰੀ ਹੁੰਦੀ

************************************************************
ਸੀ। ਉਸਨੇ ਇਕ ਦਿਨ ਪਤੀ ਨੂੰ ਦੁਰਗਾ ਦੀ ਪੂਜਾ ਕਰਦਾ ਵੇਖਕੇ ਫੜ ਲਿਆ।। ੧੬੬।।

ਤ੍ਰੀਯੋ ਬਾਚ ਪਤਿ ਸੋ।।

ਕਿਹ ਕਾਜ ਮੂੜ ਸੇਵੰਤ ਦੇਵ।। ਕਿਹ ਹੇਤ ਤਾਸ ਬੁੱਲਤ ਅਭੇਵ।।
ਕਿਹ ਕਾਰਣ ਵਾਹਿ ਪਗਿਅਨ ਪਰੰਤ।। ਕਿਮ ਜਾਨ ਬੂਝ ਦੋਜਕ ਗਿਰੰਤ।।੧੬੭।।

ਅਰਥ - ਇਸਤ੍ਰੀ ਨੇ ਪਤੀ ਨੂੰ ਕਿਹਾ-ਹੇ ਪੁਰਖ! ਕਿਸ ਵਾਸਤੇ ਦੇਵੀ ਨੂੰ ਸੇਂਵਦਾ ਹੈਂ? ਕਿਸ ਵਾਸਤੇ ਉਸਨੂੰ ਅਭੇਵ ਆਖਦਾ ਹੈਂ? ਕਿਸ ਸਬੱਬ ਕਰਕੇ ਉਸ ਦੇ ਪੈਰਾਂ ਉੱਤੇ ਡਿੱਗਦਾ ਹੈਂ? ਜਾਣ ਬੁੱਝਕੇ ਨਰਕ ਵਿਚ ਕਿਉਂ ਡਿੱਗਦਾ ਹੈਂ?।। ੧੬੭।।

ਕਿਹ ਕਾਜ ਮੂਰਖ ਤਿਹ ਜਪਤ ਜਾਪ।। ਨਹੀ ਡਰਤ ਤਉਨ ਕੇ ਥਪਤ ਥਾਪ।।
ਕੈਹੋ ਪੁਕਾਰ ਰਾਜਾ ਸਮੀਪ।। ਦੈ ਹੈ ਨਿਕਾਰ ਤੁਹਿ ਬਾਂਧ ਦੀਪ।। ੧੬੮।।

ਅਰਥ - ਹੇ ਮੂਰਖ! ਕਿਸ ਵਾਸਤੇ ਉਸਨੂੰ ਜਪਦਾ ਹੈਂ? ਉਸਦੀ ਥਾਪਨਾਂ ਨੂੰ ਥਾਪਦਾ ਹੋਇਆ ਡਰਦਾ ਨਹੀਂ ਹੈਂ? ਮੈਂ ਜਾ ਕੇ ਰਾਜੇ ਦੇ ਕੋਲ ਪੁਕਾਰ ਕਰਾਂਗੀ, ਉਹ ਤੈਨੂੰ ਬੰਨ੍ਹ ਕਰਕੇ ਦੇਸ਼ ਤੋਂ ਕੱਢ ਦੇਵੇਗਾ।। ੧੬੮।।

ਨਹੀ ਲਖਾ ਤਾਹਿ ਬ੍ਰਹਮਾ ਕੁਨਾਰ।। ਧਰਮਾਰਥ ਆਨ ਲਿੱਨੋ ਵਤਾਰ।।
ਸੂਦ੍ਰੰ ਸਮੱਸਤ ਨਾਸਾਰਥ ਹੇਤ।। ਕਲਕੀ ਵਤਾਰ ਕਰਬੇ ਸਚੇਤ।। ੧੬੯।।

ਅਰਥ - ਖੋਟੀ ਇਸਤ੍ਰੀ ਨੇ ਬ੍ਰਾਹਮਣ ਦੇ ਪ੍ਰਤਾਪ ਨੂੰ ਜਾਣਿਆ ਨਹੀਂ ਹੈ ਕਿ ਧਰਮ ਦੇ ਪ੍ਰਚਾਰ ਕਰਨ ਵਾਸਤੇ ਹੀ ਉਸਨੇ ਆਣਕੇ ਅਵਤਾਰ ਲਿਆ ਹੈ। ਸਾਰੇ ਸ਼ੂਦ੍ਰਾਂ ਦੇ ਨਾਸ਼ ਕਰਨ ਵਾਸਤੇ ਤੇ ਕਲਕੀ ਅਵਤਾਰ ਨੂੰ ਸੁਚੇਤ ਕਰਨ ਵਾਸਤੇ।। ੧੬੯।।

ਹਿਤ ਜਾਨ ਤਾਸ ਹਟਕਿਓ ਕੁਨਾਰ।। ਨਹੀ ਲੋਕ ਤ੍ਰਾਸ ਬੁੱਲੈ ਭਤਾਰ।।
ਤਬ ਕੁੜੀ ਨਾਰ ਚਿਤ ਰੋਸ ਠਾਨ।। ਸੰਭਲ ਨਰੇਸ਼ ਤਨ ਕਹੀ ਆਨ।।੧੭੦।।

ਅਰਥ - ਉਸਦਾ ਭਲਾ ਜਾਣ ਕਰਕੇ, ਪਤੀ ਨੇ ਉਸਨੂੰ ਮਨ੍ਹੇ ਕਰ ਦਿੱਤਾ, ਪਰ ਉਸਨੇ ਲੋਕਾਂ ਦਾ ਭੀ ਡਰ ਨਹੀਂ ਰਖਿਆ, ਨਿਲੱਜ ਹੋ ਕੇ ਪਤੀ ਨੂੰ ਬੋਲਨ ਲੱਗ ਪਈ। ਤਦ ਫਿਰ ਇਸਤ੍ਰੀ ਮਨ ਵਿਚ ਕ੍ਰੋਧ ਕਰਕੇ ਵਿਚੋ ਵਿਚ ਕੁੜ੍ਹਨ ਲੱਗੀ-ਅੰਤ ਨੂੰ ਉਸਨੇ ਆ ਕੇ ਸੰਭਲ ਪੁਰ ਦੇ ਰਾਜੇ ਕੋਲ ਸਾਰੀ ਗੱਲ ਕਹਿ ਦਿੱਤੀ।। ੧੭੦।।

ਪੂਜੰਤ ਦੇਵੇ ਦੀਨੋ ਦਿਖਾਇ।। ਤਿਹ ਗਹਾ ਕੋਪ ਕਰਿ ਸੂਦ੍ਰ ਰਾਇ।।
ਗਹਿ ਤਾਹਿ ਅਧਿਕ ਦੀਨੀ ਸਜਾਇ।। ਕੈ ਹਨਤ ਤੋਹ ਕੈ ਜਪ ਨ ਮਾਇ।।੧੭੧।।

**********************************************************

ਅਰਥ – ਦੇਵੀ ਦੀ ਪੂਜਾ ਕਰਦੇ ਹੋਇਆਂ ਪਤੀ ਨੂੰ ਵਿਖਾ ਦਿੱਤਾ, ਜਿਸ ਕਰਕੇ ਸੂਦਰ ਰਾਜੇ ਨੇ ਕ੍ਰੋਧ ਕਰਕੇ ਉਸਨੂੰ ਫੜ ਲਿਆ। ਉਸਨੂੰ ਫਤਕੇ, ਬਹੁਤੀ ਸਜ਼ਾ ਦਿੱਤੀ ਅਤੇ ਆਖਿਆ ਜਾਂ ਤੈਨੂੰ ਮਾਰ ਸੁੱਟਾਂਗਾ, ਜਾਂ ਤੂੰ ਦੇਵੀ ਦੀ ਪੂਜਾ ਕਰਨੀ ਛੱਡ ਦੇਹੁ।। ੧੭੧।।

ਰਾਜਾ ਸੂਦ੍ਰ ਬਾਚ।।

ਨਹੀ ਹਨਤ ਤੋਹ ਦਿਜ ਕਹੀ ਆਜ।। ਨਹੀ ਬੋਰ ਬਾਰ ਮੋ ਪੂਜ ਸਾਜ।।
ਕੈ ਤਜਹੁ ਸੇਵ ਦੇਵੀ ਪ੍ਰਚੰਡ।। ਨਹੀ ਕਰਤ ਆਜ ਤੋ ਕੋ ਦੁਖੰਡ।। ੧੭੨।।

ਅਰਥ – ਨੀਚ ਰਾਜੇ ਨੇ ਕਿਹਾ—ਹੇ ਬ੍ਰਾਹਮਣ! ਨਹੀਂ ਤਾਂ ਅੱਜ ਤੈਨੂੰ ਮਾਰ ਸੁੱਟਾਂਗਾ, ਨਹੀਂ ਤਾਂ ਤੈਨੂੰ ਪੂਜਾ ਦੇ ਸਾਜ ਸਮੇਤ ਸਮੁੰਦਰ ਦੇ ਪਾਣੀ ਵਿਚ ਡੋਬ ਦੇਵਾਂਗਾ। ਜਾਂ ਤਾਂ ਪ੍ਰਚੰਡ ਦੇਵੀ ਦੀ ਸੇਵਾ ਕਰਨੀ ਛੱਡ ਦੇਹੁ, ਨਹੀਂ ਤਾਂ ਅੱਜ ਤੈਨੂੰ ਦੋ ਟੋਟੇ ਕਰ ਦਿਤਾ ਜਾਏਗਾ।। ੧੭੨।।

ਬਿੱਪ੍ਰ ਵਾਚ ਰਾਜਾ ਸੋ।।

ਕੀਜੈ ਦੁਖੰਡ ਨਹੀ ਤਜੋ ਸੇਵ।। ਸੁਨ ਲੇਹੁ ਸਾਚੁ ਤੁਹ ਕਹੋ ਦੇਵ।।
ਕਿਉ ਨ ਹੋਹਿ ਟੂਕ ਤਨ ਕੇ ਹਜ਼ਾਰ।। ਨਹੀ ਤਜੋ ਪਾਇ ਦੇਵੀ ਉਦਾਰ।। ੧੭੩।।

ਅਰਥ – ਬ੍ਰਾਹਮਣ ਨੇ ਰਾਜੇ ਨੂੰ ਕਿਹਾ— ਬੇਸ਼ੱਕ ਮੇਰੇ ਦੋ ਟੁਕੜੇ ਕਰ ਦੇਹੁ ਮੈਂ ਸੇਵਾ ਨੂੰ ਨਹੀਂ ਛੱਡਾਂਗਾ, ਹੇ ਦੇਵ! ਸੁਣ ਲੈ, ਮੈਂ ਤੈਨੂੰ ਸੱਚ ਆਖਦਾ ਹਾਂ। ਮੇਰੇ ਸਰੀਰ ਦੇ ਭਾਵੇਂ ਹਜ਼ਾਰ ਟੁਕੜੇ ਕਿਉਂ ਨਾ ਹੋ ਜਾਣ? ਮੈਂ ਫਿਰ ਭੀ ਦੇਵੀ ਦੇ ਪਵਿੱਤ੍ਰ ਚਰਨਾਂ ਨੂੰ ਨਹੀਂ ਛੱਡਾਂਗਾ।। ੧੭੩।।

ਸੁਨ ਭਯੋ ਬੈਣ ਸ਼ੂਦਰ ਸੁ ਕ੍ਰੁੱਧ।। ਜਣੁ ਜੁਟਯੋ ਆਨਿ ਮਕਰਾਛ ਜੁੱਧ।।
ਦੋਊ ਦ੍ਰਿਗ ਸਕ੍ਰੁਧ ਸ੍ਰੋਨਤ ਚੁਚਾਨ।। ਜਨ ਕਾਲ ਤਾਹਿ ਦੀਨੀ ਨਿਸ਼ਾਨ।। ੧੭੪।।

ਅਰਥ – ਇਨ੍ਹਾਂ ਬਚਨਾਂ ਨੂੰ ਸੁਣਕੇ, ਸ਼ੂਦ੍ਰ ਰਾਜਾ ਕ੍ਰੋਧ ਸ਼ਹਿਤ ਹੋ ਗਿਆ, ਮਾਨੋਂ ਮਕਰਾਛ ਦੈਂਤ ਆਣਕੇ ਜੁੱਧ ਵਿਚ ਜੁੱਟ ਗਿਆ ਹੈ। ਕ੍ਰੋਧ ਨਾਲ ਦੋਹਾਂ ਅੱਖਾਂ ਤੋਂ ਲਹੂ ਵਗਦਾ ਸੀ, ਮਾਨੋਂ ਕਾਲ ਨੇ ਆ ਕੇ ਉਸਨੂੰ ਨਿਸ਼ਾਨੀ ਕਰ ਦਿੱਤੀ ਹੈ।। ੧੭੪।।

ਅਤਿ ਗਰਬ ਮੂੜ ਭ੍ਰਿੱਤਨ ਬੁਲਾਇ।। ਉੱਚਰੇ ਬੈਣ ਇਹ ਹਣੋ ਜਾਇ।।
ਲੈ ਗਏ ਤਾਸ ਦ੍ਰੋਹੀ ਦੁਰੰਤ।। ਜਹ ਸੰਭ੍ਰ ਸੁਭ ਦੇਵਲ ਸੁਭੰਤ।। ੧੭੫।।

ਅਰਥ – ਵਡੇ ਹੰਕਾਰ ਨਾਲ ਮੂਰਖ ਰਾਜੇ ਨੇ ਦਾਸਾਂ ਨੂੰ ਬੁਲਾਕੇ ਬਚਨ ਕਹੇ ਕਿ ਇਸ ਨੂੰ ਲੈ ਜਾਕੇ ਮਾਰ ਸੁਟੋ। ਡਰ ਦੇਣ ਵਾਲੇ ਜ਼ਾਲਮ ਲੋਕ ਉਸਨੂੰ ਨਾਸ ਕਰਨ ਲਈ ਫੜ ਕੇ ਲੈ ਗਏ, ਜਿਥੇ ਸੰਭਲ ਪੁਰ ਦੇ ਦੇਵਤੇ ਦਾ ਪਵਿੱਤ੍ਰ ਮੰਦਰ ਸੋਭ ਰਿਹਾ ਸੀ।। ੧੭੫।।

ਤਿਹ ਬਾਧ ਆਂਖ ਮੁਸਕੈ ਚੜਾਇ।। ਕਰ ਲੀਨ ਕਾਢ ਅਸ ਕੋ ਨਚਾਇ।।
ਜਬ ਲਗੇ ਦੇਨ ਤਿਹ ਤੇਗ ਤਾਨ।। ਤਬ ਕੀਯੋ ਕਾਲ ਕੋ ਬਿਪ੍ਰ ਧਿਆਨ।।੧੭੬।।

ਅਰਥ – ਉਸ ਦੀਆਂ ਅੱਖਾਂ ਬੰਨ੍ਹਕੇ ਤੇ ਮੁਸ਼ਕਾਂ ਬੰਨ੍ਹ ਲਈਆਂ, ਫਿਰ ਮਿਆਨ ਤੋਂ ਖੰਡ ਕਢ ਲਿਆ ਅਤੇ ਤਲਵਾਰ ਨੂੰ ਤਾਣਕੇ ਉਸਨੂੰ ਮਾਰ ਦੇਣ ਲਗੇ, ਤਦ ਉਸ ਬ੍ਰਾਹਮਣ ਨੇ 'ਕਾਲ ਪੁਰਖ ਦਾ ਧਿਆਨ ਕੀਤਾ'।। ੧੭੬।।

ਜਬ ਕੀਯੋ ਚਿਤ ਮੋ ਬਿਪ੍ਰ ਧਿਆਨ।। ਤਿਹ ਦੀਨ ਦਰਸ ਤਬ ਕਾਲ ਆਨ।।
ਨਹੀ ਕਰੋ ਚਿੰਤ ਚਿਤ ਮਾਂਝਿ ਏਕ।। ਤਵ ਹੇਤ ਸ਼ੱਤ੍ਰ ਹਨਿ ਹੈ ਅਨੇਕ।।੧੭੭।।

ਅਰਥ – ਜਦ ਬ੍ਰਾਹਮਣ ਨੇ ਚਿੱਤ ਵਿਚ ਕਾਲ ਪੁਰਖ ਦਾ ਧਿਆਨ ਕੀਤਾ, ਤਦ 'ਸ੍ਰੀ ਕਾਲ ਜੀ' ਨੇ ਆਣਕੇ ਉਸਨੂੰ ਦਰਸ਼ਨ ਦਿੱਤਾ ਅਤੇ ਕਿਹਾ ਹੇ ਦਿਜ! ਤੂੰ ਚਿੱਤ ਵਿਚ ਇਕ ਭੀ ਚਿੰਤਾ ਨ ਕਰ, ਤੇਰੀ ਰਖਿਆ ਕਰਨ ਵਾਸਤੇ ਅਨੇਕਾਂ ਤੇਰੇ ਵੈਰੀ ਮਾਰ ਸੁੱਟਾਂਗਾ।। ੧੭੭।।

ਤਬ ਪਰੀ ਸੂੰਕ ਭੋਰਹ ਮਝਾਰ।। ਉਪਜਿਓ ਆਨ ਕਲਕੀ ਵਤਾਰ।।
ਤਾੜੱ ਪ੍ਰਮਾਨੁ ਕਰਿਅਸ ਉਤੰਗ।। ਤਰ ਕੱਛ ਸੁ ਵੱਛ ਤਾਜੀ ਸੁਰੰਗ।।੧੭੮।।

ਅਰਥ – ਫਿਰ ਮੰਦਰ ਦੇ ਤਹਿਖਾਨੇ ਵਿਚੋਂ ਇਕ ਭਿਆਨਕ ਅਵਾਜ਼ ਸੁਣਾਈ ਦਿੱਤੀ ਤੇ ਉਸਦੇ ਨਾਲ ਹੀ ਕਲਿਕੀ ਅਵਤਾਰ ਪ੍ਰਗਟ ਆਣ ਹੋਇਆ।। ਜਿਸ ਦੇ ਹੱਥ ਵਿਚ ਤਾੜ ਜੇਡਾ ਉੱਚਾ ਖੰਡਾ ਸੀ, ਜੋ ਤੁਰਕਸਤਾਨ ਦੇ ਸੋਹਣੇ ਰੰਗ ਵਾਲੇ ਘੋੜੇ ਉਤੇ ਸਵਾਰ ਸੀ।। ੧੭੮।।

ਸਿਰਖੰਡੀ ਛੰਦ।। ਵੱਜੇ ਨਾਦ ਸੁਰੰਗੀ ਧੱਗਾ ਘੋਰੀਆ।।
ਨੱਚੇ ਜਾਣ ਫਿਰੰਗੀ ਵੱਜੇ ਘੁੰਘਰੂ।
ਗਦਾ ਤ੍ਰਿਸੂਲ ਨਿਖੰਗੀ ਝੂਲਨ ਬੈਰਖਾਂ।।
ਸਾਵਣ ਜਾਣ ਉਮੰਗੀ ਘਟਾ ਡਰਾਵਣੀ।। ੧੭੯।।

ਅਰਥ – ਬੜੇ ਸੁੰਦਰ ਰੰਗ ਵਾਲੇ ਨਾਦ ਵਜੇ ਅਤੇ ਧੱਗਾਂ ਨੇ ਗੂੰਜ ਉਠਾਈ। ਇਉਂ ਮਲੂੰਮ ਹੁੰਦਾ ਸੀ ਮਾਨੋਂ, ਜੰਗ ਵਿਚ ਫਿਰੰਗੀ ਨੱਚੇ ਹਨ ਤੇ ਘੁੰਘਰੂ ਵੱਜ ਰਹੇ ਹਨ। ਗਦਾ ਤ੍ਰਿਸੂਲ, ਭੱਥੇ ਤੇ ਬਰਛਿਆਂ ਦੇ ਝੰਡੇ ਝੂਲਦੇ ਹਨ। ਇਹੋ ਮਲੂੰਮ ਹੁੰਦਾ ਹੈ ਜਾਣੋ, ਸਾਵਣ ਦੀਆਂ ਡਰੌਣੀਆਂ ਕਾਲੀਆਂ ਘਟਾਂ ਉਮਡਕੇ ਆਈਆਂ ਹਨ।। ੧੭੯।।

ਬਾਣੇ ਅੰਗ ਭੁਜੰਗੀ ਸਾਵਲ ਸੋਹਣੇ।।
ਤ੍ਰੈ ਸੈ ਹੱਥ ਉਤੰਗੀ ਖੰਡਾ ਧੂਹਿਆ।।

ਤਾਜੀ ਭਉਰ ਪਿਲੰਗੀ ਛਾਲਾਂ ਪਾਈਆਂ।।
ਭੰਗੀ ਜਾਣ ਭਿੜੰਗੀ ਨੱਚੇ ਦਾਇਰੀ ।। ੧੮੦।।

ਅਰਥ - (ਭੁਜੰਗੀ) ਸੂਰਮਿਆਂ ਦੇ ਸਰੀਰ ਤੇ ਕਾਲੇ ਰੰਗ ਦੇ ਸੋਹਣੇ ਬਾਣੇ ਹਨ ਅਤੇ ਕਲਿਕੀ ਨੇ ਤਿੰਨ ਸੌ ਹੱਥ ਉੱਚਾ ਖੰਡਾ ਧੂਹਿਆ ਹੋਇਆ ਹੈ। ਘੋੜਾ ਇਸ ਤਰ੍ਹਾਂ ਫਿਰਦਾ ਹੈ, ਮਾਨੋਂ ਸ਼ੇਰ ਨੇ ਛਾਲਾਂ ਲਾਈਆਂ ਹਨ। ਫਿਰ ਇਸ ਤਰ੍ਹਾਂ ਸੂਰਮੇ ਗੋਲ ਚੱਕਰ ਬੰਨ੍ਹਕੇ ਲੜ ਰਹੇ ਹਨ ਮਾਨੋਂ ਸ਼ਿਵਜੀ ਦੇ ਭੰਗੀ ਤੇ ਭੜੰਗੀ ਗਣ ਦਾਇਰਾ ਬੰਨ੍ਹਕੇ ਨੱਚ ਰਹੇ ਹਨ।। ੧੮੦।।

ਬੱਜੇ ਨਾਦ ਸੁਰੰਗੀ ਅਣੀਆਂ ਜੁੱਟੀਆਂ।।
ਪੈਰੈ ਧਾਰ ਪਵੰਗੀ ਫਉਜਾਂ ਚੀਰ ਕੈ।।
ਉਠੈ ਛੈਲ ਛਲੰਗੀ ਛਾਲਾਂ ਪਾਈਆਂ।।
ਝਾੜ ਝੜਾਕ ਝੜੰਗੀ ਤੇਗਾਂ ਵੱਜੀਆਂ।। ੧੮੧।।

+(ਪਵੰਗੀ=ਘੋੜ ਚੜ੍ਹੇ ਜਵਾਨ।)

ਅਰਥ - ਸੁੰਦਰ ਰਾਗ ਵਾਲੇ ਸੁਰੀਲੇ ਨਾਦ ਵਜੇ ਹਨ ਤੇ ਤਿੱਖੀਆਂ ਅਣੀਆਂ ਆਪੋ ਵਿਚ ਜੁੱਟ ਪਈਆਂ ਹਨ। ਘੋੜ ਚੜੇ ਜਵਾਨ ਫੌਜਾਂ ਨੂੰ ਚੀਰ ਕੇ ਤਲਵਾਰਾਂ ਦੀ ਧਾਰ ਤੋਂ ਪਾਰ ਲੰਘ ਗਏ ਹਨ। ਫੈਲ ਜੁਆਨਾਂ ਨੇ ਉਠਕੇ ਛਾਲਾਂ ਪਾਈਆਂ ਹਨ, ਅਤੇ ਉਹਨਾਂ ਜਦ ਤੇਗਾਂ ਝਟਕੀਆਂ ਤਾਂ ਝਾੜ-ਝਾੜ ਕਰਕੇ ਤੇਗਾਂ ਇਕ ਦੂਜੀ ਉਤੇ ਵੱਜੀਆਂ ਹਨ।। ੧੮੧।।

ਸਮਾਨਕਾ ਛੰਦ।। ਜੁ ਦੇਖ ਦੇਖ ਕੈ ਸਬੈ।। ਸੁ ਭਾਜ ਭਾਜ ਗੇ ਤਬੈ।।
ਕਹਿਓ ਸੁ ਸੋਭ ਸੋਭ ਹੀ।। ਬਿਲੋਕ ਲੋਕ ਲੋਭ ਹੀ।। ੧੮੨।।

ਅਰਥ - ਸਾਰੇ ਹੀ ਵੇਖ ਵੇਖ ਕੇ ਭਰੱਤੇ ਹੋ ਕੇ ਭੱਜ ਗਏ ਹਨ। ਸੁੰਦਰ ਸੋਭਾ ਹੀ ਸੋਭਾ ਨੂੰ ਕਿਹਾ ਹੈ, ਵੇਖਣ ਦਾ ਲੋਕਾਂ ਨੂੰ ਲੋਭ ਹੋਇਆ ਹੈ।। ੧੮੨।।

ਪ੍ਰਚੰਡ ਰੂਪ ਰਾਜਈ।। ਬਿਲੋਕ ਭਾਨ ਲਾਜਈ।।
ਸੁ ਚੰਡ ਤੇਜ ਇਉਂ ਲਸੈਂ।। ਪ੍ਰਚੰਡ ਜੋਤ ਕੋ ਹਸੈਂ।। ੧੮੩।।

ਅਰਥ - ਤਿੱਖੇ ਤੇਜ ਵਾਲਾ ਰੂਪ ਸੋਭਦਾ ਹੈ, ਜਿਸਨੂੰ ਵੇਖ ਕਰ ਕੇ ਸੂਰਜ ਸ਼ਰਮਿੰਦਾ ਹੁੰਦਾ ਹੈ। ਉਸਦਾ ਬੜਾ ਤਿੱਖਾ ਤੇਜ ਇਉਂ ਚਮਕਦਾ ਹੈ, ਜਿਵੇਂ ਤਿੱਖੇ ਤੇਜ ਵਾਲੀ ਕੋਈ ਜੋਤ ਹੱਸਦੀ ਹੁੰਦੀ ਹੈ।। ੧੮੩।।

ਸੁ ਕੋਪ ਕੋਪ ਹੈ ਹਠੀ।। ਚਪੇ ਚਿਰਾਇ ਜਿਉ ਭਠੀ।।

ਪ੍ਰਚੰਡ ਮੰਡਲੀ ਲਸੈਂ॥ ਕਿ ਮਾਰਤੰਡ ਕੋ ਹਸੈਂ॥ ੧੮੪॥

+(ਚਿਰਾਇ=ਤਪਾਉਂਦੀ ਹੈ।)

ਅਰਥ – ਕ੍ਰੋਧਵਾਨ ਹੱਠੀ ਕ੍ਰੋਧ ਨੂੰ ਕਰਕੇ, ਇਉਂ ਤਪੇ ਹਨ, ਜਿਵੇਂ ਭੱਠੀ ਤਪਾਉਂਦੀ ਹੈ। ਤਿੱਖੇ ਤੇਜ ਵਾਲੀ ਮੰਡਲੀ ਲਿਸ਼ਕਦੀ ਹੈ, ਮਾਨੋਂ ਸੂਰਜ ਨੂੰ ਹੱਸ ਰਹੀ ਹੈ॥ ੧੮੪॥

ਸੁ ਕੋਪ ਓਪ ਦੈ ਬਲੀ॥ ਕਿ ਰਾਜ ਮੰਡਲੀ ਚਲੀ॥
ਸੁ ਅਸਤ੍ਰ ਸ਼ਸਤ੍ਰ ਪਾਨ ਲੈ॥ ਬਿਸੇਖ ਵੀਰ ਮਾਨ ਕੈ॥ ੧੮੫॥

ਅਰਥ – ਕ੍ਰੋਧਵਾਨ ਹੋ ਕੇ ਰਾਜੇ ਦੇ ਸੈਨਿਕ ਵਰ ਪਏ ਹਨ। ਉਹ ਹੱਥਾਂ ਵਿਚ ਅਸਤ੍ਰ ਤੇ ਸ਼ਸਤ੍ਰ ਲੈ ਕੇ ਤੇ ਖਾਸ ਕਰਕੇ ਜੋਧੇ ਮਾਣ ਕਰਕੇ ਪੈਂਦੇ ਹਨ॥ ੧੮੫॥

ਤੋਮਰ ਛੰਦ॥ ਭਟ ਸ਼ਸਤ੍ਰ ਅਸਤ੍ਰ ਨਚਾਇ॥ ਚਿਤ ਕੋਪ ਓਪ ਬਢਾਇ॥
ਤਰ ਕੱਛ ਅੱਛ ਤੁਰੰਗ॥ ਰਣ ਰੰਗ ਚਾਰ ਉਤੰਗ॥ ੧੮੬॥

ਅਰਥ – ਯੁੱਧ ਦੇ ਰੰਗ ਵਿਚ ਰੰਗੇ ਹੋਏ ਘੋੜਿਆਂ ਤੇ ਸਵਾਰ ਸਨ ਤੇ ਕ੍ਰੋਧਿਤ ਸੂਰਮੇ ਅਸਤ੍ਰ ਸ਼ਸਤ੍ਰ ਨਚਾ ਰਹੇ ਹਨ॥ ੧੮੬॥

ਕਰ ਕ੍ਰੋਧ ਪੀਸਤ ਦਾਂਤ॥ ਕਹਿ ਆਪ ਆਪਨ ਬਾਤ॥
ਭਟ ਭਰੇ ਹਵ ਹੁਐ ਵੀਰ॥ ਕਰ ਕੋਪ ਛਾਡਤ ਤੀਰ॥ ੧੮੭॥

ਅਰਥ – ਕ੍ਰੋਧ ਨਾਲ ਦੰਦ ਪੀਸ ਕਰਕੇ, ਅਤੇ ਆਪਣੀ ਆਪਣੀ ਗੱਲ ਕਹਿ ਕਰਕੇ. ਉਹ ਸੂਰਮੇ ਲਲਕਾਰਦੇ ਹਨ, ਓ ਸੂਰਮੇ! ਖਬਰਦਾਰ, ਅਤੇ ਫਿਰ ਕ੍ਰੋਧ ਕਰਕੇ ਤੀਰ ਛੱਡ ਦਿੰਦੇ ਹਨ॥ ੧੮੭॥

ਕਰ ਕੋਪ ਕਲਿ ਅਵਤਾਰ॥ ਗਹਿ ਪਾਨ ਅਜਾਨ ਕੁਠਾਰ॥
ਤਨਕੇਕ ਕੀਨ ਪ੍ਰਹਾਰ॥ ਭਟ ਜੂਝ ਗਜੇ ਸੈ ਚਾਰ॥ ੧੮੮॥

ਅਰਥ – 'ਕਲਕੀ' ਅਵਤਾਰ ਨੇ ਕ੍ਰੋਧ ਕਰਕੇ, ਗੋਡਿਆਂ ਤੱਕ ਲੰਮੀਆਂ ਬਾਹਾਂ ਦੇ ਹੱਥ ਵਿਚ ਕੁਹਾੜਾ ਵੜ ਲਿਆ। ਫਿਰ ਉਸਨੂੰ ਬੜੇ ਜ਼ੋਰ ਨਾਲ ਉਲ੍ਹਾਰ ਕੇ ਵਾਰ ਕੀਤਾ, ਇਸ ਤਰ੍ਹਾਂ ਚਾਰ ਸੌ ਸੂਰਮਾ ਸ਼ਹੀਦ ਹੋ ਗਿਆ॥ ੧੮੮॥

ਭੜਥੂਆ ਛੰਦ॥
ਢਢੰਕੰਤ ਢੋਲੰ॥ ਬਬੰਕੰਤ ਬੋਲੰ॥
ਉਛੰਕੰਤ ਤਾਜੀ॥ ਗਜੰਕੰਤ ਗਾਜੀ॥ ੧੮੯॥

*********************************************************
**ਅਰਥ** - ਢੋਲਾਂ ਦਾ ਢਮੱਕਾ ਹੁੰਦਾ ਹੈ, ਬੱਲ ਬਕਾਰਾ ਕਰਦੇ ਹਨ। ਘੋੜੇ ਉੱਛਲਦੇ ਹਨ. ਗਾਜੀ ਗਰਜ ਰਹੇ ਹਨ।। ੧੮੯।।

ਛੁਟੰਕੰਤ ਤੀਰੰ।। ਬਬੰਕੰਤ ਬੀਰੰ।।
ਢਲੰਕੰਤ ਢਾਲੰ।। ਉਠੰਕੰਤ ਤਾਲੰ।। ੧੯੦।।

**ਅਰਥ** - ਤੀਰ ਛੁੱਟਦੇ ਹਨ, ਸੂਰਮੇ ਲਲਕਾਰਦੇ ਹਨ। ਢਾਲਾਂ ਆਪੋ ਵਿਚ ਟਕਰਾਉਂਦੀਆਂ ਹਨ, ਜਿਨ੍ਹਾਂ ਵਿਚ ਤਾਲ ਉੱਠਦੇ ਹਨ।। ੧੯੦।।

ਖਿਮੰਕੰਤ ਖੱਗੰ।। ਧਧੰਕੰਤ ਧੱਗੰ।।
ਛੁਟੰਕੰਤ ਨਾਲੰ।। ਉਠੰਕੰਤ ਜ੍ਵਾਲੰ।। ੧੯੧।।

**ਅਰਥ** - ਤਲਵਾਰਾਂ ਚਮਕਦੀਆਂ ਹਨ, ਡੱਫਾਂ ਵਜਦੀਆਂ ਹਨ। ਬੰਦੂਕਾਂ-ਛੁੱਟਦੀਆਂ ਹਨ. ਅੱਗ ਉੱਡਦੀ ਹੈ।। ੧੯੧।।

ਬਹੰਤੰਤ ਘਾਯੰ।। ਝਲੰਕੰਤ ਚਾਯੰ।।
ਡਿਗੰਤੰਤ ਬੀਰੰ।। ਭਿਗੰਤੰਤ ਭੀਰੰ।। ੧੯੨।।

**ਅਰਥ** - ਜ਼ਖਮਾਂ ਵਿਚੋਂ ਲਹੂ ਵਗਦਾ ਹੈ. ਜੋਧਿਆ ਨੂੰ ਚਾਉ ਚੜ੍ਹ ਰਿਹਾ ਹੈ। ਜੋਧੇ ਡਿੱਗ (ਸ਼ਹੀਦ ਹੋ) ਰਹੇ ਹਨ. ਕਾਇਰ ਕੰਬ ਰਹੇ ਹਨ।। ੧੯੨।।

ਟੁਟੰਤੰਤ ਖੋਲੰ।। ਢਮੰਕੰਤ ਢੋਲੰ।।
ਟੁਟੰਕੰਤ ਤਾਲੰ।। ਨਚੰਤੰਤ ਬਾਲੰ।। ੧੯੩।।

**ਅਰਥ** - (ਖੋਲੰ) ਸਿਰ ਉੱਪਰ ਪਾਏ ਹੋਏ ਲੋਹੇ ਦੇ ਟੋਪ ਟੁੱਟ ਗਏ ਹਨ, ਢੋਲ ਧੱਮਾਕਾ ਕਰ ਰਹੇ ਹਨ, ਤਾਲ ਟੁੱਟਦਾ ਹੈ, ਬੈਤਾਲ ਨੱਚ ਰਿਹਾ ਹੈ।। ੧੯੩।।

ਗਿਰੰਤੰਤ ਅੰਗੰ।। ਕਟੰਤੰਤ ਜੰਗੰ।।
ਚਲੰਤੰਤ ਤੀਰੰ।। ਭਟੰਕੰਤ ਭੀਰੰ।। ੧੯੪।।

**ਅਰਥ** - ਸੂਰਮਿਆਂ ਦੇ ਹੱਥ-ਬਾਂਹ ਆਦਿਕ ਅੰਗ ਡਿੱਗਦੇ ਹਨ, ਜੋ ਜੰਗ ਵਿਚ ਕਟੀਜ ਰਹੇ ਹਨ। ਤੀਰ ਚਲਦੇ ਹਨ, ਸੂਰਮੇ ਭੜਕ ਰਹੇ ਹਨ।। ੧੯੪।।

ਜੁਝੰਤੰਤ ਵੀਰੰ।। ਭਜੰਤੰਤ ਭੀਰੰ।।
ਕਰੰਤੰਤ ਕ੍ਰੋਹੰ।। ਭਰੰਤੰਤ ਰੋਹੰ।। ੧੯੫।।

**ਅਰਥ** - ਵੀਰ ਯੋਧੇ ਲੜਨ ਲੱਗੇ ਤੇ ਡਰਪੋਕ ਭੱਜਣ ਲੱਗੇ। ਬਹਾਦੁਰ ਕ੍ਰੋਧ ਕਰਦੇ ਹਨ।

**************************************************************
ਜੋ ਗੁੱਸੇ ਦੇ ਭਰੇ ਹੋਏ ਹਨ।। ੧੯੫।।

ਤਜੰਤੰਤ ਤੀਰੰ।। ਭਜਤੰਤ ਭੀਰੰ।।
ਬਹੰਤੰਤ ਘਾਯੰ।। ਝਲੰਤੰਤ ਜਾਯੰ।। ੧੯੬।।

**ਅਰਥ** – ਤੀਰ ਆ ਕੇ ਛਾਤੀ ਵਿਚ ਵੱਜਦੇ ਹਨ, ਯੋਧੇ ਉਨ੍ਹਾਂ ਨੂੰ ਸਹਾਰਦੇ ਹਨ। ਫੱਟਾਂ ਹਨ ਲਹੂ ਵਗਦਾ ਹੈ ਅਤੇ ਉਹ ਜਗ੍ਹਾਂ ਚਮਕਦੀ ਹੈ।। ੧੯੬।।

ਤਤੰਕੰਤ ਅੰਗੰ।। ਜੁਟੰਕੰਤ ਜੰਗੰ।।
ਉਲੰਥੰਤ ਲੁਥੰ।। ਪਲੰਥੰਤ ਜੁੱਥੰ।। ੧੯੭।।

**ਅਰਥ** – ਕਟੇ ਹੋਏ ਹੋਏ ਅੰਗ ਤੜਫਦੇ ਹਨ, ਜੰਗ ਵਿਚ ਜੋਧੇ ਜੁੱਟੇ ਹੋਏ ਹਨ, ਲੋਥਾਂ ਹੇਠਾਂ-ਉੱਪਰ ਡਿੱਗ ਰਹੀਆਂ ਹਨ, ਝੁੰਡਾਂ ਦੇ ਝੁੰਡ ਪਲੱਥੇ ਖੇਡਦੇ ਹਨ।। ੧੯੭।।

ਢਲੰਕੰਤ ਢਾਲੰ।। ਪੁਅੰਤੰਤ ਮਾਲੰ।।
ਨਚੰਤੰਤ ਈਸੰ।। ਕਟੰਤੰਤ ਸੀਸੰ।। ੧੯੮।।

**ਅਰਥ** – ਢਾਲਾਂ ਆਪੋ ਵਿਚ ਟਕਰਾਉਂਦੀਆਂ ਹਨ, ਸ਼ਿਵਜੀ ਦੇ ਗਣ ਰੁੰਡਾਂ ਦੀ ਮਾਲਾ ਪਰੋਂਦੇ ਹਨ। ਉਨ੍ਹਾਂ ਦੇ ਧੜ ਨੱਚਦੇ ਹਨ, ਜਿਨ੍ਹਾਂ ਦੇ ਸਿਰ ਕੱਟੇ ਜਾਂਦੇ ਹਨ।। ੧੯੮।।

ਉਛੰਕੰਤ ਤਾਜੀ।। ਬਹੰਤੰਤ ਗਾਜੀ।।
ਲੁਟੰਤੰਤ ਲੁੱਥੰ।। ਕਟੰਤੰਤ ਮੁੱਖੰ।। ੧੯੯।।

**ਅਰਥ** – ਘੋੜੇ ਉੱਛਲਦੇ ਹਨ, ਗਾਜ਼ੀ (ਸੂਰਮੇ) ਮਾਰਾ ਬਕਾਰਾ ਕਰਦੇ ਹਨ। ਲੋਥਾਂ ਲੇਟ ਰਹੀਆਂ ਹਨ, ਜਿਨ੍ਹਾਂ ਨਾਲੋਂ ਸਿਰ ਕਟੇ ਗਏ ਹੋਏ ਹਨ।। ੧੯੯।।

ਤਪੰਤੰਤ ਤੇਗੰ।। ਚਮੰਕੰਤ ਬੇਗੰ।।
ਨਚੇ ਮੁੰਡਮਾਲੀ।। ਹਸੇ ਤੱਤਕਾਲੀ।। ੨੦੦।।

**ਅਰਥ** – ਤਲਵਾਰਾਂ ਤੇ ਤਪਾਕੇ ਹੁੰਦੇ ਹਨ, ਬਰਛੇ ਚਮਕਦੇ ਹਨ। ਰੁੰਡਾਂ ਦੀ ਮਾਲਾ ਪਾਉਣ ਵਾਲਾ-ਸ਼ਿਵਜੀ ਰਣਭੂਮੀ ਵਿਚ ਨੱਚ ਰਿਹਾ ਹੈ, ਲਹੂ ਪੀਣ ਵਾਲੀ ਕਾਲੀ ਹੱਸ ਰਹੀ ਹੈ।। ੨੦੦।।

ਜੁਟੰਤੰਤ ਵੀਰੰ।। ਛੁਟੰਤੰਤ ਤੀਰੰ।।
ਬਰੰਤੰਤ ਬਾਲੰ।। ਢਲੰਤੰਤ ਢਾਲੰ।। ੨੦੧।।

**ਅਰਥ** – ਸੂਰਮੇ ਜੰਗ ਵਿਚ ਜੁੱਟ ਰਹੇ ਹਨ, ਦੋਹਾਂ ਪਾਸਿਆਂ ਤੋਂ ਤੀਰ ਛੁੱਟ ਰਹੇ ਹਨ। ਸਨਮੁਖ ਸ਼ਹੀਦ ਹੋਣ ਵਾਲਿਆਂ ਨੂੰ ਸੁਰਗੀ (ਬਾਲੰ) ਇਸਤ੍ਰੀਆਂ (ਅਪਛੱਰਾਂ ਵਰ ਰਹੀਆਂ ਹਨ, ਢਾਲਾਂ ਦੇ ਨਾਲ

*****************************************************
ਜੋਧੇ ਆਪ ਨੂੰ ਬਚਾ ਰਹੇ ਹਨ।। ੨੦੧।।

ਸੁਮੰਤੰਤ ਮੱਦੰ।। ਉਠੈ ਸੱਦ ਗੱਦੰ।।
ਕਟੰਤੰਤ ਅੰਗੰ।। ਗਿਰੰਤੰਤ ਜੰਗੰ।। ੨੦੨।।

*ਅਰਥ* – ਉਹ ਮੱਦ ਦੇ ਮੱਤੇ ਹੋਏ ਹਨ, ਬਹੁਤ ਉੱਚੀਆਂ ਆਵਾਜ਼ਾਂ ਹੋ ਰਹੀਆਂ ਹਨ। ਲੜਨ ਵਾਲਿਆਂ ਦੇ ਅੰਗ ਕੱਟ-ਕੱਟ ਕੇ ਡਿੱਗ ਰਹੇ ਹਨ, ਜੰਗ ਕਰਦੇ ਹੋਏ ਸ਼ਹੀਦ ਹੋ ਕੇ ਡਿੱਗ ਰਹੇ ਹਨ।। ੨੦੨।।

ਚਲੰਤੰਤ ਚਾਯੰ।। ਜੁਝੰਤੰਤ ਜਾਯੰ।।
ਰਣੰਕੰਤ ਨਾਦੰ।। ਬਜੰਤੰਤ ਬਾਦੰ।। ੨੦੩।।

(ਚਾਯੰ=ਕ੍ਰੋਧ ਨਾਲ। ਜਾਯੰ=ਜੰਗ ਕਰਦੇ ਹੋਏ। ਨਾਦੰ=ਸੰਖ। ਰਣੰਕੰਤ=ਗੂੰਜਦੇ ਹਨ।)

*ਅਰਥ* – ਕ੍ਰੋਧ ਨਾਲ ਤੱਤੇ ਹੋ ਕੇ ਤੁਰੇ ਜਾਂਦੇ ਹਨ, ਜੰਗ ਕਰਦੇ ਹੋਏ ਸ਼ਹੀਦ ਹੁੰਦੇ ਹਨ। ਮਾਰੂ ਸੰਖ ਗੂੰਜਦੇ ਹਨ, ਮਾਰੂ ਵਾਜੇ ਵੱਜਦੇ ਹਨ।। ੨੦੩।।

ਪੁਅੰਤੰਤ ਪਤ੍ਰੀ।। ਲਗੰਤੰਤ ਅਤ੍ਰੀ।।
ਬਜੰਤੰਤ ਅਤ੍ਰੰ।। ਜੁਝੰਤੰਤ ਛਤ੍ਰੰ।। ੨੦੪।।

(ਪੁਅੰਰੰਤ=ਪ੍ਰੋ ਰਹੇ ਹਨ। ਪਤ੍ਰੀ=ਤੀਰਾਂ ਵਿਚ। ਅਤ੍ਰੀ=ਤੀਰ ਆਕੇ। ਅਤ੍ਰੰ=(ਅਸਤ੍ਰ) ਤੀਰ। ਛਤ੍ਰੰ=ਛਤ੍ਰੀ ਜੋਧੇ।)

*ਅਰਥ* – ਤੀਰਾਂ ਵਿਚ ਸੂਰਮਿਆਂ ਨੂੰ ਪ੍ਰੋ ਰਹੇ ਹਨ, ਤੀਰ ਜ਼ੋਰ ਨਾਲ ਚਲ ਰਹੇ ਹਨ। ਅਸਤ੍ਰ (ਤੀਰ) ਆ ਕੇ ਜਿਨ੍ਹਾਂ ਨੂੰ ਵੱਜਦੇ ਹਨ, ਉਹ ਜੋਧੇ ਸ਼ਹੀਦ ਹੋ ਜਾਂਦੇ ਹਨ।। ੨੦੪।।

ਗਿਰੰਤੰਤ ਭੂਮੀ।। ਉਠੰਤੰਤ ਝੂਮੀ।।
ਰਟੰਤੰਤ ਪਾਨੰ।। ਜੁਝੰਤੰਤ ਜੁਆਨੰ।।੨੦੫।।

*ਅਰਥ* – ਧਰਤੀ ਉੱਤੇ ਬੇਸੁਧ ਹੋਕੇ ਡਿੱਗ ਪੈਂਦੇ ਹਨ, ਬੇਸੁਧੀ ਤੋਂ ਉਠ ਪੈਂਦੇ ਹਨ। ਤਦ ਪਾਣੀ ਪਾਣੀ ਬੋਲਦੇ ਹਨ, ਇਸ ਤਰ੍ਹਾਂ ਸੂਰਮੇ ਸ਼ਹੀਦ ਹੋ ਰਹੇ ਹਨ।। ੨੦੫।।

ਚਲੰਤੰਤ ਬਾਣੰ।। ਰੁਕੰਤੰਤ ਦਿਸਾਣੰ।।
ਗਿਰੰਤੰਤ ਬੀਰੰ।। ਭਜੰਤੰਤ ਭੀਰੰ।। ੨੦੬।।

*ਅਰਥ* – ਤੀਰ ਚੱਲਦੇ ਹਨ, ਚੌਹਾਂ ਦਿਸ਼ਾਂ ਵਿਚ ਕੂਕਾਂ ਪੈ ਰਹੀਆਂ ਹਨ। ਸੂਰਮੇ ਜ਼ਖਮੀ ਹੋ ਕੇ ਡਿੱਗ ਰਹੇ ਹਨ, ਅਤੇ (ਭੀਰੰ) ਕਾਇਰ ਲੋਕ ਰਣਭੂਮੀ ਵਿਚੋਂ ਭੱਜ ਰਹੇ ਹਨ।। ੨੦੬।।

ਨਚੰਤੰਤ ਈਸੰ।। ਪੁਅੰਤੰਤ ਸੀਸੰ।।
ਬਜੰਤੰਤ ਡਉਰੂ।। ਭ੍ਰਮੰਤੰਤ ਭਉਰੂ।। ੨੦੭।।

**ਅਰਥ** - ਸ਼ਿਵਜੀ ਨੱਚ ਰਿਹਾ ਹੈ, ਰੁੰਡ ਮਾਲਾ ਵਿਚ ਜੋਧਿਆਂ ਦੇ ਸਿਰਾਂ ਨੂੰ ਪ੍ਰੋ ਰਿਹਾ ਹੈ। ਡਉਰੂ ਵਜਾਉਂਦਾ ਹੈ, (ਭਉਰੂ) ਭਿੰਰਗੀ ਆਦਿਕ ਗਣ ਘੁੰਮਰ ਪਾ ਰਹੇ ਹਨ।। ੨੦੭।।

ਨਚੰਤੰਤ ਬਾਲੰ।। ਤੁਟੰਤੰਤ ਤਾਲੰ।।
ਮਚੰਤੰਤ ਵੀਰੰ।। ਭਜੰਤੰਤ ਭੀਰੰ।। ੨੦੮।।

**ਅਰਥ** - ਦੇਵ ਇਸਤ੍ਰੀਆਂ ਨੱਚ ਰਹੀਆਂ ਹਨ, ਮਨ ਦੀ ਮਸਤੀ ਕਰਕੇ, ਉਨ੍ਹਾਂ ਦਾ ਤਾਲ ਟੁੱਟ ਜਾਂਦਾ ਹੈ। ਸੂਰਮੇ ਮਸਤ ਹੋ ਰਹੇ ਹਨ ਅਤੇ ਕਾਇਰ ਲੋਕ ਭੱਜ ਰਹੇ ਹਨ।। ੨੦੮।।

ਲਗੰਤੰਤ ਬਾਣੰ।। ਢਹੰਤੰਤ ਜੁਆਣੰ।।
ਕਟੰਤੰਤ ਅੱਧੰ।। ਭਟੰਤੰਤ ਬੱਧੰ।। ੨੦੯।।

**ਅਰਥ** - ਤੀਰਾਂ ਦੇ ਵਜਦਿਆਂ ਹੀ ਜੁਆਨ ਡਿੱਗ ਪੈਂਦੇ ਹਨ। ਅੱਧ ਵਿਚਾਲਿਓਂ ਸਰੀਰ ਕੱਟਿਆ ਜਾਂਦਾ ਹੈ, ਅਤੇ ਧੜ ਰਣਭੂਮੀ ਵਿਚ ਭੱਜੇ ਫਿਰਦੇ ਹਨ।। ੨੦੯।।

ਖਹੰਤੰਤ ਖੂਨੀ।। ਚੜੈ ਚਉਪ ਦੂਨੀ।।
ਬਹੰਤੰਤ ਅਤ੍ਰੰ।। ਕਟੰਤੰਤ ਛਤ੍ਰੰ।। ੨੧੦।।

**ਅਰਥ** - ਖੂਨ ਕਰਨ ਵਾਲੇ ਯੋਧੇ ਇਕ ਦੂਜੇ ਨਾਲ ਖਹਿੰਦੇ ਹਨ, ਜਿਨ੍ਹਾਂ ਦੇ ਮਨ ਵਿਚ ਦੂਣੀ ਖੁਸ਼ੀ ਚੜ੍ਹੀ ਹੋਈ ਹੈ। ਤੀਰ ਚਲ ਰਹੇ ਹਨ, ਜੋ ਜੋਧਿਆਂ ਨੂੰ ਕੱਟ ਕੱਟ ਸੁੱਟੀ ਜਾਂਦੇ ਹਨ।। ੨੧੦।।

ਬਹੰਤੰਤ ਪੱਤ੍ਰੀ।। ਜੁਝੰਤੰਤ ਅੱਤ੍ਰੀ।।
ਹਿਣੰਕੰਤ ਤਾਜੀ।। ਕਣੰਛੰਤ ਗਾਜੀ।। ੨੧੧।।

+(ਪਤ੍ਰੀ=ਖੰਭਾਂ ਵਾਲੇ ਤੀਰ। ਅਤ੍ਰੀ=ਅਸਤ੍ਰਾਂ ਵਾਲੇ ਸੂਰਮੇ। ਤਾਜੀ=ਘੋੜੇ। ਗਾਜੀ=ਜੋਧੇ।)

**ਅਰਥ** - ਤੀਰ ਚਲ ਰਹੇ ਹਨ, ਜੋਧੇ ਜੂਝ ਰਹੇ ਹਨ। ਘੋੜੇ ਹਿਣਕ ਰਹੇ ਹਨ, ਲੜਾਕੇ ਸੂਰਮੇ ਲਲਕਾਰੇ ਮਾਰ ਰਹੇ ਹਨ।। ੨੧੧।।

ਤੁਟੰਤੰਤ ਚਰਮੰ।। ਕਟੰਤੰਤ ਬਰਮੰ।।
ਗਿਰੰਤੰਤ ਭੂਮੀ।। ਉਠੰਤੰਤ ਘੂਮੀ।। ੨੧੨।।

+(ਚਰਮੰ=ਢਾਲਾਂ। ਬਰਮੰ=ਸੰਜੋਆਂ।)

**************************************************************

ਅਰਥ – ਢਾਲਾਂ ਟੁੱਟ ਰਹੀਆਂ ਹਨ, ਸੰਜੋਆਂ ਫੁੱਟ ਰਹੀਆਂ ਹਨ। ਮਰ ਚੁੱਕੇ ਜੁਆਨ ਤੇ ਘੋੜੇ ਧਰਤੀ ਉਤੇ ਡਿੱਗ ਰਹੇ ਹਨ, ਬੇਹੋਸ਼ ਹੋ ਕੇ ਡਿੱਗੇ ਹੋਏ ਹੋਸ਼ ਨੂੰ ਪਾ ਕੇ ਉੱਠ ਰਹੇ ਹਨ।। ੨੧੨।।

**ਰਟੰਤੰਤ ਪਾਨੰ।। ਕਟੰਤੰਤ ਜੁਆਨੰ।।**
**ਉਡੰਤੰਤ ਏਕੰ।। ਗਡੰਤੰਤ ਨੇਕੰ।। ੨੧੩।।**

ਅਰਥ – ਪਾਣੀ ਪਾਣੀ ਬੋਲ ਰਹੇ ਹਨ, ਸੂਰਮੇ ਕਟ ਹੋ ਰਹੇ ਹਨ। ਇੱਕ ਸੂਰਮੇ ਉਡ ਕਰਕੇ, ਅਨੇਕਾਂ ਵਿਚ ਮਿਲ ਰਹੇ ਹਨ ਅਰਥਾਤ ਇਕ ਜੋਧਾ ਬਹੁਤਿਆਂ ਵਿਚ ਜਾ ਕੇ ਭਤਥੂ ਪਾ ਰਿਹਾ ਹੈ।। ੨੧੩।।

## ਅਨੂਪ ਨਿਰਾਜ ਛੰਦ।।

**ਅਨੂਪ ਰੂਪ ਦਿੱਖਕੈ ਸੁ ਕ੍ਰੱਧ ਜੋਧਣੰ ਬਰੰ।।**
**ਸਨੱਧਬੱਧ ਉੱਦਿਤੰ ਸੁ ਕੋਪ ਓਪ ਦੇ ਰਣੰ।।**
**ਚਹੰਤ ਜੈਤ ਪਤ੍ਰਣੰ ਕਰੰਤ ਘਾਵ ਦੁੱਧਰੰ।।**
**ਤੁਟੰਤ ਅਸੱਤ੍ਰ ਸ਼ਸਤ੍ਰਣੋ ਲਸੰਤ ਉੱਜਲੋ ਫਲੰ।। ੨੧੪।।**

ਅਰਥ – ਜਿਨ੍ਹਾਂ ਦਾ ਰੂਪ ਮਹਾਂ ਸੁੰਦਰ ਦਿੱਸਦਾ ਹੈ, ਉਹ ਬਲਵਾਨ ਜੋਧੇ ਕ੍ਰੋਧਵਾਨ ਹੋ ਕੇ, ਸ਼ਸਤ੍ਰਾਂ ਅਸਤ੍ਰਾਂ ਨੂੰ ਸਜਾ ਕਰਕੇ ਕ੍ਰੋਧ ਨੂੰ (ਉਦਿਤ) ਪ੍ਰਗਟ ਕਰਕੇ, ਜੁੱਧ ਦੀ ਉਪਮਾ ਕਰ ਰਹੇ ਹਨ। ਦੋਹਾਂ ਪਾਸਿਆਂ ਦੇ ਫਤੇ ਨਾਮਾ ਚਾਹੁੰਦੇ ਹਨ, ਬੜੇ ਡੂੰਘੇ ਘਾਉ ਕਰਦੇ ਹਨ। ਤੀਰ ਆਦਿਕ ਅਸਤ੍ਰ ਟੁੱਟ ਰਹੇ ਹਨ, ਅਤੇ ਧਨੁੱਖ ਧਾਰੀਆਂ ਦੇ ਸਰੀਰ ਵਿਚ ਟੁੱਟੇ ਹੋਏ ਤੀਰਾਂ ਦੇ ਚਿੱਟੇ ਚਿੱਟੇ ਤੀਰਾਂ ਦੇ ਫਲ ਲਿਸ਼ਕ ਰਹੇ ਹਨ।। ੨੧੪।।

**ਉਠੰਤ ਭਉਰ ਭੂਰਣੋ ਕਢੰਤ ਭੈ ਕਰੀ ਸੁਰੰ।।**
**ਭਜੰਤ ਭੀਰ ਭੈਕਰੰ ਬਜੰਤਬੀਰ ਸੁ ਪ੍ਰਭੰ।।**
**ਤੁਟੰਤ ਤਾਲ ਤੱਥਿਜੰ ਨਚੰਤ ਈਸ੍ਰਣੋ ਰਣੰ।।**
**ਖਹੰਤ ਖਿਤ੍ਰਣੋ ਖਗੰ ਨਿਨੱਦਿ ਗੱਦਿ ਘੁੰਘਰੰ।। ੨੧੫।।**

+(ਭਉਰ=ਜੀਵ+ਭੂਰਣੰ=ਡਰੌਣੇ, ਡਰੌਣੇ ਜੀਵ, ਭੂਤ ਪ੍ਰੇਤ ਜਾਂ ਮਸਾਣ ਆਦਿਕ। ਭੈ ਕਰੀ=ਡਰਾਉਣੀ। ਭੀਰ=ਕਾਯਰ ਲੋਕ। ਖਗੰ=ਤਲਵਾਰਾਂ। ਨਿਨੱਦਿ=ਇਸ ਸੁਰ।)

ਅਰਥ – ਭੂਤ-ਪ੍ਰੇਤ ਤੇ ਮਸਾਣ ਆਦਿਕ ਉੱਠਦੇ ਹਨ ਜੋ ਡਰਾਉਣੀਆਂ ਛਆਵਾਜ਼ਾਂ ਕੱਢਦੇ ਹਨ। ਕਾਇਰ ਲੋਕ ਡਰ ਮੰਨ ਕਰਕੇ ਭੱਜ ਰਹੇ ਹਨ, ਪਰ ਚੰਗੇ ਪ੍ਰਤਾਪ ਵਾਲੇ ਜੋਧੇ ਗਰਜ ਰਹੇ ਹਨ। ਤੱਤ ਥੱਈਆ ਤਾ ਤਾਲ ਟੁੱਟ ਰਿਹਾ ਹੈ, ਅਤੇ ਰਣਭੂਮੀ ਵਿਚ ਸ਼ਿਵਜੀ ਨੱਚ ਰਿਹਾ ਹੈ। ਸੂਰਮਿਆਂ

ਦੀਆਂ ਤਲਵਾਰਾਂ ਦੇ ਟਕਰਾਉਣ ਦੀ ਅਵਾਜ਼ ਘੁੰਗਰੂਆਂ ਦੀ ਇਕ ਸੁਰ ਅਵਾਜ਼ ਵਾਂਗ ਲਗਦੀ ਹੈ। ਭਾਵ-ਨਾਚ ਕਰਨ ਵਾਲੇ ਦੇ ਪੈਰਾਂ ਵਿਚ ਘੁੰਘਰੂ ਹੁੰਦੇ ਹਨ, ਇਸ ਲਈ ਕਿਹਾ ਹੈ, ਇਥੇ ਜੋ ਤਲਵਾਰਾਂ ਦੀ ਟਕਰਾਉਣ ਦੀ ਅਵਾਜ਼ ਹੋ ਰਹੀ ਹੈ, ਏਹੋ ਹੀ ਮਾਨੋਂ ਨੱਚਣੇ ਵਾਲੇ ਸ਼ਿਵਜੀ ਦੇ ਪੈਰਾਂ ਵਿਚ ਘੁੰਘਰੂ ਛਣਕ ਰਹੇ ਹਨ।। ੨੧੫।।

**ਭਜੰਤ ਆਸੁਰੀ ਸੁਤੰ ਉਠੰਤ ਭੈ ਕਰੀ ਧੁਣੰ।।**
**ਚਲੰਤ ਤੀਛਣੋ ਸਰੰ ਸਿਲੇਣ ਉੱਜਲੀ ਕ੍ਰਿਤੰ।।**
**ਨਚੰਤ ਰੰਗ ਜੋਗਣੰ ਚਚੱਕਿ ਚਉਦਣੋ ਦਿਸੰ।।**
**ਕਪੰਤ ਕੁੰਦਨੋ ਗਿਰੰ ਤ੍ਰਿਸੰਤ ਸਰਬਤੋ ਦਿਸੰ।। ੨੧੬।।**

ਅਰਥ - ਜੋ ਡਰਾਉਣੀ ਅਵਾਜ਼ ਉੱਠਦੀ ਹੈ, ਉਸਨੂੰ ਸੁਣ ਕਰਕੇ ਦੈਂਤਾਂ ਦੇ ਪੁੱਤ੍ਰ ਭੱਜੇ ਜਾ ਰਹੇ ਹਨ। ਤਿੱਖੇ ਤੀਰ ਚਲਦੇ ਹਨ, ਜਿਨ੍ਹਾਂ ਦੇ ਚਿੱਟੇ ਫਲ ਲਿਸ਼ਕਾਰੇ ਮਾਰ ਰਹੇ ਹਨ। ਇਸ ਤਰ੍ਹਾਂ ਦੀ ਰੰਗ ਭੂਮੀ ਵਿਚ ਜੋਗਣੀਆਂ ਨੱਚ ਰਹੀਆਂ ਹਨ, ਚੌਹਾਂ ਚੱਕਾਂ ਦੀਆਂ ਦਿਸਾਂ ਚਮਕ ਰਹੀਆਂ ਹਨ। ਇਉਂ ਮਲੂਮ ਹੁੰਦਾ ਹੈ ਸਾਰੀਆਂ ਦਿਸਾਂ ਕੰਬ ਰਹੀਆਂ ਹਨ ਅਤੇ ਕੁੰਦਨ ਦਾ ਪਹਾੜ (ਸੁਮੇਰ ਪਰਬਤ) ਕੰਬ ਰਿਹਾ ਹੈ।। ੨੧੬।।

**ਨਚੰਤ ਬੀਰ ਬਾਵਣੰ ਖਹੰਤ ਬਾਹਣੀ ਧੁਜੰ।।**
**ਬਰੰਤ ਅੱਛ੍ਰਣੋ ਭਟੰ ਪ੍ਰਬੀਨ ਚੀਨ ਸੁ ਪ੍ਰਭੰ।।**
**ਬਕੰਤ ਡਉਰ ਡਾਮਰੀ ਅਨੰਤ ਤੰਤ੍ਰਣੋ ਰਿਸੰ।।**
**ਹਸੰਤ ਜੱਛ ਗੰਧ੍ਰਬੰ ਪਿਸਾਚ ਭੂਤ ਪ੍ਰੇਤਨੰ।। ੨੧੭।।**

ਅਰਥ - ਬਵੰਜਾਂ ਬੀਰ ਨੱਚਦੇ ਹਨ, ਭੈਆਵਨੀ ਧੁਜਾਂ ਵਾਲੀ ਫ਼ੌਜ ਲੜ ਰਹੀ ਹੈ। ਅਪੱਛਰਾ ਉਨ੍ਹਾਂ ਸੂਰਮਿਆਂ ਨੂੰ ਵਰਦੀਆਂ ਹਨ, ਜਿਨ੍ਹਾਂ ਨੂੰ ਚੰਗੇ ਪ੍ਰਤਾਪ ਵਾਲਾ ਚਤੁਰ ਯੋਧਾ ਜਾਣਦੀਆਂ ਹਨ। ਤੁੰਦ ਕ੍ਰੋਧ ਨਾਲ ਕ੍ਰੋਧਵਾਨ ਹੋ ਕੇ ਅਨੰਤ ਤਰ੍ਹਾਂ ਤੇ ਸ਼ਿਵਜੀ ਦੇ ਗਣ ਡਉਰ, ਡਾਮਰੂ ਆਦਿਕ ਰੱਜ ਰੱਜ ਕੇ ਡਕਾਰ ਮਾਰ ਰਹੇ ਹਨ। ਜੱਛ, ਗੰਧਰਬ, ਪਿਸਾਚ, ਭੂਤ ਤੇ ਪ੍ਰੇਤ ਆਦਿਕ ਖੁਸ਼ੀ ਨਾਲ ਹੱਸ ਰਹੇ ਹਨ।। ੨੧੭।।

**ਭਰੰਤ ਚੁੰਚ ਚਾਵਡੀ ਭਛੰਤ ਫਿਕ੍ਰਣੀ ਤਨੰ।।**
**ਡਕੰਤ ਡਾਕਣੀ ਡੁਲੰ ਭਰੰਤ ਪਤ੍ਰ ਸ੍ਰੋਣਤੰ।।**
**ਪਿਪੰਤਯਾ ਸਵੰ ਸੁਭੰ ਹਸੰਤ ਮਾਰਜਨੀ ਮ੍ਰਿੜੰ।।**

ਅਟੁੱਟ ਹਾਸਣੋ ਹਸੰ ਖਿਮੰਤ ਉੱਜਲੌਂ ਅਸੰ।। ੨੧੮।।

(ਚਾਵਡੀ=ਚੀਲ੍ਹਾਂ (੨) ਗਿਰਝਾਂ। ਫਿਕ੍ਰਣੀ=ਚੜੇਲ (੨) ਗਿੱਦੜੀ। ਤਨੰ=ਪੁਤ੍ਰ। ਮਾਰਜਨੀ ਮ੍ਰਿੜੰ=ਮਿੜਾ ਤੇ ਮਾਰਜਨੀ ਨਾਮ ਦੀਆਂ ਦੋ ਦੇਵੀਆਂ ਜੋ ਮ੍ਰਿਤ (ਮੁਰਦੇ) ਉਤੇ ਸਵਾਰੀ ਕਰਦੀਆਂ ਹਨ। ਅਟੁੱਟ=ਖਿੜ ਖਿੜ ਕਰਕੇ ਹੱਸਣਾ। ਅਸੰ=ਮੂੰਹ ਵਿਚਲੇ।। ਉਜੱਲੌਂ=ਚਿਟੇ ਦੰਦ। ਖਿਮੰਤ=ਚਮਕਦੇ ਹਨ।)

ਅਰਥ – ਮੁਰਦਿਆਂ ਦੇ ਮਾਸ ਨਾਲ ਗਿੱਰਝਾਂ ਦੀਆਂ ਚੁੰਜਾਂ ਭਰੀਆਂ ਹੋਈਆਂ ਹਨ, ਚੁੜੇਲਾਂ ਤੇ ਗਿੱਦੜੀਆਂ ਦੇ ਬੱਚੇ ਮਾਸ ਨੂੰ ਭੱਛ ਰਹੇ ਹਨ। ਡਾਕਣੀਆਂ ਖੱਪਰ ਭਰ ਭਰ ਕੇ ਲਹੂ ਪੀ ਰਹੀਆਂ ਹਨ। ਮਾਰਜਨੀ ਤੇ ਮ੍ਰਿੜਾ ਭਰੇ ਹੋਏ ਖੱਪਰ ਨੂੰ ਚੰਗੀ ਸ਼ਰਾਬ ਸਮਝਕੇ ਹੱਸ ਹੱਸ ਕੇ ਪੀ ਰਹੀ ਹੈ। ਉਸਦੇ ਖਿੜ ਖਿੜਾਕੇ ਹੱਸਣ ਕਰਕੇ (ਅਸੰ=ਆਸ) ਮੂੰਹ ਵਿਚਲੇ ਚਿੱਟੇ ਦੰਦ ਚਮਕਦੇ ਹਨ।। ੨੧੮।।

## ਅਕਵਾ ਛੰਦ।।

ਜੁੱਟੇ ਵੀਰੰ।। ਛੁੱਟੇ ਤੀਰੰ।।
ਜੁੱਝੇ ਤਾਜੀ।। ਡਿੱਗੇ ਗਾਜੀ।। ੨੧੯।।

ਅਰਥ – ਸੂਰਮੇ ਜੰਗ ਨੂੰ ਜੁੱਟੇ ਹੋਏ ਹਨ, ਤੀਰ ਚੱਲਦੇ ਹਨ। ਲੜਾਕੇ ਜੁਆਨ ਲੜ ਰਹੇ ਹਨ, ਅਤੇ ਲੜਣ ਵਾਲੇ ਸ਼ਹੀਦ ਹੋ ਕੇ ਡਿੱਗ ਰਹੇ ਹਨ।। ੨੧੯।।

ਬੱਜੇ ਜੁਆਣੰ।। ਬਾਹੇ ਬਾਣੰ।।
ਰੁੱਝੇ ਜੰਗੰ।। ਜੁੱਝੇ ਅੰਗੰ।। ੨੨੦।।

ਅਰਥ – ਜਵਾਨ ਤੀਰ ਚਲਾ ਰਹੇ ਹਨ ਜੰਗ ਵਿਚ ਰੁੱਝੇ ਹੋਏ ਹਨ, ਸਰੀਰ ਕਰਕੇ ਸ਼ਹੀਦ ਹੋ ਰਹੇ ਹਨ।। ੨੨੦।।

ਤੁੱਟੇ ਤੰਗੰ।। ਫੁੱਟੇ ਅੰਗੰ।।
ਸੱਜੇ ਸੂਰੰ।। ਘੁੱਮੀ ਹੂਰੰ।। ੨੨੧।।

ਅਰਥ – ਘੋੜਿਆਂ ਦੇ ਤੰਗ ਤੀਰਾਂ ਦੀ ਮਾਰ ਨਾਲ ਟੁੱਟ ਗਏ ਹਨ, ਜ਼ਖਮੀ ਹੋ ਚੁੱਕੇ ਸਰੀਰਾਂ ਵਿਚੋਂ ਲਹੂ ਫੁੱਟ ਰਿਹਾ ਹੈ। ਸੂਰਮੇ ਸੋਹਣੇ ਸਜੇ ਹੋਏ ਹਨ, ਅਪਛਰਾਂ ਵਾਰਨੇ ਹੁੰਦੀਆਂ ਹਨ।। ੨੨੧।।

ਜੁੱਝੇ ਹਾਥੀ।। ਰੁੱਝੇ ਸਾਥੀ।।
ਉੱਭੇ ਉਸਟੰ।। ਸੁੱਭੇ ਪੁਸਟੰ।। ੨੨੨।।

ਅਰਥ – ਹਾਥੀ ਸ਼ਹੀਦ ਹੋ ਗਏ ਹਨ, ਜੋਧਿਆਂ ਦੇ ਜੱਟ ਸਾਥੀ ਨਾਲ ਸਾਥੀ ਰੁੱਝਾ ਹੋਇਆ

************************************************************

ਹੈ। ਦੋਹਾਂ ਪਾਸਿਆਂ ਦੇ ਜੋਧੇ ਉਠਾਂ ਉਤੇ ਸਵਾਰ ਹਨ, ਜੋ ਬੜੇ ਸੋਹਣੇ ਮੋਟੇ-ਤਾਜ਼ੇ ਹਨ।। ੨੨੨।।

ਫੱਟੇ ਬੀਰੰ।। ਛੁੱਟੇ ਤੀਰੰ।।
ਡਿੱਗੇ ਭੂਮੰ।। ਉੱਠੇ ਘੂਮੰ।। ੨੨੩।।

**ਅਰਥ** – ਸੂਰਮੇ ਜ਼ਖਮੀ ਹੋ ਗਏ ਹਨ, ਤੀਰ ਚੱਲਦੇ ਹਨ। ਧਰਤੀ ਉਤੇ ਡਿੱਗੇ ਹੋਏ ਹਨ, ਪੈਰਾਂ ਨਾਲ ਧੂੜ ਉੱਠ ਰਹੀ ਹੈ।। ੨੨੩।।

ਬੱਕੈ ਮਾਰੰ।। ਚੱਕੈ ਚਾਰੰ।।
ਸੱਜੈ ਸ਼ਸਤ੍ਰੰ।। ਬੱਜੈ ਅਸਤ੍ਰੰ।। ੨੨੪।।

**ਅਰਥ** – ਮਾਰੋ ਮਾਰੋ ਬੋਲਦੇ ਹਨ, ਚਾਰੇ ਲੋਕ ਵੇਖ ਰਹੇ ਹਨ। ਸ਼ਸਤ੍ਰ ਛੱਡ ਰਹੇ ਹਨ ਅਤੇ ਤੀਰ ਨਾਲ ਤੀਰ ਵੱਜ ਰਹੇ ਹਨ।। ੨੨੪।।

ਚਾਚਰੀ ਛੰਦ।। ਜੁਝਾਰੇ।। ਅਪਾਰੇ।। ਨਿਹਾਰੇ।। ਬਿਚਾਰੇ।। ੨੨੫।।

**ਅਰਥ** – ਅਪਾਰਾਂ ਹੀ ਵਿਚਾਰ ਵਾਲੇ ਸੂਰਮੇ ਨਮਸ਼ਕਾਰ ਕਰਦੇ ਹੋਏ ਦਿੱਸ ਰਹੇ ਹਨ।। ੨੨੫।।

ਹਕਾਰੈ।। ਪਚਾਰੈ।। ਬਿਚਾਰੈ।। ਪ੍ਰਹਾਰੈ।। ੨੨੬।।

**ਅਰਥ** – ਇਕ ਬੁਲਾਉਂਦਾ ਹੈ, ਦੂਜਾ ਲਲਕਾਰਦਾ ਹੈ। ਇਕ ਦਾਉ ਵਿਚਾਰ ਰਿਹਾ ਹੈ, ਦੂਜਾ ਵਾਰ ਕਰ ਦੇਂਦਾ ਹੈ।। ੨੨੬।।

ਸੁਤਾਜੀ।। ਸਿਰਾਜੀ।। ਸਲਾਜੀ।। ਬਿਰਾਜੀ।। ੨੨੭।।

**ਅਰਥ** – ਸੀਰਾਜ ਮੁਲਕ ਦੇ ਸੁੰਦਰ ਘੋੜੇ ਉਤੇ ਬਿਰਾਜ ਚੜ੍ਹੇ ਹੋਏ ਜੋਧੇ ਲੱਜਾ ਸਹਿਤ ਹੋ ਕੇ।। ੨੨੭।।

ਉਠਾਵੈ।। ਦਿਖਾਵੈ।। ਭ੍ਰਮਾਵੈ।। ਚਖਾਵੈ।। ੨੨੮।।

**ਅਰਥ** – ਤਲਵਾਰਾਂ ਚੁੱਕਦੇ ਹਨ, ਨੰਗੀਆਂ ਕਰਕੇ ਵਿਖਾਉਂਦੇ ਹਨ, ਹੱਥਾਂ ਵਿਚ ਭੁਆਉਂਦੇ ਹਨ ਅਤੇ ਵੈਰੀ ਨੂੰ ਉਸਦਾ ਸੁਆਦ ਚਖਾ ਦੇਂਦੇ ਹਨ।। ੨੨੮।।

ਕ੍ਰਿਪਾਨ ਕ੍ਰਿਤ ਛੰਦ।।

ਜਹਾ ਤੀਰ ਛੁਟਤ।। ਰਣ ਧੀਰ ਜੁਟਤ।।
ਬਰਬੀਰ ਉਠਤ।। ਤਨ ਤ੍ਰਾਣ ਫੁਟਤ।। ੨੨੯।।

+(ਤਨੰ ਤ੍ਰਾਨ=ਸੰਜੋਯਾ।)

************************************************************

**ਅਰਥ** – ਜਿਥੇ ਤੀਰ ਛੁੱਟਦੇ ਹਨ, ਉਥੇ ਰਣਧੀਰ ਜੋਧੇ ਕੱਠੇ ਹੋ ਜਾਂਦੇ ਹਲ। ਬਲਵਾਨ ਸੂਰਮੇ ਖੜੇ ਹੋ ਜਾਂਦੇ ਹਨ, ਤੀਰਾਂ ਦੀ ਮਾਰ ਨਾਲ ਸੰਜੋਆਂ ਤ੍ਰੁੱਟ ਗਈਆਂ ਹਨ।। ੨੨੯।।

**ਰਣ ਬੀਰ ਗਿਰਤ।। ਭਵ ਸਿੰਧ ਤਰਤ।।**
**ਨਭ ਹੂਰ ਫਿਰਤ।। ਬਰ ਬੀਰ ਬਰਤ।।੨੩੦।।**

+(ਨਭ=ਅਕਾਸ਼। ਹੂਰ=ਅਪੱਛਰਾਂ। ਬਰਤ=ਵਿਆਹ ਲੈਂਦੀਆਂ ਹਨ।)

**ਅਰਥ** – ਜੋ ਜੋਧੇ ਰਣ ਵਿਚ ਮਾਰ ਕੇ ਡਿੱਗ ਪੈਂਦੇ ਹਨ, ਉਹ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ। ਅਕਾਸ਼ ਵਿਚ ਅਪੱਛਰਾਂ ਫਿਰਦੀਆਂ ਹਨ, ਜੋ ਸ਼ਹੀਦ ਹੋਣ ਵਾਲੇ ਬਲਵਾਨ ਯੋਧਿਆਂ ਨੂੰ ਵਿਆਹ ਲੈਂਦੀਆਂ ਹਨ।। ੨੩੦।।

**ਰਣ ਨਾਦ ਬਜਤ।। ਸੁਣ ਭੀਰ ਭਜਤ।।**
**ਰਣ ਭੂਮ ਤਜਤ।। ਮਨ ਮਾਝ ਲਜਤ।। ੨੩੧।।**

**ਅਰਥ** – ਰਣ ਵਿਚ ਮਾਰੂ ਵੱਜਦੇ ਹਨ, ਜਿਨ੍ਹਾਂ ਨੂੰ ਸੁਣਕੇ ਸੂਰਮੇ ਉਤਸ਼ਾਹ ਨਾਲ ਜੰਗ ਕਰਨ ਨੂੰ ਭੱਜ ਭੱਜ ਕੇ ਜਾਂਦੇ ਹਨ। ਜੋ ਰਣਭੂਮੀ ਨੂੰ ਛੱਡ ਜਾਂਦੇ ਹਨ, ਉਹ ਮਨ ਵਿਚ ਸ਼ਰਮਿੰਦੇ ਹੁੰਦੇ ਹਨ।। ੨੩੧।।

**ਫਿਰ ਫੇਰ ਲਰਤ।। ਰਣ ਜੁੱਝ ਮਰਤ।।**
**ਨਹਿ ਪਾਵ ਟਰਤ।। ਭਵ ਸਿੰਧ ਤਰਤ।। ੨੩੨।।**

**ਅਰਥ** – ਉਹ ਫਿਰ ਪਿਛੇ ਮੁੜ ਕੇ ਜੁੱਧ ਕਰਦੇ ਹਨ, ਅਤੇ ਰਣ ਵਿਚ ਖੂਬ ਲੜਾਈ ਕਰਦੇ ਹਨ। ਇਕ ਕਦਮ ਭੀ ਪਿਛੇ ਨਹੀਂ ਮੁੜਦੇ, ਇਸ ਤਰ੍ਹਾਂ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਂਦੇ ਹਨ।। ੨੩੨।।

**ਰਣ ਰੰਗ ਮਚਤ।। ਚਤੁਰੰਗ ਫਟਤ।।**
**ਸਰਬੰਗ ਲਟਤ।। ਮਨ ਮਾਨ ਘਟਤ।। ੨੩੩।।**

**ਅਰਥ** – ਜੁੱਧ ਦਾ ਰੰਗ ਮਚਿਆ ਹੈ, ਚੌਂਹਾਂ ਤਰ੍ਹਾਂ ਦੀ ਫ਼ੌਜ ਜ਼ਖਮੀ ਹੋ ਰਹੀ ਹੈ। ਜਿਨ੍ਹਾਂ ਦੇ ਸਾਰੇ ਅੰਗ ਬੇਕਾਰ ਹੋ ਜਾਂਦੇ ਹਨ ਉਨ੍ਹਾਂ ਦੇ ਮਨ ਵਿਚੋਂ ਹੰਕਾਰ ਘਟ ਜਾਂਦਾ ਹੈ।। ੨੩੩।।

**ਬਰ ਬੀਰ ਭਿਰਤ।। ਨਹੀ ਨੈਕ ਫਿਰਤ।।**
**ਜਬ ਚਿੱਤ ਚਿਰਤ।। ਉਠ ਸੈਨ ਘਿਰਤ।।੨੩੪।।**

**ਅਰਥ** – ਜੋ ਬਲਵਾਨ ਜੋਧੇ ਲੜਦੇ ਹਨ, ਉਹ ਰੱਤੀ ਭਰ ਵੀ ਪਿਛਾਂਹ ਨਹੀਂ ਮੁੜਦੇ। ਜਦ ਚਿੱਤ ਚਿੜ ਜਾਂਦਾ ਹੈ, ਤਦੋਂ ਉੱਠ ਕੇ ਫੌਜ ਨੂੰ ਘੇਰਾ ਪਾ ਲੈਂਦੇ ਹਨ।। ੨੩੪।।

**ਗਿਰ ਭੂਮ ਪਰਤ।। ਸੁਰ ਨਾਰ ਬਰਤ।।**
**ਨਹੀ ਪਾਵ ਟਰਤ।। ਮਨ ਕੋਪ ਭਰਤ।। ੨੩੫।।**

**ਅਰਥ** – ਜੋ ਰਣਭੂਮੀ ਵਿਚ ਡਿੱਗ ਪੈਂਦੇ ਹਨ, ਉਨ੍ਹਾਂ ਨੂੰ ਦੇਵ ਇਸਤ੍ਰੀਆਂ ਵਿਆਹ ਲੈਂਦੀਆਂ ਹਨ। ਕ੍ਰੋਧ ਦੇ ਭਰੇ ਹੋਏ ਸੂਰਮੇ ਇਕ ਪੈਰ ਵੀ ਪਿਛਾਂਹ ਨਹੀਂ ਹੱਟਦੇ।। ੨੩੫।।

**ਕਰ ਕੋਪ ਮਡਤ।। ਪਗ ਦ੍ਵੈ ਨ ਭਜਤ।।**
**ਕਰ ਰੋਸ ਲਰਤ।। ਗਿਰ ਭੂਮ ਪਰਤ।। ੨੩੬।।**

**ਅਰਥ** – ਕ੍ਰੋਧ ਕਰਕੇ ਜੁੱਧ ਮੰਡ ਲੈਂਦੇ ਹਨ, ਦੋ ਕਦਮ ਭੀ ਪਿਛਾਂਹ ਨਹੀਂ ਭੱਜਦੇ ਹਨ। ਕ੍ਰੋਧ ਕਰਕੇ ਲੜਦੇ ਹਨ, ਅਤੇ ਅੰਤ ਨੂੰ ਧਰਤੀ ਉਤੇ ਡਿੱਗ ਪੈਂਦੇ ਹਨ।। ੨੩੬।।

**ਰਣ ਨਾਦ ਬਜਤ।। ਸੁਣ ਮੇਘ ਲਜਤ।।**
**ਸਭ ਸਾਜ ਸਜਤ।। ਪਗ ਦ੍ਵੈ ਨ ਭਜਤ।। ੨੩੭।।**

**ਅਰਥ** – ਜੁੱਧ ਭੂਮੀ ਵਿਚ ਨਗਾਰੇ ਵੱਜਦੇ ਹਨ, ਉਨ੍ਹਾਂ ਦੀ ਅਵਾਜ਼ ਨੂੰ ਸੁਣਕੇ ਬੱਦਲ ਸ਼ਰਮਿੰਦੇ ਹੁੰਦੇ ਹਨ। ਸੂਰਮੇ ਸਾਰੇ ਸਾਜ਼ਾਂ ਨੂੰ ਸਜਾਉਂਦੇ ਹਨ, ਅਤੇ ਦੋ ਕਦਮ ਭੀ ਪਿੱਛੇ ਨਹੀਂ ਹਟਦੇ ਹਨ।। ੨੩੭।।

**ਰਣ ਚੱਕ੍ਰ ਚਲਤ।। ਦੁਤਿ ਮਾਨ ਦਲਤ।।**
**ਗਿਰ ਮੇਰ ਹਲਤ।। ਭਟ ਸ੍ਰੋਣ ਪਲਤ।। ੨੩੮।।**

**ਅਰਥ** – ਜੁੱਧ ਭੂਮੀ ਵਿਚ ਜੋ ਚੱਕ੍ਰ ਚਲਦੇ ਹਨ, ਉਹ ਦੁਤ ਪ੍ਰਕਾਸ਼ ਦੇ ਮਾਣ ਨੂੰ ਨਾਸ ਕਰਦੇ ਹਨ ਅਰਥਾਤ ਚੱਕ੍ਰ ਦੀ ਚਮਕ ਵੇਖਕੇ ਚਾਨਣਾ ਭੀ ਸ਼ਰਮਿੰਦਾ ਹੁੰਦਾ ਹੈ। ਜੁੱਧ ਭੂਮੀ ਦੇ ਰੌਲੇ ਕਰਕੇ ਸੁਮੇਰ ਪਰਬਤ ਹਿੱਲਣ ਲੱਗ ਪਿਆ ਹੈ, ਅਤੇ ਸੂਰਮੇ ਲਹੂ ਨਾਲ ਲਪੇਟੇ ਹੋਏ ਹਨ ਅਰਥਾਤ ਜੋਧੇ ਲਹੂ ਨਾਲ ਲੋਥ੍ਹ-ਪੋਥ੍ਹ ਹੋਏ ਹੋਏ ਹਨ।। ੨੩੮।।

**ਰਣ ਰੰਗ ਮਚਤ।। ਬਰ ਬੰਬ ਬਜਤ।।**
**ਰਣ ਖੰਭ ਗਡਤ।। ਅਸਵਾਰ ਮਡਤ।। ੨੩੯।।**

**ਅਰਥ** – ਜੁੱਧ ਦਾ ਰੰਗ ਮਚਦਾ ਹੈ, ਬੜੇ ਵਡੇ ਵਡੇ ਧੌਂਸੇ ਵੱਜਦੇ ਹਨ। ਸੂਰਮੇ ਰਣ ਵਿਚ ਇਸ ਤਰ੍ਹਾਂ ਅਚੱਲ ਖੜੋਤੇ ਰਹਿੰਦੇ ਹਨ, ਜਿਵੇਂ ਥੰਮਾ ਗਡਿਆ ਹੁੰਦਾ ਹੈ, ਘੋੜਿਆਂ ਦੇ ਅਸਵਾਰ ਭੀ ਇਸੇ ਤਰ੍ਹਾਂ ਮੰਡੇ ਜਾਂਦੇ ਹਨ ਅਰਥਾਤ ਸਵਾਰ ਭੀ ਅਚੱਲ ਹੋ ਖੜੋਂਦੇ ਹਨ।। ੨੩੯।।

**ਕ੍ਰਿਪਾਨ ਕਿਰਤ।। ਕਰ ਕੋਪ ਭਿਰਤ।।**
**ਨਹੀ ਫਿਰੈ ਫਿਰਤ।। ਅਤਿ ਚਿੱਤ ਚਿਰਤ।। ੨੪੦।।**

*************************************************************

*ਅਰਥ* – ਪਹਿਲੇ ਤਲਵਾਰਾਂ ਦੇ ਕਰਤੱਬ ਕਰਦੇ ਹਨ, ਫਿਰ ਕ੍ਰੋਧ ਕਰਕੇ ਲੜਨ ਲੱਗ ਪੈਂਦੇ ਹਨ। ਪਿਛਾਂਹ ਨੂੰ ਮੋੜਿਆਂ ਭੀ ਮੁੜਦੇ ਨਹੀਂ ਹਨ, ਸਗੋਂ ਚਿੱਤ ਵਿਚ ਬੜੇ ਭਾਰੇ ਚਿੜ ਜਾਂਦੇ ਹਨ ਅਰਥਾਤ ਜੇ ਸੂਰਮੇ ਨੂੰ ਪਿਛੇ ਮੁੜਣ ਨੂੰ ਕਿਹਾ ਜਾਏ, ਤਾਂ ਉਹ ਪਿਛੇ ਤਾਂ ਮੁੜਦਾ ਨਹੀਂ, ਸਗੋਂ ਜ਼ਿਦ ਕਰਕੇ ਅੱਗੇ ਹੀ ਅੱਗੇ ਤੁਰਿਆ ਜਾਂਦਾ ਹੈ।। ੨੪੦।।

## ਚਾਚਰੀ ਛੰਦ।।

ਹਕਾਰੈ।। ਪ੍ਰਚਾਰੈ।। ਪ੍ਰਹਾਰੈ।। ਕ੍ਰਵਾਰੈ।। ੨੪੧।।
ਉਠਾਵੈ।। ਦਿਖਾਵੈ।। ਭ੍ਰਮਾਵੈ।। ਚਲਾਵੈ।। ੨੪੨।।

*ਅਰਥ* – ਇਕ ਬੁਲਾਉਂਦਾ ਹੈ, ਦੂਜਾ ਲਲਕਾਰਦਾ ਹੈ। ਇਕ ਵਾਰ ਕਰਦਾ ਹੈ, ਦੂਜਾ ਤਲਵਾਰ ਨੂੰ ਚੁੱਕ ਕਰਕੇ, ਵਿਖਾਉਂਦਾ ਹੈ, ਹੱਥਾਂ ਵਿਚ ਫੇਰਦਾ ਹੈ ਅਤੇ ਚਲਾਉਂਦਾ ਹੈ।। ੨੪੧।। ੨੪੨।।

ਸੁਧਾਵੈ।। ਰਿਸਾਵੈ।। ਉਠਾਵੈ।। ਚਖਾਵੈ।। ੨੪੩।।

*ਅਰਥ* – ਗੁੱਸੇ ਨਾਲ ਨਿਸ਼ਾਨਾ ਲਾ ਰਹੇ ਹਨ ਤੇ ਸ਼ਸਤ੍ਰ ਚੁਕ ਕੇ ਦੁਸ਼ਮਣ ਨੂੰ ਉਸ ਦਾ ਸਵਾਦ ਚਖਾ ਰਹੇ ਹਨ।। ੨੪੩।।

ਝੁਝਾਰੇ।। ਅਪਾਰੇ।। ਹਜਾਰੇ।। ਅਰਿਆਰੇ।। ੨੪੪।।

*ਅਰਥ* – ਲੜਾਕੇ ਜੋਧੇ ਬੇਗਿਣਤ ਹਨ ਹਜ਼ਾਰਾਂ ਹੀ ਹਠੀਲੇ ਜੁਆਨ ਹਨ।। ੨੪੪।।

ਸੁਢੂਕੇ।। ਕਿਕੂਕੇ।। ਭਭੂਕੇ।। ਕਿਝੂਕੇ।। ੨੪੫।।

*ਅਰਥ* – ਉਹ ਨੇੜੇ ਢੁੱਕਦੇ ਹਨ, ਜੋ ਲਲਕਾਰਦੇ ਹਨ। ਇਸ ਤਰ੍ਹਾਂ ਕ੍ਰੋਧ ਦੇ ਭਬੂਕੇ ਹੋ ਰਹੇ ਹਨ, ਕਿ ਮਾਨੋਂ ਭੱਠੀ ਵਿਚ ਬਾਲਣ ਦਾ ਝੋਕਾ ਪਿਆ ਹੈ।। ੨੪੫।।

ਸੁਬਾਣੰ।। ਸੁਧਾਣੰ।। ਅਚਾਣੰ।। ਜੁਆਣੰ।। ੨੪੬।।

*ਅਰਥ* – ਉਹ ਤੀਰ ਨੂੰ ਸੰਧਾਨ ਨਿਸ਼ਾਨਾ ਬੰਨ੍ਹ ਲੈਂਦੇ ਹਨ।। ਫਿਰ ਅਚਾਣਕ ਹੀ ਜੁਆਨ ਨੂੰ ਢੂੰਡ ਦੇਂਦੇ ਹਨ।। ੨੪੬।।

ਧਮੱਕੇ।। ਹਮੱਕੇ।। ਝੜੱਕੇ।। ਛਟੱਕੇ।। ੨੪੭।।

*ਅਰਥ* – ਧੱਕ ਮਧੱਕੇ ਵੱਜਦੇ ਹਨ, ਹਮ ਤੁਮ ਕੇ ਬੋਲੇ ਬੋਲਦੇ ਹਨ ਤਲਵਾਰਾਂ ਦੇ ਝਟਕੇ ਹੁੰਦੇ ਹਨ, ਅਤੇ ਤੀਰ ਛੁੱਟਦੇ ਹਨ।। ੨੪੭।।

ਸਗਾਜੈ।। ਸਸਾਜੈ।। ਨਭਾਜੈ।। ਬਿਰਾਜੈ।। ੨੪੮।।

*ਅਰਥ* – ਜ਼ੋਰ ਨਾਲ ਗਰਜਦੇ ਹਨ, ਜੋ ਸ਼ਸਤ੍ਰਾਂ ਸਹਿਜ ਸਜੇ ਹੋਏ ਹਨ। ਜੁੱਧ ਭੂਮੀ ਵਿਚੋਂ ਭੱਜਦੇ ਨਹੀਂ ਹਨ, ਸਾਹਮਣੇ ਬਿਰਾਜ ਰਹੇ ਹਨ।। ੨੪੮।।

ਨਿਖੰਗੀ॥ ਖਤੰਗੀ। ਸੁਰੰਗੀ॥ ਭਿੜੰਗੀ॥ ੨੪੯॥

ਅਰਥ - ਭੱਥਿਆਂ ਵਾਲੇ ਤੀਰਾਂ ਵਾਲੇ। ਸੂਹੇ ਰੰਗ ਦੇ ਕਪੜਿਆਂ ਵਾਲੇ, ਭਿਤਨ ਦੇ ਪੱਖ ਵਾਲੇ॥ ੨੪੯॥

ਤਮੱਕੈ॥ ਪਲੱਕੈ॥ ਹਸੱਕੈ॥ ਪ੍ਰਧੱਕੈ॥ ੨੫੦॥

ਅਰਥ - ਭਰ ਨੂੰ ਛੱਡ ਕਰਕੇ, ਪਲ ਪਲ ਕਰਕੇ, ਹੱਸਦੇ ਹੋਏ, ਵੈਰੀ ਦਲ ਨੂੰ ਪਿਛਾਂਹ ਨੂੰ ਧੱਕ ਕਰਕੇ ਅੱਗੇ ਨੂੰ ਵਧਦੇ ਹੋਏ ਤੁਰੀ ਜਾਂਦੇ॥ ੨੫੦॥

ਸੁਬੀਰੰ॥ ਸੁਧੀਰੰ॥ ਪ੍ਰਹੀਰੰ॥ ਤਤੀਰੰ॥ ੨੫੧॥

ਅਰਥ - ਸੁੰਦਰ ਸੂਰਮੇ, ਵਡੇ ਧੀਰਜ ਸਹਿਤ ਹਨ, ਜੋ ਮਾਰ ਕਰਦੇ ਹਨ. ਤਿੱਖੇ ਤੀਰਾਂ ਦੀ॥ ੨੫੧॥

ਪਲੱਟੈਂ॥ ਬਿਲੱਟੈਂ॥ ਨਛੁੱਟੈਂ॥ ਉਪੱਟੈਂ॥ ੨੫੨॥

ਅਰਥ - ਵੈਰੀ ਨੂੰ ਉਲਟ ਸੁੱਟਦੇ ਹਨ, ਪਿਛਾਂਹ ਧੱਕ ਦੇਂਦੇ ਹਨ। ਜੀਉਂਦੇ ਛੁੱਟਦੇ ਨਹੀਂ ਹਨ, ਜ਼ਿੰਦਗੀ ਤੋਂ ਪੁੱਟ ਸੁੱਟਦੇ ਹਨ॥ ੨੫੨॥

ਬਬੱਕੈਂ॥ ਨਥੱਕੈਂ॥ ਧਸੱਕੈਂ॥ ਝਝੱਕੈਂ॥ ੨੫੩॥

ਅਰਥ - ਬਕਾਰਦੇ ਹਨ, ਥੱਕਦੇ ਨਹੀਂ ਹਨ। ਵੈਰੀ ਦੀ ਸੈਨਾਂ ਵਿਚ ਧਸ ਕਰਕੇ ਵਾਰ ਕਰਦੇ ਹਨ ਝਿਝਕਦੇ ਨਹੀਂ ਹਨ॥ ੨੫੩॥

ਸਖੱਗੰ॥ ਅਦੱਗੰ॥ ਅਜੱਗੰ॥ ਅਭੱਗੰ॥ ੨੫੪॥

ਅਰਥ - ਸੁੰਦਰ ਤਲਵਾਰ ਨਾਲ, ਦੱਾਗ ਸੁੱਟਦੇ ਹਨ। ਜਗਤ ਵਿਚ ਉਹ ਰਹਿੰਦਾ ਨਹੀਂ ਹੈ, ਰਣ ਵਿਚੋਂ ਭੱਜਦੇ ਨਹੀਂ ਹਨ॥ ੨੫੪॥

ਝਮੱਕੈਂ॥ ਖਿਮੱਕੈਂ॥ ਬਬੱਕੈਂ॥ ਉਥੱਕੈਂ॥ ੨੫੫॥

ਅਰਥ - ਸ਼ਸਤ੍ਰ ਇਉਂ ਚਮਕਾਉਂਦੇ ਹਨ, ਜਿਵੇਂ ਬਿਜਲੀ ਲਿਸ਼ਕਦੀ ਹੈ। ਲਲਕਾਰਾ ਮਾਰਕੇ ਉਲਟਾ ਸੁੱਟਦੇ ਹਨ॥ ੨੫੫॥

## ਭਗਉਤੀ ਛੰਦ॥

ਕਿ ਜੁੱਟੈਂਤ ਬੀਰੰ॥ ਕਿ ਛੁੱਟੈਂਤ ਤੀਰੰ॥
ਕਿ ਫੁੱਟੈਂਤ ਅੰਗੰ॥ ਕਿ ਜੁੱਟੈਂਤ ਜੰਗੰ॥ ੨੫੬॥

ਅਰਥ - ਕਿ ਜੋਧੇ ਜੰਗ ਵਿਚ ਜੁੱਟੇ ਹੋਏ ਹਨ, ਜੋ ਤੀਰਾਂ ਨੂੰ ਛੱਡ ਰਹੇ ਹਨ। ਜਿਸਨੂੰ ਵੱਜਦਾ ਹੈ, ਉਸਦਾ ਸਰੀਰ ਫੁੱਟ (ਜ਼ਖਮੀ ਹੋ) ਜਾਂਦਾ ਹੈ, ਇਸ ਤਰ੍ਹਾਂ ਨਾਲ ਜੋ ਜੰਗ ਵਿਚ ਜੁੱਟੇ ਹਨ॥ ੨੫੬॥

*******************************************************

**ਕਿ ਮੱਚੈਤ ਸੂਰੰ॥ ਕਿ ਘੁੱਮੈਤ ਹੂਰੰ॥**
**ਕਿ ਬੱਜੈਤ ਖੱਗੰ॥ ਕਿ ਉੱਠੈਤ ਅੱਗੰ॥੨੫੭॥**

**ਅਰਥ** – ਕਿ ਸੂਰਮੇ ਕ੍ਰੋਧ ਨਾਲ ਮੱਚੇ ਹੋਏ ਹਨ, ਅਪਛਰਾਂ ਅਕਾਸ਼ ਵਿਚ ਫਿਰ ਰਹੀਆਂ ਹਨ। ਜੋ ਤਲਵਾਰਾਂ ਆਪੋ ਵਿਚ ਵੱਜਦੀਆਂ ਹਨ, ਉਨ੍ਹਾਂ ਵਿਚੋਂ ਅੱਗ ਦੀਆਂ ਚਿਣਗਾਰੀਆਂ ਉੱਠਦੀਆਂ ਹਨ॥੨੫੭॥

**ਕਿ ਫੁੱਟੇਤ ਅੰਗੰ॥ ਕਿ ਰੁੱਝੇਤ ਜੰਗੰ॥**
**ਕਿ ਨੱਚੇਤ ਤਾਜੀ॥ ਕਿ ਗੱਜੇਤ ਗਾਜੀ॥ ੨੫੮॥**

**ਅਰਥ** – ਉਨ੍ਹਾਂ ਦੇ ਅੰਗ ਫੁਟ ਗਏ ਹਨ, ਜੋ ਸੂਰਮੇ ਜੰਗ ਵਿਚ ਰੁੱਝੇ ਹੋਏ ਹਨ। ਘੋੜੇ ਨੱਚਦੇ ਹਨ, ਲੜਾਕੇ ਜੋਧੇ ਲਲਕਾਰਦੇ ਹਨ॥ ੨੫੮॥

**ਕਿ ਘੱਲੇਤ ਘਾਯੰ॥ ਕਿ ਝੱਲੇਤ ਚਾਯੰ॥**
**ਕਿ ਡਿੱਗੇਤ ਧੁੱਮੀ॥ ਕਿ ਝੱਮੇਤ ਝੁੱਮੀ॥੨੫੯॥**

**ਅਰਥ** – *ਜਿਨ੍ਹਾਂ ਨੂੰ ਜ਼ਖਮ ਲੱਗਦੇ ਹਨ, ਉਹ ਦਾਉ ਨਾਲ ਉਨ੍ਹਾਂ ਨੂੰ ਝੱਲਦੇ ਹਨ। ਉਹ ਧੜੱਮ ਕਰਕੇ ਡਿੱਗਦੇ ਹਨ, ਜੋ ਜ਼ਖਮੀ ਹੋ ਕੇ ਝੁਮਦੇ ਹੋਏ ਝੁਕਦੇ ਹਨ॥ ੨੫੯॥

**ਕਿ ਛੱਡੇਤ ਹੂਹੰ॥ ਕਿ ਸੁੱਭੇਤ ਬਜੂਹੰ॥**
**ਕਿ ਡਿੱਗੇਤ ਚੇਤੰ॥ ਕਿ ਨੱਚੇਤ ਪ੍ਰੇਤੰ॥ ੨੬੦॥**

**ਅਰਥ** – ਉਹ ਲਲਕਾਰੇ ਛੱਡਦੇ ਹਨ ਜੋ ਬਯੂਹੰ ਝੁੰਡ ਦੇ ਵਿਚ ਸੱਭਦੇ ਹਨ। ਕੋਈ ਅਚੇਤ ਹੋ ਕੇ ਡਿੱਗਦੇ ਹਨ ਅਤੇ ਕੋਈ ਸੁਚੇਤ ਹੋ ਕੇ ਉੱਠਦੇ ਖੜੌਂਦੇ ਹਨ, ਭੂਤ, ਪ੍ਰੇਤ ਨੱਚ ਰਹੇ ਹਨ॥ ੨੬੦॥

**ਕਿ ਬੁੱਠੇਤ ਬਾਣੰ॥ ਕਿ ਜੁੱਝੇਤ ਜੁਆਣੰ॥**
**ਕਿ ਮੱਤੇਤ ਨੂਰੰ॥ ਕਿ ਤੱਕੇਤ ਹੂਰੰ॥ ੨੬੧॥**

**ਅਰਥ** – ਜੋ ਤੀਰਾਂ ਦੀ ਬਰਖਾ ਕਰਦੇ ਹਨ, ਉਹ ਜੁਆਨ ਸ਼ਹੀਦ ਹੁੰਦੇ ਜਾ ਰਹੇ ਹਨ। ਜੋ ਇਕ ਆਪਣੇ ਸੁੰਦਰ ਨੂਰ ਕਰਕੇ ਮੱਤੇ ਹੋਏ ਹਨ, ਉਨ੍ਹਾਂ ਨੂੰ ਹੂਰਾਂ ਤੱਕ ਰਹੀਆਂ ਹਨ ਕਿ ਕਦੋਂ ਸ਼ਹੀਦ ਹੋਣ ਤਾਂ ਇਨ੍ਹਾਂ ਨੂੰ ਵਰ ਲੈ ਜਾਈਏ॥ ੨੬੧॥

**ਕਿ ਜੁੱਝੇਤ ਹਾਥੀ॥ ਕਿ ਸਿੱਝੇਤ ਸਾਥੀ॥**
**ਕਿ ਭੱਗੇਤ ਵੀਰੰ॥ ਕਿ ਲੱਗੇਤ ਤੀਰੰ॥ ੨੬੨॥**

**ਅਰਥ** – ਜੋ ਹਾਥੀ ਉਪਰ ਸਵਾਰ ਹੋ ਕੇ ਲੜ ਰਹੇ ਹਨ, ਉਨ੍ਹਾਂ ਦੇ ਕਿਤਨੇ ਸਾਥੀ ਸ਼ਹੀਦ

ਹੋ ਗਏ ਹਨ। ਉਹ ਵੱਡੇ ਵੱਡੇ ਜੋਧੇ ਭੀ ਭੱਜ ਗਏ ਹਨ, ਜਿਨ੍ਹਾਂ ਨੂੰ ਤਿੱਖੇ ਤੀਰ ਲੱਗੇ ਹਨ।। ੨੬੨।।

**ਕਿ ਰੱਜੇਤ ਰੋਸੰ।। ਕਿ ਤੱਜੇਸ ਹੋਸੰ।।**
**ਕਿ ਖੁੱਲੇਤ ਕੋਸੰ।। ਕਿ ਡੁੱਲੇਤ ਭੇਸੰ।। ੨੬੩।।**

**ਅਰਥ** – ਕ੍ਰੋਧਿਤ ਤੇ ਅਚੇਤ ਹੋ ਕੇ ਸੂਰਮੇ ਡਿੱਗ ਪਏ ਹਨ ਉਨ੍ਹਾਂ ਦੇ ਕੇਸ ਖੁੱਲ੍ਹ ਗਏ ਹਨ ਤੇ ਭੇਸ ਵੀ ਵਿਗੜ ਗਿਆ ਹੈ।। ੨੬੩।।

**ਕਿ ਜੁੱਝੇਤ ਹਾਥੀ।। ਕਿ ਲੁੱਝੇਤ ਸਾਥੀ।।**
**ਕਿ ਛੁੱਟੇਤ ਤਾਜੀ।। ਕਿ ਗੱਜੇਤ ਗਾਜੀ।। ੨੬੪।।**

**ਅਰਥ** – ਜੋ ਹਾਥੀ ਉਤੇ ਚੜ੍ਹ ਕੇ ਲੜਾਈ ਕਰਦੇ ਹਨ, ਉਨ੍ਹਾਂ ਦੇ ਸਾਥੀ ਸ਼ਹੀਦ ਹੋ ਗਏ ਹਨ। ਉਨ੍ਹਾਂ ਦੇ ਹੱਥਾਂ ਵਿਚੋਂ ਘੋੜੇ ਛੁੱਟ ਗਏ, ਜੋ ਗਾਜੀ-ਜੋਧੇ ਲਲਕਾਰੇ ਮਾਰ ਰਹੇ ਹਨ।। ੨੬੪।।

**ਕਿ ਘੁੱਮੀਤ ਹੂਰੰ।। ਕਿ ਭੁੰਮੀਤ ਪੂਰੰ।।**
**ਕਿ ਜੁੱਝੇਤ ਵੀਰੰ।। ਕਿ ਲੱਗੇਤ ਤੀਰੰ।। ੨੬੫।।**

**ਅਰਥ** – ਅਪੱਛਰਾਂ ਰਣਭੂਮੀ ਵਿਚ ਫਿਰਦੀਆਂ ਹਨ, ਰਣਭੂਮੀ ਉਨ੍ਹਾਂ ਨਾਲ ਭਰੀ ਹੋਈ ਹੈ। ਉਹ ਜੋਧੇ ਸ਼ਹੀਦ ਹੁੰਦੇ ਜਾ ਰਹੇ ਹਨ, ਜਿਨ੍ਹਾਂ ਨੂੰ ਤੀਰ ਲੱਗੇ ਹਨ।। ੨੬੫।।

**ਕਿ ਚੱਲੇਤ ਬਾਣੰ।। ਕਿ ਰੁੱਕੀ ਦਿਸਾਣੰ।।**
**ਕਿ ਝਮਕੰਤ ਤੇਗੰ।। ਕਿ ਨਭ ਜਾਨ ਬੇਗੰ।। ੨੬੬।।**

**ਅਰਥ** – ਤੀਰ ਇਸ ਤਰ੍ਹਾਂ ਚੱਲ ਰਹੇ ਹਨ, ਚਾਰੇ ਦਿਸ਼ਾਂ ਰੁਕ ਰਹੀਆਂ ਹਨ। ਤਲਵਾਰਾਂ ਚਮਕਦੀਆਂ ਹਨ, ਜੋ ਅਕਾਸ਼ ਵਿਚ (ਬੇਗੰ=ਚਪਲਾ) ਬਿਜਲੀ ਮਲੂੰਮ ਹੁੰਦੀ ਹੈ।। ੨੬੬।।

**ਕਿ ਛੁੱਟੇਤ ਗੋਰੰ।। ਕਿ ਬੁੱਠੇਤ ਓਰੰ।।**
**ਕਿ ਗੱਜੇਤ ਗਾਜੀ।। ਕਿ ਪੱਲੇਤ ਤਾਜੀ।। ੨੬੭।।**

**ਅਰਥ** – ਜੋ ਗੋਲੇ ਛੁੱਟ ਰਹੇ ਹਨ, ਓਹੋ ਹੀ ਮਾਨੋਂ, ਗੜੇ ਵਰ ਰਹੇ ਹਨ। ਜੋ ਗਾਜੀ-ਸੂਰਮੇ ਹਨ। ਲਲਕਾਰ ਰਹੇ ਹਨ ਅਤੇ ਘੋੜਿਆਂ ਨੂੰ (ਪੇਲੇ) ਅੱਗੇ ਧੱਕ ਰਹੇ ਹਨ।। ੨੬੭।।

**ਕਿ ਕੱਟੇਤ ਅੰਗੰ।। ਕਿ ਡਿੱਗੇਤ ਜੰਗੰ।।**
**ਕਿ ਮੱਤੇਤ ਮਾਣੰ।। ਕਿ ਲੁੱਝੇਤ ਜੁਆਣੰ।। ੨੬੮।।**

**ਅਰਥ** – ਜੋ ਅੰਗ ਕੱਟੇ ਗਏ ਹਨ, ਉਹ ਜੰਗ ਭੂਮੀ ਵਿਚ ਡਿੱਗੇ ਪਏ ਹਨ। ਜੋ ਮਾਣ ਵਿਚ ਬਹੁਤ ਹੀ ਮੱਤੇ ਹੋਏ ਹਨ, ਉਹ ਜੁਆਨ ਜੁੱਧ ਕਰ ਰਹੇ ਹਨ।। ੨੬੮।।

**ਕਿ ਬੱਕੇਤ ਮਾਰੰ॥ ਕਿ ਚੱਕੇਤ ਚਾਰੰ॥**
**ਕਿ ਢੁੱਕੇਤ ਢੀਠੀ॥ ਕਿ ਦੇਵੇ ਨ ਪੀਠੀ॥ ੨੬੯॥**

***ਅਰਥ*** – ਜੋ ਮਾਰ ਲੌ ਮਾਰ ਲੌ ਬੋਲਦੇ ਹਨ, ਉਹ ਚੌਹਾਂ ਚੱਕ ਨੂੰ (ਤਚਾਰੰ) ਕ੍ਰੋਧ ਨਾਲ ਤੱਕ ਰਹੇ ਹਨ। ਜੋ ਢੀਠਤਾ ਦੇ ਢੱਕੇ ਹੋਏ ਹਨ ਅਰਥਾਤ ਜੋ ਢੀਠ ਹਨ, ਜੋ ਪਕੇ ਪੀਠਤਾ ਮਜ਼ਬੂਤੀ ਵਿਚ ਦੱਬ ਰਹੇ ਹਨ ਅਰਥਾਤ ਜੋ ਪੂਰਨ ਦ੍ਰਿੜਤਾ ਵਾਲੇ ਹਨ॥ ੨੬੯॥

**ਕਿ ਘੱਲੈਤ ਸਾਂਗੰ॥ ਕਿ ਬੱਕੈਤ ਬਾਂਗੰ॥**
**ਕਿ ਮੁੱਛੰਤ ਬੰਕੀ॥ ਕਿ ਹੱਠੇਤ ਹੰਕੀ॥ ੨੭੦॥**

***ਅਰਥ*** – ਉਹ ਬਰਛੇ ਮਾਰ ਰਹੇ ਹਨ, ਅਤੇ ਬਾਂਗ ਦੇਣ ਵਾਂਗੂੰ ਉੱਚੀ ਉੱਚੀ ਬੋਲ ਰਹੇ ਹਨ। ਜੋ ਟੇਢੀਆਂ ਮੁੱਛਾਂ ਵਾਲੇ ਹਨ, ਉਹ ਹਠੀਲੇ ਜੋਧੇ ਹੁੰਕਾਰ ਰਹੇ ਹਨ॥ ੨੭੦॥

**ਕਿ ਬੱਜੇਤ ਢੋਲੰ॥ ਕਿ ਬੱਕੇਤ ਬੋਲੰ॥**
**ਕਿ ਬੱਜੇ ਨਗਾਰੇ॥ ਕਿ ਜੁੱਟੇ ਹਠਿਆਰੇ॥ ੨੭੧॥**

***ਅਰਥ*** – ਢੋਲ ਵੱਜ ਰਹੇ ਹਨ, ਜੋਧੇ ਬੱਕਾਰੇ ਬੋਲ ਰਹੇ ਹਨ। ਨਗਾਰੇ ਵੱਜ ਰਹੇ ਹਨ, ਹਠੀਲੇ ਜੋਧੇ ਜੁੱਟੇ ਹੋਏ ਹਨ॥ ੨੭੧॥

**ਉਛੱਕੇਤ ਤਾਜੀ॥ ਹਮੱਕੇਤ ਗਾਜੀ॥**
**ਛੁਟੱਕੇਤ ਤੀਰੰ॥ ਭੱਟਕੇਤ ਭੀਰੰ॥ ੨੭੨॥**

***ਅਰਥ*** – ਘੋੜੇ ਉੱਛਲ ਰਹੇ ਹਨ, ਗਾਜੀ ਸ਼ਹੀਦ ਚਾਹੁੰਣ ਵਾਲੇ ਜੋਧੇ ਹਮਾਕਤ ਕਰ ਰਹੇ ਹਨ। ਤੀਰ ਚਲ ਰਹੇ ਹਨ, ਕਾਇਰ ਲੋਕ ਇਧਰ-ਉਧਰ ਭਟਕ ਰਹੇ ਹਨ॥ ੨੭੨॥

**ਭਵਾਨੀ ਛੰਦ॥**

**ਜਹਾਂ ਬੀਰ ਜੁੱਟੈਂ॥ ਸਭੈ ਠਾਟ ਠੱਟੈਂ॥**
**ਕਿ ਨੇਜੇ ਪਲੱਟੈਂ। ਚਮਤਕਾਰ ਛੁੱਟੈਂ॥ ੨੭੩॥**

***ਅਰਥ*** – ਜਿਥੇ ਜੋਧੇ ਆਪੋ ਵਿਚ ਜੁਟੇ ਹੋਏ ਹਨ. ਉਥੇ ਸਾਰੇ ਠਾਟ ਠਟੇ ਹੋਏ ਹਨ, ਜੋ ਨੇਜ਼ੇ ਨਾਲ ਵੈਰੀ ਨੂੰ ਪਲਟਾ ਸੁੱਟਦੇ ਹਨ, ਨੇਜ਼ਿਆਂ ਵਿਚੋਂ ਲਿਸ਼ਕਾਰੇ ਨਿਕਲ ਰਹੇ ਹਨ॥ ੨੭੩॥

**ਜਹਾਂ ਸਾਰ ਬੱਜੈ॥ ਤਹਾਂ ਬੀਰ ਗੱਜੈ॥**
**ਮਿਲੈ ਸੰਜ ਸੱਜੈ॥ ਨ ਦ੍ਵੈ ਪੈਗ ਭੱਜੈ॥ ੨੭੪॥**

ਅਰਥ – ਜਿਥੇ ਲੋਹੇ ਨਾਲ ਲੋਹਾ ਵੱਜ ਰਿਹਾ ਹੈ, ਉਥੇ ਜੋਧੇ ਗਰਜ ਰਹੇ ਹਨ। ਸੰਜੋਆਂ ਨਾਲ ਸਜੇ ਸੂਰਮੇ ਆਪੋ ਵਿਚ ਟਕਰਾ ਰਹੇ ਹਨ, ਇਕ ਪੈਰ ਵੀ ਪਿੱਛੇ ਨਹੀਂ ਹਟਦੇ। ਰਣ ਵਿਚੋਂ ਨਹੀਂ ਭਜਦੇ।। ੨੭੪।।

ਕਹੂੰ ਭੂਰ ਭਾਜੈ।। ਕਹੂੰ ਵੀਰ ਗਾਜੈ।।
ਕਹੂੰ ਜੋਧ ਜੁੱਟੈ।। ਕਹੂੰ ਟੋਪ ਟੱਟੈ।। ੨੭੫।।

ਅਰਥ – ਕਿਧਰੇ ਬਹੁਤੇ ਭੀਰੂ (ਕਾਇਰ ਲੋਕ) ਭੱਜੇ ਜਾ ਰਹੇ ਹਨ, ਕਿਧਰੇ ਜੋਧੇ ਗੱਜ ਰਹੇ ਹਨ। ਕਿਧਰੇ ਜੋਧੇ ਯੁੱਧ ਵਿਚ ਜੁਟੇ ਹੋਏ ਹਨ, ਕਿਧਰੇ ਲੋਹੇ ਦੇ ਟੋਪ ਟੁੱਟੇ ਪਏ ਹਨ।। ੨੭੫।।

ਜਹਾਂ ਜੋਧ ਜੁੱਟੈ।। ਤਹਾਂ ਅਸਤ੍ਰ ਛੁੱਟੈ।।
ਨ੍ਰਿਭੈ ਸ਼ਸਤ੍ਰ ਕੱਟੈ।। ਕਹੂੰ ਬੀਰ ਲੁੱਟੈ।। ੨੭੬।।

ਅਰਥ – ਜਿਥੇ ਜੋਧੇ ਜੁੱਧ ਵਿਚ ਜੁੱਟੇ ਹੋਏ ਹਨ, ਉਥੇ ਤੀਰ ਛੁੱਟੇ ਰਹੇ ਹਨ। ਨਿੱਡਰ ਜੋਧੇ ਵੈਰੀ ਨੂੰ ਸ਼ਸਤ੍ਰ ਨਾਲ ਕੱਟ ਰਹੇ ਹਨ, ਕਿਧਰੇ ਸੂਰਮੇ ਲੁਟਕ ਰਹੇ ਹਨ।। ੨੭੬।।

ਕਹੂੰ ਮਾਰ ਬੱਕੈ।। ਕਿਤੇ ਬਾਜ ਉਥੱਕੈ।।
ਕਿਤੇ ਸੈਣ ਹੱਕੈ।। ਕਿਤੇ ਦਾਵ ਤੱਕੈ।। ੨੭੭।।

ਅਰਥ – ਕਿਤੇ ਮਾਰੋ ਮਾਰੋ ਬੋਲ ਰਹੇ ਹਨ, ਕਿਤੇ ਘੋੜੇ ਉਲਟ ਕੇ ਡਿੱਗ ਰਹੇ ਹਨ। ਕਿਤੇ ਫ਼ੌਜ ਨੂੰ ਅਗੇ ਚਲਾ ਰਹੇ ਹਨ, ਕਿਤੇ ਸੂਰਮੇ ਵੈਰੀ ਨੂੰ ਮਾਰਨ ਲਈ ਦਾਉ ਤੱਕ ਰਹੇ ਹਨ।। ੨੭੭।।

ਕਿਤੇ ਘਾਇ ਮੇਲੈ।। ਕਿਤੇ ਸੈਣ ਪੇਲੈ।।
ਕਿਤੇ ਭੂਮ ਡਿੱਗੇ।। ਤਨੰ ਸ੍ਰੋਣ ਭਿੱਗੇ।। ੨੭੮।।

ਅਰਥ – ਕਿਧਰੇ ਸ਼ਸਤ੍ਰ ਨਾਲ ਜ਼ਖਮ ਲਾ ਰਹੇ ਹਨ, ਕਿਧਰੇ ਫ਼ੌਜ ਨੂੰ ਅਗੇ ਧੱਕ ਰਹੇ ਹਨ। ਕਿਤੇ ਕੋਈ ਧਰਤੀ ਉਤੇ ਡਿੱਗੇ ਪਏ ਹਨ, ਜਿਨ੍ਹਾਂ ਦੇ ਸਰੀਰ ਲਹੂ ਨਾਲ ਭਿੱਜੇ ਹੋਏ ਹਨ।। ੨੭੮।।

ਦੋਹਰਾ।। ਇਹ ਬਿਧ ਮਚਾ ਪ੍ਰਚੰਡ ਰਣ ਅਰਧ ਮਹੂਰਤ ਉਦੰਡ।।
ਬੀਸ ਅਯੁਤ ਦਸ ਸਤ ਸੁਭਟ ਜੁੱਝਤ ਭਏ ਅਡੰਡ।। ੨੭੯।।

+(ਮਹੂਰਤ=ਦੋ ਘੜੀਆਂ ਜਿੰਨਾਂ ਸਮਾਂ। ਅਯੁਤ=ਲੱਖ, ਸੌ ਹਜ਼ਾਰ। ਦਸ ਸਤ=ਦਸ ਸੌ, ਇਕ ਹਜ਼ਾਰ।)

ਅਰਥ – ਇਕ ਮਹੂਰਤ ਤੋਂ ਅੱਧੇ ਉਦੰਡ ਜਿੰਨਾ ਸਮਾਂ ਬੜਾ ਭਾਰਾ ਪ੍ਰਚੰਡ ਜੁੱਧ ਹੋਇਆ ਹੈ। ਜਿਸ ਵਿਚ ਵੀਹ ਲੱਖ, ਇਕ ਹਜ਼ਾਰ ਬੜੇ ਬਹਾਦੁਰ ਜੋਧੇ ਮਾਰੇ ਗਏ ਹਨ।। ੨੭੯।।

*******************************************************************

## ਰਸਾਵਲ ਛੰਦ ।।

**ਸੁਣਿਓ ਸੰਭ ਰੇਸੰ ।। ਭਇਓ ਅੱਪ ਭੇਸੰ ।।**
**ਉੜੀ ਬੰਬ ਰੈਣੰ ।। ਛੁਹੀ ਸੀਸ ਗੈਣੰ ।। ੨੮੦ ।।**

**ਅਰਥ** – ਸੰਭਰ ਪੁਰ ਦੇ ਰਾਜੇ ਨੇ ਏਨੇ ਸੂਰਮਿਆ ਦਾ ਮਰਣਾ ਸੁਣ ਲਿਆ, ਤਾਂ ਫਿਰ ਗੁੱਸੇ ਨਾਲ ਆਪ ਯੁੱਧ ਕਰਨ ਆਇਆ ਹੈ। (ਬੰਬ) ਧੌਂਸਾ ਵਜਾਕੇ ਚੜ੍ਹਿਆ ਤਾਂ ਫੌਜ ਦੇ ਪੈਰਾਂ ਨਾਲ ਜੋ (ਰੈਣੰ=ਰੇਣ) ਗਰਦ ਉੱਡੀ, ਉਸਨੇ ਜਾ ਕੇ ਅਕਾਸ਼ ਦੇ ਸਿਰ ਨੂੰ ਛੋਹ ਲਿਆ।। ੨੮੦।।

**ਛਕੇ ਟੋਪ ਸੀਸੰ ।। ਘਣੰ ਭਾਨ ਦੀਸੰ ਦੇਹੀ ।।**
**ਸਸੰ ਨਾਹ ਦੇਹੀ ।। ਕਥੌਂ ਉਕਤ ਕੇਹੀ ।। ੨੮੧ ।।**

**ਅਰਥ** – ਸੂਰਮਿਆਂ ਦੇ ਸਿਰਾਂ ਉਤੇ ਟੋਪ ਸੋਭ ਰਹੇ ਹਨ, ਜੋ ਬਹੁਤੇ ਸੂਰਜਾਂ ਵਾਂਗੂੰ ਦਿਸਦੇ ਹਨ। ਚੰਦ੍ਰਮਾਂ ਸਮਾਨ ਰਾਜੇ ਦੀ ਦੇਹੀ ਹੈ, ਹੋਰ ਕੇਹੜੀ ਦਲੀਲ ਨਾਲ ਕਥਨ ਕਰਾਂ ?।। ੨੮੧।।

**ਮਨੋ ਸਿੱਧ ਸੁੱਧੰ ।। ਸੁਭੀ ਜ੍ਵਾਲ ਉੱਧੰ ।।**
**ਕਸੇ ਸ਼ਸਤ੍ਰ ਤ੍ਰੋਣੰ ।। ਗੁਰੂ ਜਾਣ ਦ੍ਰੋਣੰ ।। ੨੮੨ ।।**

**ਅਰਥ** – ਮਾਨੋ, ਨਰੋਲ ਹੀ-ਸਿਧੀ ਹੈ, ਜਾਂ ਮਾਨੋਂ ਅੱਗ ਦੀ ਉੱਚੀ ਲਾਟ ਸੋਭਾ ਪਾ ਰਹੀ ਹੈ। (ਤ੍ਰੋਣੰ) ਉਸਨੇ ਇਸ ਤਰ੍ਹਾਂ ਸ਼ਸਤ੍ਰ ਕੱਸੇ ਹੋਏ ਹਨ, ਜੋ ਗੁਰੂ ਦ੍ਰੋਣਾਚਾਰਜ ਮਲੂੰਮ ਹੁੰਦਾ ਹੈ।। ੨੮੨।।

**ਮਹਾ ਢੀਠ ਢੂਕੇ ।। ਮੁਖੰ ਮਾਰ ਕੂਕੇ ।।**
**ਕਰੈ ਸ਼ਸਤ੍ਰ ਪਾਤੰ ।। ਉਠੈ ਅਸਤ੍ਰ ਘਾਤੰ ।। ੨੮੩ ।।**

**ਅਰਥ** – ਵੱਡੇ ਢੀਠ ਯੋਧੇ ਆਏ ਹੋਏ ਹਨ, ਮੂੰਹੋਂ ਮਾਰ ਲੈ ਮਾਰ ਲੈ ਬੋਲਦੇ ਹਨ। ਸ਼ਸਤ੍ਰ ਦੀ ਮਾਰ ਕਰਦੇ ਹਨ ਤੀਰਾਂ ਦੇ ਦਾਉ-ਪੇਚ ਨਿਕਲਦੇ ਹਨ।। ੨੮੩।।

**ਖਗੰ ਖੱਗ ਬੱਜੈ ।। ਨਦੰ ਮੱਛ ਲੱਜੈ ।।**
**ਉਠੈ ਛਿੱਛ ਇੱਛੰ ।। ਬਹੈ ਬਾਣ ਤਿੱਛੰ ।। ੨੮੪ ।।**

**ਅਰਥ** – ਤਲਵਾਰ ਨਾਲ ਤਲਵਾਰ ਵਜਦੀ ਹੈ ਜਿਨ੍ਹਾਂ ਦੀ ਚੰਚਲਤਾਈ ਵੇਖ ਕੇ ਨਦੀ ਵਿਚਲਾ ਮੱਛ ਭੀ ਸ਼ਰਮਿੰਦਾ ਹੁੰਦਾ ਹੈ। ਲਹੂ ਦੀਆਂ ਛਿੱਟਾਂ ਜ਼ਖਮਾਂ ਵਿਚੋਂ ਉਠਕੇ ਇਧਰ ਉਧਰ ਉਡਦੀਆਂ ਹਨ, ਜੋ ਮਾਨੋਂ ਤਿਖੇ ਤੀਰ ਚਲ ਰਹੇ ਹਨ।। ੨੮੪।।

**ਗਿਰੇ ਬੀਰ ਧੀਰੰ ।। ਧਰੇ ਬੀਰ ਚੀਰੰ ।।**

ਮੁਖੰ ਮੁੱਛ ਬੰਕੀ।। ਮਚੇ ਬੀਰ ਹੰਕੀ।। ੨੮੫।।

ਅਰਥ – ਧੀਰਜ ਧਾਰੀ ਯੋਧੇ ਡਿੱਗੇ ਪਏ ਹਨ, ਸੂਰਮਿਆਂ ਵਾਲੇ ਬਸਤ੍ਰ ਧਰੇ ਹੋਏ ਹਨ। ਮੂੰਹ ਉਤੇ ਟੇਢੀਆਂ ਮੁਛਾਂ ਹਨ, ਸੂਰਮੇ ਹੰਕਾਰ ਵਿਚ ਮਚੇ ਹੋਏ ਹਨ।। ੨੮੫।।

ਛੁਟੈ ਬਾਣ ਧਾਰੰ।। ਧਰੇ ਖੱਗ ਸਾਰੰ।।
ਗਿਰੇ ਅੰਗ ਭੰਗੰ।। ਚਲੇ ਜਾਇ ਜੰਗੰ।। ੨੮੬।।

ਅਰਥ – ਤਿਖੀ ਧਾਰ ਵਾਲੇ ਤੀਰ ਛੁੱਟਦੇ ਹਨ, ਚੰਗੇ ਲੋਹੇ ਦੇ ਖੰਡੇ ਧਾਰੇ ਹੋਏ ਹਨ। ਅੰਗ ਟੁੱਟ-ਟੁੱਟ ਕੇ ਡਿਗੇ ਪਏ ਹਨ, ਲੜਾਈ ਵਿਚ ਜਾ ਰਹੇ ਹਨ।। ੨੮੬।।

ਨਚੇ ਮਾਸ ਹਾਰੰ।। ਹਸੈ ਬਿਓਮ ਚਾਰੰ।।
ਪੁਐ ਈਸ ਸੀਸੰ।। ਛਲੀ ਬਾਰਣੀਸੰ।। ੨੮੭।।

ਅਰਥ – ਮਾਸਾਹਾਰੀ ਖ਼ੁਸ਼ ਹੋ ਕੇ ਨੱਚ ਰਹੇ ਹਨ। ਅਕਾਸ਼ ਵਿਚ ਫਿਰਨ ਵਾਲੇ ਭੂਤ-ਪ੍ਰੇਤ ਆਦਿਕ ਖੁਸ਼ੀ ਨਾਲ ਹੱਸਦੇ ਹਨ। ਸ਼ਿਵਜੀ ਰੁੰਡ ਮਾਲ ਵਿਚ ਜੋਧਿਆਂ ਦੇ ਸਿਰ ਪਰੋਂਦਾ ਹੈ, ਅਤੇ ਪਹਿਨਣ ਵਸਤੇ ਬਾਰਣੀਸੰ ਹਾਥੀ ਦੀ ਛਲੀ ਖਲੜੀ ਉਤਾਰ ਰਿਹਾ ਹੈ।। ੨੮੭।।

ਸੁਟੈ ਸ਼ਸਤ੍ਰ ਧਾਰੰ।। ਕਟੈ ਅਸਤ੍ਰ ਝਾਰੰ।।
ਗਿਰੇ ਰੱਤ ਖੇਤੰ।। ਕਟੇ ਬੀਰ ਚੇਤੰ।। ੨੮੮।।

ਅਰਥ – ਧਾਰੀਦਾਰ ਸ਼ਸਤ੍ਰ ਛੁੱਟਦੇ ਹਨ, ਅਸਤ੍ਰ ਤੀਰ ਉਨ੍ਹਾਂ ਦੀ ਝਾਲ ਨੂੰ ਕੱਟ ਸੁੱਟਦੇ ਹਨ। ਰਣਭੂਮੀ ਵਿਚ ਜੋਧਿਆਂ ਦਾ ਲਹੂ ਡਿੱਗਦਾ ਹੈ, ਬੇ-ਖਬਰੀ ਵਿਚ ਹੀ ਸੂਰਮੇ ਕੱਟੇ ਜਾ ਰਹੇ ਹਨ।। ੨੮੮।।

ਉਠੈ ਕ੍ਰੁੱਧ ਧਾਰੰ।। ਮਚੇ ਸਸਤ੍ਰ ਝਾਰੰ।।
ਖਹੈ ਖੱਗ ਖੂਨੀ।। ਚੜੈ ਚਉਪ ਦੂਨੀ।। ੨੮੯।।

ਅਰਥ – ਕ੍ਰੋਧ ਦੀ ਧਾਰ ਉੱਠਦੀ ਹੈ, ਤਾਂ ਮਚੇ ਹੋਏ ਸੂਰਮੇ ਸ਼ਸਤ੍ਰ ਝਾੜ ਦੇਂਦੇ ਹਨ। ਲਹੂ ਦੀ ਭਰੀ ਹੋਈ ਤਲਵਾਰ ਦੇ ਖਹਿੰਦਿਆਂ ਹੀ ਦੂਣੀ ਚੌਪ ਚੜ੍ਹ ਜਾਂਦੀ ਹੈ।। ੨੮੯।।

ਪਿਪੰ ਸ੍ਰੋਣ ਦੇਵੀ।। ਹਸੈ ਅੰਸ ਭੇਵੀ।।
ਅਟਾ ਅੱਟ ਹਾਸੰ।। ਸੁ ਜੋਤੰ ਪ੍ਰਕਾਸੰ।। ੨੯੦।।

ਅਰਥ – ਦੇਵੀ ਲਹੂ ਪੀਂਦੀ ਹੈ, ਜੋ ਅਭੇਵ ਦਾ ਅੰਸ ਰੂਪ ਹੈ। ਖਿੜ ਖਿੜਾਕੇ ਹਸ ਰਹੀ ਹੈ, ਉਹ ਜੋਤ ਵਾਂਗੂੰ ਪ੍ਰਕਾਸ਼ ਕਰ ਰਹੀ ਹੈ।। ੨੯੦।।

ਢੁਕੇ ਢੀਠ ਢਾਲੰ।। ਨਚੇ ਮੁੰਡ ਮਾਲੰ।।

ਕਰੈ ਸ਼ਸਤ੍ਰ ਪਾਤੰ।। ਉਠੈ ਅਸਤ੍ਰ ਘਾਤੰ।। ੨੯੧।।

**ਅਰਥ** - ਢੀਠ ਜੋਧੇ ਢਾਲਾਂ ਲੈ ਕੇ ਨੇੜੇ ਢੁਕੇ ਹੋਏ ਹਨ, ਮੁੰਡਾਂ ਦੀ ਮਾਲਾ ਪਾਉਣ ਵਾਲਾ ਸ਼ਿਵਜੀ ਨੱਚ ਰਿਹਾ ਹੈ। ਸੂਰਮੇ ਸ਼ਸਤ੍ਰਾਂ ਦੀ ਮਾਰ ਕਰਦੇ ਹਨ, ਤੀਰਾਂ ਦੇ ਦਾਉ ਨਿਕਲਦੇ ਹਨ।। ੨੯੧।।

ਰੁਪੇ ਵੀਰ ਧੀਰੰ।। ਤਜੈ ਤਾਣ ਤੀਰੰ।।
ਝਮੈ ਬਿੱਜੁ ਬੇਗੰ।। ਲਸੈ ਏਮ ਤੇਗੰ।। ੨੯੨।।

**ਅਰਥ** - ਧੀਰਜ ਧਾਰੀ ਸੂਰਮੇਂ ਲੜਾਈ ਵਿਚ ਪੈਰ ਜਮਾਈ ਖੜੇ ਹਨ, ਜ਼ੋਰ ਨਾਲ ਤੀਰਾਂ ਨੂੰ ਛੱਡਦੇ ਹਨ। ਬਿਜਲੀ ਦੇ ਵੇਗ ਦੀ ਨਿਆਈਂ ਤਲਵਾਰਾਂ ਲਿਸ਼ਕਾਰੇ ਮਾਰਦੀਆਂ ਹਨ।। ੨੯੨।।

ਖਹੇ ਖੱਗ ਖੂਨੀ।। ਚੜੇ ਚੌਪ ਦੂਨੀ।।
ਕਰੈ ਚਿੱਤ੍ਰ ਚਾਰੰ।। ਬਕੈ ਮਾਰ ਮਾਰੰ।। ੨੯੩।।

**ਅਰਥ** - ਤਲਵਾਰ ਲਹੂ ਨਾਲ ਛੋਹ ਜਾਂਦੀ ਹੈ, ਤਾਂ ਚਿੱਤ ਨੂੰ ਜੁੱਧ ਕਰਨ ਦੀ ਦੂਣੀ ਚੌਂਪ ਚੜ੍ਹਦੀ ਹੈ। ਬੜੀ ਸੁੰਦਰ ਤਸਵੀਰ ਬਣੀ ਹੋਈ ਹੈ, ਮੂੰਹੋਂ ਮਾਰ ਲੈ ਮਾਰ ਲੈ ਕਹਿੰਦੇ ਹਨ।। ੨੯੩।।

ਅਪੋ ਆਪ ਦਾਬੈਂ।। ਰਣੰ ਬੀਰ ਫਾਬੈਂ।।
ਘਣੰ ਘਾਇ ਪੇਲੈਂ।। ਮਹਾ ਵੀਰ ਝੇਲੈਂ।। ੨੯੪।।

**ਅਰਥ** - ਆਪੋ ਆਪਣੇ ਦਾਉ ਕਰਦੇ ਹਨ, ਜੁੱਧ ਵਿਚ ਸੂਰਮੇ ਫੱਬ ਰਹੇ ਹਨ। ਬਹੁਤਿਆਂ ਨੂੰ ਜ਼ਖਮ ਲਾਉਂਦੇ ਹਨ, ਬਹਾਦੁਰ ਯੋਧੇ ਸੱਟ ਨੂੰ ਸਹਾਰਦੇ ਹਨ।। ੨੯੪।।

ਮਡੇ ਵੀਰ ਸੁੱਧੰ।। ਕਰੈ ਮੱਲ ਜੁੱਧੰ।।
ਅਪੋ ਆਪ ਬਾਹੈਂ।। ਉਭੈ ਜੀਤ ਚਾਹੈਂ।। ੨੯੫।।

**ਅਰਥ** - ਜੋਧੇ ਨਿਰੋਲ ਬੀਰ ਰਸ ਵਿਚ ਮੰਡੇ ਹੋਏ ਹਨ, ਜੋ ਮੱਲ ਜੁੱਧ ਕੁਸ਼ਤੀ ਕਰਦੇ ਹਨ। ਆਪੋ ਆਪਣੇ ਦਾਉ ਚਲਾਉਂਦੇ ਹਨ, ਦੋਵੇਂ ਹੀ ਆਪੋ ਆਪਣੀ ਫਤਹ ਚਾਹੁੰਦੇ ਹਨ।। ੨੯੫।।

ਰਣੰ ਰੰਗ ਰੱਤੇ।। ਚੜੇ ਤੇਜ ਤੱਤੇ।।
ਖੁਲੇ ਖੱਗ ਖੂਨੀ।। ਚੜੈ ਚਉਪ ਦੂਨੀ।। ੨੯੬।।

**ਅਰਥ** - ਜੋ ਜੁੱਧ ਦੇ ਰੰਗ ਵਿਚ ਰੱਤੇ ਹੋਏ ਹਨ, ਉਨ੍ਹਾਂ ਨੂੰ ਤੱਤੇ ਤੇਜ ਚੜ੍ਹੇ ਹੋਏ ਹਨ। ਖੂਨ ਕਰਨ ਵਾਲੇ ਖੜਗ (ਖੁੱਲੇ) ਨੰਗੇ ਕੀਤੇ ਹੋਏ ਹਨ, ਚਿੱਤ ਨੂੰ ਦੂਣੀ ਖੁਸ਼ੀ ਚੜ੍ਹੀ ਹੋਈ ਹੈ।। ੨੯੬।।

ਨਭੰ ਹੂਰ ਪੂਰੰ।। ਭਏ ਵੀਰ ਚੂਰੰ।।

**ਬਜੇ ਤੂਰ ਤਾਲੀ॥ ਨਚੇ ਮੁੰਡ ਮਾਲੀ॥੨੯੭॥**

*ਅਰਥ* – ਅਕਾਸ਼ ਅਪੱਛਰਾਂ ਨਾਲ ਭਰਿਆ ਹੋਇਆ ਹੈ, ਜੋ ਜੋਧੇ ਜੁੱਧ ਵਿਚ (ਚੂਰੰ) ਪੁਰਜਾ ਪੁਰਜਾ ਕਟ ਗਏ ਹਨ ਉਨ੍ਹਾਂ ਨੂੰ ਉਹ ਵਰਦੀਆਂ ਹਨ। ਤੂਰ ਤੇ ਤਾਲੀ ਵੱਜਦੀ ਹੈ, ਮੁੰਡਾਂ ਦੀ ਮਾਲਾ ਪਾਉਣ ਵਾਲਾ ਸ਼ਿਵਜੀ ਨੱਚ ਰਿਹਾ ਹੈ॥ ੨੯੭॥

**ਰਣੰ ਹੂਹ ਉੱਠੈ॥ ਸਰੰ ਧਾਰ ਬੁਠੈ॥**
**ਗਜੈ ਵੀਰ ਗਾਜੀ॥ ਤੁਰੇ ਤੁੰਦ ਤਾਜੀ॥ ੨੯੮॥**

*ਅਰਥ* – ਰਣ ਵਿਚ ਹੂਹ ਉੱਠ ਰਹੀ ਹੈ। ਅਰਥਾਤ ਰੌਲਾ ਪੈ ਰਿਹਾ ਹੈ, ਤੀਰਾਂ ਦੀ ਵਰਖਾ ਹੋ ਰਹੀ ਹੈ। ਗਾਜੀ ਜੋਧੇ ਗਰਜ ਰਹੇ ਹਨ, ਘੋੜੇ ਤੁੰਦ ਹੋ ਕੇ ਭੱਜੇ ਫਿਰਦੇ ਹਨ॥ ੨੯੮॥

**ਚੌਪਈ॥ ਭਇਓ ਘੋਰ ਆਹਵ ਬਿਕਰਾਰਾ॥ ਨਾਚੇ ਭੂਤ ਪ੍ਰੇਤ ਬੈਤਾਰਾ॥**
**ਬੈਰਕ ਬਾਣ ਗਗਨ ਗਇਜੋ ਛਾਈ॥ ਜਾਨੁਕ ਰੈਨ ਦਿਨਹਿ ਹੁਇ ਆਈ॥ ੨੯੯॥**

*ਅਰਥ* – ਬੜਾ ਹੀ ਭੈਦਾਇਕ ਮਹਾਨ ਯੁੱਧ ਹੋਇਆ ਹੈ। ਜਿਸ ਵਿਚ ਭੂਤ, ਪ੍ਰੇਤ ਤੇ ਬੈਤਾਲ ਨੱਚ ਰਹੇ ਹਨ। ਬੈਰਕ ਬਰਛੀ ਤੇ ਤੀਰਾਂ ਨਾਲ ਅਕਾਸ਼ ਛਾ ਗਿਆ ਹੈ। ਇਉਂ ਮਲੂਮ ਹੁੰਦਾ ਹੈ ਮਾਨੋਂ, ਦਿਨ ਤੋਂ ਰਾਤ ਹੋ ਆਈ ਹੈ॥ ੨੯੯॥

**ਕਹੂੰ ਪਿਸਾਚ ਪ੍ਰੇਤ ਨਾਚੈ ਰਣ॥ ਜੂਝ ਜੂਝ ਕਹੂੰ ਗਿਰੇ ਸੁਭਟ ਗਣ॥**
**ਭਈਰਵ ਕਰਤ ਕਹੂੰ ਭਭਕਾਰਾ॥ ਉਡਤ ਕਾਕ ਕੰਕੈ ਬਿਕਰਾਰਾ॥ ੩੦੦॥**

*ਅਰਥ* – ਰਣ ਭੂਮੀ ਵਿਚ ਕਿਧਰੇ ਪਿਸਾਚ ਤੇ ਪ੍ਰੇਤ ਨੱਚ ਰਹੇ ਹਨ। ਕਿਧਰੇ ਜੋਧਿਆਂ ਦੇ ਝੁੰਡ ਲੜ ਲੜ ਕੇ ਡਿੱਗ ਰਹੇ ਹਨ। ਕਿਧਰੇ ਭੈਰੋਂ ਲਲਕਾਰੇ ਮਾਰ ਰਿਹਾ ਹੈ। ਕਿਧਰੇ ਡਰਾਉਣੇ ਕਾਂ ਤੇ ਗਿੱਦ ਉੱਡ ਰਹੇ ਹਨ॥ ੩੦੦॥

**ਬਾਜਤ ਢੋਲ ਮ੍ਰਿਦੰਗ ਨਗਾਰਾ॥ ਤਾਲ ਉਪੰਗ ਬੇਣ ਬੰਕਾਰਾ॥**
**ਮੁਰਲੀ ਨਾਦ ਨਫੀਰੀ ਬਾਜੇ॥ ਭੀਰ ਭਯਾਨਕ ਹੁਐ ਤਜ ਭਾਜੈ॥ ੩੦੧॥**

*ਅਰਥ* – ਢੋਲ ਮ੍ਰਿਦੰਗ ਤੇ ਧੌਂਸੇ ਵੱਜ ਰਹੇ ਹਨ। ਕੈਂਸੀਆਂ, ਉਪੰਗ ਤੇ ਬੀਣਾਂ (ਬੰਕਾਰਾ) ਝਨਕਾਰ ਕਰ ਰਹੇ ਹਨ। ਮੁਰਲੀ ਸੰਖ ਤੇ ਤੂਤੀ ਵੱਜ ਰਹੀ ਹੈ। ਪਰ ਕਾਇਰ ਲੋਕ ਭੈ ਭੀਤ ਹੋ ਕੇ ਰਣ ਭੂਮੀ ਨੂੰ ਛੱਡ ਕੇ ਭੱਜੇ ਜਾ ਰਹੇ ਹਨ॥ ੩੦੧॥

**ਮਹਾਂ ਸੁਭਟ ਜੂਝੇ ਤਿਹ ਠਾਮਾ॥ ਖਰਭਰ ਪਰੀ ਇੰਦ੍ਰ ਕੇ ਧਾਮਾ॥**
**ਬੈਰਕ ਬਾਣ ਗਗਨ ਗਜੋ ਛਾਈ॥ ਉਠੈ ਘਟਾ ਸਾਵਣ ਜਨ ਆਈ॥ ੩੦੨॥**

************************************************************

**ਅਰਥ** - ਉਸ ਥਾਂ ਵਿਚ ਬੜੇ ਭਾਰੇ ਸੂਰਮੇ ਸ਼ਹੀਦ ਹੋ ਗਏ ਹਨ। ਇੰਦ੍ਰ ਦੇ ਘਰ ਭਾਵ ਇੰਦ੍ਰਪੁਰੀ ਵਿਚ ਖਲਬਲੀ ਮੱਚ ਗਈ। ਬੈਰਕਾਂ (ਭਾਲਿਆਂ) ਤੇ ਤੀਰਾਂ ਨਾਲ ਅਕਾਸ਼ ਭਰ ਗਿਆ ਹੈ। ਇਉਂ ਤੀਰ ਉਤਾਂਹ ਉੱਠ ਰਹੇ ਹਨ, ਮਾਨੋਂ ਸਾਵਣ ਦੀ ਘਟਾ ਚੜ੍ਹ ਆਈ ਹੈ।। ੩੦੨।।

**ਤੋਮਰ ਛੰਦ।। ਬਹੁ ਭਾਂਤ ਕੋਪਸ ਬੀਰ।। ਧਨੁ ਤਾਨ ਤਿਆਗਤ ਤੀਰ।।**
**ਸਰ ਅੰਗ ਜਾਸ ਲਗੰਤ।। ਭਟ ਸੁਰਗ ਬਾਸ ਕਰੰਤ।। ੩੦੩।।**

**ਅਰਥ** - ਬਹਾਦਰ ਯੋਧੇ ਬਹੁਤ ਤਰ੍ਹਾਂ ਨਾਲ ਕ੍ਰੋਧਵਾਨ ਹੋਏ ਹਨ। ਜੋ ਧਨੁੱਖ ਨੂੰ ਖਿੱਚ ਕਰਕੇ ਤੀਰ ਛੱਡਦੇ ਹਨ। ਜਿਸਦੇ ਸਰੀਰ ਨੂੰ ਜਾ ਕੇ ਤੀਰ ਵੱਜਦਾ ਹੈ। ਉਹ ਸੂਰਮਾ ਸਵਰਗ ਵਾਸੀ ਹੁੰਦਾ ਹੈ ਅਰਥਾਤ ਮਰ ਜਾਂਦਾ ਹੈ।। ੩੦੩।

**ਕਹੂੰ ਅੰਗ ਭੰਗ ਉਤੰਗ।। ਕਹੂੰ ਤੀਰ ਤੇਗ ਸੁਰੰਗ।।**
**ਕਹੂੰ ਚਉਰ ਚੀਰ ਸੁਬਾਹ।। ਕਹੂੰ ਸੁੱਧ ਸੇਲ ਸਨਾਹ।। ੩੦੪।।**

**ਅਰਥ** - ਕਿਧਰੇ ਉੱਚੇ ੨ ਅੰਗ ਟੁੱਟ ਕੇ ਡਿੱਗੇ ਪਏ ਹਨ। ਕਿੱਧਰੇ ਤੀਰ-ਤਲਵਾਰ ਦਾ ਸੁੰਦਰ ਰੰਗ ਦਿੱਸ ਰਿਹਾ ਹੈ। ਕਿਧਰੇ ਰੱਥਾਂ ਦੇ ਚੌਰ ਅਤੇ ਕਿਧਰੇ ਸੁਬਾਹ ਜੋਧਿਆਂ ਦੇ ਕਪੜੇ ਡਿਗੇ ਪਏ ਹਨ। ਕਿਧਰੇ ਚਮਕਦਾਰ ਸੇਲੇ (ਬਰਛੇ) ਅਤੇ ਕਿਧਰੇ ਸਨਾਹ ਸੰਜੋਅ ਟੁੱਟੀ ਪਈ ਹੈ।। ੩੦੪।।

**ਰਣ ਅੰਗ ਰੰਗਤ ਐਸ।। ਜਨੁ ਫੂਲ ਕਿੰਸਕ ਜੈਸ।।**
**ਇਕ ਐਸ ਜੂਝ ਮਰੰਤ।। ਜਨੁ ਖੇਲ ਫਾਗ ਬਸੰਤ।। ੩੦੫।।**

**ਅਰਥ** - ਰਣਭੂਮੀ ਵਿਚ ਯੋਧਿਆਂ ਦੇ ਸਰੀਰ ਇਸ ਤਰ੍ਹਾਂ ਮਲੂੰਮ ਹੁੰਦੇ ਹਨ ਮਾਨੋਂ ਕੇਸੂ ਦੇ ਫੁੱਲ ਰੁਲੇ ਹੁੰਦੇ ਹਨ। ਇਕ ਇਸ ਤਰ੍ਹਾਂ ਜੁੱਧ ਕਰਦੇ ਹੋਏ ਮਰਦੇ ਹਨ। ਮਾਨੋਂ, ਬਸੰਤ ਰੁੱਤ ਵਿਚ ਹੋਲੀ ਖੇਡਦੇ ਹੋਏ ਥੱਕ ਕੇ ਡਿੱਗ ਪਏ ਹਨ।। ੩੦੫।।

**ਇਕ ਧਾਇ ਆਇ ਪਰੰਤ।। ਪਗ ਦ੍ਵੈ ਨ ਭਾਗ ਚਲੰਤ।।**
**ਤਜ ਤ੍ਰਾਸ ਕਰਤ ਪ੍ਰਹਾਰ।। ਜਨ ਖੇਲ ਫਾਗ ਧਮਾਰ।। ੩੦੬।।**

**ਅਰਥ** - ਇਕ ਧਾਵਾ ਕਰਕੇ ਪੈ ਜਾਂਦੇ ਹਨ ਤੇ ਦੋ ਪੈਰ ਪਿਛਾਂਹ ਨਹੀਂ ਹਟਦੇ। ਵੀਰ ਇਸ ਤਰ੍ਹਾਂ ਵਾਰ ਕਰਦੇ ਹਨ ਮਾਨੋਂ ਫਾਗ ਖੇਡ ਰਹੇ ਹਨ।। ੩੦੬।।

## ਤਾਰਕ ਛੰਦ।।

**ਕਲਕੀ ਅਵਤਾਰ ਰਿਸਾਵਹਗੇ।। ਭਟ ਓਘ ਪ੍ਰਓਘ ਗਿਰਾਵਹਗੇ।।**
**ਬਹੁ ਭਾਂਤਨ ਸ਼ਸਤ੍ਰ ਪ੍ਰਹਾਰਹਗੇ।। ਅਰਿ ਓਘ ਪ੍ਰਓਘ ਸੰਘਾਰਹਗੇ।। ੩੦੭।।**

ਅਰਥ – ਜਦ 'ਕਲਕੀ ਅਵਤਾਰ' ਕ੍ਰੋਧਵਾਨ ਹੋਵਨਗੇ, ਤਾਂ ਉਹ ਸੂਰਮਿਆਂ ਦੇ ਝੁੰਡਾਂ ਦੇ ਝੁੰਡ ਨੂੰ ਮਾਰ ਕੇ ਸੁੱਟ ਦੇਣਗੇ। ਬਹੁਤ ਤਰ੍ਹਾਂ ਦੇ ਸ਼ਸਤ੍ਰਾਂ ਨੂੰ ਮਾਰਨਗੇ ਅਤੇ ਵੈਰੀਆਂ ਦੇ ਝੁੰਡਾਂ ਦੇ ਝੁੰਡ ਨੂੰ ਨਾਸ ਕਰ ਦੇਣਗੇ॥ ੩੦੭॥

**ਸਰ ਸੇਲ ਸਨਾਹਰਿ ਛੂਟਹਗੇ॥ ਰਣ ਰੰਗ ਸੁਰਾਸੁਰ ਜੂਟਹਗੇ॥**
**ਸਰ ਸੇਲ ਸਨਾਹਰਿ ਝਾਰਹਗੇ॥ ਮੁਖ ਮਾਰ ਪਚਾਰ ਪ੍ਰਹਾਰਹਗੇ॥ ੩੦੮॥**

ਅਰਥ – ਤੀਰ, ਬਰਛੇ ਤੇ ਸਨਾਹਰਿ ਤਲਵਾਰਾਂ ਛੱਡਣਗੇ। ਜੁੱਧ ਦੇ ਰੰਗ ਵਿਚ ਦੇਵਤੇ ਤੇ ਦੈਂਤ ਜੁੱਟ ਜਾਣਗੇ। ਤੀਰ, ਬਰਛੇ ਤੇ ਤਲਵਾਰਾਂ ਚਲਾਉਣਗੇ। ਮੂੰਹੋਂ ਮਾਰੋ ੨ ਕਹਿ ਕੇ ਅਤੇ ਵੰਗਾਰਕੇ ਸ਼ਸਤ੍ਰ ਦੀ ਮਾਰ ਕਰਨਗੇ॥ ੩੦੮॥

**ਜਮ ਡੱਢ ਕ੍ਰਿਪਾਣ ਨਿਕਾਰਹਗੇ॥ ਕਰਿ ਕੋਪ ਸੁਰਾਸੁਰ ਝਾਰਹਗੇ॥**
**ਰਣ ਲੁੱਥ ਪੈ ਲੁੱਥ ਗਿਰਾਵਹਗੇ॥ ਲਖ ਪ੍ਰੇਤ ਪਰੀ ਰਹਸਾਵਹਗੇ॥ ੩੦੯॥**

+(ਜਮਡੱਢ =ਜਮਦਾੜ੍ਹ,ਕਟਾਰ।ਸੁਰਾਸੁਰ=ਦੇਵਤੇ-ਦੈਂਤ।ਪਰੀ=ਅਪੱਛਰਾਂ।ਰਹਸਾਵਹਗੇ=ਪ੍ਰਸੰਨ ਹੋਣਗੇ।)

ਅਰਥ – ਜਮਦਾੜ੍ਹ ਨਾਮਕ ਆਪਣੀ ਤਲਵਾਰ ਕੱਢਣਗੇ ਕ੍ਰੋਧ ਕਰਕੇ ਦੇਵਤੇ ਦੈਂਤਾਂ ਉਤੇ ਤੇ ਦੈਂਤ ਦੇਵਤਿਆਂ ਉਤੇ ਸ਼ਸਤ੍ਰ ਝਾੜਨਗੇ। ਜੁੱਧ ਭੂਮੀ ਵਿਚ ਲੋਥ ਉਤੇ ਲੋਥ ਸੁੱਟ ਦੇਣਗੇ। ਇਸ ਤਰ੍ਹਾਂ ਦਾ ਜੁੱਧ ਵੇਖਕੇ ਪ੍ਰੇਤ ਤੇ ਅਪੱਛਰਾਂ ਪ੍ਰਸੰਨ ਹੋਵਨਗੇ ਅਰਥਾਤ ਮਨ ਭਾਉਂਦਾ ਸੂਰਮਿਆਂ ਦਾ ਮਾਸ ਪ੍ਰਾਪਤ ਕਰਕੇ ਪ੍ਰੇਤ ਅਤੇ ਮਨ ਭਾਉਂਦੇ ਜੋਧੇ ਪਤੀਆਂ ਨੂੰ ਪ੍ਰਾਪਤ ਕਰਕੇ ਅਪਛਰਾਂ ਪ੍ਰਸੰਨ ਹੋਣਗੀਆਂ॥ ੩੦੯॥

**ਗਣ ਗੂੜ੍ਹ ਅਗੂੜ੍ਹਨਿ ਗੱਜਹਗੇ॥ ਲਖ ਭੀਰ ਭਯਾ ਹਵ ਭੱਜਹਗੇ॥**
**ਸਰ ਬਿੰਦ ਪ੍ਰਬਿੰਦ ਪ੍ਰਹਾਰਹਗੇ॥ ਰਣ ਰੰਗ ਅਭੀਤ ਬਿਹਾਰਹਗੇ॥ ੩੧੦॥**

+(ਗੂੜ੍ਹ=ਗੁਪਤ। ਅਗੂੜ੍ਹਨਿ=ਪ੍ਰਗਟ। ਭਯਾ ਹਵ=ਭੈ+ਆਹਵ ਡਰਾਉਣਾ ਜੁੱਧ। ਬਿੰਦ ਪ੍ਰਬਿੰਦ=ਝੁੰਡਾਂ ਦੇ ਝੁੰਡ।)

ਅਰਥ – ਗੁਪਤ ਪ੍ਰਗਟ ਫੌਜਾਂ ਦੇ ਝੁੰਡਾਂ ਦੇ ਝੁੰਡ ਗਜਣਗੇ। ਉਸ ਡਰਾਉਣੇ ਜੁੱਧ ਨੂੰ ਵੇਖ ਕਰਕੇ ਗੀਦੀ ਲੋਕ ਰਣਭੂਮੀ ਤੋਂ ਭੱਜ ਜਾਣਗੇ। ਝੁੰਡਾਂ ਦੇ ਝੁੰਡ ਜੋਧੇ ਤੀਰ ਮਾਰਣਗੇ। ਪਰ ਜੁੱਧ ਦੇ ਰੰਗ ਵਾਲੇ ਨਿਡਰ ਹੋ ਕੇ ਫਿਰਨਗੇ॥ ੩੧੦॥

**ਖਗ ਉੱਧ ਅਧੋ ਅੱਧ ਬੱਜਹਗੇ॥ ਲਖ ਜੋਧ ਮਹਾਂ ਜੁਧ ਗੱਜਹਗੇ॥**
**ਅਣਿਣੇਸ ਦੁਹੂੰ ਦਿਸ ਢੂਕਹਗੇ॥ ਮੁਖ ਮਾਰ ਮਹਾ ਸੁਰ ਕੂਕਹਗੇ॥ ੩੧੧॥**

ਅਰਥ – ਖੜਗ ਉਤੋਂ ਦੀ ਆ ਕੇ ਔਧੇ ਠੱਧ ਵੱਜਨਗੇ। ਜੋਧੇ ਮਹਾਂ ਜੁੱਧ ਨੂੰ ਜਾਣ ਕਰਕੇ

**************************************************++++++++++
ਗੱਜਣਗੇ। +(ਅਣਿਨੇਸ) ਸੈਨਾਪਤੀ ਦੋਹਾਂ ਪਾਸਿਆਂ ਦੇ ਅੱਗੇ ਹੋ ਕੇ ਢੁੱਕਣਗੇ ਬੜੀ ਉੱਚੀ ਅਵਾਜ਼ ਨਾਲ ਮੂੰਹ ਤੋਂ ਮਾਰ ਲੈ 'ਮਾਰ ਲੈ' ਬੋਲਣਗੇ।। ੩੧੧।।

**ਗਣ ਗੰਧ੍ਰਬ ਦੇਵ ਨਿਹਾਰਹਗੇ।। ਜਯ ਸੱਦ ਨਿਨੱਦ ਪੁਕਾਰਹਗੇ।।**
**ਜਮ ਡਾਂਢਿ ਕ੍ਰਿਪਾਣਨਿ ਬਾਹਹਗੇ।। ਅਧ ਅੰਗ ਅਧੋ ਅਧ ਲਾਹਹਗੇ।। ੩੧੨।।**

*ਅਰਥ* – ਗਣ, ਗੰਧਰਬ ਤੇ ਦੇਵਤੇ ਜੁੱਧ ਨੂੰ ਵੇਖਣਗੇ। ਅਖੰਡ ਸੁਰ ਨਾਲ "ਜੈ ਜੈ" ਸ਼ਬਦ ਨੂੰ ਬੋਲਣਗੇ। ਕਟਾਰਾਂ ਤੇ ਤਲਵਾਰਾਂ ਚਲਾਉਣਗੇ। ਅੱਧੇ ਸਰੀਰ ਨੂੰ ਭੀ ਅੱਧਾ ਅੱਧਾ ਕਰਕੇ ਲਾਹ ਸੁਟਣਗੇ।। ੩੧੨।।

**ਰਣ ਰੰਗ ਤੁਰੰਗਯ ਬਾਜਹਗੇ।। ਡਫ ਝਾਂਝ ਨਫੀਰਯ ਗਾਜਹਗੇ।।**
**ਅਣਣੇਸ ਦੁਹੂੰ ਦਿਸ ਧਾਵਹਿਗੇ।। ਕਰਿ ਕਾਢ ਕ੍ਰਿਪਾਣ ਕਪਾਵਹਗੇ।। ੩੧੩।।**

*ਅਰਥ* – ਰਣਭੂਮੀ ਵਿਚ ਤੁਰੀਆਂ ਤੇ ਨਾਦ ਵੱਜਣਗੇ। ਡਫ, ਝਾਂਝ ਤੇ ਤੂਤੀਆਂ ਵੱਜਣਗੀਆਂ। ਸੈਨਾਪਤੀ ਦੋਹਾਂ ਪਾਸਿਆਂ ਦੇ ਧਾਵਾ ਕਰਕੇ ਪੈਣਗੇ। ਹੱਥ ਵਿਚ ਤਲਵਾਰਾਂ ਨੂੰ ਕੱਢਕੇ ਕਥਾਉਣਗੇ।। ੩੧੩।।

**ਰਣ ਕੁੰਜਰ ਪੁੰਜ ਗਰੱਜਹਗੇ।। ਲਖ ਮੇਘ ਮਹਾਂ ਦੁਤ ਲੱਜਹਗੇ।।**
**ਰਿਸ ਮੰਡ ਮਹਾ ਰਣ ਜੂਟਹਗੇ।। ਛਟ ਛੱਤ੍ਰ ਛਟਾਛਟ ਛੂਟਹਗੇ।। ੩੧੪।।**

*ਅਰਥ* – ਜੁੱਧ ਵਿਚ ਹਾਥੀਆਂ ਦੇ ਝੁੰਡ ਚਿੰਘਾਰਨਗੇ ਜਿਨ੍ਹਾਂ ਦੀ ਸੁੰਦਰਤਾ ਜਾਣ ਕਰਕੇ ਕਾਲੇ ਬੱਦਲ ਭੀ ਸ਼ਰਮਸਾਰ ਹੋਵਨਗੇ। ਸੂਰਮੇ ਕ੍ਰੋਧ ਨੂੰ ਮੰਡ ਕਰਕੇ ਉਸ ਬੜੇ ਭਾਰੇ ਯੁੱਧ ਵਿਚ ਜੁੱਟ ਜਾਣਗੇ ਤੇ ਰੱਥ ਛੱਤ੍ਰ ਛੇਤੀ ਹੀ ਉਨ੍ਹਾਂ ਦੇ ਹੱਥਾਂ ਚੋਂ ਛੁੱਟ ਜਾਣਗੇ। ।। ੩੧੪।।

**ਰਣਣੰਕ ਨਿਸ਼ਾਣ ਦਿਸਾਣ ਘੁਰੇ।। ਗਲ ਗੱਜ ਹਠੀ ਰਣ ਰੰਗ ਫਿਰੇ।।**
**ਕਰਿ ਕੋਪ ਕ੍ਰਿਪਾਣ ਪ੍ਰਹਾਰਹਗੇ।। ਭਟ ਘਾਇ ਝਟਾ ਝਟ ਝਾਰਹਗੇ।। ੩੧੫।।**

*ਅਰਥ* – ਦਸਾਂ ਦਿਸ਼ਾਂ ਵਿਚ ਜੁੱਧ ਦੇ ਅਨੇਕਾਂ ਧੌਂਸੇ ਗੂੰਜਣਗੇ। ਹਾਥੀ ਦੇ ਗਲ ਨੂੰ ਇਕੋ ਵਾਰ ਨਾਲ ਵੱਢ ਸੁੱਟਣ ਵਾਲੇ ਹਠੀ ਜੋਧੇ ਰਣ ਵਿਚ ਰਤੇ ਹੋ ਕੇ ਫਿਰਨਗੇ। ਕ੍ਰੋਧ ਕਰਕੇ ਤਲਵਾਰਾਂ ਚਲਾਉਣਗੇ। ਸੂਰਮੇ ਝਟਾ ਝਟ ਹੀ ਸ਼ਸਤ੍ਰਾਂ ਨੂੰ ਝਾੜਕੇ ਜ਼ਖਮੀ ਕਰ ਦੇਣਗੇ।। ੩੧੫।।

**ਕਰਿ ਕਾਢ ਕ੍ਰਿਪਾਣ ਕਪਾਵਹਗੇ।। ਕਲਕੀ ਕਲ ਕ੍ਰਿਤ ਬਢਾਵਹਗੇ।।**
**ਰਣ ਲੁੱਥ ਪਲੁੱਥ ਬਿਥਾਰਹਗੇ।। ਤਕ ਤੀਰ ਸੁ ਬੀਰਨ ਮਾਰਹਗੇ।। ੩੧੬।।**

*ਅਰਥ* – ਤਲਵਾਰਾਂ ਮਿਆਨਾਂ ਤੋਂ ਕੱਢ ਕੇ ਹਥਾਂ ਵਿਚ ਨਚਾਉਣਗੇ। ਕਲਗੀ ਅਵਤਾਰ ਇਸ ਤਰ੍ਹਾਂ ਦੀ ਆਪਣੀ ਸੁੰਦਰ ਕੀਰਤੀ ਜਗਤ ਵਿਚ ਵਧਾਉਣਗੇ। ਜੁੱਧ ਭੂਮੀ ਵਿਚ ਲੋਥਾਂ ਉਤੇ ਲੋਥਾਂ ਖਲੇਰ ਦੇਣਗੇ । ਬਹਾਦਰ ਸੂਰਮੇ ਤੱਕ ੨ ਕੇ ਤੀਰ ਚਲਾਉਣਗੇ।। ੩੧੬।।

ਘਣ ਘੁੰਘਰ ਘੋਰ ਘਮੱਕਹਗੇ॥ ਰਣ ਮੋ ਰਣ ਤੀਰ ਪਲੱਕਹਗੇ॥
ਗਹਿ ਤੇਗ ਝੜਾਝੜ ਝਾੜਹਗੇ॥ ਤਪ ਤੀਰ ਤੜਾਤੜ ਤਾੜਹਗੇ॥੩੧੭॥

ਅਰਥ – ਬਹੁਤ ਸਾਰੇ ਰੱਥਾਂ ਦੇ ਘੁੰਘਰੂ ਭੀਖਮ ਸੁਰ ਨਾਲ ਖੜਕਨਗੇ। ਜੁੱਧ ਵਿਚ ਜਧੋ ਤੀਰਾਂ ਨੂੰ ਉਛਾਲਣਗੇ। ਤੇਗਾਂ ਨੂੰ ਫੜਕੇ ਵੈਰੀ ਦਲ ਨੂੰ ਝੜਾ ਝੜ ਝਾੜ ਦੇਣਗੇ। ਨਿਸ਼ਾਨੇ ਤਕ-ਤਕ ਕੇ ਵੈਰੀ ਨੂੰ ਤਾੜ ਤਾੜ ਕਰਦੇ ਹੋਏ ਤੀਰਾਂ ਨਾਲ ਤਾੜਨਾ ਕਰਨਗੇ॥ ੩੧੭॥

ਗਜ ਬਾਜ ਰਥੀ ਰਥ ਕੂਟਹਗੇ॥ ਗਹਿ ਕੇਸਨ ਏਕਿਨ ਝੂਟਹਗੇ॥
ਲਖ ਲਾਤਨ ਮੁਸ਼ਟ ਪ੍ਰਹਾਰਹਗੇ॥ ਰਣ ਦਾਂਤਨ ਕੇਸਨੁ ਪਾਰਹਗੇ॥ ੩੧੮॥

+(ਕੇਸਨੁ ਪਾਰਹਗੇ=+(ਕੇਸਨ+ਉਪਾਰਨਗੇ) ਕੇਸਾਂ ਨੂੰ ਪੁੱਟਣਗੇ।)

ਅਰਥ – ਹਾਥੀ, ਘੋੜੇ ਰੱਥਾਂ ਵਾਲੇ ਤੇ ਰੱਥਾਂ ਨੂੰ ਭੀ ਕੱਟ ਸੁਟਣਗੇ। ਇਕਨਾਂ ਦੇ ਕੇਸਾਂ ਨੂੰ ਫੜਕੇ ਯੋਧੇ ਝੂਲਾ ਝੂਲਣਗੇ। ਲੱਖਾਂ ਵੈਰੀਆਂ ਨੂੰ ਲੱਤਾਂ ਮੁੱਕੀਆਂ ਨਾਲ ਮਾਰ ਸੁਟਣਗੇ। ਜੰਧ ਵਿਚ ਇਕਨਾਂ ਦੇ ਦੰਦਾਂ ਤੇ ਕੇਸਾਂ ਨੂੰ ਪੁੱਟ ਸੁਟਣਗੇ॥ ੩੧੮॥

ਅਵਣੇਸ ਅਣੀਨਿ ਸੁਧਾਰਹਗੇ॥ ਕਰ ਬਾਣ ਕ੍ਰਿਪਾਣ ਸੰਭਾਰਹਗੇ॥
ਕਰਿ ਰੋਸ ਦੁਹੂੰ ਦਿਸ ਭਾਵਹਗੇ॥ ਰਣਿ ਸੀਝ ਦਿਵਾਲਯ ਪਾਵਹਗੇ॥੩੧੯॥

+(ਅਵਣੇਸ=ਰਾਜਾ। ਅਣੀਣਿ=ਫੌਜ। (੨) ਫੌਜ ਪਤੀ। ਦਿਵਾਲਯ=ਮੰਦਰ।)

ਅਰਥ – ਧਰਤੀ ਦੇ ਰਾਜਾ ਸੈਨਾਂ ਨੂੰ ਠੀਕ ਕਰ ਦੇਣਗੇ। ਹੱਥ ਵਿਚ ਤੀਰ ਤੇ ਤਲਵਾਰ ਨੂੰ ਫੜ ਲੈਣਗੇ। ਕ੍ਰੋਧ ਕਰਕੇ ਦੋਹਾਂ ਪਾਸਿਆਂ ਦੇ ਭਜਣਗੇ। ਜੁੱਧ ਤੋਂ ਸਿੱਝਕੇ ਫਿਰ ਬੜਾ ਸੁੰਦਰ ਮੰਦਰ ਬਣਾਉਣਗੇ॥ ੩੧੯॥

ਛਣਣੰਕ ਕ੍ਰਿਪਾਣ ਛਣੱਕਹ ਗੀ॥ ਝਣਣੰਕਿ ਸੰਜੋਅ ਝਣੱਕਹ ਗੀ॥
ਕਣਣੰਛਿਕ ਧਾਰ ਕਣੱਛਹ ਗੇ॥ ਰਣ ਰੰਗਿ ਸੁ ਚਾਚਰ ਮੱਚਹ ਗੇ॥ ੩੨੦॥

ਅਰਥ – ਛਣ ੨ ਕਰਤੀ ਹੋਈ ਤਲਵਾਰ ਛਣਕੇਗੀ। ਝਣ ੨ ਕਰਦੀਆਂ ਹੋਈਆਂ ਸੰਜੋਆਂ ਝੜਣਗੀਆਂ ਅਰਥਾਤ ਟੁੱਟ ਟੁੱਟਕੇ ਹੇਠਾਂ ਡਿੱਗਨਗੀਆਂ। ਕਿਣਮਿਣ ਕਿਣਮਿਣ ਕਰਦੀ ਹੋਈ ਲਹੂ ਦੀਆਂ ਬੂੰਦਾ ਦੀ ਬਰਖਾ ਬਰਖੇਗੀ। ਇਸ ਤਰ੍ਹਾਂ ਜੁੱਧ ਵਿਚ ਰੰਗੇ ਹੋਏ ਜੋਧਿਆਂ ਦੀ ਹੋਲੀ ਮੱਚ ਜਾਵੇਗੀ॥ ੩੨੦॥

ਦੁਹੂੰ ਓਰ ਤੇ ਸਾਂਗ ਅਨੱਚਹ ਗੀ॥ ਜਟਿ ਧੂਰ ਧੁਰਾ ਰੰਗ ਰੱਚਹ ਗੀ॥
ਕਰ ਵਾਰ ਕਟਾਰੀਅ ਬੱਜਹ ਗੀ॥ ਘਟਿ ਸਾਵਣ ਜਾਨੁ ਸੁ ਗੱਜਹ ਗੀ॥ ੩੨੧॥

+(ਸਾਂਗ=ਬਰਛਾ। ਜਟਿਧੂਰ=ਧੂਰਜਟੀ, ਸ਼ਿਵਜੀ। ਧੁਰਾ ਰੰਗ।)

++++++++++++++++++++++++++++++++++++++++++++++++++++++++++++++++++
ਅ=+(ਉਪਸਰਗ) ਵਿਸੇਸ ਕਰਕੇ, ਜ਼ੋਰ ਨਾਲ।)

ਅਰਥ - ਦੋਹਾਂ ਪਾਸਿਆਂ ਤੋਂ ਬਰਛੇ ਜੰਗ ਵਿਚ ਆ ਕੇ ਨੱਚਣਗੇ। ਸ਼ਿਵਜੀ ਧੁੰਧਲੇ ਰੰਗ ਵਿਚ ਰਚ ਜਾਏਗਾ ਅਰਥਾਤ ਸ਼ਿਵਜੀ ਰੁੰਡਮਾਲ ਬਨਾਉਣ ਦੀ ਖੁਸ਼ੀ ਵਿਚ ਉੱਠਕੇ ਨਾਚ ਕਰੇਗਾ ਅਤੇ ਉਸਦੇ ਪੈਰਾਂ ਨਾਲ ਉੱਡ-ਉੱਡ ਕੇ, ਚਿਤਾ ਭੂਮੀ ਦੀ ਧੁੰਧਲੇ ਰੰਗ ਦੀ ਰਾਖ ਉਸਦੇ ਉਤੇ ਪਏਗੀ, ਜਿਸ ਨਾਲ ਉਹ ਲੋਥੂ ਪੋਥੂ ਹੋ ਜਾਏਗਾ। ਤਲਵਾਰਾਂ ਤੇ ਕਟਾਰਾਂ ਬੜੇ ਜ਼ੋਰ ਨਾਲ ਵੱਜਣਗੀਆਂ। ਇਉਂ ਮਲੂਮ ਹੋਏਗਾ ਜਾਣੋ ਸਾਵਣ ਦੀਆਂ ਘਟਾਂ ਗਰਜ ਰਹੀਆਂ ਹਨ।। ੩੨੧।।

**ਭਟ ਦਾਂਤਨ ਪੀਸ ਰਿਸਾਵਹਗੇ।। ਦੁਹੂੰ ਓਰ ਤੁਰੰਗ ਨਚਾਵਹਗੇ।।**
**ਰਣ ਬਾਣ ਕਮਾਣਨਿ ਛੋਰਹਗੇ।। ਹਯ ਤ੍ਰਾਣ ਸਨਾਹਨਿ ਫੋਰਹਿਗੇ।। ੩੨੨।।**

+(ਹਯਤ੍ਰਾਣ=ਘੋੜੇ ਦੀ ਰਖਯਾਕਰਨ ਵਾਲਾ, ਲੋਹੇ ਦਾ ਜਾਲੀਦਾਰ ਜੁੱਲ, ਘੋੜੇ ਦੀ ਸੰਜਅ।)

ਅਰਥ - ਸੂਰਮੇ ਕ੍ਰੋਧ ਕਰਕੇ ਦੰਦ ਪੀਹਨਗੇ। ਦੋਹਾਂ ਪਾਸਿਆਂ ਦੇ ਜੋਧੇ ਘੋੜੇ ਨਚਾਉਣਗੇ ਰਣ ਵਿਚ ਕਮਾਨਾਂ ਵਿਚੋਂ ਤੀਰ ਛੱਡਣਗੇ। ਜਿਨ੍ਹਾਂ ਨਾਲ ਘੋੜਿਆਂ ਦੀਆਂ ਜੀਨਾਂ ਤੇ ਕਵਚ ਨੂੰ ਵੀ ਕੱਟ ਦੇਣਗੇ।। ੩੨੨।।

**ਘਟਿ ਜਿਉ ਘਣਿ ਕੀ ਘੁਰਿ ਢੂਕਹਗੇ।। ਮੁਖ ਮਾਰ ਦਸੋ ਦਿਸ ਕੂਕਹਗੇ।।**
**ਮੁਖ ਮਾਰ ਮਹਾਂ ਸੁਰ ਬੋਲਹਗੇ।। ਗਿਰ ਕੰਚਨ ਜੋ ਮਨ ਡੋਲਹਗੇ।। ੩੨੩।।**

ਅਰਥ - ਬਦਲਾਂ ਦੀ ਕਾਲੀ ਘਟਾਂ ਵਾਂਗੂੰ ਘੁਰਾਉਂਦੀਆਂ ਹੋਈਆਂ ਫੌਜਾਂ ਇਕ ਦੂਜੇ ਦੇ ਨੇੜੇ ਢੁੱਕਣਗੀਆਂ। ਦਸਾਂ ਦਿਸ਼ਾਂ ਤੋ ਜੋਧੇ ਮੂੰਹੋਂ " ਮਾਰ ਲੌ, ਮਾਰ ਲੌ" ਹੀ ਬੋਲਣਗੇ। ਬੜੀ ਉੱਚੀ ਅਵਾਜ਼ ਨਾਲ 'ਮਾਰੋ ਮਾਰੋ' ਮੂੰਹੋਂ ਬੋਲਣਗੇ। ਜੋਧੇ ਸੋਨੇ ਦੇ ਪਹਾੜ ਸੁਮੇਰ ਵਾਂਗ ਅਚੱਲ ਖੜੋਣਗੇ, ਆਪੋ ਆਪਣੀ ਜਗ੍ਹਾਂ ਤੋਂ ਕਦੇ ਭੀ ਨਹੀਂ ਹਿੱਲਣਗੇ।। ੩੨੩।।

**ਹਯ ਕੋਟ ਗਜੀ ਗਜ ਜੁੱਝਹਗੇ।। ਕਵਿ ਕੋਟ ਕਹਾਂ ਲਗ ਬੁੱਝਹਗੇ।।**
**ਗਣ ਦੇਵ ਅਦੇਵ ਨਿਹਾਰਹਗੇ।। ਜੈ ਸੱਦ ਨਿਨੱਦ ਪੁਕਾਰਹਗੇ।। ੩੨੪।।**

ਅਰਥ - ਕ੍ਰੋੜਾਂ ਘੋੜੇ, ਹਾਥੀ ਤੇ ਹਾਥੀਆਂ ਦੇ ਸਵਾਰ ਸ਼ਹੀਦ ਹੋ ਜਾਣਗੇ। ਕ੍ਰੋੜ ਕਰਕੇ ਕਿਵੇਂ ਕਹਾਂ? ਕਿਥੋਂ ਤਕ ਜਾਣੇ ਜਾਣਗੇ। ਸ਼ਿਵਜੀ ਦੇ ਗਣ, ਦੇਵਤੇ ਤੇ ਦੈਂਤ ਵੇਖਣਗੇ। ਉੱਚੀ ਸੁਰ ਨਾਲ ਜੈ ਜੈ ਕਾਰ ਬੋਲਨਗੇ।। ੩੨੪।।

**ਲਖ ਬੈਰਖ ਬਾਨ ਸੁਹਾਵਹਗੇ।। ਰਣ ਰੰਗ ਸਮੈ ਫਹਰਾਵਹਗੇ।।**
**ਬਰ ਢਾਲ ਦਲਾ ਦਲ ਢੂਕਹਗੇ।। ਮੁਖ ਮਾਰ ਦਸੋ ਦਿਸ ਕੂਕਹਗੇ।। ੩੨੫।।**

ਅਰਥ - ਲੱਖਾਂ ਧਨੁੱਖ ਬਾਨ ਸੋਭਾ ਪਾਉਣਗੇ। ਜੁੱਧ ਦੇ ਸਮੇਂ ਵਿਚ ਰੰਗ ਬਰੰਗੇ ਝੰਡੇ ਝੂਲਣਗੇ।

ਚੰਗੀਆਂ ਢਾਲਾਂ ਢਲਾ ਢਲ ਦੀ ਅਵਾਜ਼ ਕਰਦੀਆਂ ਹੋਈਆਂ ਟਕਰਾਉਣਗੀਆਂ। ਸੂਰਮੇ ਦਸੋਂ ਦਿਸ਼ਾਂ ਵਿਚ ਮੂੰਹ ਤੋਂ ਮਾਰ ਲਓ ਮਾਰ ਲਓ, ਹੀ ਬੋਲਣਗੇ।। ੩੨੫।।

**ਤਨੁ ਤ੍ਰਾਣ ਪੁਰੱਜਨ ਉਡੱਹਗੇ।। ਗਡਵਾਰ ਗਡਾ ਗਡ ਗੁੱਡੇਹਗੇ।।**
**ਰਣ ਬੈਰਖ ਬਾਨ ਝਮੱਕਹਗੇ।। ਭਟ ਭੂਤ ਪਰੇਤ ਭਭਕੱਹਗੇ।। ੩੨੬।।**

ਅਰਥ – ਸੂਰਮਿਆਂ ਦੀਆਂ ਪਹਿਨੀਆਂ ਹੋਈਆਂ ਸੰਜੋਆਂ ਦੇ ਪੁਰਜੇ ਟੁਕੜੇ ਟੁਕੜੇ ਟੁੱਟਕੇ ਰਣਭੂਮੀ ਵਿਚ ਉੱਡਣਗੇ। ਤੇ ਯੋਧੇ ਆਪਣੀ ਸੋਭਾ ਦੇ ਝੰਡੇ ਗੱਡਣਗੇ। ਯੁੱਧ ਵਿਚ ਭਾਲੇ ਤੇ ਬਾਣ ਚਮਕਦੇ ਦਿਸਣਗੇ ਤੇ ਸੂਰਬੀਰਾਂ ਤੋਂ ਇਲਾਵਾ ਭੂਤ, ਪ੍ਰੇਤ ਵੀ ਭਬਕਦੇ ਦਿਸਣਗੇ।। ੩੨੬।।

**ਬਰ ਬੈਰਖ ਬਾਨ ਕ੍ਰਿਪਾਣ ਕਹੂੰ।। ਰਣ ਬੋਲਤ ਆਜ ਲਗੇ ਅਜਹੂੰ।।**
**ਗਹਿ ਕੇਤਨ ਕੇਸ ਭ੍ਰਮਾਵਹਗੇ।। ਦਸਹੂੰ ਦਿਸ ਤਾਕ ਚਲਾਵਹਗੇ।। ੩੨੭।।**

ਅਰਥ – ਕਿਸੇ ਨੇ ਚੰਗਾ ਧਨੁੱਖ ਬਾਨ ਤੇ ਕਿਸੇ ਨੇ ਤਲਵਾਰ ਫੜੀ ਹੋਵੇਗੀ। ਸਾਰੇ ਜੋਧੇ ਏਹੋ ਬੋਲਣਗੇ ਕਿ ਅਜੇ ਤਕ ਅੱਜ ਤਕ ਅਜਿਹਾ ਜੁੱਧ ਕਿਤੇ ਭੀ ਨਹੀਂ ਹੋਇਆ ਹੈ। ਕਿੰਨਿਆਂ ਨੂੰ ਕੇਸਾਂ ਤੋਂ ਫੜਕੇ ਭੁਆਉਣਗੇ। ਫਿਰ ਦਸੋ ਦਿਸ਼ਾਂ ਵਿਚ ਨਿਸ਼ਾਨੇ ਤਕ ੨ ਕੇ ਉਹਨਾਂ ਨੂੰ ਸੁਟ ਦੇਣਗੇ।। ੩੨੭।।

**ਅਰਣੰ ਬਰਣੰ ਭਟ ਪੇਖੀਅਹਿਗੇ।। ਤਰਣੰ ਕਿਰਣੰ ਸਰ ਲੇਖੀਅਹਿਗੇ।।**
**ਬਹੁ ਭਾਂਤ ਪ੍ਰਭਾ ਭਟ ਪਾਵਹਿਗੇ।। ਰੰਗ ਕਿੰਸੁਕ ਦੇਖ ਲਜਾਵਹਿਗੇ।। ੩੨੮।।**

+(ਅਰਣੰ=ਲਾਲੋ ਲਾਲ। ਬਰਣੰ=ਰੰਗ। ਤਰਣੰ=ਸੂਰਜਦੀ। ਕਿਰਣੰ=ਕਿਰਨ। ਸਰ=ਸਦਰਸ. ਸਮਾਨ। ਲੇਖੀਅਹਿਗੇ=ਜਾਣ ਲੈਣਗੇ। ਪ੍ਰਭਾ=ਸੁੰਦਰਤਾ, ਸੋਭਾ। ਕਿੰਸੁਕ=ਕੇਸੂ ਫੁੱਲ।)

ਅਰਥ – ਸਾਰੇ ਸੂਰਮੇ ਲਾਲੋ ਲਾਲ ਰੰਗ ਵਾਲੇ ਹੀ ਦਿੱਸਣਗੇ। ਜੋ ਸੂਰਜ ਦੀ ਕਿਰਣ ਸਮਾਨ ਮਲੂੰਮ ਹੋਣਗੇ। ਸੂਰਮੇ ਬਹੁਤ ਤਰ੍ਹਾਂ ਦੀ ਸੋਭਾ ਨੂੰ ਪਾਉਣਗੇ। ਉਹਨਾਂ ਦੇ ਰੰਗ ਨੂੰ ਵੇਖਕੇ ਕੇਸੂ ਦੇ ਫੁਲ ਭੀ ਸ਼ਰਮਿੰਦੇ ਹੋਣਗੇ।। ੩੨੮।।

**ਗਜਬਾਜ ਰਥੀ ਰਥ ਜੁੱਝਹਗੇ।। ਕਵਿ ਲੋਗ ਕਹਾ ਲਗ ਬੁੱਝਹਗੇ।।**
**ਜਸ ਜੀਤ ਕੈ ਗੀਤ ਬਨਾਵਹਗੇ।। ਜੁਗ ਚਾਰ ਲਗੈ ਜਸੁ ਗਾਵਹਗੇ।। ੩੨੯।।**

ਅਰਥ – ਹਾਥੀ, ਘੋੜੇ, ਰੱਥ ਅਤੇ ਰੱਥਾਂ ਵਾਲੇ ਜੂਝਣਗੇ। ਕਵੀ ਲੋਕ ਉਨ੍ਹਾਂ ਦੇ ਜੁੱਧ ਕਿਥੋਂ ਤਕ ਜਾਣ ਸਕਣਗੇ ? ਉਥੋਂ ਤਕ ਹੀ ਜਿੱਤ ਦੇ ਗੀਤ ਬਨਾਉਣਗੇ। ਫਿਰ ਉਸ ਜਸ ਨੂੰ ਚਾਰ ਜੁਗਾਂ ਤੱਕ ਗਾਉਣਗੇ।। ੩੨੯।।

**ਅਚਲੇਸ ਦੁਹੂ ਦਿਸ ਪਾਵਹਗੇ।। ਮੁਖ ਮਾਰ ਸੁ ਮਾਰੁ ਉਘਾਵਹਗੇ।।**

**************************************************************

ਹਥਜਾਰ ਦੁਹੂੰ ਦਿਸ ਛੂਟਹਗੇ॥ ਸਰ ਓਘ ਰਣੰ ਧਨੁ ਟੂਟਹਗੇ॥ ੩੩੦॥

ਅਰਥ - ਪਹਾੜੀ ਰਾਜੇ ਦਸੋ ਦਿਸਾਂ ਤੋਂ ਧਾਵਾ ਕਰਨਗੇ। ਮੂੰਹ ਤੋਂ ਮਾਰ ਲੌ, ਮਾਰ ਲੌ ਬੋਲਣਗੇ। ਦੋਹਾਂ ਪਾਸਿਆਂ ਤੋਂ ਹਥਿਆਰ ਚਲਣਗੇ। ਤੀਰ ਚਲਾਂਦੇ ਹੋਇਆਂ ਬਹੁਤ ਸਾਰੇ ਧਨੁੱਖ ਜੁੱਧ ਵਿਚ ਟੁੱਟ ਜਾਣਗੇ॥ ੩੩੦॥

ਹਰਿ ਬੋਲਮਨਾ ਛੰਦ॥

ਭਟ ਗਾਜਹਗੇ॥ ਘਨ ਲਾਜਹਗੇ॥
ਦਲ ਜੂਟਹਗੇ॥ ਸਰ ਛੂਟਹਗੇ॥ ੩੩੧॥

ਸੂਰਮੇ ਲਲਕਾਰੇ ਮਾਰਣਗੇ। ਜਿਨ੍ਹਾਂ ਦੀ ਅਵਾਜ਼ ਅੱਗੇ ਬੱਦਲ ਭੀ ਸ਼ਰਮਿੰਦੇ ਹੋਣਗੇ। ਦੋਵੇਂ ਦਲ ਆਪੋ ਵਿਚ ਜੁੱਟ ਜਾਣਗੇ। ਦੋਹਾਂ ਪਾਸਿਆਂ ਤੋਂ ਤੀਰ ਚਲਣਗੇ॥ ੩੩੧॥

ਸਰ ਬਰਖਹਗੇ॥ ਧਨ ਕਰਖਹਗੇ॥
ਅਸ ਬਾਜਹਗੇ॥ ਰਨਿ ਸਾਜਹਗੇ॥ ੩੩੨॥

ਅਰਥ - ਤੀਰਾਂ ਦਾ ਮੀਂਹ ਵਸਾਉਣਗੇ। ਧਨੁੱਖਾਂ ਦੀ ਟੁਣਕਾਰ ਹੋਵੇਗੀ। ਤਲਵਾਰਾਂ ਆਪੋ ਵਿਚ ਟਕਰਾਉਣਗੀਆਂ। ਇਸ ਤਰ੍ਹਾਂ ਦਾ ਰਣ ਸਜ ਜਾਵੇਗਾ॥ ੩੩੨॥

ਭੂਅ ਡਿੱਗਹਗੇ॥ ਭਯ ਭਿੱਗਹਗੇ॥
ਉਠ ਭਾਜਹਗੇ॥ ਨਹੀ ਲਾਜਹਗੇ॥ ੩੩੩॥

ਅਰਥ - ਸੂਰਮੇ ਧਰਤੀ ਉਤੇ ਡਿਗਣਗੇ। ਕਾਇਰ ਡਰ ਨੂੰ ਧਾਰਕੇ ਭੱਜ ਜਾਣਗੇ। ਸਿਰਤੋੜ ਉੱਠਕੇ ਭਜ ਜਾਣਗੇ। ਸ਼ਰਮਿੰਦੇ ਨਹੀਂ ਹੋਣਗੇ॥ ੩੩੩॥

ਗਣ ਦੇਖਹਗੇ॥ ਜਯ ਲੇਖਹਗੇ॥
ਜਸੁ ਗਾਵਹਗੇ॥ ਮੁਸਕਜਾਵਹਗੇ॥ ੩੩੪॥

ਅਰਥ - ਸ਼ਿਵਜੀ ਦੇ ਗਣ ਜੁੱਧ ਨੂੰ ਵੇਖਣਗੇ । ਜੈ ਜੈਕਾਰ ਕਰਨਗੇ। ਗਾਉਣਗੇ, ਅਤੇ ਬੁੱਲਾਂ ਦੇ ਵਿਚ ਹੀ ਮੁਸਕ੍ਰਾਉਣਗੇ॥ ੩੩੪॥

ਪ੍ਰਣ ਪੂਰਹਗੇ॥ ਰਜ ਰੂਰਹਗੇ॥
ਰਣ ਰਾਜਹਗੇ॥ ਗਣ ਲਾਜਹਗੇ॥ ੩੩੫॥

ਅਰਥ - ਆਪਣੇ ਪ੍ਰਣ ਨੂੰ ਪੂਰਾ ਕਰਨਗੇ। ਮੂੰਹਾਂ ਉਤੇ ਉਡਕੇ ਪਈ ਹੋਈ ਧੂੜੀ ਨਾਲ ਸੋਹਣੇ ਬਣ ਜਾਣਗੇ। ਇਸ ਤਰ੍ਹਾਂ ਦਾ ਜੁੱਧ ਸਜਾਉਣਗੇ। ਜਿਸਨੂੰ ਵੇਖਕੇ ਗਣ ਭੀ ਸ਼ਰਮਿੰਦੇ ਹੋਣਗੇ॥ ੩੩੫॥

ਰਿਸ ਮੰਡਹਿਗੇ॥ ਸਰ ਛੰਡਹਿਗੇ॥
ਰਣ ਜੂਟਹਿਗੇ॥ ਅਸ ਟੂਟਹਿਗੇ॥ ੩੩੬॥

**ਅਰਥ** – ਕ੍ਰੋਧਿਤ ਹੋ ਕੇ ਤੀਰ ਛੱਡਣਗੇ । ਜੁੱਧ ਵਿਚ ਜੁੱਟ ਜਾਣਗੇ। +(ਅਸਿ) ਤਲਵਾਰਾਂ ਟੁੱਟਨਗੀਆਂ॥ ੩੩੬॥

ਗਲ ਗਾਜਹਗੇ॥ ਨਹੀ ਭਾਜਹਗੇ॥
ਅਸ ਝਾਰਹਗੇ॥ ਅਰ ਮਾਰਹਗੇ॥ ੩੩੭॥

**ਅਰਥ** – ਜੋਧੇ ਗੱਜਣਗੇ। ਰਣਭੂਮੀ ਵਿਚੋਂ ਨਹੀਂ ਭੱਜਣਗੇ। ਤਲਵਾਰਾਂ ਵੈਰੀ ਉਤੇ ਝਾੜਨਗੇ। ਇਸ ਤਰ੍ਹਾਂ ਦੁਸ਼ਮਨ ਨੂੰ ਮਾਰਣਗੇ॥ ੩੩੭॥

ਗਜ ਜੂਝਹਗੇ॥ ਹਯ ਲੂਝਹਗੇ॥
ਭਟ ਮਾਰੀਅਹਿਗੇ॥ ਭਵ ਤਾਰੀਅਹਿਗੇ॥ ੩੩੮॥

**ਅਰਥ** – ਹਾਥੀ ਮਰ ਜਾਣਗੇ। ਘੋੜੇ ਭੀ ਮਰਣਗੇ। ਸੂਰਮੇ ਇਨ੍ਹਾਂ ਨੂੰ ਮਾਰਣਗੇ। ਸੰਸਾਰ ਸਮੁੰਦਰ ਤੋਂ ਪਾਰ ਲੰਘਾਂ ਦੇਣਗੇ॥ ੩੩੮॥

ਦਿਵ ਦੇਖਹਗੇ॥ ਜਯ ਲੇਖਹਗੇ॥
ਧਨ ਭਾਖਹਗੇ॥ ਚਿਤ ਰਾਖਹਗੇ॥ ੩੩੯॥

**ਅਰਥ** – ਦੇਵਤੇ ਵੇਖਣਗੇ ਤੇ ਜੈ ਜੈਕਾਰ ਕਰਨਗੇ। ਉਹ ਧੰਨ ਧੰਨ ਆਖ ਪ੍ਰਸੰਨ ਹੋਣਗੇ॥ ੩੩੯॥

ਜਯ ਕਾਰਣ ਹੈਂ॥ ਅਰਿ ਹਾਰਣ ਹੈਂ॥
ਖਲ ਖੰਡਨ ਹੈਂ॥ ਮਹਿ ਮੰਡਨ ਹੈਂ॥ ੩੪੦॥

**ਅਰਥ** – ਜੋ ਜਿਤ ਦਾ ਕਾਰਣ ਹੈ, ਜੋ ਵੈਰੀਆਂ ਨੂੰ ਹਰਾਉਣ ਵਾਲਾ ਹੈ। ਜੋ ਮੂਰਖਾਂ ਨੂੰ ਨਾਸ਼ ਕਰਨ ਵਾਲਾ ਹੈ, ਜੋ ਧਰਤੀ ਨੂੰ ਸਿੰਗਾਰਨ ਵਾਲਾ ਹੈ॥ ੩੪੦॥

ਅਰ ਦੂਖਨ ਹੈਂ॥ ਭਵ ਭੂਖਨ ਹੈਂ॥
ਮਹਿ ਮੰਡਨੁ ਹੈਂ॥ ਅਰ ਡੰਡਨੁ ਹੈਂ॥ ੩੪੧॥

**ਅਰਥ** – ਜੋ ਵੈਰੀ ਨੂੰ ਦੁਖ ਦੇਣ ਵਾਲਾ ਹੈ। ਜੋ ਸੰਸਾਰ ਉਤੇ ਭੂਖਨ ਸ਼ਰੋਮਣੀ ਗਹਿਣਾ ਹੈ। ਜੋ ਧਰਤੀ ਨੂੰ ਸਥਿਰ ਰੱਖਣ ਵਾਲਾ ਹੈ। ਜੋ ਵੈਰੀ ਨੂੰ ਡੰਡ ਦੇਣ ਵਾਲਾ ਹੈ॥ ੩੪੧॥

ਦਲ ਗਾਹਨ ਹੈਂ॥ ਅਸ ਬਾਹਨ ਹੈਂ॥

ਜਗ ਕਾਰਨ ਹੈਂ।। ਅਯ ਧਾਰਨ ਹੈਂ।। ੩੪੨।।

ਅਰਥ – ਜੋ ਵੈਰੀ ਦੀ ਫੌਜ ਨੂੰ ਗਾਹਨ ਵਾਲਾ ਹੈ। ਜੋ ਤਲਵਾਰ ਚਲਾਉਣ ਵਾਲਾ ਹੈ। ਜੋ ਜਗਤ ਦਾ ਕਾਰਨ ਹੈ। ਜੋ ਸ਼ਸਤ੍ਰ ਨੂੰ ਧਾਰਨ ਵਾਲਾ ਹੈ।। ੩੪੨।।

ਮਨ ਮੋਹਨ ਹੈਂ ।। ਸੁਭ ਸੋਹਨ ਹੈਂ।।
ਅਰਿ ਤਾਪਨ ਹੈਂ।। ਜਗ ਜਾਪਨ ਹੈਂ।। ੩੪੩।।

ਅਰਥ – ਜੋ ਮਨ ਨੂੰ ਮੋਹਨ ਵਾਲਾ ਹੈ। ਜੋ ਪਵਿਤ੍ਰ ਅਤੇ ਸੋਹਣਾ ਹੈ। ਜੋ ਵੈਰੀ ਲਈ ਕਸ਼ਟ ਦੇਣ ਵਾਲਾ ਹੈ, ਜੋ ਜਗਤ ਉਤੇ ਜਪਿਆ ਜਾਣ ਵਾਲਾ ਹੈ।। ੩੪੩।।

ਪ੍ਰਣ ਪੂਰਣ ਹੈਂ।। ਅਰ ਚੂਰਣ ਹੈਂ।।
ਸਰ ਬਰਖਨ ਹੈਂ।। ਧਰ ਕਰਖਨ ਹੈਂ।। ੩੪੪।।

ਅਰਥ – ਜੋ ਪ੍ਰਣ ਨੂੰ ਪੂਰਨ ਕਰਨ ਵਾਲਾ ਹੈ। ਜੋ ਵੈਰੀ ਨੂੰ ਚੂਰਨ ਕਰਨ ਵਾਲਾ ਹੈ। ਜੋ ਧਨੁੱਖ ਤੋਂ ਤੀਰਾਂ ਦੀ ਬਰਖਾ ਕਰਨ ਵਾਲਾ ਹੈ। ਜੋ ਵੈਰੀਆਂ ਨੂੰ ਖਿੱਚ ਲੈਣ ਵਾਲਾ ਹੈ।। ੩੪੪।।

ਤੀਅ ਮੋਹਨ ਹੈਂ।। ਛਬ ਸੋਹਨ ਹੈਂ।।
ਮਨ ਭਾਵਨ ਹੈਂ।। ਘਨ ਸਾਵਨ ਹੈਂ।। ੩੪੫।।

ਅਰਥ – ਜੋ ਇਸਤ੍ਰੀਆਂ ਨੂੰ ਮੋਹਨ ਵਾਲਾ, ਸੋਹਣੀ ਛਬ ਵਾਲਾ ਹੈ। ਜੋ ਸਾਵਣ ਦੇ ਬੱਦਲਾਂ ਵਾਂਗ ਮਨ ਨੂੰ ਭਾਉਣ ਵਾਲਾ ਹੈ।। ੩੪੫।।

ਭਵ ਭੂਖਨ ਹੈਂ।। ਪ੍ਰਿਤ ਪੂਖਨ ਹੈਂ।।
ਸਸਿ ਆਨਨ ਹੈਂ।। ਸਮ ਭਾਨਨ ਹੈਂ।। ੩੪੬।।

ਅਰਥ – ਜੋ ਸੰਸਾਰ ਦਾ ਭੂਖਨ ਰੂਪ ਹੈ ਤੇ ਦਾਸਾਂ ਦੀ ਪਾਲਣਾਂ ਕਰਨ ਵਾਲਾ ਹੈ। ਜੋ ਚੰਦ੍ਰਮਾ ਸਮਾਨ ਸੀਤਲ ਤੇ ਸੂਰਜ ਸਮਾਨ ਤੇਜ ਹੈ।। ੩੪੬।।

ਅਰ ਘਾਵਨ ਹੈਂ।। ਸੁਖ ਦਾਵਨ ਹੈਂ।।
ਘਨ ਘੋਰਨ ਹੈਂ।। ਸਮ ਮੋਰਨ ਹੈਂ।। ੩੪੭।।

ਅਰਥ – ਜੋ ਵੈਰੀ ਨੂੰ ਮਾਰਨ ਵਾਲਾ ਹੈ। ਜੋ ਸੁਖ ਦੇਣ ਵਾਲਾ ਹੈ। ਜੋ ਬਦਲਾਂ ਵਿਚ ਗਰਜਨ ਵਾਲਾ ਹੈ। ਜੋ ਮੋਰਾਂ ਦੇ ਸਮਾਨ ਗਰਜ ਸੁਣਕੇ ਪ੍ਰਸੰਨ ਹੋਣ ਵਾਲਾ ਹੈ।। ੩੪੭।।

ਜਗਤੇਸੁਰ ਹੈਂ।। ਕਰਨਾਕਰ ਹੈਂ।।

ਭਵ ਭੂਖਨ ਹੈਂ॥ ਅਰ ਦੂਖਨ ਹੈਂ॥ ੩੪੮॥

**ਅਰਥ** - ਜੋ ਜਗਤ ਦਾ ਈਸ਼੍ਵਰ ਹੈ। ਜੋ ਕ੍ਰਿਪਾ ਦੀ ਆਕਰ ਖਾਣ ਹੈ। ਜੋ ਸੰਸਾਰ ਦਾ ਭੂਖਨ ਰੂਪ ਹੈ। ਜੋ ਵੈਰੀ ਨੂੰ ਦੁੱਖ ਦੇਣ ਵਾਲਾ ਹੈ॥ ੩੪੮॥

ਛਬ ਸੋਭਤ ਹੈਂ॥ ਤ੍ਰੀਅ ਲੋਭਤ ਹੈਂ॥
ਦ੍ਰਿਗ ਛਾਜਤ ਹੈਂ॥ ਮ੍ਰਿਗ ਲਾਜਤ ਹੈਂ॥ ੩੪੯॥

**ਅਰਥ** - ਇਸਤ੍ਰੀਆਂ ਨੂੰ ਮੋਹਿਤ ਕਰਨ ਵਾਲਾ ਸੁੰਦਰ ਸਰੂਪ ਹੈ। ਅੱਖਾਂ ਦੀ ਅਜੇਹੀ ਸੁੰਦਰਤਾ ਹੈ। ਜਿਸਨੂੰ ਵੇਖਕੇ ਹਰਨ ਸ਼ਰਮਿੰਦਾ ਹੁੰਦਾ ਹੈ॥ ੩੪੯॥

ਹਰਣੀ ਪਤਿ ਸੇ॥ ਨਲਣੀ ਧਰ ਸੇ॥
ਕਰੁਨਾਬੁਧ ਹੈਂ॥ ਸੁ ਪ੍ਰਭਾ ਧਰ ਹੈਂ॥ ੩੫੦॥

**ਅਰਥ** - ਉਸ ਦੀਆਂ ਅੱਖਾਂ ਕਮਲ ਤੇ ਹਰਨ ਸਮਾਨ ਹਨ। ਕ੍ਰਿਪਾ ਦਾ ਆਬੁਧ ਸਮੁੰਦਰ ਹਨ, ਸੁੰਦਰ ਪ੍ਰਭਾ ਨੂੰ ਧਾਰਨ ਵਾਲੇ ਪਵਿੱਤ੍ਰ ਮੁਖੜੇ ਵਾਲਾ ਹੈ॥ ੩੫੦॥

ਕਲਿ ਕਾਰਣ ਹੈਂ॥ ਭਵ ਉਧਾਰਣ ਹੈਂ॥
ਛਬ ਛਾਜਤ ਹੈਂ॥ ਸੁਰ ਲਾਜਤ ਹੈਂ॥ ੩੫੧॥

**ਅਰਥ** - 'ਕਲਿ' ਸੁੰਦਰਤਾ ਦਾ ਕਾਰਨ ਹੈ। ਸੰਸਾਰ ਤੋਂ ਤਾਰਨ ਵਾਲਾ ਹੈ। ਸੁੰਦਰਤਾ ਨਾਲ ਸੋਭਦਾ ਹੈ। ਦੇਵਤੇ ਤੇਰੀ ਸੁੰਦਰਤਾ ਨੂੰ ਵੇਖ ਕੇ ਸ਼ਰਮਿੰਦੇ ਹੁੰਦੇ ਹਨ॥ ੩੫੧॥

ਅਸਜੁਪਾਸਕ ਹੈਂ॥ ਅਰਿ ਨਾਸਕ ਹੈਂ॥
ਅਰਿ ਘਾਇਕ ਹੈਂ॥ ਸੁਖਦਾਇਕ ਹੈਂ॥ ੩੫੨॥

**ਅਰਥ** - ਤਲਵਾਰ ਦਾ ਉਪਾਸ਼ਕ ਹੈ। ਵੈਰੀ ਨੂੰ ਨਾਸ ਕਰਨ ਵਾਲਾ ਹੈ। ਦੁਸ਼ਮਨ ਨੂੰ ਘਾਉ ਕਰਨ ਵਾਲਾ ਹੈ। ਭਗਤਾਂ ਨੂੰ ਸੁਖ ਦੇਣ ਵਾਲਾ ਹੈ॥ ੩੫੨॥

ਜਲ ਜੇਛਣ ਹੈਂ॥ ਪ੍ਰਣ ਪੇਛਣ ਹੈਂ॥
ਅਰ ਮਰਦਨ ਹੈਂ॥ ਮ੍ਰਿਤ ਕਰਦਨ ਹੈਂ॥ ੩੫੩॥

+(ਜਲਜ=ਕਮਲ ਫੂਲ+ਏਛਣ ਅੱਖਾਂ। ਪੇਛਣ=ਪਾਲਨਾ ਕਰਨਾ।)

**ਅਰਥ** - ਕਮਲ ਫੂਲ ਜਿਹੀਆਂ ਅੱਖਾਂ ਵਾਲਾ ਹੈ। ਪ੍ਰਣ ਨੂੰ ਪੂਰਾ ਕਰਨ ਵਾਲਾ ਹੈ। ਵੈਰੀ ਨੂੰ ਮਿੱਧ ਸੁਟਣ ਵਾਲਾ ਹੈ। ਮੁਰਦਾ ਕਰ ਦੇਣ ਵਾਲਾ ਹੈ॥ ੩੫੩॥

**************************************************************

ਧਰਣੀਧਰ ਹੈਂ।। ਕਰਣੀ ਕਰ ਹੈਂ।।
ਧਨ ਕਰਖਨ ਹੈਂ।। ਸਰ ਬਰਖਨ ਹੈਂ।। ੩੫੪।।

ਅਰਥ - ਧਰਤੀ ਨੂੰ ਧਾਰਨ ਵਾਲਾ ਹੈ। ਸ਼ੁਭ ਕਰਣੀ ਦੇ ਕਾਰਨ ਵਾਲਾ ਹੈ। ਧਨੁੱਖ ਨੂੰ ਖਿੱਚਣ ਵਾਲਾ ਹੈ। ਤੀਰਾਂ ਦੀ ਬਰਖਾ ਕਰਨ ਵਾਲਾ ਹੈ।। ੩੫੪।।

ਛਟ ਛੈਲ ਪ੍ਰਭਾ।। ਲਖਿ ਚੰਦ ਲਭਾ।।
ਛਬ ਸੋਹਤ ਹੈਂ।। ਤ੍ਰੀਯ ਮੋਹਤ ਹੈਂ।। ੩੫੫।।

ਪਦ ਅਰਥ - (ਛਟ=ਛਟਕ, ਚਮਕਨਾ। ਹਰਿ=ਸ਼ੇਰ। ਸੀ=ਜਿਹਾ। ਕਰਿਭਾ=ਕੱਟ ਭਾਗ, ਲੱਕ ਸਥਾਨ, (ਅਰਥਾਤ ਕਮਰ ਪਤਲੀ ਹੈ)।

ਅਰਥ - ਸੁੰਦਰਤਾ ਦੀ ਪ੍ਰਭਾ ਚਮਕ ਰਹੀ ਹੈ। ਇਉਂ ਜਾਣੀਦਾ ਹੈ, ਮਾਨੋਂ ਚੰਦ੍ਰਮਾ ਲੱਭ ਲਿਆ ਹੈ। ਸੁੰਦਰ ਛਬਿ ਸੋਭ ਰਹੀ ਹੈ, ਜਿਸਨੂੰ ਵੇਖਕੇ ਇਸਤ੍ਰੀਆਂ ਮੋਹਤ ਹੁੰਦੀਆਂ ਹਨ।। ੩੫੫।।

ਅਰਣੰ ਬਰਣੰ।। ਧਰਣੰ ਧਰਣੰ।।
ਹਰਿ ਸੀ ਕਰਿ ਭਾ।। ਸੁ ਸੁਭੰਤ ਪ੍ਰਭਾ।। ੩੫੬।।

(ਅਨ੍ਹੈ ਅਰਥ*) ਧਰਤੀ ਨੇ ਭੀ ਲਾਲੋ ਲਾਲ ਰੰਗ ਧਾਰਨ ਕੀਤਾ ਹੋਇਆ ਹੈ। ਸ਼ੇਰ ਜਿਹੀ ਪਤਲੀ ਕਮਰ ਹੈ। (ਇਸ ਤਰ੍ਹਾਂ ਦੀ) ਸੁੰਦਰ ਪ੍ਰਭਾ ਸੋਭ ਰਹੀ ਹੈ।। ੩੫੬।।

ਸ਼ਰਣਾਲਯ ਹੈਂ।। ਅਰ ਘਾਲਯ ਹੈਂ।।
ਛਟ ਛੈਲ ਘਨੇ।। ਅਤਿ ਰੂਪ ਸਨੇ।। ੩੫੭।।

ਅਰਥ - ਸਰਣ ਆਉਣ ਵਾਲਿਆਂ ਦਾ ਆਸਰਾ ਹੈ। ਵੈਰੀ ਨੂੰ ਨਾਸ ਕਰਨ ਵਾਲਾ ਹੈ। ਬੜਾ ਸੁੰਦਰ ਸੂਰਮਾ ਹੈ। ਬੜੇ ਸੁੰਦਰ ਰੂਪ ਨਾਲ ਮਿਲਿਆ ਹੋਇਆ ਹੈ।। ੩੫੭।।

ਮਨ ਮੋਹਤ ਹੈਂ।। ਛਬ ਸੋਹਤ ਹੈਂ।।
ਕਲ ਕਾਰਨ ਹੈਂ।। ਕਰੁਣਾ ਧਰ ਹੈਂ।। ੩੫੮।।

ਅਰਥ - ਮਨ ਨੂੰ ਮੋਹ ਲੈਂਦਾ ਹੈ। ਸੁੰਦਰਤਾ ਨਾਲ ਸੋਭਦਾ ਹੈ। ਸੁੰਦਰਤਾ ਦਾ ਕਾਰਨ ਹੈ। ਕ੍ਰਿਪਾ ਨੂੰ ਧਾਰਣ ਵਾਲਾ ਹੈ।। ੩੫੮।।

ਅਤਿ ਰੂਪ ਸਨੇ।। ਜਨੁ ਮੈਨੁ ਬਨੇ।।
ਅਤਿ ਕ੍ਰਾਂਤ ਧਰੇ।। ਸਸਿ ਸੋਭ ਹਰੇ।। ੩੫੯।।

---

*ਅੰਨ੍ਹੈ ਇਉਂ ਹੈ- "ਧਰਣੰ ਅਰਣੰ ਬਰਣੰ ਧਰਣੰ"।

ਅਰਥ – ਬੜੇ ਸੁੰਦਰ ਰੂਪ ਨਾਲ ਮਿਲਿਆ ਹੈ। ਮਾਨੋਂ ਕਾਮਦੇਵ ਹੀ ਬਣਿਆ ਹੈ। ਵਡੀ ਕ੍ਰਾਂਤ ਧਾਰਨ ਵਾਲਾ ਹੈ। ਚੰਦ੍ਰਮਾਂ ਦੀ ਸੋਭਾ ਨੂੰ ਭੀ ਚੁਰਾ ਰਿਹਾ ਹੈ।। ੩੫੯।।

ਅਸਜ ਉਪਾਸਿਕ ਹੈਂ।। ਅਰਿ ਨਾਸਿਕ ਹੈਂ।।
ਬਰ ਦਾਇਕ ਹੈਂ।। ਪ੍ਰਭ ਪਾਇਕ ਹੈਂ।। ੩੬੦।।

ਅਰਥ – ਤਲਵਾਰ ਦਾ ਉਪਾਸ਼ਕ ਹੈ। ਵੈਰੀਆਂ ਨੂੰ ਨਾਸ ਕਰਨ ਵਾਲਾ ਹੈ। ਵਰ ਦੇਣ ਵਾਲਾ ਹੈ। ਪ੍ਰਭੂ ਦਾ +(ਪਾਇਕ) ਸੇਵਕ ਹੈ।। ੩੬੦।।

ਸੰਗੀਤ** ਭੁਜੰਗ ਪ੍ਰਯਾਤ ਛੰਦ।।

ਬਾਗੜਦੰਗ ਬੀਰੰ ਜਾਗੜਦੰਗ ਜੂਟੇ।।
ਤਾਗੜਦੰਗ ਤੀਰੰ ਛਾਗੜਦੰਗ ਛੂਟੇ।।
ਸਾਗੜਦੰਗ ਸੁਆਰੰ ਜਾਗੜਦੰਗ ਜੂਝੇ।।
ਕਾਗੜਦੰਗ ਕੋਪੇ ਰਾਗੜਦੰਗ ਰੂਝੇ।। ੩੬੧।।

ਅਰਥ – ਬਹਾਦਰ ਜੋਧੇ ਜ਼ੋਰ ਦੇ ਕੇ ਜੰਗ ਵਿਚ ਜੁੱਟੇ ਹੋਏ ਹਨ। ਜੋ ਤਾੜ ਤਾੜ ਕਰਕੇ ਤੀਰਾਂ ਨੂੰ ਛੜਾ ਛੜ ਛੱਡੀ ਜਾਂਦੇ ਹਨ। ਸਾੜ-ਸਾੜ ਕਰਦਾ ਤੀਰ-ਸੁਆਰਾਂ ਨੂੰ ਸ਼ਹੀਦ ਕਰੀ ਜਾਂਦਾ ਹੈ। ਕਿਉਂਕਿ ਜੋਧੇ ਬੜੇ ਭਾਰੇ ਕ੍ਰੋਧ ਵਿਚ ਰੁੱਝੇ ਹੋਏ ਹਨ।। ੩੬੧।।

ਮਾਗੜਦੰਗ ਮਾਚਿਓ ਜਾਗੜਦੰਗ ਜੁੱਧੰ।।
ਜਾਗੜਦੰਗ ਜੋਧਾ ਕਾਗੜਦੰਗ ਕ੍ਰੁੱਧੰ।।
ਸਾਗੜਦੰਗ ਸਾਂਗੰ ਡਾਗੜਦੰਗ ਡਾਰੇ।।
ਬਾਗੜਦੰਗ ਵੀਰੰ ਆਗੜਦੰਗ ਉਤਾਰੇ।। ੩੬੨।।

ਅਰਥ – ਬੜਾ ਭਾਰਾ ਜੁੱਧ ਮੱਚ ਗਿਆ, ਜੋਧੇ ਕ੍ਰੋਧਵਾਨ ਹੋ ਗਏ। ਸਾਂਗਾਂ ਮਾਰਦੇ ਹਨ, ਸੂਰਮਿਆਂ ਦੇ ਸੱਥਰ ਲਾਹ ਸੁੱਟੇ ਹਨ।। ੩੬੨।।

---

*ਇਸ 'ਸੰਗੀਤ' ਪਦ ਦਾ ਵਰਨਣ ਅਸੀਂ ਪਿਛੇ ਰਾਮਾਵਤਾਰ ਦੇ ਛੰਦ ੩੮੯ ਵਿਚ ਕਰ ਆਏ ਹਾਂ, ਪਿਛੇ ਦੂਜੇ ਭਾਗ ਵਿਚ 'ਪ੍ਰਹਸਤ ਜੁੱਧ' ਦੇ ਸਿਰਲੇਖ ਤੋਂ ਪਹਿਲੇ ਛੰਦ ੩੮੯ ਤੋਂ ੩੯੭ ਤੱਕ ਪੜ੍ਹੋ।

*ਇਕ ਤਰ੍ਹਾਂ ਦੀ ਤਲਵਾਰ ਦਾ ਨਾਮ ਹੈ, ਸ਼ਸਤ੍ਰ ਨਾਮ ਮਾਲਾ ਵਿਚ ਇਸ ਦਾ ਸਰੂਪ ਵੇਖੋ।

************************************************************

ਤਾਗੜਦੰਗ ਤੈਕੈ ਜਾਗੜਦੰਗ ਜੁਆਣੰ।।
ਛਾਗੜਦੰਗ ਛੋਰੈ ਬਾਗੜਦੰਗ ਬਾਣੰ।।
ਜਾਗੜਦੰਗ ਜੂਝੇ ਬਾਗੜਦੰਗ ਬਾਜੀ।।
ਡਾਗੜਦੰਗ ਡੋਲੈ ਤਾਗੜਦੰਗ ਤਾਜੀ।। ੩੬੩।।

ਅਰਥ - ਜੁਆਨ ਕ੍ਰੋਧ ਕਰਕੇ ਤੀਰ ਛੱਡਦੇ ਹਨ। ਜਿਨ੍ਹਾਂ ਨਾਲ ਕਈ ਬਾਜੀ ਘੋੜੇ ਮਾਰੇ ਗਏ ਹਨ, ਅਤੇ ਕਈ ਘੋੜੇ ਭੱਜੇ ਫਿਰਦੇ ਹਨ।। ੩੬੩।।

ਖਾਗੜਦੰਗ ਖੂਨੀ ਖਜਾਗੜਦੰਗ ਖੇਤੰ।।
ਝਾਗੜਦੰਗ ਝੂਝੇ ਆਗੜਦੰਗ ਅਚੇਤੰ।।
ਆਗੜਦੰਗ ਉੱਠੇ ਕਾਗੜਦੰਗ ਕੋਪੇ।।
ਡਾਗੜਦੰਗ ਡਾਰੇ ਧਾਗੜਦੰਗ ਧੋਪੇ।। ੩੬੪।।

ਅਰਥ - ਯੁੱਧ ਭੂਮੀ ਖੂਨ ਨਾਲ ਰੰਗੀ ਗਈ ਤੇ ਕਈ ਜੋਧੇ ਸ਼ਹੀਦ ਹੋ ਗਏ ਹਨ, ਅਤੇ ਕਈ ਬੇਸੁੱਧ ਹੋਏ ਪਏ ਹਨ। ਉਹ ਫਿਰ ਉਠੇ ਹਨ, ਅਤੇ ਕ੍ਰੋਧ ਕਰਕੇ ਵੈਰੀ ਦਲ ਉਤੇ ਧੋਪਾਂ "ਸੁੱਟਦੇ ਹਨ।। ੩੬੪।।

ਨਾਗੜਦੰਗ ਨਾਚੇ ਰਾਗੜਦੰਗ ਰੁਦ੍ਰੰ।।।
ਭਾਗੜਦੰਗ ਭਾਜੇ ਛਾਗੜਦੰਗ ਛੁਦ੍ਰੰ।।
ਜਾਗੜਦੰਗ ਜੁੱਝੇ ਵਾਗੜਦੰਗ ਵੀਰੰ।।
ਲਾਗੜਦੰਗ ਲਾਗੇ ਤਾਗੜਦੰਗ ਤੀਰੰ।। ੩੬੫।।

ਅਰਥ - ਰੁਦ੍ਰ ਜੁਧ ਭੂਮੀ ਵਿਚ ਨੱਚ ਰਿਹਾ ਹੈ, ਪਰ ਕਾਇਰ ਸੈਨਿਕ ਭੱਜ ਗਏ ਹਨ। ਉਹ ਜੋਧੇ ਸ਼ਹੀਦ ਹੋ ਗਏ ਹਨ, ਜਿਨ੍ਹਾਂ ਨੂੰ ਤੀਰ ਵੱਜੇ ਹਨ।। ੩੬੫।।

ਰਾਗੜਦੰਗ ਰੁੱਝੇ ਸਾਗੜਦੰਗ ਸੂਰੰ।।
ਘਾਗੜਦੰਗ ਘੁੱਮੀ ਹਾਗੜਦੰਗ ਹੂਰੰ।।
ਤਾਗੜਦੰਗ ਤੱਕੈ ਜਾਗੜਦੰਗ ਜੁਆਨੰ।।
ਮਾਗੜਦੰਗ ਮੋਹੀ ਤਾਗੜਦੰਗ ਤਾਨੰ।। ੩੬੬।।

************************************************************

ਅਰਥ – ਸੂਰਮੇ ਜੰਗ ਦੇ ਰਗੜੇ-ਝਗੜੇ ਵਿਚ ਰੁਝੇ ਹੋਏ ਹਨ. ਅਪੱਛਰਾਂ ਅਕਾਸ਼ ਵਿਚ ਚੱਕ੍ਰ ਕੱਟ ਰਹੀਆਂ ਹਨ। ਜੋ ਜੁਆਨਾਂ ਨੂੰ ਤੱਕਦੀਆਂ ਹਨ, ਅਤੇ ਤਾਨ ਉਨ੍ਹਾਂ ਉਤੇ ਮੋਹੀਆਂ ਗਈਆਂ ਹਨ।। ੩੬੬।।

ਦਾਗੜਦੰਗ ਦੇਖੈ ਰਾਗੜਦੰਗ ਰੂਪੰ।।
ਪਾਗੜਦੰਗ ਪ੍ਰੇਮੰ ਕਾਗੜਦੰਗ ਕੂਪੰ।।
ਡਾਗੜਦੰਗ ਡੂੱਬੀ ਪਾਗੜਦੰਗ ਪਿਆਰੀ।।
ਕਾਗੜਦੰਗ ਕਾਮੰ ਮਾਗੜਦੰਗ ਮਾਰੀ।। ੩੬੭।।

ਅਰਥ – ਜੋ ਰੂਪ ਨੂੰ ਵੇਖਕੇ ਪ੍ਰੇਮ ਖੂਹ ਵਿਚ ਡੁਬ ਗਈ ਹੈ, (ਉਸ) ਪਿਆਰੀ ਨੂੰ ਕਾਮ ਨੇ (ਮੋਹਨ ਤੋ ਉਚਾਰਨ ਆਕ੍ਰਿਕਤੀਰ ਮਾਰਿਆ ਹੈ)।। ੩੬੭।।

ਮਾਗੜਦੰਗ ਮੋਹੀ ਬਾਗੜਦੰਗ ਬਾਲਾ।।
ਰਾਗੜਦੰਗ ਰੂਪੰ ਆਗੜਦੰਗ ਉਜਾਲਾ।।
ਦਾਗੜਦੰਗ ਦੇਖੈ ਸਾਗੜਦੰਗ ਸੂਰੰ।।
ਬਾਗੜਦੰਗ ਬਾਜੇ ਤਾਗੜਦੰਗ ਤੂਰੰ।। ੩੬੮।।

+(ਅਨੈ ਅਰਥ = ਸੁਰਗੀ)

ਅਰਥ – ਇਸਤ੍ਰੀਆਂ ਸੂਰਮਿਆਂ ਦੇ ਉੱਜਲੇ ਸੋਹਣੇ ਰੂਪ ਨੂੰ ਵੇਖ ਕਰਕੇ ਮੋਹੀਆਂ ਗਈਆਂ ਹਨ। ਇਸ ਕਰਕੇ ਸੁਰਗ ਵਿਚ ਵਾਜੇ ਵਜਦੇ ਹਨ।। ੩੬੮।।

ਰਾਗੜਦੰਗ ਰੂਪੰ ਕਾਗੜਦੰਗ ਕਾਮੰ।।
ਨਾਗੜਦੰਗ ਨਾਚੈ ਬਾਗੜਦੰਗ ਬਾਮੰ।।
ਰਾਗੜਦੰਗ ਰੀਝੇ ਸਾਗੜਦੰਗ ਸੂਰੰ।।
ਬਾਗੜਦੰਗ ਬਿਆਹੈ ਹਾਗੜਦੰਗ ਹੂਰੰ।। ੩੬੯।।

ਅਰਥ – ਸੁੰਦਰ ਰੂਪ ਵਾਲੀਆਂ ਕਾਮ ਦੇ ਵੱਸ ਹੋ ਕੇ ਸੁਰਗੀ ਇਸਤ੍ਰੀਆਂ ਨੱਚਦੀਆਂ ਹਨ। ਸੂਰਮਿਆਂ ਦੇ ਰੂਪ ਤੇ ਰੀਝਕੇ ਅਪੱਛਰਾਂ ਉਨ੍ਹਾਂ ਨਾਲ ਵਿਆਹ ਕਰ ਰਹੀਆਂ ਹਨ।। ੩੬੯।।

ਕਾਗੜਦੰਗ ਕੋਪਾ ਭਾਗੜਦੰਗ ਭੂਪੰ।।
ਕਾਗੜਦੰਗ ਕਾਲੰ ਰਾਗੜਦੰਗ ਰੂਪੰ।।

ਰਾਗੜਦੰਗ ਰੋਸੰ ਧਾਗੜਦੰਗ ਧਾਯੋ।।
ਚਾਗੜਦੰਗ ਬਾਧੇ ਚਲਜੋ ਚੁੰਗ ਆਯੋ।। ੩੭੦।।

ਅਰਥ - ਸੰਭਲਪੁਰ ਦਾ ਰਾਜਾ ਕ੍ਰੋਧ ਕਰਕੇ ਕਾਲ ਰੂਪ ਹੋਇਆ ਹੈ। ਜੋ ਗੁੱਸੇ ਨਾਲ ਧਾਵਾ ਕਰਕੇ ਤੇ 'ਚੁੰਗ' ਬੰਨ੍ਹਕੇ ਚਲਿਆ ਆਇਆ ਹੈ, ਅਰਥਾਤ ਰਾਜਾ ਜਥੇਬੰਦ ਹੋ ਕੇ, ਹੱਲਾ ਬੋਲਕੇ ਤੁਰਿਆ ਆਉਂਦਾ ਹੈ।। ੩੭੦।।

ਆਗੜਦੰਗ ਅਰੜੇ ਗਾਗੜਦੰਗ ਗਾਜੀ।।
ਨਾਗੜਦੰਗ ਨਾਚੇ ਤਾਗੜਦੰਗ ਤਾਜੀ।।
ਜਾਗੜਦੰਗ ਜੁੱਝੇ ਖਾਗੜਦੰਗ ਖੇਤੰ।।
ਰਾਗੜਦੰਗ ਰਹਸੇ ਪਾਗੜਦੰਗ ਪ੍ਰੇਤੰ।। ੩੭੧।।

ਅਰਥ - ਗਾਜੀ ਲਤਾਕੇ ਜੋਧੇ ਅਰੜਾਕੇ ਪਏ ਹਨ। ਘੋੜੇ ਰਣਭੂਮੀ ਵਿਚ ਨੱਚ ਰਹੇ ਹਨ। ਜੋਧੇ ਰਣਭੂਮੀ ਵਿਚ ਸ਼ਹੀਦ ਹੋ ਰਹੇ ਹਨ। ਭੂਤ ਪ੍ਰੇਤ ਰਹਸੇ ਖੁਸ਼ ਹੋ ਰਹੇ ਹਨ।। ੩੭੧।।

ਮਾਗੜਦੰਗ ਮਾਰੇ ਬਾਗੜਦੰਗ ਬੀਰੰ।।
ਪਾਗੜਦੰਗ ਪਰਾਨੇ ਭਾਗੜਦੰਗ ਭੀਰੰ।।
ਧਾਗੜਦੰਗ ਧਾਯੋ ਰਾਗੜਦੰਗ ਰਾਜਾ।।
ਰਾਗੜਦੰਗ ਰਣਕੇ ਬਾਗੜਦੰਗ ਬਾਜਾ।। ੩੭੨।।

ਅਰਥ - ਸੂਰਮੇ ਜੋਧੇ ਮਾਰੇ ਗਏ ਹਨ। ਭੀਰੰ ਕਾਇਰ ਲੋਕ ਭੱਜ ਤੁਰੇ ਹਨ। ਰਾਜਾ ਧਾਵਾ ਕਰਕੇ ਪਿਆ ਹੈ। ਮਾਰੂ ਵਾਜਾ ਵੱਜ ਰਿਹਾ ਹੈ।। ੩੭੨।।

ਟਾਗੜਦੰਗ ਟੂਟੇ ਤਾਗੜਦੰਗ ਤਾਲੰ।।
ਆਗੜਦੰਗ ਉੱਠੇ ਜਾਗੜਦੰਗ ਜੁਆਲੰ।।
ਭਾਗੜਦੰਗ ਭਾਜੇ ਬਾਗੜਦੰਗ ਵੀਰੰ।।
ਲਾਗੜਦੰਗ ਲਾਗੇ ਤਾਗੜਦੰਗ ਤੀਰੰ।। ੩੭੩।।

ਅਰਥ - ਨੱਚਣ ਵਾਲੀਆਂ ਸੂਰਮਿਆਂ ਤੇ ਮੋਹਿਤ ਹੋ ਰਹੀਆਂ ਹਨ, ਇਸ ਲਈ ਉਨ੍ਹਾਂ ਦੇ ਤਾਲ ਟੁੱਟ ਰਹੇ ਹਨ, ਅਤੇ ਬੰਦੂਕਾਂ ਵਿਚੋਂ ਅੱਗਾਂ ਦੀਆਂ ਲਪਟਾਂ ਨਿਕਲ ਰਹੀਆਂ ਹਨ। ਸੂਰਮਿਆਂ ਦੇ ਮਾਰੇ ਹੋਏ ਤੀਰ ਜਿਨ੍ਹਾਂ ਨੂੰ ਲੱਗੇ ਹਨ, ਉਹ ਸੈਨਿਕ ਮੈਦਾਨ ਵਿਚੋਂ ਭੱਜ ਤੁਰੇ ਹਨ।। ੩੭੩।।

ਰਾਗੜਦੰਗ ਰਹਸੀ ਦਾਗਾੜਦੰਗ ਦੇਵੀ।।
ਗਾਗੜਦੰਗ ਗੈਣੰ ਆਗੜਦੰਗ ਭੇਵੀ।।
ਭਾਗੜਦੰਗ ਭੈਰੋ ਪਾਗੜਦੰਗ ਪ੍ਰੇਤੰ।।
ਹਾਗੜਦੰਗ ਹੱਸੇ ਖਾਗੜਦੰਗ ਖੇਤੰ।। ੩੭੪।।

ਅਰਥ – ਕਾਲੀ ਦੇਵੀ ਪ੍ਰਸੰਨ ਹੋ ਰਹੀ ਹੈ, ਅਤੇ ਗਣੰ ਅਕਾਸ਼ ਵਿਚ ਫਿਰ ਰਹੀ ਹੈ। ਭੈਰੋਂ, ਭੂਤ ਪ੍ਰੇਤ ਤੇ ਖੇਤ੍ਰ ਪਾਲ ਆਦਿਕ ਸਾਰੇ ਹੱਸ ਰਹੇ ਹਨ।। ੩੭੪।।

ਦੋਹਰਾ।। ਅਸ ਟੂੱਟੇ ਲੁੱਟੇ ਘਨੇ ਤੁੱਟੇ ਸ਼ਸਤ੍ਰ ਅਨੇਕ।।
ਜੇ ਜੁੱਟੇ ਕੱਟੇ ਸਭੈ ਰਹਿ ਗਯੋ ਭੂਪਤ ਏਕ।। ੩੭੫।।

ਅਰਥ – ਬਹੁਤ ਸਾਰਿਆਂ ਦੀਆਂ ਕਿਰਪਾਨਾਂ ਟੁੱਟ ਗਈਆਂ ਅਤੇ ਅਨੇਕਾਂ ਸ਼ਸਤ੍ਰ ਟੁੱਟ ਗਏ ਹਨ। ਜਿਹੜੇ ਜੰਗ ਵਿਚ ਜੁਟੇ ਸਨ, ਉਹ ਸਾਰੇ ਹੀ ਕਤਲ ਕੀਤੇ ਗਏ ਹਨ, ਇਕੋ ਰਾਜਾ ਹੀ ਜੀਉਂਦਾ ਰਹਿ ਗਿਆ।। ੩੭੫।।

## *ਪੰਕਜ ਬਾਟਿਕਾ ਛੰਦ।।*

ਸੈਨ ਜੁਝਤ ਨ੍ਰਿਪ ਭਯੋ ਅਤਿ ਆਕਲ।। ਧਾਵਤ ਭਜੋ ਸਾਮੁਹਿ ਅਤਿ ਬਿਆਕਲ।।
ਸੰਨਿਧ ਹ੍ਵੈ ਚਿਤ ਮੈ ਅਤਿ ਕ੍ਰੁੱਧਤ।। ਆਵਤ ਭਜੋ ਰਿਸਕੈ ਕਰਿ ਜੁੱਧਤ।। ੩੭੬।।

ਅਰਥ – ਫ਼ੌਜ ਦੇ ਮਰਦਿਆਂ ਹੀ ਰਾਜਾ ਬੜਾ ਹੀ (ਆਕਲ) ਘਬਰਾ ਗਿਆ। ਫਿਰ ਬੜਾ ਹੀ ਵਿਆਕੁਲ ਹੋਇਆ ਹੋਇਆ ਧਾਵਾ ਕਰਕੇ ਸਾਹਮਣੇ ਹੋ ਗਿਆ। ਸੰਨਿਧ ਸੰਸੇ ਮਾਨ ਹੁੰਦਾ ਹੋਇਆ ਚਿੱਤ ਵਿਚ ਬੜਾ ਕ੍ਰੋਧ ਕੀਤਾ ਅਤੇ ਗੁਸੇ ਦੇ ਨਾਲ ਭਰਿਆ ਹੋਇਆ ਜੁੱਧ ਕਰਨ ਨੂੰ ਆ ਗਿਆ।। ੩੭੬।।

ਸ਼ਸਤ੍ਰ ਪ੍ਰਹਾਰ ਅਨੇਕ ਕਰੇ ਤਬ।। ਜੰਗ ਜੁਟਿਓ ਅਪਨੋ ਦਲ ਲੈ ਸਭ।।
ਬਾਜ ਉਠੇ ਤਹ ਕੋਟ ਨਗਾਰੇ।। ਰੁੱਝ ਗਿਰੇ ਰਣ ਜੁੱਝ ਨਿਹਾਰੇ।। ੩੭੭।।

ਅਰਥ – ਉਸਨੇ ਆਪਣਾ ਸਾਰਾ ਦਲ ਨਾਲ ਲੈ ਕੇ ਅਨੇਕ ਤਰ੍ਹਾਂ ਦੇ ਸ਼ਸਤ੍ਰ ਚਲਾਏ। ਉਥੇ ਕ੍ਰੋੜਾਂ ਹੀ ਧੌਂਸੇ ਵਜਣ ਲੱਗ ਪਏ। ਜੋ ਰਣ ਵਿਚ ਰੁਝੇ ਸਨ, ਉਹ ਸ਼ਹੀਦ ਹੋ ਕੇ ਡਿੱਗਦੇ ਹੋਏ ਹੀ ਦੇਖੇ ਹਨ।। ੩੭੭।।

ਚਾਮਰ ਛੰਦ।। ਸ਼ਸਤ੍ਰ ਅਸਤ੍ਰ ਲੈ ਸਕੋਪ ਬੀਰ ਬੋਲਿ ਕੈ ਸਭੈ।।
ਕੋਪ ਓਪ ਦੈ ਹਠੀ ਸੁ ਧਾਇ ਕੈ ਪਰੇ ਸਭੈ।।

ਕਾਨ ਕੇ ਪ੍ਰਮਾਨ ਬਾਨ ਤਾਨ ਤਾਨ ਤੋਰ ਹੀ।।
ਸੁ ਝੂਝ ਝੂਝਕੈ ਪਰੈ ਨ ਨੈਕ ਮੁਖ ਮੋਰਹੀ।। ੩੭੮।।

ਅਰਥ - ਸਾਰੇ ਸੂਰਮਿਆਂ ਨੂੰ ਸੱਦ ਕਰਕੇ ਅਤੇ ਕ੍ਰੋਧ ਨਾਲ ਸ਼ਸਤ੍ਰ-ਅਸਤ੍ਰ ਲੈ ਕੇ ਸਾਰੇ ਹੀ ਹਠੀਲੇ ਜੋਧੇ ਕ੍ਰੋਧ ਦੀ ਉਪਮਾ ਲੈ ਕੇ, ਧਾਵਾ ਕਰਕੇ ਪਏ ਹਨ। ਕੰਨ ਦੇ ਬਰਾਬਰ ਤਕ ਧਨੁੱਖ ਨੂੰ ਖਿੱਚ ਖਿੱਚਕੇ ਤੀਰ ਚਲਾਉਂਦੇ ਹਨ। ਜੋਧੇ ਉਸ ਜੁਧ ਵਿਚ ਲੜ ਲੜਕੇ ਸ਼ਹੀਦ ਹੋ ਕੇ ਡਿੱਗ ਪੈਂਦੇ ਹਨ, ਪਰ ਜੁੱਧ ਵਲੋਂ ਰੱਤੀ ਜਿੰਨਾਂ ਭੀ ਮੂੰਹ ਨਹੀਂ ਮੋੜਦੇ ਹਨ।। ੩੭੮।।

ਬਾਨ ਪਾਨ ਲੇ ਸਭੈ ਸਕ੍ਰੁੱਧ ਸੂਰਮਾ ਚਲੇ।।
ਬੀਨ ਬੀਨ ਜੇ ਲਏ ਪ੍ਰਬੀਨ ਬੀਰਹਾ ਭਲੇ।।
ਸ਼ੰਕ ਛੋਰਕੈ ਭਿਰੈ ਨਿਸ਼ੰਕ ਘਾਇ ਡਾਰਹੀ।।
ਸੁ ਅੰਗ ਭੰਗ ਹੁਇ ਗਿਰੈਂ ਨ ਜੰਗ ਤੇ ਪਧਾਰਹੀ।। ੩੭੯।।

ਅਰਥ - ਯੋਧੇ ਤੀਰ ਤਾਣਕੇ ਬੜੇ ਮਾਣ ਨਾਲ ਚਲਾ ਰਹੇ ਹਨ। ਜਿਹੜੇ ਬੜੇ ਹੀ ਚਤਰ ਸੂਰਬੀਰ ਹਨ, ਉਨ੍ਹਾਂ ਨੂੰ ਚੁਣ ਚੁਣ ਕੇ ਰਾਜੇ ਨੇ ਆਪਣੇ ਨਾਲ ਲੈ ਲਿਆ ਹੈ। ਉਹ ਜ਼ਿੰਦਗੀ ਦਾ ਸ਼ੰਕਾ ਛੱਡ ਕਰਕੇ ਲੜਦੇ ਹਨ ਅਤੇ ਨਿਸ਼ੰਗ ਹੀ ਸੱਟ ਲਾਉਂਦੇ ਹਨ। ਭਾਵੇਂ ਉਨ੍ਹਾਂ ਦੇ ਅੰਗ ਟੁੱਟ ਕੇ ਡਿੱਗ ਰਹੇ ਹਨ, ਪਰ ਜੰਗ ਵਿਚੋਂ ਭੱਜਦੇ ਨਹੀਂ ਹਨ।। ੩੭੯।।

ਨਿਸਪਾਲਕ ਛੰਦ।। ਤਾਨ ਸਰ ਆਨ ਅਰ ਮਾਨ ਕਰ ਛੋਰਹੀਂ।।
ਐਨ ਸਰ ਚੈਨ ਕਰ ਤੈਨ ਕਰ ਜੋਰਹੀਂ।।
ਘਾਵ ਕਰ ਚਾਵ ਕਰ ਆਨ ਕਰ ਲਾਗਹੀਂ।।
ਛਾਡਿ ਰਣਿ ਖਾਇ ਬ੍ਰਿਣ ਬੀਰ ਬਰ ਭਾਗਹੀਂ।। ੩੮੦।।

ਅਰਥ - ਧਨੁੱਖ ਨੂੰ ਖਿੱਚਕੇ, ਆਨ ਛਿਨ ਵਿਚ ਹੀ ਅਰਮਾਨ ਨਿਸ਼ਾਨਾ ਕਰਕੇ ਤੀਰ ਨੂੰ ਛੱਡ ਦੇਂਦੇ ਹਨ। ਐਨ ਠੀਕ ਨਿਸ਼ਾਨੇ ਉਤੇ ਤੀਰ ਜਿਸਨੂੰ ਵੱਜਦਾ ਹੈ, ਉਹ ਤੈਨ ਚੈਨ ਅਰਾਮ ਕਰਕੇ ਲੇਟ ਜਾਂਦਾ ਹੈ, ਅਤੇ ਉਧਰ ਉਹ ਫਿਰ ਹੱਥ ਨਾਲ ਭੱਥੇ ਵਿਚੋਂ ਦੂਜਾ ਤੀਰ ਕੱਢਕੇ ਧਨੁੱਖ ਵਿਚ ਜੋੜ ਲੈਂਦਾ ਹੈ। ਜਿਸਨੂੰ ਆਨ ਕਰਕੇ ਤੀਰ ਲੱਗਦਾ ਹੈ, ਉਸਨੂੰ ਜਖਮ ਕਰ ਦੇਂਦਾ ਹੈ, ਤਾਂ ਉਹ ਚਾਉ ਕਰਕੇ ਅੱਗੇ ਹੁੰਦਾ ਹੈ, ਪਰ ਕਈ ਬਲਵਾਨ ਸੂਰਮੇ ਤੀਰ ਖਾਕੇ ਤੇ ਜ਼ਖਮੀ ਹੋਕੇ ਰਣ ਨੂੰ ਛੱਡ ਕਰਕੇ ਭੱਜ ਜਾਂਦੇ ਹਨ।। ੩੮੦।।

ਕ੍ਰੋਧ ਕਰ ਬੋਧ ਹਰ ਸੋਧ ਅਰ ਧਾਵਹੀਂ।। ਜੋਧ ਬਰ ਕ੍ਰੋਧ ਧਰ ਬਿਰੋਧ ਸਰ ਲਾਵਹੀਂ।।

ਅੰਗ ਭਟ ਭੰਗ ਹੁਐ ਜੰਗ ਤਿਹਂ ਡਿੱਗ ਹੀਂ॥
ਸੰਗਿ ਬਿਨ ਰੰਗ ਰਣ ਸ੍ਰੋਣਤ ਨ ਭਿੱਗਹੀਂ॥ ੩੯੧॥

ਅਰਥ – ਮਨ ਵਿਚ ਕ੍ਰੋਧ ਕਰਕੇ, ਗਿਆਨ ਨੂੰ ਭੁਲਾਕੇ ਵੈਰੀ ਨੂੰ (ਸੌਧ) ਢੂੰਢਦੇ ਫਿਰਦੇ ਹਨ। ਬਲਵਾਨ ਜੋਧੇ ਕ੍ਰੋਧ ਨੂੰ ਧਾਰਕੇ, ਵਿਰੋਧ ਨਾਲ ਤੀਰ ਮਾਰਦੇ ਹਨ। ਕੱਟੇ ਹੋਏ ਅੰਗਾਂ ਵਾਲੇ ਸੂਰਮੇ ਮੈਦਾਨ ਵਿਚ ਡਿਗ ਰਹੇ ਹਨ। ਸੰਗਾਂ ਤੋਂ ਬਿਨਾਂ ਹੀ ਰਣ ਦੇ ਰੰਗ ਵਿਚ ਲੱਗੇ ਹੋਏ ਹਨ, ਇਸ ਲਈ ਉਨ੍ਹਾਂ ਦੇ ਸਰੀਰ ਲਹੂ ਨਾਲ ਭਿੱਜੇ ਹੋਏ ਹਨ॥ ੩੯੧॥

ਧਾਇ ਭਟਿ ਆਇ ਰਿਸ ਖਾਇ ਅਸ ਝਾਰਹੀਂ॥
ਸ਼ੋਰ ਕਰ ਜ਼ੋਰ ਸਰ ਤੋਰ ਅਰ ਡਾਰਹੀਂ॥
ਪ੍ਰਾਨ ਤਜ ਪੈ ਨ ਭਜਿ ਭੂਮ ਰਨ ਸੋਭਹੀਂ॥
ਪੇਖ ਛਬ ਦੇਖ ਦੁਤ ਨਾਰ ਸੁਰ ਲੋਭਹੀਂ॥ ੩੯੨॥

ਅਰਥ – ਸੂਰਮੇ ਧਾਈਂ ਕਰਕੇ ਆਉਂਦੇ ਹਨ ਅਤੇ ਗੁੱਸਾ ਕਰ ਖਾਕੇ ਤਲਵਾਰ ਚਲਾਉਂਦੇ ਹਨ। ਤੇ ਰੌਲਾ ਪਾਉਂਦੇ ਹੋਏ ਵੈਰੀ ਨੂੰ ਮਾਰ ਦਿੰਦੇ ਹਨ। ਪ੍ਰਾਣ ਛੱਡ ਦੇਂਦੇ ਹਨ, ਪਰ ਪਿਛਾਂਹ ਨਹੀਂ ਭੱਜਦੇ, ਰਣਭੂਮੀ ਵਿਚ ਸੋਭਾ ਪਾਂਦੇ ਹਨ। ਉਨ੍ਹਾਂ ਦੀ ਛੱਬ ਨੂੰ ਵੇਖਕੇ, ਤੇ ਚਿਹਰੇ ਦੀ ਸੁੰਦਰਤਾ ਨੂੰ ਵੇਖਕੇ, ਦੇਵ ਇਸਤ੍ਰੀਆਂ ਉਨ੍ਹਾਂ ਦੇ ਰੂਪ ਉਤੇ ਮੋਹਿਤ ਹੋ ਰਹੀਆਂ ਹਨ॥ ੩੯੨॥

ਭਾਜ ਨਹਿ ਸਾਜ ਅਸ ਗਾਜ ਭਟ ਆਵਹੀਂ॥
ਕ੍ਰੋਧ ਕਰ ਬੋਧ ਹਰ ਜ਼ੋਧ ਅਸ ਲਾਵਹੀਂ॥
ਜੂਝ ਰਣ ਝਾਲ ਬ੍ਰਿਣ ਦੇਵਪੁਰ ਪਾਵਹੀਂ॥
ਜੀਤ ਕੈ ਗੀਤ ਕੁਲ ਰੀਤ ਜਿਮ ਗਾਵਹੀਂ॥ ੩੯੩॥

ਅਰਥ – ਭੱਜਦੇ ਨਹੀਂ ਹਨ, ਤਲਵਾਰਾਂ ਸਜਾਂਉਂਦੇ ਹਨ ਤੇ ਸੂਰਮੇ ਗੱਜਦੇ ਆਉਂਦੇ ਹਨ, ਕ੍ਰੋਧ ਕਰਕੇ ਗਿਆਨ ਨੂੰ ਭੁਲਾਕੇ ਸੂਰਮੇ ਤਲਵਾਰਾਂ ਮਾਰਦੇ ਹਨ। ਜੁੱਧ ਵਿਚ ਸ਼ਹੀਦ ਹੋ ਕੇ ਤੇ ਜ਼ਖ਼ਮ ਸਹਾਰ ਕੇ ਦੇਵਪੁਰੀ (ਸੁਰਗ) ਨੂੰ ਪਾਉਂਦੇ ਹਨ। ਫਿਰ ਆਪਣੀ ਕੁਲ ਦੀ ਰੀਤ ਵਾਂਗੂੰ ਜਿੱਤ ਦੇ ਗੀਤਾਂ ਨੂੰ ਗਾਉਂਦੇ ਹਨ॥ ੩੯੩॥

ਨਰਾਜ ਛੰਦ॥ ਸਾਜ ਸਾਜ ਕੈ ਸਭੈ ਸਲਾਜ ਬੀਰ ਧਾਵਹੀਂ॥
ਜੂਝ ਜੂਝ ਕੈ ਮਰੈਂ ਪ੍ਰਲੋਕ ਲੋਕ ਪਾਵਹੀਂ॥
ਧਾਇ ਧਾਇ ਕੈ ਹਠੀ ਅਘਾਇ ਘਾਇ ਝੇਲਹੀਂ॥

++++++++++++++++++++++++++++++++++++++++++++++++++++++++

**ਪਛੇਲ ਪਾਵ ਨਾ ਚਲੈਂ ਅਰੇਲ ਬੀਰ ਠੇਲਹੀਂ॥ ੩੮੪॥**

ਅਰਥ - ਸਾਰੇ ਜੋਧੇ ਸਾਜ਼ ਨੂੰ ਸਜਾ ਕੇ ਲੱਜਾ ਸਹਿਤ ਰੁੱਝੇ ਜਾ ਰਹੇ ਹਨ। ਲੜ ਲੜਕੇ ਮਰਦੇ ਹਨ ਅਤੇ ਲੋਕ ਤੋਂ ਜਾਕੇ ਪ੍ਰਲੋਕ ਨੂੰ ਪਾ ਲੈਂਦੇ ਹਨ। ਹਠੀਲੇ ਜੋਧੇ ਦੰਤ ਦੰਤਕੇ ਜ਼ਖ਼ਮ ਖਾ ਰਹੇ ਹਨ। ਪਰ ਪਿਛੇ ਨੂੰ ਪੈਰ ਕਰਕੇ ਨਹੀਂ ਤੁਰਦੇ, ਸਗੋਂ ਸੂਰਮੇ ਅੱਗੇ ਨੂੰ ਹੀ ਪੈਰ ਧਕਦੇ ਹਨ॥ ੩੮੪॥

**ਕੋਪ ਓਪ ਦੈ ਸਭੈ ਸਰੋਖ ਸੂਰ ਧਾਇ ਹੈਂ॥**
**ਧਾਇ ਧਾਇ ਜੂਝ ਹੈਂ ਅਰੂਝ ਜੂਝ ਜਾਇ ਹੈਂ॥**
**ਸੁ ਅਸਤ੍ਰ ਸ਼ਸਤ੍ਰ ਮੇਲਕੈ ਪ੍ਰਹਾਰ ਆਨ ਡਾਰਹੀਂ॥**
**ਨ ਭਾਜ ਗਾਜ ਹੈ ਹਠੀ ਨਿਸ਼ੰਕ ਘਾਇ ਮਾਰਹੀਂ॥ ੩੮੫॥**

ਅਰਥ - ਕ੍ਰੋਧ ਦੀ ਉਪਮਾ ਦੇ ਨਾਲ ਸਾਰੇ ਹੀ ਸੂਰਮੇ ਗੁੱਸੇ ਦੇ ਨਾਲ ਭੱਜੇ ਆਉਂਦੇ ਹਨ। ਹੱਲੇ ਤੇ ਹੱਲਾ ਬੋਲਕੇ ਲੜਦੇ ਹਨ ਅਤੇ ਜੰਗ ਵਿਚ ਅਰੁਝ ਹੋ ਕੇ ਸ਼ਹੀਦ ਹੁੰਦੇ ਜਾਂਦੇ ਹਨ। ਉਹ ਇਕੱਠੇ ਹੋ ਕੇ ਆਉਂਦੇ ਹਨ, ਆ ਕੇ ਸ਼ਸਤ੍ਰਾਂ ਦੀ ਮਾਰ ਕਰਦੇ ਹਨ, ਅਤੇ ਅਸਤ੍ਰਾਂ ਨੂੰ ਵੈਰੀ ਉਤੇ ਸੁੱਟਦੇ ਹਨ। ਹਠੀਲੇ ਜਵਾਨ ਭੱਜਦੇ ਨਹੀਂ, ਗੱਜਦੇ ਹਨ ਅਤੇ ਨਿਸੰਗ ਹਨ ਅਤੇ ਨਿਸੰਗ ਹੋਕੇ ਸੱਟ ਮਾਰਦੇ ਹਨ॥ ੩੮੫॥

**ਮ੍ਰਿਦੰਗ ਢੋਲ ਬਾਸੁਰੀ ਸਨਾਇ ਝਾਂਝ ਬਾਜ ਹੈਂ॥**
**ਸਪਾਵ ਰੋਪ ਕੈ ਬਲੀ ਸਕੋਪ ਆਨ ਗਾਜ ਹੈਂ॥**
**ਕਿ ਬੂਝ ਬੂਝ ਕੈ ਹਠੀ ਅਰੂਝ ਆਨ ਜੂਝ ਹੈਂ॥**
**ਸੁ ਅੰਧ ਧੁੰਧ ਹੁਇ ਰਹੀ ਦਿਸਾ ਵਿਸਾ ਨ ਸੂਝ ਹੈਂ॥ ੩੮੬॥**

ਅਰਥ - ਮ੍ਰਿਦੰਗ, ਢੋਲ, ਬੰਸਰੀ ਡੱਫ ਤੇ ਝਾਂਝ ਆਦਿਕ ਵਾਜੇ ਵੱਜਦੇ ਹਨ। ਬਲਵਾਨ ਜੋਧੇ ਪੈਰਾਂ ਨੂੰ ਗੱਡ ਕੇ ਖੜੇ ਹਨ ਅਤੇ ਮੈਦਾਨ ਜੰਗ ਵਿਚ ਆ ਕੇ ਕ੍ਰੋਧ ਨਾਲ ਲਲਕਾਰਦੇ ਹਨ। ਜੋ ਹਠੀ ਯੋਧੇ ਸੂਰਬੀਰਾਂ ਦੀ ਪਛਾਣ ਕਰਕੇ ਤੀਰ ਮਾਰਦੇ ਹਨ ਯੁੱਧ ਵਿਚ ਇਹੋ ਜਿਹੀ ਮਾਰੋ ਮਾਰ ਮਚੀ ਹੈ ਕਿ ਦਿਸ਼ਾ ਦਾ ਵੀ ਗਿਆਨ ਨਹੀਂ ਹੋ ਰਿਹਾ॥ ੩੮੬॥

**ਸੁਰੋਖ ਕਾਲਿ ਕੇਸਰੀ ਸੰਘਾਰ ਸੈਣ ਧਾਇ ਹੈਂ॥**

---

*ਦਿਸ਼ਾ - ਪੂਰਬ, ਪੱਛਮ, ਉੱਤਰ ਤੇ ਦੱਖਣ ਚਾਰ ਹਨ।

*ਵਿਸ਼ਾ, ਦੋਹਾਂ ਦਿਸਾਂ ਦੇ ਵਿਚਾਲੇ ਦੀ ਥਾਂ - ਜੋ ਕੋਨਾ ਹੈ, ਉਸਦਾ ਨਾਮ ਵਿਸਾ ਹੈ, ਅਤੇ ਚਾਰ ਹਨ, ਜਿਨ੍ਹਾਂ ਦੇ ਨਾਮ ਹਨ - ਈਸਾਨ, ਨੈਰਤ, ਵਾਯਵ ਤੇ ਅਗਨਿ।

ਅਗਸਤ ਸਿੰਧ ਕੀ ਜਿਮੰ ਪਚਾਇ ਸੈਨ ਜਾਇ ਹੈਂ॥
ਸੰਘਾਰ ਬਾਹਣੀਸ ਕੋ ਅਨੀਸ ਤੀਰ ਗਾਜ ਹੈਂ॥
ਬਿਸੇਖ ਜੁੱਧ ਮੰਡ ਹੈਂ ਅਸੇਖ ਸ਼ਸਤ੍ਰ ਬਾਜ ਹੈਂ॥ ੩੮੭॥

ਅਰਥ – ਕਾਲੀ ਦੇਵੀ ਦਾ ਸ਼ੇਰ ਵੈਰੀਆਂ ਦਾ ਸੰਘਾਰ ਕਰਨ ਲਈ ਇਸ ਤਰ੍ਹਾਂ ਦੌੜ ਰਿਹਾ ਹੈ ਤੇ ਇਸ ਤਰ੍ਹਾਂ ਫ਼ੌਜ ਨੂੰ ਖਤਮ ਕਰ ਦੇਣਾ ਚਾਹੁੰਦਾ ਹੈ ਜਿਵੇਂ ਅਗਸਤ ਰਿਖੀ ਨੇ ਸਮੁੰਦਰ ਨੂੰ ਪੀ ਕੇ ਖਤਮ ਕਰ ਦਿੱਤਾ ਸੀ। (ਬਾਹਣੀਸ) ਸੈਨਾਪਤੀ ਨੂੰ ਮਾਰ ਕਰਕੇ (ਅਨੀਸ=ਅਵਨੀਸ) ਰਾਜੇ ਦੇ ਕੋਲ ਹੋ ਕੇ ਲਲਕਾਰਦੇ ਹਨ। ਖਾਸ ਜੁੱਧ ਮੰਡ ਲਿਆ ਹੈ, ਜਿਸ ਵਿਚ ਬੇਅੰਤ ਸ਼ਸਤ੍ਰ ਖੜਕ ਰਹੇ ਹਨ॥ ੩੮੭॥

ਸਵੈਯਾ ਛੰਦ॥ ਆਵਤ ਹੀ ਨ੍ਰਿਪ ਕੇ ਦਲ ਤੇ ਹਰਿ ਬਾਜ ਕਰੀ ਰਥ ਕੋਟਕ ਕੂਟੇ॥
ਸਾਜ ਗਿਰੇ ਨ੍ਰਿਪਰਾਜ ਕਹੂੰ ਬਰਬਾਜ ਫਿਰੇ ਹਿਹਨਾਵਤ ਛੂਟੇ॥
ਤਾਜ ਕਹੂੰ ਗਜਰਾਜ ਰਣੰ ਭਟ ਕੇਸਨ ਤੇ ਗਹਿ ਕੇਸਨ ਜੂਟੇ॥
ਪਉਨ ਸਮਾਨ ਬਹੈ ਕਲਿ ਬਾਨ ਸਭੇ ਅਰਿ ਬਾਦਲ ਸੇ ਚਲ ਫੂਟੇ॥ ੩੮੮॥

ਅਰਥ – (ਹਰਿ) ਨਿਹਕਲੰਕ ਜੀ ਨੇ ਫ਼ੌਜ ਵਿਚ ਆਉਂਦਿਆਂ ਹੀ ਰਾਜੇ ਦੀ ਫ਼ੌਜ ਦੇ ਘੋੜੇ, ਹਾਥੀ ਤੇ ਰੱਥ ਕ੍ਰੋੜਾਂ ਹੀ ਕੁੱਟ ਸੁੱਟੇ ਹਨ। ਕਿਧਰੇ ਰਾਜੇ ਮਹਾਰਾਜਿਆਂ ਦੇ ਸਾਜ ਡਿੱਗੇ ਪਏ ਹਨ ਅਤੇ ਕਿਧਰੇ ਬਹੁਤ ਚੰਗੇ ਘੋੜੇ (ਅਸਵਾਰਾਂ ਦੇ ਹੱਥਾਂ ਵਿਚੋਂ ਛੁਟੇ ਹੋਏ) ਹਿਣਕਦੇ ਫਿਰਦੇ ਹਨ। ਕਿਧਰੇ ਤਾਜ ਡਿੱਗੇ ਪਏ ਹਨ, ਕਿਧਰੇ ਰਣਭੂਮੀ ਵਿਚ ਰਾਜ-ਹਾਥੀ ਡਿੱਗੇ ਪਏ ਹਨ, ਕਿਧਰੇ ਧਨੁੱਖ ਪਏ ਹੋਏ ਹਨ, ਕਿਧਰੇ ਕੋਈ ਵੈਰੀ ਨੂੰ ਕੇਸਾਂ ਤੋਂ ਫੜ ਕੇ ਕੇਸਾਂ ਦੇ ਜੂੜੇ ਨੂੰ ਪੁਟ ਰਿਹਾ ਹੈ। ਕਲਕੀ ਭਗਵਾਨ ਜੀ ਦੇ ਤੀਰ ਪੌਣ ਦੇ ਸਮਾਨ ਚਲਦੇ ਹਨ, ਜਿਨ੍ਹਾਂ ਨੇ ਵੈਰੀਆਂ ਦੀ ਸਾਰੀ ਫ਼ੌਜ ਨੂੰ ਬਦਲਾਂ ਸਮਾਨ ਫੋੜ ਦਿੱਤਾ ਹੈ, ਇਸ ਲਈ ਸਾਰੇ ਵੈਰੀ ਇਧਰ ਉਧਰ ਚਲੇ ਗਏ ਹਨ॥ ੩੮੮॥

ਧਾਇ ਪਰੇ ਕਰ ਕੋਪ ਬਡੇ ਭਟ ਬਾਨ ਕਮਾਨ ਕ੍ਰਿਪਾਨ ਸੰਭਾਰੇ॥
ਪੱਟਿ ਸ ਲੋਹ ਹਥੀ ਪਰਸਾ ਕਰਿ ਕ੍ਰੋਧ ਚਹੂੰ ਦਿਸ ਚਉਕ ਪ੍ਰਹਾਰੇ॥
ਕੁੰਜਰ ਪੁੰਜ ਗਿਰੇ ਰਣ ਮੂਰਧਨ ਸੋਭਤ ਹੈ ਅਤ ਡੀਲ ਡਿਲਾਰੇ॥
ਰਾਵਣ ਰਾਮ ਸਮੈ ਰਣ ਕੇ ਗਿਰਰਾਜ ਮਨੋ ਹਨਵੰਤ ਉਖਾਰੇ॥ ੩੮੯॥

ਅਰਥ – ਤੀਰ ਕਮਾਨ ਤੇ ਤਲਵਾਰਾਂ ਸੰਭਾਲ ਕੇ ਬੜੇ ਬਹਾਦਰ ਯੋਧੇ ਟੁੱਟ ਕੇ ਪੈ ਗਏ। ਪੱਟੇ, ਸਲੋਹ ਲੋਹੇ ਦੇ ਗੁਰਜ ਦੇ ਕੁਹਾੜੇ ਹੱਥਾਂ ਵਿਚ ਫੜ ਕੇ ਤੇ ਕ੍ਰੋਧ ਕਰਕੇ ਚੌਹਾਂ ਪਾਸਿਆਂ ਵੱਲ ਸਾਵਧਾਨ ਹੋ ਕੇ ਮਾਰਦੇ ਹਨ। ਜੁਧ ਦੇ ਉੱਚੇ ਟਿੱਬੇ ਉਤੇ ਬਹੁਤ ਸਾਰੇ ਹਾਥੀ ਡਿੱਗੇ ਪਏ ਹਨ। ਉਹ

****************************************************************
ਇਸ ਤਰ੍ਹਾਂ ਮਲੂੰਮ ਹੁੰਦੇ ਹਨ। ਮਾਨੋਂ ਰਾਵਣ ਤੇ ਰਾਮ ਦੇ ਜੁਧ ਦੇ ਸਮੇਂ ਵਿਚ ਹਨੂਮਾਨ ਨੇ ਵੱਡੇ ਵੱਡੇ ਪਹਾੜ ਪੁੱਟਕੇ ਰਖੇ ਹੋਏ ਹਨ।। ੩੮੯।।

ਚਉਪ ਚਰੀ ਚਤੁਰੰਗ ਚਮੂੰ ਕਰੁਣਾਲਯ ਕੇ ਪਰ ਸਿੰਧੁਰ ਪੇਲੇ।।
ਧਾਇ ਪਰੇ ਕਰਿ ਕੋਪ ਹਠੀ ਕਰ ਕਾਟਿ ਸਭੈ ਪਗ ਦ੍ਵੈ ਨ ਪਿਛੇਲੇ।।
ਬਾਨ ਕਮਾਨ ਕ੍ਰਿਪਾਨਨ ਕੇ ਘਨ ਸਜਾਮ ਘਨੇ ਤਨ ਆਯੁਧ ਝੇਲੇ।।
ਸ੍ਰੋਨ ਰੰਗੇ ਰਮਣੀਅ ਰਮਾਪਤਿ ਫਾਗਨ ਅੰਤ ਬਸੰਤ ਸੇ ਖੇਲੇ।। ੩੯੦।।

+(ਕਰੁਣਾਲਯ=ਕ੍ਰਿਪਾ ਦੇ ਘਰ, ਕਲਕੀ ਭਗਵਾਨ। ਸਿੰਧੁਰ=ਹਾਥੀ। ਪੇਲੇ=ਪ੍ਰੇਰ ਦਿੱਤੇ। ਰਮਾਪਤਿ=ਲਛਮੀ ਦੇ ਸੁਾਮੀ, ਭਾਵ ਕਲਕੀ ਭਗਵਾਨ। ਰਮਣੀਅ=ਸੁੰਦਰ ਸਰੂਪ।)

ਅਰਥ - ਚਤੁਰਗਨੀ ਸੈਨਾਂ ਨੂੰ ਨਾਲ ਲੈ ਕੇ ਹਾਥੀਆਂ ਨਾਲ ਕਲਕੀ ਅਵਤਾਰ ਤੇ ਚੜ੍ਹਾਈ ਕੀਤੀ। ਹਠੀਲੇ ਸੂਰਮੇ ਕ੍ਰੋਧ ਨਾਲ ਧਾਈ ਕਰਕੇ ਪੈ ਗਏ ਹਨ, ਹੱਥ ਨਾਲ ਕੱਟਾ-ਵੱਢ ਕਰੀ ਜਾਂਦੇ ਹਨ, ਅਤੇ ਇਕ ਪੈਰ ਭੀ ਪਿੱਛੇ ਨਹੀਂ ਹਟਦੇ। ਤੀਰ ਕਮਾਨ ਤੇ ਤਲਵਾਰਾਂ ਦੇ ਨਾਲ ਕਾਲੇ ਬੱਦਲਾਂ ਦੇ ਸਮਾਨ ਬਰਖਾ ਕਰਦੇ ਹਨ ਅਤੇ ਸਭਨਾਂ ਨੇ ਸਰੀਰਾਂ ਉਤੇ ਸ਼ਸਤ੍ਰ ਝੱਲੇ ਹਨ। ਕਲਕੀ ਭਗਵਾਨ ਜੀ ਲਹੂ ਦੇ ਰੰਗੇ ਹੋਏ ਬਹੁਤ ਸੁੰਦਰ ਸਰੂਪ ਬਣੇ ਹੋਏ ਇਉਂ ਮਲੂੰਮ ਹੁੰਦੇ ਹਨ, ਮਾਨੋਂ ਫੱਗਣ ਦੇ ਅੰਤ ਵਿਚ ਬਸੰਤ ਹੋਲੀ ਖੇਡ ਕੇ ਆ ਰਹੇ ਹਨ।। ੩੯੦।।

ਘਾਇ ਸਭੈ ਸਹਿ ਕੈ ਕਮਲਾਪਤਿ ਕੋਪ ਭਰਜੋ ਕਰਿ ਆਯੁਧ ਲੀਨੇ।।
ਦੁੱਜਨ ਸੈਨ ਬਿਖੈ ਧਸਿ ਕੈ ਛਿਨ ਮੈ ਬਿਨ ਪ੍ਰਾਣ ਸਭੈ ਅਰਿ ਕੀਨੇ।।
ਟੂਟ ਪਰੈ ਰਮਣੀ ਅਸ ਭੂਖਣ ਬੀਰ ਬਲੀ ਅਤਿ ਸੁੰਦਰ ਚੀਨੇ।।
ਯੌਂ ਉਪਮਾ ਉਪਜੀ ਮਨ ਮੈ ਰਣ ਭੂਮ ਕੋ ਮਾਨਹੁ ਭੂਖਨ ਦੀਨੇ।। ੩੯੧।।

ਅਰਥ - ਕਲਕੀ ਅਵਤਾਰ ਵਾਰ ਸੁਹਾਰ ਕੇ ਕ੍ਰੋਧਿਤ ਹੋ ਗਏ। ਉਸਦੇ ਹੱਥ ਵਿਚ ਸ਼ਸਤ੍ਰ ਲੈ ਵੈਰੀਆਂ ਦੀ ਸੈਨਾਂ ਵਿਚ ਧੱਸ ਗਏ ਤੇ ਇਕ ਛਿਨ ਵਿਚ ਸਭ ਨੂੰ ਪ੍ਰਾਣਹੀਨ ਕਰ ਦਿੱਤਾ। ਸੋਹਣੀ ਤਲਵਾਰ ਹੀ ਜਿਨ੍ਹਾਂ ਦਾ ਗਹਿਣਾ ਹੈ, ਉਹ ਕਲਕੀ ਭਗਵਾਨ ਜੀ ਵੈਰੀ ਦਲ ਉਤੇ ਟੁੱਟਕੇ ਪੈ ਗਏ ਹਨ ਅਤੇ ਬਲਵਾਨ ਜੋਧਿਆਂ ਨੇ ਉਨ੍ਹਾਂ ਨੂੰ ਬੜਾ ਹੀ ਸੁੰਦਰ ਜਾਣਿਆਂ ਹੈ। ਗ੍ਰੰਥ ਕਰਤਾ ਦੇ ਮਨ ਵਿਚ ਇਸ ਤਰ੍ਹਾਂ ਦੀ ਉਪਮਾਂ ਪੈਦਾ ਹੋਈ ਹੈ, ਮਾਨੋਂ ਉਨ੍ਹਾਂ ਨੇ ਰਣ ਭੂਮੀ ਰੂਪ ਇਸਤ੍ਰੀ ਨੂੰ ਪਾਉਣ ਵਾਸਤੇ ਗਹਿਣੇ (ਬਖਸ਼) ਦਿੱਤੇ ਹਨ।। ੩੯੧।।

ਚਉਪ ਚੜਿਓ ਕਰਿ ਕੋਪ ਕਲੀ ਕ੍ਰਿਤ ਆਯੁਧ ਅੰਗ ਅਨੇਕਨ ਸਾਜੇ।।
ਤਾਲ ਮ੍ਰਿਦੰਗ ਉਪੰਗ ਮੁਚੰਗ ਸੁ ਭਾਂਤ ਅਨੇਕ ਭਲੀ ਬਿਧ ਬਾਜੇ।।

ਪੂਰਿ ਫਟੀ ਛੁਟਿ ਧੂਰਜਟੀ ਜਟ ਦੇਵ ਅਦੇਵ ਦੋਊ ਉਠ ਭਾਜੇ।।
ਕੋਪ ਕਛੂ ਕਰਿ ਕੈ ਚਿਤ ਮੋ ਕਲਕੀ ਅਵਤਾਰ ਜਬੈ ਰਣ ਗਾਜੇ।। ੩੯੨।।

ਅਰਥ – ਕਲਕੀ ਅਵਤਾਰ ਅਨੇਕਾਂ ਸ਼ਸਤ੍ਰ ਆਪਣੇ ਸਰੀਰ ਤੇ ਸਜਾ ਕੇ ਤੇ ਗੁੱਸੇ ਨਾਲ ਤੁਰ ਪਏ। ਤਾਲ, ਮ੍ਰਿਦੰਗ, ਉਮੰਗ ਤੇ ਮੁਚੰਗ ਆਦਿਕ ਅਨੇਕਾਂ ਤਰ੍ਹਾਂ ਦੇ ਵਾਜੇ ਬਹੁਤ ਚੰਗੀ ਤਰ੍ਹਾਂ ਨਾਲ ਵੱਜ ਰਹੇ ਹਨ। ਜਿਨ੍ਹਾਂ ਦੀ ਘਨਘੋਰ ਸਾਰੇ ਬ੍ਰਹਮੰਡ ਵਿਚ ਭਰ ਰਹੀ ਹੈ, ਜਿਸ ਕਰਕੇ ਧੂਰਜਟੀ ਸ਼ਿਵਜੀ ਦੀ (ਜਟ) ਸਮਾਧੀ ਛੁਟ ਗਈ ਹੈ, ਅਤੇ ਦੇਵਤੇ ਤੇ ਦੈਂਤ ਦੋਵੇਂ ਹੀ ਘਬਰਾ ਕੇ ਅਭੜਵਾਹੇ ਉਠ ਭਜੇ ਹਨ। ਜਿਸ ਵੇਲੇ ਕਲਕੀ ਭਗਵਾਨ ਜੀ ਨੇ ਥੋੜਾ ਜਿਨਾਂ ਭੀ ਕ੍ਰੋਧ ਕਰਕੇ ਰਣਭੂਮੀ ਵਿਚ ਲਲਕਾਰਾ ਮਾਰਿਆ ਹੈ, ਉਸ ਵੇਲੇ ਦੀ ਅਜੇਹੀ ਹਾਲਤ ਹੋਈ ਹੈ।। ੩੯੨।।

ਬਾਜ ਹਨੇ ਗਜਰਾਜ ਹਨੇ ਨ੍ਰਿਪਰਾਜ ਹਨੇ ਰਣ ਭੂਮ ਗਿਰਾਏ।।
ਡੋਲ ਗਿਰਿਓ ਗਿਰ ਮੇਰ ਰਸਾਤਲ ਦੇਵ ਅਦੇਵ ਸਭੈ ਭਹਰਾਏ।।
ਸਾਤੋਊ ਸਿੰਧ ਸੁਕੀ ਸਰਤਾ ਸਭ ਲੋਕ ਅਲੋਕ ਸਭੈ ਥਹਰਾਏ।।
ਚਉਕ ਚਕੇ ਦ੍ਰਿਗਪਾਲ ਸਭੈ ਕਿਹ ਪੈ ਕਲਕੀ ਕਰ ਕੋਪ ਰਿਸਾਏ।। ੩੯੩।।

ਅਰਥ – ਘੋੜੇ ਮਾਰੇ ਗਏ ਹਨ, ਵਡੇ ਵਡੇ ਹਾਥੀ ਮਾਰੇ ਗਏ ਹਨ, ਅਤੇ ਰਾਜੇ-ਮਹਾਰਾਜੇ ਭੀ ਮਾਰ ਕੇ ਰਣਭੂਮੀ ਵਿਚ ਸੁੱਟ ਘੱਤੇ ਹਨ। ਉਸ ਵੇਲੇ ਦਾ ਰੌਲਾ-ਗੌਲਾ ਸੁਣਕੇ ਸੁਮੇਰ ਪਰਬਤ ਡੋਲ ਗਿਆ ਹੈ ਤੇ ਡਿੱਗ ਕੇ ਜਮੀਨ ਵਿਚ ਧਸ ਗਿਆ ਅਤੇ ਸਾਰੇ ਦੇਵਤੇ ਤੇ ਦੈਂਤ ਘਬਰਾ ਗਏ ਹਨ। ਸਤੇ ਹੀ ਸਮੁੰਦਰਾਂ ਸਮੇਤ ਸਾਰੀਆਂ ਨਦੀਆਂ ਸੁੱਕ ਗਈਆਂ ਹਨ, ਅਤੇ ਲੋਕ-ਅਲੋਕ (ਪਹਾੜ ਉਤੇ ਰਹਿਣ ਵਾਲੇ) ਸਾਰੇ ਹੀ ਕੰਬ ਗਏ ਹਨ। ਸਾਰੇ ਦਿੱਗਪਾਲ ਵੇਖਕੇ ਤ੍ਰਿਬਕ ਗਏ ਹਨ, ਅਤੇ ਸੋਚਾਂ ਕਰਦੇ ਹਨ। ਕਲਕੀ ਭਗਵਾਨ ਜੀ ਕ੍ਰੋਧ ਕਰਕੇ ਗੁੱਸੇ ਨਾਲ ਕਿਸ ਉਤੇ ਚੜ੍ਹੇ ਹਨ ?।। ੩੯੩।।

ਬਾਨ ਕਮਾਨ ਸੰਭਾਰ ਹਠੀ ਹਠ ਠਾਨ ਹਠੀ ਰਣ ਕੋਟਿਕ ਮਾਰੇ।।
ਜਾਂਘ ਕਹੂੰ ਸਿਰ ਬਾਹ ਕਹੂੰ ਅਸ ਰੇਣ ਪ੍ਰਮਾਣ ਸਭੈ ਕਰਿ ਡਾਰੇ।।
ਬਾਜ ਕਹੂੰ ਗਜਰਾਜ ਧੁਜਾ ਰਥ ਉਸ਼ਟ ਪਰੇ ਰਣ ਪੁਸ਼ਟ ਬਿਦਾਰੇ।।
ਜਾਨੁਕ ਬਾਗ ਬਨਿਓ ਰਣਿ ਮੰਡਲ ਪੇਖਨ ਕਉ ਜਟਿ ਧੂਰ ਪਧਾਰੇ।। ੩੯੪।।

ਅਰਥ – ਬਾਣ ਕਮਾਨ ਨੂੰ ਸੰਭਾਲ ਕੇ ਹਠ ਨਾਲ ਕਲਕੀ ਅਵਤਾਰ ਨੇ ਕਰੋੜਾਂ ਨੂੰ ਮਾਰ ਸੁਟਿਆ। ਕਿਧਰੇ ਲੱਤ, ਕਿਧਰੇ ਸਿਰ, ਕਿਧਰੇ ਬਾਂਹ ਤੇ ਕਿਧਰੇ ਤਲਵਾਰ ਪਈ ਹੈ, ਜਿਸ ਤਲਵਾਰ ਨੇ ਸਾਰੇ ਅੰਗਾਂ ਨੂੰ ਕਿਣਕੇ ਜੇਡਾ ਕਰ ਸੁਟਿਆ ਹੈ। ਕਿਧਰੇ ਤਲਵਾਰ ਪਈ ਹੈ, ਜਿਸ ਤਲਵਾਰ ਨੇ ਸਾਰੇ ਅੰਗਾਂ ਨੂੰ ਕਿਣਕੇ ਤੇ ਕਿਧਰੇ ਉਠ, ਰਣਭੂਮੀ ਵਿਚ ਪੁੱਠੇ ਡਿੱਗੇ ਪਏ ਹਨ, ਜੋ ਕਲਕੀ ਭਗਵਾਨ

*********************************************************
ਨੇ ਮਾਰ ਕੇ ਸੁੱਟੇ ਹੋਏ ਹਨ। ਉਹ ਇਸ ਤਰ੍ਹਾਂ ਮਲੂੰਮ ਹੁੰਦੇ ਹਨ ਮਾਨੋਂ. ਇਹ ਕਲਕੀ ਭਗਵਾਨ ਨੇ ਮਾਰ ਕੇ ਸੁੱਟੇ ਹੋਏ ਹਨ। ਉਹ ਇਸ ਤਰ੍ਹਾਂ ਮਲੂੰਮ ਹੁੰਦੇ ਹਨ, ਮਾਨੋਂ ਇਹ ਰਣ ਮੰਡਲ ਹੀ ਬਾਗ਼ ਬਣਿਆ ਹੋਇਆ ਹੈ, ਜਿਸ ਵਿਚ ਮਰ ਚੁਕੇ ਹੋਏ ਸੂਰਮੇ ਤੇ ਘੋੜੇ-ਹਾਥੀ ਆਦਿਕ ਹੀ ਰੰਗ-ਬਰੰਗੇ ਫੂਲ ਖਿੜੇ ਹੋਏ ਹਨ. ਜਿਸਨੂੰ ਵੇਖਣ ਦੇ ਵਾਸਤੇ ਸ਼ਿਵਜੀ ਭੂਤ ਪ੍ਰੇਤਾਂ ਦੀ ਆਪਣੀ ਫ਼ੌਜ ਦੇ ਸਮੇਤ ਹੀ ਇਸਦੇ ਵਿਚ ਫਿਰ ਰਿਹਾ ਹੈ।। ੩੯੪।।

**ਲਾਜ ਭਰੇ ਅਰਿ ਰਾਜ ਚਹੂੰ ਦਿਸ ਭਾਜ ਚਲੇ ਨਹੀ ਆਨ ਘਿਰੇ।।**
**ਗਹਿ ਬਾਨ ਕ੍ਰਿਪਾਨ ਗਦਾ ਬਰਛੀ ਛਟ ਛੈਲ ਛਕੇ ਚਿਤ ਚੌਪ ਚਿਰੇ।।**
**ਪ੍ਰਿਤਮਾਨ ਸੁਜਾਨ ਅਜਾਨ ਭੁਜਾ ਕਰਿ ਪੈਜ ਪਰੇ ਨਹੀ ਫੇਰਿ ਫਿਰੇ।।**
**ਰਣ ਮੋ ਮਰਿ ਕੈ ਜਸ ਕੌ ਕਰਿ ਕੈ ਹਰਿ ਸੋ ਲਰਿ ਕੈ ਭਵਸਿੰਧੁ ਤਰੇ।। ੩੯੫।।**

*ਅਰਥ* – ਲੱਜਾ ਦੇ ਭਰੇ ਹਏ ਵੈਰੀ ਰਾਜੇ ਚੌਹਾਂ ਪਾਸਿਆਂ ਵੱਲ ਤੁਰੇ ਹਨ, ਆਣ ਕੇ ਉਨ੍ਹਾਂ ਨੇ ਘੇਰਾ ਨਹੀਂ ਪਾਇਆ ਹੈ। ਤੀਰ, ਕਮਾਨ, ਗਦਾ ਤੇ ਬਰਛੀ ਫੜ ਕੇ, ਛੈਲ ਜੁਆਨ ਸੂਰਮੇ ਜੰਗ ਦੀ ਮਸਤੀ ਨਾਲ ਮਸਤ ਹੋ ਕੇ ਤੇ ਚਿਤ ਦੇ ਉਤਸ਼ਾਹ ਨਾਲ ਚਿੜੇ ਹੋਏ ਹਨ। ਜੋ ਪ੍ਰਭੂ ਦਾ ਪ੍ਰਤਿਮਾਨ ਪ੍ਰਤਿਨਿਧ ਸਰੂਪ ਅਜਾਨੁ ਭੁਜਾ ਗੋਡਿਆਂ ਤੱਕ ਲੰਮੀਆਂ ਬਾਹਾਂ ਵਾਲਾ ਤੇ ਬੜਾ ਹੀ ਸੁਜਾਨ ਕਲਕੀ ਭਗਵਾਨ ਹੈ, ਵੈਰੀ ਰਾਜੇ ਲੱਜਾ ਕਰਕੇ ਉਸ ਉਤੇ ਪੈ ਗਏ ਹਨ, ਅਤੇ ਫਿਰ ਪਿੱਛੇ ਨੂੰ ਮੁੜੇ ਨਹੀਂ ਹਨ। ਜੁੱਧ ਵਿਚ ਮਰ ਕਰਕੇ, ਤੇ ਜਗਤ ਵਿਚ ਜੱਸ ਨੂੰ ਪ੍ਰਾਪਤ ਕਰਕੇ, ਅਤੇ ਵਿਸ਼ਨ ਭਗਵਾਨ ਨਾਲ ਜੁਧ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਏ ਹਨ।। ੩੯੫।।

**ਰੰਗ ਸੋ ਜਾਨ ਸੁਰੰਗੇ ਹੈਂ ਸਿੰਧੁਰ ਛੂਟੀ ਹੈ ਸੀਸ ਪੈ ਸ੍ਰੋਨ ਅਲੇਲੈ।।**
**ਬਾਜ ਗਿਰੇ ਭਟ ਰਾਜ ਕਹੂੰ ਬਿਚਲੇ ਕੁਪ ਕੈ ਕਲ ਕੇਂ ਅਸਮੇਲੈ।।**
**ਚਾਚਰ ਜਾਨ ਕਰੈ ਬਸੁਧਾ ਪਰ ਜੂਝ ਗਿਰੇ ਪਗ ਦ੍ਵੈ ਨ ਪਛੇਲੈ।।**
**ਜਾਨੁਕ ਪਾਨ ਕੈ ਭੰਗ ਮਲੰਗ ਸੁ ਫਾਗਨ ਅੰਤ ਬਸੰਤ ਸੋ ਖੇਲੈ।। ੩੯੬।।**

*ਅਰਥ* – ਸਿਰ ਤੇ ਖੂਨ ਦੀਆਂ ਪਿਚਕਾਰੀਆਂ ਪੈਣ ਨਾਲ ਹਾਥੀ ਸੁੰਦਰ ਲਾਲ ਰੰਗ 'ਚ ਰੰਗੇ ਦਿਖਾਈ ਦੇਂਦੇ ਹਨ। ਕਲਕੀ ਅਵਤਾਰ ਨੇ ਕ੍ਰੋਧਿਤ ਹੋ ਕੇ ਇਸ ਤਰ੍ਹਾਂ ਮਾਰ ਵੱਢ ਕੀਤੀ ਕਿ ਕਿਤੇ ਘੋੜੇ ਤੇ ਕਿਤੇ ਯੋਧੇ ਡਿੱਗੇ ਪਏ ਹਨ। ਸੂਰਮੇ ਫੁਰਤੀ ਕਰਦੇ ਹੋਏ ਇਉਂ ਜਾਣੀਦੇ ਹਨ, ਮਾਨੋਂ ਧਰਤੀ ਉਤੇ ਚਾਚਰ ਗਿੱਧਾ ਪਾ ਰਹੇ ਹਨ, ਅੰਤ ਨੂੰ ਸ਼ਹੀਦ ਹੋ ਕੇ ਡਿੱਗ ਪੈਂਦੇ ਹਨ, ਪਰ ਦੋ ਕਦਮ ਵੀ ਪਿਛੇ ਹਟਦੇ ਨਹੀਂ ਹਨ। ਮੈਦਾਨ ਜੰਗ ਵਿਚ ਪਏ ਹੋਏ ਮੁਰਦਿਆਂ ਨੂੰ ਵੇਖ ਕੇ, ਇਉਂ ਖਿਆਲ ਉਠਦਾ ਹੈ, ਮਾਨੋਂ ਫੱਗਣ ਦੇ ਅਖੀਰ ਵਿਚ ਬਸੰਤ ਹੋਲੀ ਨੂੰ ਖੇਡਦੇ ਹੋਏ ਮਲੰਗ ਲੋਕ ਭੰਗ ਨੂੰ ਪੀ ਕੇ ਸੁੱਤੇ ਪਏ ਹਨ।। ੩੯੬।।

ਜੇਤਕ ਜੀਤ ਬਚੇ ਸੁ ਸਭੈ ਭਟ ਚਉਪ ਚੜੇ ਚਹੂੰ ਓਰਨ ਧਾਏ॥
ਬਾਨ ਕਮਾਨ ਗਦਾ ਬਰਛੀ ਅਸ ਕਾਢ ਲਏ ਕਰ ਮੈਂ ਚਮਕਾਏ॥
ਚਾਬੁਕ ਮਾਰ ਤੁਰੰਗ ਧਸੇ ਰਨ ਸਾਵਨ ਕੀ ਘਟਿ ਜਿਉ ਘਹਰਾਏ॥
ਸ੍ਰੀ ਕਲਕੀ ਕਰਿ ਲੈ ਕਰਵਾਰ ਸੁ ਏਕ ਹਨੇ ਅਰ ਅਨੇਕ ਪਰਾਏ॥ ੩੯੭॥

*ਅਰਥ* – ਜਿੰਨੇ ਕੁ ਸੂਰਮੇ ਜੀਉਂਦੇ ਬਚੇ ਸਨ, ਉਹ ਸਾਰੇ ਹੀ ਉਤਸ਼ਾਹ ਨਾਲ ਜੁਧ ਕਰਨ ਲਈ ਚੜ੍ਹੇ ਹਨ, ਅਤੇ ਚੌਹਾਂ ਪਾਸਿਆਂ ਤੋਂ ਹੱਲਾ ਕਰਕੇ ਪਏ ਹਨ। ਤੀਰ, ਕਮਾਨ ਗਦਾ ਬਰਛੀ ਤੇ ਤਲਵਾਰਾਂ ਨੂੰ ਮਿਆਨਾਂ ਤੋਂ ਕੱਢ ਕਰਕੇ ਹੱਥਾਂ ਵਿਚ ਚਮਕਾਉਂਦੇ ਹਨ। ਘੋੜਿਆਂ ਨੂੰ ਚਾਬਕ ਮਾਰਕੇ ਰਣਭੂਮੀ ਦੇ ਵਿਚ ਧੱਸ ਗਏ ਹਨ, ਅਤੇ ਸਾਵਨ ਦੀਆਂ ਕਾਲੀਆਂ ਘਟਾਂ ਵਾਂਗੂੰ ਵੈਰੀ ਦਲ ਉੱਤੇ ਛਾ ਗਏ ਹਨ। ਸ੍ਰੀ 'ਕਲਕੀ' ਭਗਵਾਨ ਜੀ ਨੇ ਹੱਥ ਵਿਚ ਤਲਵਾਰ ਨੂੰ ਲੈ ਕਰਕੇ ਇਕ ਵੈਰੀ ਨੂੰ ਮਾਰਿਆ ਹੈ ਅਤੇ ਅਨੇਕਾਂ ਵੈਰੀ ਜੁੱਧ ਭੂਮੀ ਵਿਚੋਂ ਭੱਜ ਗਏ ਹਨ॥ ੩੯੭॥

ਮਾਰ ਮਚੀ ਬਿਸੰਭਾਰ ਜਬੈ ਤਬ ਆਯੁਧ ਛੋਰ ਸਭੈ ਭਟ ਭਾਜੇ॥
ਡਾਰਿ ਹਥਯਾਰ ਉਤਾਰ ਸਨਾਹਿ ਸੁ ਏਕ ਹੀ ਬਾਰ ਭਜੈ ਨਹੀ ਗਾਜੇ॥
ਸ੍ਰੀ ਕਲਕੀ ਅਵਤਾਰ ਤਹਾ ਗਹਿ ਸ਼ਸਤ੍ਰ ਸਭੈ ਇਹ ਭਾਂਤ ਬਿਰਾਜੇ॥
ਭੂਮ ਅਕਾਸ਼ ਪਤਾਰ ਚਕਿਓ ਛਬ ਦੇਵ ਅਦੇਵ ਦੋਊ ਲਖਿ ਲਾਜੇ॥ ੩੯੮॥

*ਅਰਥ* – ਜਦ ਬੇਸੁਧ ਕਰ ਦੇਣ ਵਲੀ ਮਾਰ ਮੱਚੀ, ਤਦ ਸਾਰੇ ਹੀ ਸੂਰਮੇ ਸ਼ਸਤ੍ਰ ਛੱਡ ਕੇ ਰਣਭੂਮੀ ਵਿਚੋਂ ਭੱਜ ਗਏ ਹਨ। ਸ਼ਸਤ੍ਰ ਸੁੱਟ ਕੇ ਤੇ ਸੰਜੋਆਂ ਉਤਾਰ ਕੇ ਜੋਧੇ ਇਕੋ ਹੀ ਵੇਰੀ ਭੱਜ ਤੁਰੇ ਹਨ, ਮੁੜਕੇ ਸਾਹਮਣੇ ਖੜੇ ਨਹੀਂ ਹੋ ਸਕੇ। ਸ੍ਰੀ ਕਲਕੀ ਅਵਤਾਰ ਜੀ ਸਾਰੇ ਸ਼ਸਤ੍ਰ ਫੜ ਕਰਕੇ ਉਥੇ ਇਸ ਤਰ੍ਹਾਂ ਨਾਲ ਬਿਰਾਜੇ ਹੋਏ ਸੋਭਾ ਪਾ ਰਹੇ ਹਨ। ਧਰਤੀ ਅਕਾਸ ਤੇ ਪਤਾਲ ਦੇ ਰਹਿਣ ਵਾਲੇ ਹੈਰਾਨ ਹੋ ਰਹੇ ਹਨ, ਅਤੇ ਸੁੰਦਰਤਾ ਨੂੰ ਵੇਖ ਕੇ ਦੇਵਤੇ ਦੈਂਤ ਦੋਵੇਂ ਹੀ ਸ਼ਰਮਿੰਦੇ ਹੋ ਰਹੇ ਹਨ॥ ੩੯੮॥

ਦੇਖ ਭਜੀ ਪ੍ਰਿਤਨਾ ਅਰ ਕੀ ਕਲਕੀ ਅਵਤਾਰ ਹਥਯਾਰ ਸੰਭਾਰੇ॥
ਬਾਨ ਕਮਾਨ ਕ੍ਰਿਪਾਨ ਗਦਾ ਛਿਨ ਬੀਚ ਸਭੈ ਕਰ ਚੂਰਨ ਡਾਰੇ॥
ਭਾਗ ਚਲੇ ਇਹ ਭਾਂਤ ਭਟਾ ਜਿਮ ਪਉਨ ਬਹੈ ਦ੍ਰੁਮ ਪਾਤ ਨਿਹਾਰੇ॥
ਪੈਨ ਪਰੀ ਕਛੁ ਮਾਨ ਰਹਿਓ ਨਹੀ ਬਾਨਨ ਡਾਰ ਨਿਦਾਨ ਪਧਾਰੇ॥ ੩੯੯॥

*ਅਰਥ* – ਵੈਰੀ ਦੀ ਪ੍ਰਿਤਨਾ ਫ਼ੌਜ ਨੂੰ ਭੱਜੀ ਜਾਂਦੀ ਵੇਖ ਕਰਕੇ 'ਕਲਕੀ ਅਵਤਾਰ' ਜੀ ਨੇ

************************************************************

ਹੱਥਾਂ ਵਿਚ ਹਥਿਆਰ ਫੜ ਲਏ ਹਨ। ਤੀਰ, ਕਮਾਨ, ਤਲਵਾਰ ਤੇ ਗਦਾ ਆਦਿਕ ਵੈਰੀ ਦੇ ਸਾਰੇ ਹੀ ਸ਼ਸਤ੍ਰਾਂ ਨੂੰ ਇਕ ਛਿਨ ਦੇ ਵਿਚ ਚੂਰਨ ਕਰਕੇ ਸੁੱਟ ਦਿਤਾ ਹੈ। ਸੂਰਮੇ ਰਣਭੂਮੀ ਵਿਚੋਂ ਇਸ ਤਰ੍ਹਾਂ ਭੱਜ ਚੱਲੇ ਹਨ, ਜਿਸ ਤਰ੍ਹਾਂ ਹਵਾ ਦੇ ਚੱਲਣ ਨਾਲ ਦਰੱਖ਼ਤ ਨਾਲੋਂ ਟੁੱਟ ਕੇ ਪੱਤਿਆਂ ਨੂੰ ਜਾਂਦੇ ਵੇਖੀਦਾ ਹੈ। ਜੋ ਸ਼ਰਨ ਆਏ ਉਹ ਬਚ ਗਏ ਤੇ ਬਾਕੀ ਬਾਣ ਸੁਣ ਕੇ ਭੱਜ ਗਏ।। ੩੯੯।।

**ਸੁਪ੍ਰਿਆ ਛੰਦ।। ਕਹੂੰ ਭਟ ਮਿਲਤ ਮੁਖ ਮਾਰ ਉਚਾਰਤ।।**
**ਕਹੂੰ ਭਟ ਭਾਜ ਪੁਕਾਰਤ ਆਰਤ।।**
**ਕੇਤਕ ਜੋਧ ਫਿਰਤ ਦਲ ਗਾਰਤ।।**
**ਕੇਤਕ ਜੂਝ ਬਰੰਗਨ ਬਜਾਹਤ।। ੪੦੦।।**

ਅਰਥ - ਕਿਧਰੇ ਸੂਰਮੇ ਕੱਠੇ ਹੋ ਕੇ ਮੂੰਹੋਂ 'ਮਾਰ ਲੈ ਮਾਰ ਲੈ' ਬੋਲਦੇ ਹਨ। ਕਿਧਰੇ ਸੂਰਮੇ ਭੱਜੇ ਜਾਂਦੇ ਹੋਏ (ਆਰਤ) ਦੁਖੀ ਹੋਏ ਪੁਕਾਰ ਰਹੇ ਹਨ। ਕਿੰਨੇ ਹੀ ਸੂਰਮੇ ਫ਼ੌਜ ਨੂੰ (ਗਾਰਤ) ਤਬਾਹ ਕਰਦੇ ਫਿਰਦੇ ਹਨ। ਕਿੰਨੇ ਹੀ ਸ਼ਹੀਦ ਹੋ ਰਹੇ ਹਨ, ਜਿਨ੍ਹਾਂ ਨੂੰ ਬਰੰਗਨ ਅਪੱਛਰਾਂ ਵਿਆਹ ਰਹੀਆਂ ਹਨ।। ੪੦੦।।

**ਕਹੂੰ ਬਰਬੀਰ ਫਿਰਤ ਸਰ ਮਾਰਤ।। ਕਹੂੰ ਰਣ ਛੋਰ ਭਜ਼ਤ ਭਟ ਆਰਤ।।**
**ਕੇਈ ਡਰੁ ਡਾਰਿ ਹਨਤ ਰਣ ਜੋਧਾ।। ਕੇਈ ਮੁਖ ਮਾਰ ਰਟਤ ਕਰਿ ਕ੍ਰੋਧਾ।।੪੦੧।।**

ਅਰਥ - ਕਿਤੇ ਬਲਵਾਨ ਜੋਧੇ ਤੀਰ ਮਾਰਦੇ ਫਿਰਦੇ ਹਨ। ਕਿਤੇ ਸੂਰਮੇ (ਆਰਤ) ਮਹਾਂ ਦੁਖੀ ਹੋ ਕੇ ਜੁੱਧ ਭੂਮੀ ਨੂੰ ਛੱਡ ਕੇ ਭੱਜੇ ਜਾਂਦੇ ਹਨ। ਕਈ ਜੋਧੇ ਡਰ ਨੂੰ ਸੁੱਟਕੇ ਜੁੱਧ ਵਿਚ ਵੈਰੀ ਨੂੰ ਮਾਰਦੇ ਹਨ। ਕਈ ਕ੍ਰੋਧ ਕਰਕੇ ਮੂੰਹੋਂ ਮਾਰੋ ਮਾਰੋ ਹੀ ਬੋਲ ਰਹੇ ਹਨ।। ੪੦੧।।

**ਕੇਈ ਖਗ ਖੰਡਿ ਗਿਰਤ ਰਣ ਛਤ੍ਰੀ।। ਕੇਤਕ ਭਾਗ ਚਲਤ ਤ੍ਰਸ ਅਤ੍ਰੀ।।**
**ਕੇਤਕਨਿ ਭ੍ਰਮ ਜੁੱਧ ਮਚਾਵਤ।।ਆਹਵ ਸੀਝ ਦਿਵਾਲਯ ਪਾਵਤ।।੪੦੨।।**

ਅਰਥ - ਕਈ ਛੱਤ੍ਰੀ ਜੁੱਧ ਭੂਮੀ ਵਿੱਚ ਤਲਵਾਰ ਨਾਲ ਟੋਟੇ ਹੋ ਕੇ ਡਿੱਗ ਰਹੇ ਹਨ। ਕਿੰਨੇ ਹੀ (ਅਤ੍ਰੀ) ਧਨੁੱਖ ਧਾਰੀ ਡਰਦੇ ਹੋਏ ਭੱਜ ਕੇ ਤੁਰੇ ਜਾਂਦੇ ਹਨ। ਕਿੰਨੇ ਹੀ ਭ੍ਰਮ ਤੋਂ ਰਹਿਤ ਹੋ ਕੇ ਜੁਧ ਮਚਾਉਂਦੇ ਹਨ। ਜੋ ਜੰਗ ਵਿਚ ਸ਼ਹੀਦ ਹੋ ਕੇ (ਦਿਵ+ਆਲਯ) ਸੁਰਗ ਨੂੰ ਪਾਉਂਦੇ ਹਨ।। ੪੦੨।।

**ਕੇਤਕ ਜੂਝ ਮਰਤ ਰਣ ਮੰਡਲ।। ਕੇਈਕ ਭੇਦ ਚਲੇ ਬ੍ਰਹਮੰਡਲ।।**
**ਕੇਈਕ ਆਨ ਪ੍ਰਹਾਰਤ ਸਾਂਗੈ।। ਕੇਤਕ ਭੰਗ ਗਿਰਤ ਹੁਇ ਆਂਗੈ।।੪੦੩।।**

ਅਰਥ - ਕਈ ਰਣਭੂਮੀ ਵਿਚ ਲੜ-ਭਿੜਕੇ ਮਰ ਰਹੇ ਹਨ। ਕਈ ਇਕ ਬ੍ਰਹਮ ਲੋਕ ਨੂੰ

ਭੇਦ ਕੇ ਸੂਰਜ ਲੋਕ ਵਿਚ ਚਲੇ ਗਏ ਹਨ। ਕਈ ਆਣ ਕੇ ਬਰਛਿਆਂ ਦੀ ਮਾਰ ਕਰਦੇ ਹਨ। ਕਈਆਂ ਦੇ ਅੰਗ ਟੁੱਟ ਟੁੱਟ ਡਿੱਗਦੇ ਪਏ ਹਨ॥ ੪੦੩॥

**ਬਿਸੇਖ ਛੰਦ॥ ਭਾਜ ਬਿਨਾ ਭਟ ਲਾਜ ਸਭੈ ਤਜ ਸਾਜ ਜਹਾਂ॥**
**ਨਾਚਤ ਭੂਤ ਪਿਸਾਚਨਿ ਸਾਚਰ ਰਾਜ ਤਹਾਂ॥**
**ਦੇਖਤ ਦੇਵ ਅਦੇਵ ਮਹਾਂ ਰਣ ਕੋ ਬਰਨੈ॥**
**ਜੂਝ ਭਯੋ ਜਿਹ ਭਾਤ ਸੁ ਪਾਰਥ ਸੌ ਕਰਨੈ॥ ੪੦੪॥**

ਅਰਥ – ਕਈ ਸੂਰਮੇ ਲੱਜ ਤਿਆਗ ਕੇ ਤੇ ਸਭ ਕੁੱਝ ਛੱਡਕੇ ਭੱਜ ਗਏ ਹਨ। ਉਥੇ ਹੀ ਭੂਤ, ਪ੍ਰੇਤ, ਪਿਸਾਚ ਤੇ ਨਿਸਚਰਾਂ ਦਾ ਰਾਜਾ ਨੱਚ ਰਿਹਾ ਹੈ। ਦੇਵਤੇ ਤੇ ਦੈਂਤ ਯੁੱਧ ਨੂੰ ਵੇਖ ਰਹੇ ਹਨ ਤੇ ਕਹਿੰਦੇ ਹਨ ਕਿ ਕਰਣ ਤੇ ਅਰਜਨ ਦੇ ਯੁੱਧ ਸਮਾਨ ਯੁੱਧ ਹੋ ਰਿਹਾ ਹੈ॥ ੪੦੪॥

**ਦਾਵ ਕਰੈ ਰਿਸ ਖਾਇ ਮਹਾਂ ਹਠ ਠਾਨ ਹਠੀ॥**
**ਕੋਪ ਭਰੇ ਇਹ ਭਾਂਤ ਸੁ ਪਾਵਕ ਜਾਨ ਭਠੀ॥**
**ਕ੍ਰੂਧ ਭਰੇ ਰਣ ਛਤ੍ਰਜ ਅਤ੍ਰਣ ਝਾਰਤ ਹੈ॥**
**ਭਾਜ ਚਲੈ ਨਹੀ ਪਾਵਸ ਮਾਰ ਪੁਕਾਰਤ ਹੈ॥ ੪੦੫॥**

ਅਰਥ – ਵੱਡਾ ਹਠ ਧਾਰ ਕੇ ਹਠੀਲੇ ਜੁਆਨ ਗੁੱਸਾ ਖਾ ਕੇ ਆਪੋ ਆਪਣਾ ਦਾਵ ਕਰਦੇ ਹਨ। ਇਸ ਤਰ੍ਹਾਂ ਕ੍ਰੋਧ ਦੇ ਭਰੇ ਹੋਏ ਹਨ. ਮਾਨੋਂ ਭੱਠੀ ਅੱਗ ਦੀ ਭਰੀ ਹੋਈ ਹੈ। ਛਤ੍ਰੀ-ਪੁੱਤ੍ਰ ਕ੍ਰੋਧ ਦੇ ਭਰੇ ਹੋਏ ਜੁੱਧ ਭੂਮੀ ਵਿਚ ਅਸਤ੍ਰਾਂ ਨੂੰ ਝਾੜਦੇ (ਭਾਵ ਤੀਰ ਛੱਡਦੇ) ਹਨ। ਪੈਰ ਪਿਛਾਂਹ ਨੂੰ ਨਹੀਂ ਕਰਦੇ, ਮੂੰਹ ਤੋਂ ਮਾਰ ਲੈਂ ਮਾਰ ਲੈਂ ਬੋਲਦੇ ਹੋਏ ਅੱਗੇ ਵਧਦੇ ਹਨ॥ ੪੦੫॥

**ਦੇਖਤ ਹੈ ਦਿਵ ਦੇਵ ਧਨੈ ਧਨ ਜੰਪਤ ਹੈਂ॥**
**ਭੂਮ ਅਕਾਸ਼ ਪਤਾਲ ਚਵੋ ਚਕ ਕੰਪਤ ਹੈਂ॥**
**ਭਾਜਤ ਨਾਹਨ ਬੀਰ ਮਹਾਂਰਣ ਗਾਜਤ ਹੈਂ॥**
**ਜੱਛ ਭੁਜੰਗਨ ਨਾਰ ਲਖੇ ਛਬ ਲਾਜਤ ਹੈਂ॥ ੪੦੬॥**

ਅਰਥ – (ਦਿਵ) ਦਾਨਵ-ਦੇਵ ਯੁੱਧ ਨੂੰ ਦੇਖ ਧੰਨ ਧੰਨ ਕਰ ਰਹੇ ਹਨ। ਧਰਤੀ, ਅਕਾਸ਼ ਤੇ ਪਤਾਲ ਇਹ ਤਿੰਨੇ ਲੋਕ ਅਤੇ ਚਾਰੇ ਚੱਕ ਕੰਬ ਰਹੇ ਹਨ। ਰਣ ਸੂਰਮੇ ਰਣ ਵਿਚੋਂ ਭੱਜਦੇ ਨਹੀਂ ਹਨ, ਸਗੋਂ ਇਸ ਮਹਾਂ ਯੁੱਧ ਵਿਚ ਲਲਕਾਰੇ ਮਾਰ ਰਹੇ ਹਨ, ਜੱਛਾਂ ਤੇ ਨਾਗਾਂ ਦੀਆਂ ਇਸਤ੍ਰੀਆਂ (ਸੂਰਮਿਆਂ ਦੀ) ਸੁੰਦਰਤਾ ਨੂੰ ਜਾਣ ਕੇ ਆਪਣੇ ਆਪ ਵਿਚ ਲੱਜਾ ਕਰ ਰਹੀਆਂ ਹਨ॥ ੪੦੬॥

***********************************************************

ਧਾਵਤ ਹੈਂ ਕਰ ਕੋਪ ਮਹਾਂ ਸੁਰ ਸੂਰ ਤਹਾਂ॥
ਮਾਂਡਤ ਹੈਂ ਬਿਕਰਾਰ ਭਯੰਕਰ ਜੁੱਧ ਜਹਾਂ॥
ਪਾਵਤ ਹੈਂ ਸੁਰ ਨਾਰ ਸੁ ਸਾਮੁਹਿ ਜੁੱਝਤ ਹੈਂ॥
ਦੇਵ ਅਦੇਵ ਗੰਧ੍ਰਬ ਸਭੈ ਕ੍ਰਿਤ ਸੁੱਝਤ ਹੈਂ॥ ੪੦੭॥

ਅਰਥ - ਸੂਰਮੇ ਕ੍ਰੋਧ ਕਰਕੇ, (ਮਹਾਂਸਬਰ) ਬੜੀ ਉੱਚੀ ਅਵਾਜ਼ ਨਾਲ ਮਾਰਾ-ਬਕਰਾ ਕਰਦੇ ਹੋਏ ਉਥੇ ਧਾਵਾ ਕਰਕੇ ਪੈ ਜਾਂਦੇ ਹਨ, ਜਿਥੇ ਉਨ੍ਹਾਂ ਨੇ ਬੜੇ ਡਰਾਉਣੇ ਤੋਂ ਭੀ ਡਰਾਉਣਾ ਜੁੱਧ ਅਰੰਭਿਆ ਹੋਇਆ ਹੈ, ਜੋ ਸੂਰਮਾ ਸਨਮੁਖ ਹੋ ਕੇ ਸ਼ਹੀਦ ਹੁੰਦਾ ਹੈ. ਉਸਨੂੰ ਪ੍ਰਾਪਤ ਕਰਨ ਵਾਸਤੇ ਦੇਵ-ਇਸਤ੍ਰੀਆਂ (ਅਪੱਛਰਾਂ) ਉਸਦੇ ਕੋਲ ਭੱਜ ਕਰਕੇ ਜਾਂਦੀਆਂ ਹਨ। ਦੇਵਤੇ ਦੈਂਤ ਅਤੇ ਗੰਧਰਵ ਇਹ ਸਾਰੇ ਹੀ ਉਸਦੀ ਕਿਰਤ ਨੂੰ ਜਾਣ ਜਾਂਦੇ ਹਨ॥ ੪੦੭॥

ਚੰਚਲਾ ਛੰਦ॥ ਮਾਰਬੇ ਕੋ ਤਾਹਿ ਤਾਕਿ ਧਾਏ ਬੀਰ ਸਾਵਧਾਨ॥
ਹੋਨ ਲਾਗੇ ਜੁੱਧ ਕੇ ਜਹਾਂ ਤਹਾਂ ਸਭੈ ਬਿਧਾਨ॥
ਭੀਮ ਭ੍ਰਾਤ ਧਾਇਕੈ ਨਿਸ਼ੰਕ ਘਾਇ ਕਰਤ ਆਇ॥
ਜੂਝ ਜੂਝ ਕੈ ਮਰੈ ਸੁ ਦੇਵ ਲੋਕ ਬਸਤ ਜਾਇ॥ ੪੦੮॥

ਅਰਥ - ਉਸਨੂੰ ਮਾਰਨ ਦੇ ਵਾਸਤੇ, ਸੂਰਮੇ ਸਾਵਧਾਨ ਹੋ ਕੇ ਅਤੇ ਨਿਸ਼ਾਨਾ ਤੱਕ ਕਰਕੇ ਹੱਲਾ ਬੋਲਕੇ ਪੈ ਗਏ ਹਨ। ਕਿਥੇ ਕਿਥੇ ਸਾਰੇ ਤ੍ਰੀਕਿਆਂ ਨਾਲ ਯੁੱਧ ਹੋਣ ਲੱਗ ਪਿਆ ਹੈ। 'ਭੀਮਸੈਨ' ਦੀ ਤਰ੍ਹਾਂ ਧਾਵਾ ਕਰਕੇ ਅਤੇ ਨਿਸ਼ੰਗ ਹੀ ਆ ਕੇ ਘਾਉ ਵਾਰ ਕਰਦੇ ਹਨ। ਜਿਹੜੇ ਸੂਰਬੀਰ ਲੜ ਲੜਕੇ ਸਾਹਮਣੇ ਹੋ ਕੇ ਮਰਦੇ ਹਨ, ਉਹ ਜਾ ਕੇ ਦੇਵਤਿਆਂ ਦੇ ਲੋਕ (ਸੁਰਗ) ਵਿਚ ਵੱਸਦੇ ਹਨ॥ ੪੦੮॥

ਤ੍ਰਾਨ ਤਾਨ ਬਾਨ ਕੌ ਅਜਾਨ ਬਾਹ ਧਾਵਹੀ॥
ਜੂਝ ਜੂਝ ਕੈ ਮਰੈ ਅਲੋਕ ਲੋਕ ਪਾਵਹੀ॥
ਰੰਗ ਜੰਗ ਅੰਗ ਨੰਗ ਭੰਗ ਅੰਗਿ ਹੋਇ ਪਰਤ॥
ਟੂਕ ਟੂਕ ਹੋਇ ਗਿਰੈ ਸੁ ਦੇਵ ਸੁੰਦ੍ਰੀਨਿ ਬਰਤ॥ ੪੦੯॥

ਅਰਥ - ਤੀਰਾਂ ਨੂੰ ਤਾਣ ਕੇ ਉਹ ਗੋਡਿਆਂ ਤਕ ਬਾਹਵਾਂ ਵਲ ਵਧਦੇ ਹਨ ਤੇ ਲੜ ਮਰ ਕੇ ਪ੍ਰਲੋਕ ਦੀ ਪ੍ਰਾਪਤੀ ਕਰ ਰਹੇ ਹਨ। ਜੰਗ ਕਰਨ ਵਾਲਿਆਂ ਦੇ ਅੰਗ ਰੰਗ ਨਾਲ ਲਾਲ ਹੋ ਰਹੇ ਹਨ ਅਤੇ ਜੇਹੜਾ ਕੋਈ ਅੰਗ ਨੰਗਾ ਹੋ ਰਿਹਾ ਹੈ, ਉਹ ਟੁਟ ਕਰਕੇ ਧਰਤੀ ਉਤੇ ਡਿੱਗ ਪੈਂਦਾ ਹੈ। ਜਿਹੜੇ ਜੋਧੇ ਟੁਕੜਾ ਟੁਕੜਾ ਹੋ ਕੇ ਮੈਦਾਨ ਜੰਗ ਵਿਚ ਡਿੱਗੇ ਹਨ, ਉਨ੍ਹਾਂ ਨੂੰ ਦੇਵ ਇਸਤ੍ਰੀਆਂ ਵਿਆਹ

ਲੈਂਦੀਆਂ ਹਨ।। ੪੦੯।।

ਤ੍ਰਿੜਕਾ**ਛੰਦ।। ਤ੍ਰਿੜਰਿੜ ਤੀਰੰ।। ਬ੍ਰਿੜਰਿੜ ਬੀਰੰ।।
ਢ੍ਰਿੜਰਿੜ ਢੋਲੰ।। ਬ੍ਰਿੜਰਿੜ ਬੋਲੰ।। ੪੧੦।।

ਅਰਥ – ਵੀਰਾਂ ਦੇ ਤੀਰ ਤੜ ਤੜ ਕਰਦੇ ਚਲ ਰਹੇ ਹਨ ਤੇ ਢੋਲ ਡਮਕ ਰਹੇ ਹਨ।। ੪੧੦।।

ਤ੍ਰਿੜੜਿੜ ਤਾਜੀ।। ਬ੍ਰਿੜੜਿੜ ਬਾਜੀ।।
ਹ੍ਰਿੜੜਿੜ ਹਾਥੀ।। ਸ੍ਰਿੜੜਿੜ ਸਾਥੀ।। ੪੧੧।।

ਅਰਥ – ਘੋੜੇ ਹਿਣਹਿਣਾ ਰਹੇ ਹਨ ਤੇ ਹਾਥੀ ਸੁੰਡਾਂ ਸਮੇਤ ਚਿੰਘਾੜ ਰਹੇ ਹਨ।। ੪੧੧।।

ਬ੍ਰਿੜੜਿੜ ਬਾਣੰ।। ਜ੍ਰਿੜੜਿੜ ਜੁਆਣੰ।।
ਛ੍ਰਿੜੜਿੜ ਛੋਰੈਂ।। ਜ੍ਰਿੜੜਿੜ ਜੋਰੈਂ।। ੪੧੨।।

ਅਰਥ – ਤੀਰਾਂ ਨੂੰ ਜੁਆਨ ਜੋਧੇ ਜ਼ੋਰ ਨਾਲ ਛੱਡਦੇ ਹਨ।। ੪੧੨।।

ਨੋਟ :– ਇਨ੍ਹਾਂ ਤੁਕਾਂ ਵਿਚ ਪਹਿਲੇ ਚਾਰੇ ਪਦ ਤ੍ਰਿੜਕਾਂ ਦੇ ਬੋਲ ਹਨ, ਜਿਨ੍ਹਾਂ ਦਾ ਕੋਈ ਖਾਸ ਅਰਥ ਨਹੀਂ ਹੈ।।

ਖਰੜੜ ਖੇਤੰ।। ਪਰੜੜ ਪ੍ਰੇਤੰ।।
ਝੜੜੜ ਨਾਚੈ।। ਰੰਗਝੜਿ ਰਾਚੈ।। ੪੧੩।।

ਅਰਥ – ਯੁੱਧ ਭੂਮੀ ਵਿਚ ਪ੍ਰੇਤ ਯੁੱਧ ਦੇ ਰੰਗ ਵਿਚ ਮਸਤ ਹੋ ਨੱਚ ਰਹੇ ਹਨ।। ੪੧੩।।

ਹਰਰੜ ਹੂਰੰ।। ਗਣਰਣ ਪੂਰੰ।।
ਕੂਰਰੜ ਕਾਛੀ।। ਨਰਰੜ ਨਾਚੀ।। ੪੧੪।।

ਅਰਥ – ਹਰਲ ਹਰਲ ਕਰਦੀਆਂ ਹੂਰਾਂ (ਗਣਰਣ=ਗੈਣ) ਅਕਾਸ ਵਿਚ ਫਿਰ ਰਹੀਆਂ ਹਨ। ਜੋ ਕਾਛੀ ਸੁੰਦਰ ਭੇਸ ਧਾਰ ਕੇ ਨਾਚ ਕਰ ਰਹੀਆਂ ਹਨ।। ੪੧੪।।

ਤਰਰੜ ਤੇਗੰ।। ਜਣਘਣ ਬੇਗੰ।।
ਚਰਰੜ ਚਮਕੈ।। ਝੜਰੜ ਝਮਕੈ।। ੪੧੫।।

---

**ਤ੍ਰਿੜਕਾ ਛੰਦ ਵਿਚ 'ੜ' ਦਾ ਬਹੁਤ ਵਰਤਾਵ ਹੁੰਦਾ ਹੈ, ਅਤੇ ਇਨ੍ਹਾਂ ਪਦਾਂ ਦੇ ਕਈ ਖਾਸ ਅਰਥ ਨਹੀਂ ਹੁੰਦੇ, ਇਹ ਭੀ ਮ੍ਰਿਦੰਗ ਦੇ ਬੋਲ ਵਾਂਗੂੰ ਹੁੰਦੇ ਹਨ, ਜੋ ਕੇਵਲ ਛੰਦ ਦੀ ਸੁੰਦਰਤਾ ਕਰਕੇ ਵਰਤੇ ਜਾਂਦੇ ਹਨ।

***********************************************************
ਅਰਥ - 'ਤੜ ਤੜ' ਕਰਕੇ ਤਲਵਾਰਾਂ ਝਟਾ ਝਟ ਚਮਕਦੀਆਂ ਹਨ। ਜਾਣੋ, ਕਾਲੇ ਬਦਲਾਂ ਵਿਚ (ਬੇਰੰਗੀ) ਬਿਜਲੀ ਝਿਲ ਮਿਲ ਕਰਕੇ ਝਮਕਦੀ ਹੈ।। ੪੧੫।।

ਜਰਰੜ ਜੋਧੰ।। ਕਿਰਰੜ ਕ੍ਰੋਧੰ।।
ਜੜਰੜ ਜੂਝੈ।। ਲੁੜਰੜ ਲੂਝੈ।। ੪੧੬।।

ਅਰਥ - ਜੋਧੇ ਜ਼ੋਰ ਨਾਲ (ਰਤ) ਬੋਲਦੇ ਹਨ, ਕ੍ਰੋਧ ਕਰਦੇ ਹਨ। ਜੰਗ ਵਿਚ ਜੁੱਟ ਰਹੇ ਹਨ, ਅੰਤ ਨੂੰ ਲੜਦੇ ਝਗੜਦੇ ਮਰ ਜਾਂਦੇ ਹਨ।। ੪੧੬।।

ਖਰਰੜ ਖੇਤੰ।। ਅਰਰੜ ਅਚੇਤੰ।।
ਬ੍ਰੜਰੜ ਬਾਜੀ।। ਗਿਰਰੜ ਗਾਜੀ।। ੪੧੭।।

ਅਰਥ - ਯੁੱਧ ਭੂਮੀ ਵਿਚ ਘੋੜੇ ਤੇ ਘੋੜ ਸਵਾਰ ਅਚੇਤ ਪਏ ਹਨ।। ੪੧੭।।

ਗ੍ਰਿੜਰੜ ਗਜਣੰ।। ਕ੍ਰਿੜਰੜ ਭਜਣੰ।।
ਰ੍ਰਿੜਰਿੜ ਰਾਜਾ।। ਲਿੜਰਿੜ ਲਾਜਾ।। ੪੧੮।।

ਅਰਥ - ਹਾਥੀ ਭਜ ਰਹੇ ਹਨ ਇਸ ਤਰ੍ਹਾਂ ਰਾਜਾ ਹਾਰ ਦੇ ਅਪਮਾਨ ਨਾਲ ਸ਼ਰਮ ਸਾਰ ਹੋ ਰਿਹਾ ਹੈ।। ੪੧੮।।

ਖਿੜਰਿੜ ਖਾਂਡੇ।। ਬ੍ਰਿੜਰਿੜ ਬਾਂਡੇ।।
ਅ੍ਰੜਰਿੜ ਅੰਗੰ।। ਜ੍ਰੜਰਿੜ ਜੰਗੰ।। ੪੧੯।।

ਅਰਥ - ਖੰਡੇ ਖੜਕਦੇ ਹਨ। ਵੰਡੀਆਂ ਵੰਡਦੇ ਹਨ। ਉਨ੍ਹਾਂ ਦੇ ਅੰਗ ਅਕੜਾ ਗਏ ਹਨ। ਜਿਹੜੇ ਜੰਗ ਵਿਚ ਜੁੜ ਰਹੇ ਹਨ।। ੪੧੯।।

## *ਪਾਧੜੀ ਛੰਦ।।*

ਇਹ ਭਾਂਤ ਸੈਨ ਜੁੱਝੀ ਅਪਾਰ।। ਰਣ ਰੋਹ ਕ੍ਰੋਹ ਧਾਏ ਲੁਝਾਰ।।
ਤੱਜੰਤ ਬਾਣ ਗੱਜੰਤ ਬੀਰ।। ਉੱਠੰਤ ਨਾਦ ਭੱਜੰਤ ਭੀਰ।। ੪੨੦।।

ਅਰਥ - ਇਸ ਤਰ੍ਹਾਂ ਨਾਲ ਅਨਗਿਣਤ ਫੌਜ ਲੜੀ ਹੈ। ਲੜਾਕੇ ਜੁਆਨ ਜੁੱਧ ਵਿਚ ਗੁੱਸੇ ਅਤੇ ਕ੍ਰੋਧ ਨਾਲ ਧਾਵਾ ਕਰਦੇ ਹਨ। ਤੀਰ ਛੱਡਦੇ ਹਨ, ਸੂਰਮੇ ਲਲਕਾਰਦੇ ਹਨ। ਬੜਾ ਡਰਾਉਣਾ ਸ਼ਬਦ ਉੱਠ ਰਿਹਾ ਹੈ। ਜਿਸਨੂੰ ਸੁਣਕੇ ਕਾਇਰ ਲੋਕ ਭੱਜ ਚਲੇ ਹਨ।। ੪੨੦।।

ਧਾਏ ਸਬਾਹ ਜੋਧਾ ਸਕੋਪ।। ਕੱਢਤ ਕ੍ਰਿਪਾਣ ਬਾਹੰਤ ਧੋਪ।।

**ਲੁੱਝੰਤ ਸੂਰ ਜੁੱਝੰਤ ਅਪਾਰ।। ਜਣ ਸੇਤ ਬੰਧ ਦਿਖੀਅਤ ਪਹਾਰ।। ੪੨੧।।**

ਅਰਥ – (ਸਬਾਹ) ਖੱਤ੍ਰੀ ਜੋਧੇ ਕ੍ਰੋਧ ਨਾਲ ਧਾਵਾ ਕਰਦੇ ਹਨ। ਮਿਆਨਾਂ ਵਿਚੋਂ ਤਲਵਾਰਾਂ ਕੱਢ ਲਈਆਂ ਹਨ, ਅਤੇ 'ਧੋਪ' ਨਾਮ ਵਾਲੀਆਂ ਤਲਵਾਰਾਂ ਚਲਾ ਦਿੱਤੀਆਂ ਹਨ। ਅਪਾਰਾਂ ਸੂਰਮੇ ਲੜਦੇ ਹੋਏ ਸ਼ਹੀਦ ਹੋ ਕੇ ਡਿੱਗ ਪਏ ਹਨ। ਜੋ ਇਸ ਤਰ੍ਹਾਂ ਦਿਸਦੇ ਹਨ। "ਮਾਨੋਂ, ਸਮੁੰਦ੍ਰ ਦੇ ਪੁਲ ਬੰਨਣ ਵਾਸਤੇ ਰਾਮ ਜੀ ਦੀ ਸੇਨਾਂ ਨੇ ਲਿਆ ਕੇ ਪਹਾੜ ਸੁੱਟੇ ਹੋਏ ਹਨ"।। ੪੨੧।।

**ਕਟੰਤ ਅੰਗ ਭਭਕੰਤ ਘਾਵ।। ਸਿੱਝੰਤ ਸੂਰ ਜੁੱਝੰਤ ਚਾਵ।।**
**ਨਿਰਖੰਤ ਸਿੱਧ ਚਾਰਣ ਅਨੰਤ।। ਉਚਰੰਤ ਕ੍ਰਿਤ ਜੋਧਨ ਬਿਅੰਤ।। ੪੨੨।।**

ਅਰਥ – ਜੋ ਅੰਗ ਕੱਟੇ ਗਏ ਹਨ।। ਉਹ ਜ਼ਖਮ ਭੱਕ ਭੱਕ ਕਰਕੇ ਬੋਲਦੇ ਹਨ। ਕਈ ਸੂਰਮੇ ਸ਼ਹੀਦ ਹੋ ਰਹੇ ਹਨ। ਕਈ ਚਾਉ ਨਾਲ ਲੜ ਰਹੇ ਹਨ। ਸਿੱਧ ਲੋਕ ਉਨ੍ਹਾਂ ਦਾ ਪ੍ਰਤਾਪ ਵੇਖ ਰਹੇ ਹਨ, ਅਤੇ ਅਣਗਿਣਤ ਹੀ (ਚਾਰਣ) ਭੱਟ ਲੋਕ 'ਸੂਰਮਿਆਂ ਦੀ ਬੇਅੰਤ ਕੀਰਤੀ ਨੂੰ ਉਚਾਰਦੇ ਹਨ।। ੪੨੨।।

**ਨਾਚੰਤ ਆਪ ਈਸ਼ਰ ਕਰਾਲ।। ਬਾਜੰਤ ਡਉਰ ਭੈ ਕਰਿ ਬਿਸਾਲ।।**
**ਪੋਅੰਤ ਮਾਲ ਕਾਲੀ ਕਪਾਲ।। ਚਲ ਚਿੱਤ ਚੱਖ ਛਾਡੰਤ ਜ੍ਵਾਲ।। ੪੨੩।।**

ਅਰਥ – ਸ਼ਿਵਜੀ ਆਪ ਡਰਾਉਣਾ ਨਾਚ ਕਰ ਰਿਹਾ ਹੈ। ਬੜਾ ਭਾਰਾ ਡਰ ਪੈਦਾ ਕਰਨ ਵਾਲਾ ਡੌਰੂ ਵੱਜ ਰਿਹਾ ਹੈ। ਕਾਲੀ ਸੂਰਮਿਆਂ ਦੇ ਸਿਰਾਂ ਦੀ ਮਾਲਾ ਪ੍ਰੋ ਰਹੀ ਹੈ। ਉਹ ਖ਼ੂਨ ਪੀਤੀ ਅਗ ਦੀਆਂ ਲਾਟਾਂ ਛੱਡ ਰਹੀ ਹੈ।। ੪੨੩।।

**ਰਸਾਵਲ ਛੰਦ।। ਬਜੇ ਘੋਰ ਬਾਜੇ।। ਧੁਣੰ ਮੇਘ ਲਾਜੇ।।**
**ਖਹੇ ਖੇਤ ਖੜ੍ਹੀ।। ਤਜੇ ਤਾਣ ਪੜ੍ਹੀ।। ੪੨੪।।**

ਅਰਥ – ਗੂੰਜ ਪਾਣ ਵਾਲੇ ਵਾਜੇ ਵੱਜਦੇ ਹਨ। ਜਿਨ੍ਹਾਂ ਦੀ ਗੂੰਜ ਅੱਗੇ ਬੱਦਲਾਂ ਦੀ ਅਵਾਜ਼ ਸ਼ਰਮਿੰਦੀ ਹੁੰਦੀ ਹੈ। ਖੜ੍ਹੀ ਲੋਕ ਰਣ ਖੇਤ੍ਰ ਵਿਚ ਭਿੜ ਰਹੇ ਹਨ। ਜ਼ੋਰ ਨਾਲ (ਪੱੜ੍ਹੀ) ਖੰਭਾਂ ਵਾਲੇ ਤੀਰ ਛੱਡਦੇ ਹਨ।। ੪੨੪।।

**ਗਿਰੈ ਅੰਗ ਭੰਗੰ।। ਨਚੇ ਜੰਗ ਰੰਗੰ।।**
**ਖੁਲੇ ਖੱਗ ਖੂਨੀ।। ਚੜੇ ਚਉਪ ਦੂਨੀ।। ੪੨੫।।**

ਅਰਥ – ਸੂਰਮਿਆਂ ਦੇ ਅੰਗ ਟੁੱਟ ਟੁੱਟ ਕੇ ਡਿੱਗ ਰਹੇ ਹਨ। ਜੰਗ ਦੇ ਰੰਗ ਵਾਲੇ ਸੂਰਮੇ ਨੱਚ ਰਹੇ ਹਨ। ਖੁਲ੍ਹੇ ਨੰਗੀਆਂ ਤਲਵਾਰਾਂ ਲਹੂ ਨਾਲ ਰੰਗੀਆਂ ਹੋਈਆਂ ਹਨ। ਜਿਨ੍ਹਾਂ ਨੂੰ ਵੇਖ ਕੇ, ਜੋਧਿਆਂ ਨੂੰ ਦੂਣਾ ਉਤਸ਼ਾਹ ਚੜ੍ਹਦਾ ਹੈ।। ੪੨੫।।

ਭਯੋ ਘੋਰ ਜੁੱਧੰ॥ ਇਤੀ ਕਾਹ ਸੁੱਧੰ॥
ਜਿਣਿਓ ਕਾਲ ਰੂਪੰ॥ ਭਜੇ ਸਰਬ ਭੂਪੰ॥ ੪੨੬॥

ਅਰਥ - ਬੜਾ ਘੋਰ ਜੁੱਧ ਹੋਇਆ ਹੈ। ਇਤਨੀ ਖਬਰ ਕਿਸ ਨੂੰ ਹੈ? ਜਿਨ੍ਹਾਂ ਦੇ ਕਾਲ ਦੇ ਰੂਪ ਵਾਲੇ ਸੂਰਮਿਆਂ ਨੂੰ ਜਿੱਤ ਲਿਆ ਸੀ। ਉਹ ਸਾਰੇ ਰਾਜੇ ਭੱਜ ਤੁਰੇ ਹਨ॥ ੪੨੬॥

ਸਭੈ ਸੈਣ ਭਾਜਾ॥ ਫਿਰਜੋ ਆਪ ਰਾਜਾ॥
ਠਟਿਓ ਆਣ ਜੁੱਧੰ॥ ਭਇਓ ਨਾਦ ਉੱਧੰ॥ ੪੨੭॥

ਅਰਥ - ਸਾਰੀ ਫ਼ੌਜ ਭੱਜ ਤੁਰੀ ਹੈ। ਸੰਭਲ ਪੁਰ ਦਾ ਰਾਜਾ ਆਪ ਪਿੱਛੇ ਮੁੜ ਪਿਆ ਹੈ. ਆਣ ਕੇ ਜੁੱਧ ਅਰੰਭ ਦਿੱਤਾ ਹੈ। ਬੜਾ ਭਾਰਾ ਰੌਲਾ-ਗੌਲਾ ਹੋਇਆ ਹੈ॥ ੪੨੭॥

ਤਜੇ ਬਾਣ ਐਸੇ॥ ਬਣੰ ਪਤ੍ਰ ਜੈਸੇ॥
ਜਲੰ ਮੇਘ ਧਾਰਾ॥ ਨਭੰ ਜਾਣੁ ਤਾਰਾ॥ ੪੨੮॥

ਅਰਥ - ਇਸ ਤਰ੍ਹਾਂ ਨਾਲ ਤੀਰ ਛੱਡੇ ਹਨ। ਜਿਸ ਤਰ੍ਹਾਂ ਹਨੇਰੀ ਦੇ ਆਇਆਂ ਬਣ ਦੇ ਪੱਤ੍ਰ ਝੜਦੇ ਹਨ ਜਾਂ ਮਾਨੋਂ. ਬੱਦਲਾਂ ਦੀਆਂ ਬੂੰਦਾਂ ਪੈਂਦੀਆਂ ਹਨ। ਜਾਂ ਮਾਨੋਂ. ਅਕਾਸ਼ ਵਿੱਚੋਂ ਤਾਰ ਟੁੱਟ ਟੁੱਟ ਕੇ ਪੈ ਰਹੇ ਹਨ॥ ੪੨੮॥

ਕਰੰ ਅੰਸੁ ਮਾਲੀ॥ ਸਰੰ ਸਤ੍ਰ ਸਾਲੀ॥
ਚਹੂੰ ਓਰ ਛੂਟੇ॥ ਮਹਾਂ ਜੋਧ ਜੂਟੇ॥ ੪੨੯॥

ਅਰਥ - ਉਸਨੇ ਆਪਣੇ ਬਾਣਾਂ ਨਾਲ ਵੈਰੀ ਨੂੰ ਕਾਫੀ ਹਾਨੀ ਪਹੁੰਚਾਈ ਮਹਾਨ ਯੋਧਾ ਦੇ ਬਾਣ ਚਾਰੋਂ ਪਾਸੇ ਤੋਂ ਛੁੱਟਣ ਲੱਗੇ॥ ੪੨੯॥

ਚਲੇ ਕੀਟ ਕਾਸੇ॥ ਬਢੇ ਟਿੱਢ ਕਾਸੇ॥
ਕਣੰ ਸਿਧ ਰੇਤੰ॥ ਤਨੰ ਰੋਮ ਤੇਤੰ॥ ੪੩੦॥

ਅਰਥ - ਕੀੜਿਆਂ ਵਾਂਗੂੰ ਟੁਰ ਪਏ ਹਨ। ਟਿੱਡੀ ਦਲ ਵਾਂਗੂੰ ਵਧ ਗਏ ਹਨ। ਜਾਂ ਸਮੁੰਦਰ ਦੀ ਰੇਤ ਦੇ ਕਿਣਕਿਆਂ ਵਾਂਗੂੰ ਹਨ। ਉਹ ਫ਼ੌਜ ਏਨੀ ਕੁ ਹੈ ਜਿੰਨੇ ਕੁ ਤਨ ਉੱਤੇ ਰੋਮ ਹਨ॥ ੪੩੦॥

ਛੁਟੈ ਸ੍ਵਰਣ ਪੁੱਖੀ॥ ਸੁਧੰ ਸਾਰ ਮੁੱਖੀ॥
ਕਲੰਕੰ ਕਪਤ੍ਰੀ॥ ਤਜੇ ਜਾਣ ਛਤ੍ਰੀ॥ ੪੩੧॥

ਅਰਥ - ਸੋਨੇ ਦੇ ਖੰਭਾਂ ਵਾਲੇ ਤੀਰ ਚਲੇ ਹਨ। ਜਿਨ੍ਹਾਂ ਨੂੰ ਲਿਸ਼ਕਦੀ ਹੋਈ ਲੋਹੇ ਦੀ ਮੁੱਖੀ ਲੱਗੀ ਹੋਈ ਹੈ। (ਕਲੰ) ਸੁੰਦਰ ਕਾਂ ਦੇ ਖੰਭਾਂ ਵਾਲੇ ਤੀਰ। ਮਾਨੋਂ ਸੂਰਮਿਆਂ ਨੇ ਛੱਡੇ ਹਨ॥ ੪੩੧॥

**ਗਿਰੈ ਰੇਤ ਖੇਤੰ॥ ਨਚੇ ਭੂਤ ਪ੍ਰੇਤੰ॥**
**ਕਰੈ ਚਿਤ੍ਰ ਚਾਰੰ॥ ਤਜੈ ਬਾਣ ਧਾਰੰ॥ ੪੩੨॥**

ਅਰਥ - ਰੇਤ ਦੇ ਕਿਣਕਿਆਂ ਵਾਂਗੂੰ ਸੂਰਮੇ ਜੁੱਧ ਭੂਮੀ ਵਿਚ ਡਿੱਗੇ ਪਏ ਹਨ। ਭੂਤ ਪ੍ਰੇਤ ਮੁਰਦਿਆਂ ਨੂੰ ਵੇਖ ਕੇ ਖੁਸ਼ੀ ਨਾਲ ਨੱਚ ਰਹੇ ਹਨ। ਕਈ ਜੋਧਿਆਂ ਨੇ ਸੁੰਦਰ ਤਸਵੀਰ ਵਾਂਗੂੰ ਰੂਪ ਧਾਰਨ ਕੀਤਾ ਹੋਇਆ ਹੈ। ਜੋ ਮੀਂਹ ਵੱਸਣ ਵਾਂਗੂੰ ਤੀਰ ਛੱਡ ਰਹੇ ਹਨ॥ ੪੩੨॥

**ਹਲੈ ਜੋਧ ਜੋਧੰ॥ ਕਰੈ ਘਾਇ ਕ੍ਰੋਧੰ॥**
**ਖਹੈ ਖੱਗ ਖੱਗੈ॥ ਉਠੈ ਝਾਲ ਅੱਗੈ॥ ੪੩੩॥**

ਅਰਥ - ਜੋਧੇ ਜੁੱਧ ਤੋਂ ਭੱਜੇ ਜਾਂਦੇ ਹਨ। ਕ੍ਰੋਧ ਨਾਲ ਵੈਰੀ ਨੂੰ ਘਾਉ ਕਰਦੇ ਹਨ। ਤਲਵਾਰ ਨਾਲ ਤਲਵਾਰ ਟਕਰਾਉਂਦੀ ਹੈ। ਉਸ ਵਿਚੋਂ ਅੱਗ ਦੇ ਚਿਣਗਾਰੇ ਉੱਠਦੇ ਹਨ॥ ੪੩੩॥

**ਨਚੇ ਪੱਖਰਾਲੇ॥ ਚਲੇ ਬਾਲਆਲੇ॥**
**ਹਸੇ ਪ੍ਰੇਤ ਨਾਚੈਂ॥ ਰਣੰ ਰੰਗ ਰਾਚੈਂ॥ ੪੩੪॥**

ਅਰਥ - (ਪੱਖਰਾਲੇ) ਤੀਰਾਂ ਵਾਲੇ ਸੂਰਮੇ ਊਧਮ ਮਚਾ ਰਹੇ ਹਨ। (ਬਾਲ-ਆਲ) ਗੋਲ ਚੱਕ੍ਰ ਬੰਨ੍ਹ ਕੇ ਅੱਗੇ ਵਧੀ ਜਾਂਦੇ ਹਨ। (ਭੂਤ) ਪ੍ਰੇਤ ਹੱਸਦੇ ਤੇ ਯੁੱਧ ਦੇ ਰੰਗ ਵਿਚ ਲੀਨ ਹੋ ਗਏ॥ ੪੩੪॥

**ਨਚੇ ਪਾਰਬਤੀਸੰ॥ ਮੰਡਿਓ ਜੁੱਧ ਈਸੰ॥**
**ਦਸੰ ਦਿਉਸ ਕ੍ਰੁੱਧੰ॥ ਭਯੋ ਘੋਰ ਜੁੱਧੰ॥ ੪੩੫॥**

ਅਰਥ - ਉਸ ਵੇਲੇ ਸ਼ਿਵਜੀ ਖੁਸ਼ ਹੋ ਕੇ ਨੱਚਿਆ ਹੈ। ਜਿਸ ਵੇਲੇ ਰਾਜੇ ਨੇ ਜੁੱਧ ਮੰਡਿਆ ਹੈ। ਦਸਾਂ ਹੀ ਦਿਸ਼ਾਂ ਵਿੱਚ ਕ੍ਰੋਧ ਨਾਲ ਬੜਾ ਭਿਆਨਕ ਜੁੱਧ ਹੋਇਆ ਹੈ॥ ੪੩੫॥

**ਪੁਨਰ ਬੀਰ ਤਜਾਗਜੋ॥ ਪਗੰ ਦ੍ਵੈਕ ਭਾਗਜੋ॥**
**ਫਿਰਜੋ ਫੇਰਿ ਐਸੇ॥ ਕ੍ਰੋਧੀ ਸਾਂਪ ਜੈਸੇ॥ ੪੩੬॥**

ਅਰਥ - ਫੇਰ ਜੋਧੇ ਨੇ ਯੁੱਧ ਨੂੰ ਛੱਡ ਦਿੱਤਾ ਹੈ। ਦੋ ਕੁ ਕਦਮ ਪਿੱਛੇ ਨੂੰ ਉੱਠ ਭੱਜਿਆ ਹੈ। ਫੇਰ ਗੁੱਸਾ ਖਾ ਕੇ ਇਸ ਤਰ੍ਹਾਂ ਮੁੜ ਪਿਆ ਹੈ। ਜਿਸ ਤਰ੍ਹਾਂ ਕ੍ਰੋਧ ਦਾ ਭਰਿਆ ਹੋਇਆ ਸੱਪ ਪਿਛਾਂਹ ਨੂੰ ਮੁੜ ਪੈਂਦਾ ਹੈ॥ ੪੩੬॥

**ਪੁਨਰ ਜੁੱਧ ਮੰਡਿਓ॥ ਸਰੰ ਓਘ ਛੰਡਿਓ॥**
**ਤਜੇ ਵੀਰ ਬਾਣੰ॥ ਮ੍ਰਿਤੰ ਆਇ ਤ੍ਰਾਣੰ॥ ੪੩੭॥**

ਅਰਥ - ਫੇਰ ਆਕੇ ਜੰਗ ਸ਼ੁਰੂ ਕਰ ਦਿੱਤਾ। ਤੀਰਾਂ ਦੀ ਭਰਮਾਰ ਬਰਖਾ ਕੀਤੀ। ਸੂਰਮੇ

*************************************************************
ਤੀਰ ਛੱਡਦੇ ਹਨ। ਮਾਨੋਂ ਜ਼ੋਰ ਦੇ ਕੇ ਮੌਤ ਆ ਗਈ ਹੈ।। ੪੩੭।।

ਸਭੈ ਸਿਧ ਦੇਖੈ।। ਕਲੰਕ੍ਰਿਤ ਲੇਖੈ।।
ਧਨੰ ਧੰਨ ਜੰਪੈ।। ਲਖੈ ਭੀਰ ਕੰਪੈ।। ੪੩੮।।

ਅਰਥ - ਸਾਰੇ ਸਿੱਧ ਲੋਕ ਵੇਖਦੇ ਹਨ। ਸੁੰਦਰ ਕੀਰਤੀ ਕਰਕੇ ਵੇਖਦੇ ਹਨ। ਸੂਰਮਿਆਂ ਨੂੰ ਧੰਨ ਧੰਨ ਆਖਦੇ ਹਨ। ਪਰ ਕਾਇਰ ਲੋਕ ਉਨ੍ਹਾਂ ਦੀ ਸੂਰਮਤਾ ਨੂੰ ਜਾਣ ਕੇ ਥਰ-ਥਰ ਕੰਬਦੇ ਹਨ।। ੪੩੮।।

ਨਰਾਜ ਛੰਦ।। ਆਨ ਆਨ ਸੂਰਮਾ ਸਧਾਨ ਬਾਨ ਧਾਵਹੀਂ।।
ਰੂਝ ਜੂਝ ਕੈ ਮਰੇਂ ਸੁ ਦੇਵ ਨਾਰ ਪਾਵਹੀਂ।।
ਸੁ ਰੀਝ ਰੀਝ ਅੱਛਰਾਂ ਅਲੱਛ ਸੂਰਣੌਂ ਬਰੈਂ।।
ਪ੍ਰਬੀਨ ਬੀਨ ਬੀਨ ਕੈ ਸੁਧੀਨ ਪਾਨ ਕੈ ਧਰੈਂ।। ੪੩੯।।

ਅਰਥ - ਯੋਧੇ ਆਹਮੋ ਸਾਹਮਣੇ ਆ ਆ ਕੇ ਤੀਰਾਂ ਦਾ ਨਿਸ਼ਾਨਾਂ ਬੰਨ੍ਹ ਕੇ ਅੱਗੇ ਜਾਂਦੇ ਹਨ। ਜੋ ਲੜਾਈ ਵਿਚ ਜੂਝ ਕੇ ਮਰਦੇ ਹਨ, ਉਹ ਦੇਵ-ਇਸਤ੍ਰੀਆਂ (ਅਪੱਛਰਾਂ) ਨੂੰ ਪਾ ਲੈਂਦੇ ਹਨ। ਅਪੱਛਰਾਂ ਰੀਝ ਰੀਝ ਕਰਕੇ ਉਨ੍ਹਾਂ ਅਨਡਿੱਠ ਸੂਰਮਿਆਂ ਨੂੰ ਵਰ ਰਹੀਆਂ ਹਨ। ਉਹ ਚਤਰ ਸੂਰਮਿਆਂ ਨੂੰ ਚੁਣ ਚੁਣ ਕੇ ਆਪਣੇ ਅਧੀਨ ਕਰਕੇ ਹੱਥ ਵਿਚ ਧਾਰਨ ਕਰ ਲੈਂਦੀਆਂ ਹਨ।। ੪੩੯।।

ਸਨੱਧ ਬੱਧ ਅੱਧ ਹ੍ਵੈਂ ਬਿਰੁੱਧ ਸੂਰ ਧਾਵਹੀ।।
ਸੁ ਕ੍ਰੋਧ ਸਾਂਗ ਤੀਛਣੰ ਕਿ ਤਾਕ ਸ਼ੱਤ੍ਰ ਲਾਵਹੀ।।
ਸੁ ਜੂਝ ਜੂਝ ਕੈ ਗਿਰੈ ਅਰੂਝ ਲੂਝ ਕੈ ਹਠੀ।।
ਅਬੂਝ ਓਰ ਧਾਵਹੀ ਬਨਾਇ ਸੈਨ ਏਕਠੀ।। ੪੪੦।।

ਅਰਥ - ਸਨੱਧ ਬੱਧ ਸੂਰਮਿਆਂ ਦੇ ਸਰੀਰ ਅੱਧੋ ਅੱਧ ਹੋ ਕੇ ਪਿਛਲੇ ਪਾਸੇ ਨੂੰ ਭੱਜੇ ਜਾ ਰਹੇ ਹਨ। ਉਹ ਕ੍ਰੋਧ ਨਾਲ ਤਿੱਖਾ ਨੇਜਾ ਲੈ ਕੇ ਵੈਰੀ ਨੂੰ ਤੱਕ ਕੇ ਮਾਰ ਦਿੰਦੇ ਹਨ। ਉਹ ਜੁੱਧ ਵਿਚ ਲੜ ਲੜ ਕੇ ਡਿੱਗਦੇ ਹਨ. ਅਤੇ ਹਠੀਲੇ ਜੋਧੇ ਅਰੁੱਝ ਹੋ ਕੇ ਲੜਦੇ ਹਨ। ਫੌਜ ਇਕੱਠੀ ਕਰਕੇ ਤੇ ਆਪਣਾ ਸਾਥੀ ਬਣਾ ਕੇ ਨਾ ਜਾਣੇ ਹੋਏ ਪਾਸੇ ਵੱਲ ਭੱਜੇ ਜਾਂਦੇ ਹਨ।। ੪੪੦।।

## *ਸੰਗੀਤ ਭੁਜੰਗ ਪ੍ਰਯਾਤ ਛੰਦ।।*

ਕਾਗੜਦੰਗ ਕਪਾ ਰਾਗੜਦੰਗ ਰਾਜਾ।।

ਘਾਗੜਦੰਗ ਘੋਰੇ ਬਾਗੜਦੰਗ ਬਾਜਾ॥
ਫਾਗੜਦੰਗ ਫੀਲੰ ਛਾਗੜਦੰਗ ਛੂਟੇ॥
ਸਾਗੜਦੰਗ ਸੂਰੰ ਜਾਗੜਦੰਗ ਜੂਟੇ॥ ੪੪੧॥

ਅਰਥ – ਸੰਭਲ ਪੁਰ ਦਾ ਰਾਜਾ ਕ੍ਰੋਧਵਾਨ ਹੋਇਆ। ਵਾਜੇ ਤੇ ਧੌਂਸੇ ਗੂੰਜ ਪਏ। ਹਾਥੀਆਂ ਦੇ ਸਵਾਰਾਂ ਦੇ ਹਥੋਂ ਤੀਰ ਛੁੱਟ ਪਏ ਹਨ। ਸੂਰਮੇ ਜੰਗ ਵਿਚ ਜੁੱਟ ਗਏ ਹਨ॥ ੪੪੧॥

ਬਾਗੜਦੰਗ ਬਾਜੇ ਨਾਗੜਦੰਗ ਨਗਾਰੇ॥
ਜਾਗੜਦੰਗ ਜੋਧਾ ਮਾਗੜਦੰਗ ਮਾਰੇ॥
ਡਾਗੜਦੰਗ ਡਿੱਗੇ ਖਾਗੜਦੰਗ ਖੂਨੀ॥
ਚਾਗੜਦੰਗ ਚਉਪੇ ਦਾਗੜਦੰਗ ਦੂਨੀ॥ ੪੪੨॥

ਅਰਥ – ਨਗਾਰੇ ਵੱਜ ਪਏ ਹਨ। ਸੂਰਮੇ ਮਾਰੋ ਮਾਰ ਕਰਦੇ ਹਨ। ਖੂਨ ਦੇ ਭਰੇ ਹੋਏ ਖੰਡੇ ਡਿੱਗੇ ਪਏ ਹਨ। ਸੂਰਮਿਆਂ ਦੇ ਚਿੱਤ ਵਿਚ ਦੂਣੀ ਖੁਸ਼ੀ ਹੈ॥ ੪੪੨॥

ਹਾਗੜਦੰਗ ਹੱਸੇ ਸਾਗੜਦੰਗ ਸਿੱਧੰ॥ ਭਾਗੜ ਦੰਗ ਭਾਜੇ ਬਾਗੜਦੰਗ ਬ੍ਰਿੱਧੰ॥
ਛਾਗੜਦੰਗ ਛੁੱਟੇ ਤਾਗੜਦੰਗ ਤੀਰੰ॥
ਜਾਗੜਦੰਗ ਜੁੱਟੇ ਬਾਗੜਦੰਗ ਬੀਰੰ॥ ੪੪੩॥

ਅਰਥ – ਸਿੱਧ ਲੋਕ ਜੁੱਧ ਨੂੰ ਵੇਖਕੇ ਹੱਸ ਰਹੇ ਹਨ। ਬੁੱਢੇ ਲੋਕ ਭੱਜੇ ਜਾਂਦੇ ਹਨ। ਤੀਰ ਚੱਲਦੇ ਹਨ। ਸੂਰਮੇ ਜੁੱਧ ਵਿਚ ਜੁੱਟੇ ਹੋਏ ਹਨ॥ ੪੪੩॥

ਕਾਗੜਦੰਗ ਕੁਹਕੇ ਬਾਗੜਦੰਗ ਬਾਣੰ॥
ਫਾਗੜਦੰਗ ਫਰਕੇ ਨਾਗੜਦੰਗ ਨਿਸ਼ਾਣੰ॥
ਬਾਗੜਦੰਗ ਬਾਜੀ ਭਾਗੜਦੰਗ ਭੇਰੀ॥
ਸਾਗੜਦੰਗ ਸੈਣੰ ਫਾਗੜਦੰਗ ਫੇਰੀ॥ ੪੪੪॥

ਅਰਥ – 'ਕੁਹਕਬਾਣ'* ਚਲਦੇ ਹਨ। ਨਿਸਾਣ ਝੂਲਦੇ ਹਨ। ਭੇਰੀਆਂ ਵੱਜਦੀਆਂ ਹਨ। ਫ਼ੌਜਾਂ ਫੇਰੀਆਂ ਪਾਂਦੀਆਂ ਹਨ॥ ੪੪੪॥

---

*ਇਹ ਖਾਸ ਕਿਸਮ ਦਾ ਤੀਰ ਹੁੰਦਾ ਹੈ, ਜੋ ਜਾਂਦਾ ਹੋਇਆ ਸੀਟੀ ਜੇਹੀ ਆਵਾਜ਼ ਕਰਦਾ ਜਾਂਦਾ ਹੈ।

**********************************************************

ਭਾਗੜਦੰਗ ਭੀਰੰ ਕਾਗੜਦੰਗ ਕੰਪੈ॥
ਮਾਗੜਦੰਗ ਮਾਰੇ ਜਾਗੜਦੰਗ ਜੰਪੈ॥
ਛਾਗੜਦੰਗ ਛਪ੍ਰੰ ਭਾਗੜਦੰਗ ਭਾਜੇ॥
ਚਾਗੜਦੰਗ ਚਿੱਤੰ ਲਾਗੜਦੰਗ ਲਾਜੇ॥ ੪੪੫॥

ਅਰਥ - ਕਾਇਰ ਲੋਕ ਭੱਜਦੇ ਹਨ, ਅਤੇ ਆਪ ਨੂੰ ਮਾਰੇ ਗਏ ਜਾਣ ਲੈਂਦੇ ਹਨ। ਇਸ ਲਈ ਛਪ੍ਹੰਛੇਤੀ ਨਾਲ ਉੱਠ ਭੱਜਦੇ ਹਨ। ਪਰ ਚਿੱਤ ਵਿਚ ਲੱਜਾਵਾਨ ਹੋ ਰਹੇ ਹਨ॥ ੪੪੫॥

ਛਾਗੜਦੰਗ ਛੋਰਿਓ ਰਾਗੜਦੰਗ ਰਾਜਾ॥
ਸਾਗੜਦੰਗ ਸੈਣੰ ਭਾਗੜਦੰਗ ਭਾਜਾ॥
ਛਾਗੜਦੰਗ ਛੂਟੇ ਬਾਗੜਦੰਗ ਬਾਣੰ॥
ਰਾਗੜਦੰਗ ਰੋਕੀ ਦਾਗੜਦੰਗ ਦਿਸਾਣੰ॥ ੪੪੬॥

ਅਰਥ - ਰਾਜਾ (ਨਿਹਕਲੰਕੀ ਅਵਤਾਰ ਦੀ ਕੈਦ ਤੋਂ) ਛੁੱਟ ਗਿਆ ਹੈ। (ਉਸਦੀ) ਫ਼ੌਜ਼ ਭੱਜ ਤੁਰੀ ਹੈ। ਤੀਰ (ਏਨੇ) ਛੁੱਟੇ ਹਨ। (ਜਿਨ੍ਹਾਂ ਨੇ) ਅਕਾਸ਼ ਨੂੰ ਰੋਕ ਲਿਆ ਹੈ॥ ੪੪੬॥

ਮਾਗੜਦੰਗ ਮਾਰੇ ਬਾਗੜਦੰਗ ਬਾਣੰ॥
ਟਾਗੜਦੰਗ ਟੂਟੇ ਤਾਗੜਦੰਗ ਤਾਣੰ॥
ਲਾਗੜਦੰਗ ਲਾਗੇ ਦਾਗੜਦੰਗ ਦਾਹੇ॥
ਡਾਗੜਦੰਗ ਡਾਰੇ ਬਾਗੜਦੰਗ ਬਾਹੇ॥ ੪੪੭॥

ਅਰਥ - ਤੀਰ ਅਜੇਹੇ ਮਾਰੇ ਹਨ। ਜਿਸ ਕਰਕੇ ਵੈਰੀ ਦਾ ਜ਼ੋਰ ਟੁੱਟ ਗਿਆ ਹੈ। ਤੀਰ ਲਗਣ ਨਾਲ ਯੋਧੇ ਵਿਆਕੁਲ ਹੋ ਗਏ ਉਨ੍ਹਾਂ ਦੇ ਹਥੋਂ ਹਥਿਆਰ ਛੁੱਟ ਗਏ॥ ੪੪੭॥

ਬਾਗੜਦੰਗ ਬਰਖੇ ਫਾਗੜਦੰਗ ਫੂਲੰ॥
ਮਾਗੜਦੰਗ ਮਿਟਿਓ ਸਾਗੜਦੰਗ ਸੂਲੰ॥
ਮਾਗੜਦੰਗ ਮਾਰਿਓ ਭਾਗੜਦੰਗ ਭੂਪੰ॥
ਕਾਗੜਦੰਗ ਕੋਪੇ ਰਾਗੜਦੰਗ ਰੂਪੰ॥ ੪੪੮॥

ਅਰਥ - ਦੇਵਤੇ ਫੁੱਲਾਂ ਦੀ ਬਰਖਾ ਕਰਦੇ ਹਨ। ਕਿਉਂਕਿ ਉਨ੍ਹਾਂ ਦਾ ਦੁੱਖ ਮਿਟ ਗਿਆ

ਹੈ। ਸੰਭਲਪੁਰ ਦਾ ਰਾਜਾ ਮਾਰਿਆ ਗਿਆ ਹੈ। 'ਨਿਹਕਲੰਕੀ' ਰੂਪ ਧਾਰਨ ਵਾਲੇ ਨੇ ਕ੍ਰੋਧ ਕੀਤਾ ਹੋਇਆ ਹੈ।। ੪੪੮।।

ਜਾਗੜਦੰਗ ਜੰਪੈ ਪਾਗੜਦੰਗ ਪਾਨੰ।।
ਦਾਗੜਦੰਗ ਦੇਵੰ ਆਗੜਦੰਗ ਆਨੰ।।
ਸਾਗੜਦੰਗ ਸਿੰਧੰ ਕਾਗੜਦੰਗ ਕਿੱਤੰ।।
ਬਾਗੜਦੰਗ ਬਨਾਏ ਕਾਗੜਦੰਗ ਕਬਿੱਤੰ।। ੪੪੯।।

ਅਰਥ - ਪਾਨੰ ਉਸਤਤੀ ਨੂੰ ਜਪਦੇ ਹਨ। ਦੇਵਤੇ ਆਣ ਕੇ ਭੇਟਾ ਦੇਂਦੇ ਹਨ। ਸਿੱਧ ਲੋਕਾਂ ਨੇ ਕੀਰਤੀ ਕੇ ਕਬਿੱਤ ਬਨਾਏ ਹਨ।। ੪੪੯।।

ਗਾਗੜਦੰਗ ਗਾਵੈ ਕਾਗੜਦੰਗ ਕਬਿੱਤੰ।।
ਧਾਗੜਦੰਗ ਧਾਵੈ ਬਾਗੜਦੰਗ ਬ੍ਰਿਤੰ।।
ਹਾਗੜਦੰਗ ਹੋਹੀ ਜਾਗੜਦੰਗ ਜਾਤ੍ਰਾ।।
ਨਾਗੜਦੰਗ ਨਾਚੈ ਪਾਗੜਦੰਗ ਪਾਤ੍ਰਾ।। ੪੫੦।।

ਅਰਥ - ਭੱਟ ਲੋਕ ਉਸਤਤੀ ਦੇ ਕਬਿੱਤਾਂ ਨੂੰ ਗਾਉਂਦੇ ਹਨ। ਭਗਤ ਲੋਕ ਬ੍ਰਿਤੀ ਜੋੜ ਕੇ ਧਿਆਉਂਦੇ ਸਿਮਰਦੇ ਹਨ ਜਾਂ ਧਿਆਨ ਧਰਦੇ ਹਨ। ਜਗਤ ਵਿਚ ਉਨ੍ਹਾਂ ਦੀ ਯਾਤ੍ਰਾ ਹੋ ਰਹੀ ਹੈ। (ਪਾਤ੍ਰਾ=ਪਾਤੁਰ) ਵੇਸ੍ਵਾਵਾਂ (ਤਾਇਫਾਂ) ਉਨ੍ਹਾਂ ਅੱਗੇ ਨਾਚ ਕਰਦੀਆਂ ਹਨ।। ੪੫੦।।

## *ਪਾਧਰੀ ਛੰਦ।।*

ਸੰਭਰ ਨਰੇਸ਼ ਮਾਰਿਓ ਨਿਦਾਨ।। ਢੋਲੰ ਮ੍ਰਿਦੰਗ ਬੱਜੇ ਪ੍ਰਮਾਨ।।
ਭਾਜੇ ਸੁ ਬੀਰ ਤਜ ਜੁੱਧ ਤ੍ਰਾਸ।। ਤਜਿ ਸ਼ਸਤ੍ਰ ਸਰਬ ਹ੍ਵੈ ਚਿਤ ਨਿਰਾਸ।। ੪੫੧।।

ਅਰਥ - (ਨਿਦਾਨ) ਅੰਤ ਨੂੰ ਸੰਭਲ ਪੁਰ ਦਾ ਰਾਜਾ ਮਾਰਿਆ ਗਿਆ ਹੈ। ਇਸ ਗੱਲ ਨੂੰ ਪ੍ਰਮਾਨ ਕਰਨ ਲਈ ਢੋਲ ਤੇ ਮ੍ਰਿਦੰਗ ਵੱਜੇ ਹਨ। ਸੂਰਮੇ ਡਰ ਮੰਨ ਕਰਕੇ ਜੁੱਧ ਨੂੰ ਛੱਡ ਕੇ ਭੱਜ ਤੁਰੇ ਹਨ। ਚਿੱਤ ਵਿਚ ਨਿਰਾਸ ਹੋ ਕੇ ਸਾਰਿਆਂ ਨੇ ਸ਼ਸਤ੍ਰ ਛੱਡ ਦਿੱਤੇ ਹਨ।। ੪੫੧।।

ਬਰਖੰਤ ਦੇਵ ਪੁਹਪਾਣ ਬ੍ਰਿਸ਼ਟ।। ਹੋਵੰਤ ਜਗਤ ਜਹ ਤਹ ਸੁ ਇਸ਼ਟ।।
ਪੂਜੰਤ ਲਾਗ ਦੇਵੀ ਕਰਾਲ।। ਹੋਵੰਤ ਸਿੱਧ ਕਾਰਜ ਸੁ ਢਾਲ।। ੪੫੨।।

ਅਰਥ - ਦੇਵਤੇ ਫੁੱਲਾਂ ਦੀ ਬਰਖਾ ਕਰਦੇ ਹਨ। ਜਿੱਥੇ ਕਿੱਥੇ ਆਪਣੇ ਆਪਣੇ ਇਸ਼ਟ ਅੱਗੇ

************************************************************
ਯੱਗ ਹੋਣ ਲੱਗ ਪਏ ਹਨ। ਭਿਆਨਕ ਰੂਪ ਵਾਲੀ ਦੇਵੀ ਦੀ ਪੂਜਾ ਕਰਨ ਲੱਗ ਪਏ ਹਨ। ਬੜੇ ਸੁੰਦਰ ਤਰੀਕੇ ਨਾਲ ਸਾਰੇ ਕਾਰਜ ਸਿੱਧ ਹੋਣ ਲੱਗੇ ਹਨ।। ੪੫੨।।

**ਪਾਵੰਤ ਦਾਨ ਜਾਚਕ ਦੁਰੰਤ।। ਭਾਖੰਤ ਕਿੱਤ ਜਹ ਤਹ ਬਿਅੰਤ।।**
**ਜਗ ਧੂਪ ਦੀਪ ਜੱਗਿ ਆਦ ਦਾਨ।। ਹੋਵੰਤ ਹੋਮ ਬੇਦਨ ਬਿਧਾਨ।। ੪੫੩।।**

*ਅਰਥ* - (ਦੁਰੰਤ) ਜਿਨ੍ਹਾਂ ਦਾ ਅੰਤ ਨਹੀਂ ਆਉਂਦਾ, (ਏਨੇ) ਮੰਗਤੇ ਦਾਨ ਪਾ ਰਹੇ ਹਨ। ਜਿਥੇ ਕਿਥੇ ਲੋਕੀ ਬੇਅੰਤ ਕੀਰਤੀ ਕਹਿ ਰਹੇ ਹਨ। ਜਗਤ ਵਿਚ ਧੂਪ, ਦੀਪ, ਯੱਗ ਆਦਿਕ ਕਰਮ, ਦਾਨ ਤੇ ਹੋਮ, ਬੇਦਾਂ ਦੀ ਬਿਧੀ ਅਨੁਸਾਰ ਹੋਣ ਲੱਗ ਪਏ ਹਨ।। ੪੫੩।।

**ਪੂਜੰਤ ਲਾਗ ਦੇਬੀ ਦੁਰੰਤ।। ਤਜ ਸਰਬ ਕਾਜ ਜਹ ਤਹ ਮਹੰਤ।।**
**ਬਾਂਧੀ ਧੁਜਾਨ ਪਰਮੰ ਪ੍ਰਚੰਡ।। ਪ੍ਰਚੁਰਿਓ ਸੁ ਧਰਮ ਖੰਡੇ ਅਖੰਡ।। ੪੫੪।।**

*ਅਰਥ* - (ਦੁਰੰਤ) ਮਹਾਂ ਪ੍ਰਚੰਡ ਦੇਵੀ ਦੀ ਪੂਜਾ ਕਰਨ ਲੱਗ ਪਏ ਹਨ। ਮਹੰਤ ਲੋਕਾਂ ਨੇ ਥਾਂ ਪਰ ਥਾਂ ਤੇ ਹੋਰ ਸਾਰੇ ਹੀ ਕਰਮ ਛੱਡ ਦਿੱਤੇ ਹਨ। (ਮੰਦਰਾਂ ਦੇ ਉੱਤੇ) ਬੜੀਆਂ ਹੀ ਉੱਚੀਆਂ ਧੁਜਾਂ ਬੰਨ੍ਹ ਦਿੱਤੀਆਂ ਹਨ। ਨਾ ਖੰਡੇ ਜਾਣ ਵਾਲੇ (ਅਧਰਮੀ) ਖੰਡੇ (ਗਏ ਹਨ, ਇਸ ਲਈ) ਸ੍ਰੇਸ਼ਟ ਧਰਮ ਦਾ ਪ੍ਰਚਾਰ ਹੋ ਗਿਆ ਹੈ।। ੪੫੪।।

**ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕਲਕੀ ਅਵਤਾਰ ਸੰਭਰ ਨਰੇਸ਼ ਬਧਹ ਬਿਜਯ ਭਏਤ ਬਰਨਨੰ।। ਨਾਮ ਸੰਭਰ ਜੁੱਧ ਧਿਆਇ ਸਮਾਪਤਮ ਸੁਭਮ ਸਤੁ।।**

---

## *ਅਥ ਦੇਸੰਤਰ ਜੁੱਧ ਕਥਨੰ।।*

**ਰਸਾਵਲ ਛੰਦ।। ਹਣਜੋ ਸੰਭਰੇਸੰ।। ਚਤੁਰ ਚਾਰ ਦੇਸੰ।।**
**ਚਲੀ ਧਰਮ ਚਰਚਾ।। ਕਰੈ ਕਾਲ ਅਰਚਾ।। ੪੫੫।।**

+(ਸੰਭਰੇਸੰ=(ਸੰਭਰ+ਏਸੰ) ਸੰਭਰ ਦਾ ਰਾਜਾ।)

*ਅਰਥ* - ਸੰਭਰ ਦਾ ਰਾਜਾ ਮਾਰਿਆ ਗਿਆ ਹੈ। ਚੌਹਾਂ ਦਿਸ਼ਾਂ ਤੇ ਚੌਹਾਂ ਦੇਸ਼ਾਂ ਵਿਚ, ਧਰਮ ਦੀ ਵਾਰਤਾ ਤੁਰ ਪਈ ਹੈ। ਸ੍ਰੀ ਅਕਾਲ ਜ਼ੀ ਦੀ (ਅਰਚਾ) ਪੂਜਾ ਕਰਦੇ ਹਨ।। ੪੫੫।।

**ਜਿਤਿਓ ਦੇਸ ਐਸੇ।। ਚੜਿਓ ਕੋਪ ਕੈਸੇ।।**

**ਬੁਲਿਓ ਸਰਬ ਸੈਣੰ॥ ਕਰੇ ਰਕਤ ਨੈਣੰ॥ ੪੫੬॥**

ਅਰਥ - ਇਸ ਤਰ੍ਹਾਂ ਨਾਲ ਸਾਰਾ ਦੇਸ਼ ਜਿੱਤਿਆ ਗਿਆ ਹੈ। ਕ੍ਰੋਧ ਕਰਕੇ ਕਲਕੀ ਅਵਤਾਰ ਚੜ੍ਹਿਆ ਹੈ। ਸਾਰੀ ਫ਼ੌਜ ਬੁਲਾ ਲਈ ਹੈ। ਜਿਨ੍ਹਾਂ ਨੇ ਅੱਖਾਂ ਨੂੰ ਲਾਲੋ-ਲਾਲ ਕੀਤਾ ਹੋਇਆ ਹੈ॥ ੪੫੬॥

**ਦਈ ਜੀਤ ਬੰਬੰ॥ ਗਡਿਓ ਜੁੱਧ ਖੰਭੰ॥**
**ਚਮੂੰ ਚਉਪ ਚਾਲੀ॥ ਖਿਰਾ ਸਰਬ ਹਾਲੀ॥ ੪੫੭॥**

ਅਰਥ - ਜਿੱਤ ਦੇ ਬੰਬ ਧੌਂਸੇ ਵਜਾਏ ਹਨ। ਜੁੱਧ ਕਰਨ ਲਈ ਰਣਭੂਮੀ ਵਿਚ ਥੰਮਾ ਗੱਡ ਦਿੱਤਾ ਹੈ। ਫ਼ੌਜ ਉਤਸ਼ਾਹ ਨਾਲ ਤੁਰ ਪਈ ਹੈ। ਸਾਰੀ (ਖਿਰਾ) ਧਰਤੀ ਹਿਲ ਗਈ ਹੈ॥ ੪੫੭॥

**ਉਠੀ ਕੰਪ ਐਸੇ॥ ਨਦੰ ਨਾਵ ਜੈਸੇ॥**
**ਚੜੇ ਚਉਪ ਸੂਰੰ॥ ਰਹਿਓ ਧੂਰ ਪੂਰੰ॥ ੪੫੮॥**

'ਧਰਤੀ ਇਸ ਤਰ੍ਹਾਂ ਕੰਬ ਉੱਠੀ ਜਿਵੇਂ ਨਦੀ ਵਿਚ ਬੇੜੀ ਕੰਬ ਜਾਂਦੀ ਹੈ। ਸੂਰਮਿਆਂ ਨੂੰ ਉਤਸ਼ਾਹ ਚੜ੍ਹਿਆ ਹੋਇਆ ਹੈ। ਪੈਰਾਂ ਨਾਲ ਉੱਡੀ ਹੋਈ ਗਰਦ ਨਾਲ ਅਕਾਸ਼ ਭਰ ਰਿਹਾ ਹੈ॥ ੪੫੮॥

**ਛੁਭੇ ਛੱਤ੍ਰ ਧਾਰੀ॥ ਅਣੀ ਜੋੜ ਭਾਰੀ॥**
**ਚਲੇ ਕੋਪ ਐਸੇ॥ ਬ੍ਰਿਤੰ ਇੰਦ੍ਰ ਜੈਸੇ॥ ੪੫੯॥**

ਅਰਥ - ਕਈ ਛਤ੍ਰਧਾਰੀ ਰਾਜੇ ਲੋਕ ਕ੍ਰੋਧ ਨਾਲ ਭੜਕ ਉਠੇ ਹਨ। ਉਹਨਾਂ ਨੇ ਬੜੀ ਭਾਰੀ ਫ਼ੌਜ਼ ਇਕੱਠੀ ਕਰ ਲਈ ਹੈ। ਕ੍ਰੋਧ ਨਾਲ ਕਲਕੀ ਅਵਤਾਰ ਉੱਤੇ ਇਸ ਤਰ੍ਹਾਂ ਚੜ੍ਹੇ ਹਨ। ਜਿਸ ਤਰ੍ਹਾਂ ਬ੍ਰਿਤਾਸੁਰ ਉੱਤੇ ਇੰਦ੍ਰ ਗਿਆ ਸੀ॥ ੪੫੯॥

**ਸੁਭੇ ਸਰਬ ਸੈਣੰ॥ ਕਥੈ ਕੌਣ ਬੈਣੰ॥**
**ਚਲੀ ਸਾਜ ਸਾਜਾ॥ ਬਜੈ ਜੀਤ ਬਾਜਾ॥ ੪੬੦॥**

ਅਰਥ - ਸਾਰੀ ਫ਼ੌਜ ਸੋਭ ਰਹੀ ਹੈ। ਉਨ੍ਹਾਂ ਦਾ ਵਰਨਣ ਕੌਣ ਕਹਿ ਸਕਦਾ ਹੈ? ਸਭ ਤਰ੍ਹਾਂ ਦੇ ਸਾਜ਼ਾਂ ਨੂੰ ਸਜ਼ਾ ਕਰਕੇ ਫੌਜ ਚਲੀ ਹੈ। ਜਿੱਤ ਦੇ ਵਾਜੇ ਵੱਜ ਰਹੇ ਹਨ॥ ੪੬੦॥

## ਭੁਜੰਗ ਪ੍ਰਯਾਤ ਛੰਦ॥

**ਜਿਣੇ ਗੱਖਰੀ ਪੱਖਰੀ ਖੱਗ ਧਾਰੀ॥ ਹਣੇ ਪੱਖਰੀ ਭੱਖਰੀ ਔ ਕੰਧਾਰੀ॥**
**ਗਜਸੁਤਾਨ ਗਾਜੀ ਰਜੀ ਰੋਹ ਰੂਮੀ॥ ਹਣੇ ਸੂਰ ਬੰਕੇ ਗਿਰੇ ਝੂਮ ਭੂਮੀ॥ ੪੬੧॥**

ਅਰਥ - ਗੱਖਰ ਜ਼ਾਤੀ ਵਾਲੇ, ਪੱਥਰ ਜ਼ਾਤੀ ਵਾਲੇ, ਜਿੰਨੇ ਭੀ ਤਲਵਾਰਾਂ ਧਾਰਨ ਵਾਲੇ ਸਨ, ਉਹ ਸਾਰੇ ਜਿਤ ਲਏ ਹਨ। ਪੱਖਰ ਦੇਸ਼ ਵਾਲੇ, ਤੇ ਕੰਧਾਰ ਦੇਸ਼ ਵਾਲੇ ਮਾਰ ਸੁੱਟੇ ਹਨ। ਗਜਸੁਤਾਨ

**************************************************************
ਹਾਥੀ ਜਿੰਨਾਂ ਜ਼ੋਰ ਰੱਖਣ ਵਾਲੇ ਗਾਜੀ ਲੋਕ ਰਜੀ ਰਾਜਪੂਤ, ਰੋਹਲੇ ਤੇ ਰੂਮ ਦੇਸ਼ ਵਾਲੇ। ਇਹ ਸਾਰੇ ਬਾਂਕੇ ਸੂਰਮੇ ਮਾਰ ਸੁਟੇ ਹਨ, ਜੋ ਭੁਆਟਲੀ ਖਾ ਕੇ ਧਰਤੀ ਉੱਤੇ ਡਿੱਗ ਪਏ ਹਨ।। ੪੬੧।।

**ਹਣੇ ਕਾਬਲੀ ਬਾਬਲੀ ਬੀਰ ਬਾਂਕੇ।। ਕੰਧਾਰੀ ਹਰੇਵੀ ਇਰਾਕੀ ਨਿਸਾਕੇ।।**
**ਬਲੀ ਬਾਲਖੀ ਰੋਹ ਰੂਮੀ ਰਜੀਲੇ।। ਭਜੇ ਤ੍ਰਾਸ ਕੈ ਕੈ ਭਏ ਬੰਦ ਢੀਲੇ।। ੪੬੨।।**

ਅਰਥ - ਕਾਬਲ ਦੇਸ਼ ਦੇ ਬਾਬਰ ਦੀ ਕੌਮ ਦੇ ਸੋਹਣੇ ਸੂਰਮੇ ਮਾਰੇ ਗਏ ਹਨ। ਕੰਧਾਰ ਦੇਸ਼ ਦੇ ਹਿਰਾਤ ਦੇਸ਼ ਦੇ, ਇਰਾਕ ਦੇਸ਼ ਦੇ ਤੇ ਨਿਸਾਕ ਦੇਸ਼ ਦੇ। ਬਲਖ ਦੇਸ਼ ਦੇ ਜੋਧੇ, ਰੋਹ ਦੇ ਭਰੇ ਹੋਏ ਰੂਮ ਦੇਸ਼ ਦੇ ਤੇ ਰਾਜਪੂਤ ਜੋਧੇ। ਉਹ ਸਾਰੇ ਡਰ ਮੰਨ ਮੰਨਕੇ ਭੱਜ ਤੁਰੇ ਹਨ ਅਤੇ ਸਭਨਾਂ ਦੇ ਕਮਰ ਬੰਦ ਢਿੱਲੇ ਹੋ ਗਏ ਹਨ।। ੪੬੨।।

**ਤਜੇ ਅਸਤ੍ਰ ਸ਼ਸਤ੍ਰੰ ਸਜੇ ਨਾਰਿ ਭੇਸੰ।। ਲਜੈ ਬੀਰ ਧੀਰੰ ਚਲੇ ਛਾਡ ਦੇਸੰ।।**
**ਗਜੀ ਬਾਜ ਗਾਜੀ ਰਥੀ ਰਾਜ ਹੀਣੰ।। ਤਜੈ ਬੀਰ ਧੀਰੰ ਭਏ ਅੰਗ ਛੀਣੰ।। ੪੬੩।।**

ਅਰਥ - ਅਸਤ੍ਰ ਤੇ ਸ਼ਸਤ੍ਰ ਛੱਡ ਦਿੱਤੇ ਹਨ ਅਤੇ ਔਰਤਾਂ ਵਾਲਾ ਪਹਿਰਾਵਾ ਪਹਿਨ ਲਿਆ ਹੈ। ਇਸ ਤਰ੍ਹਾਂ ਸ਼ਰਮਿੰਦੇ ਹੁੰਦੇ ਹੋਏ ਧੀਰਜ ਵਾਲੇ ਸੂਰਮੇ ਦੇਸ਼ ਨੂੰ ਛੱਡਕੇ ਚਲੇ ਜਾ ਰਹੇ ਹਨ। ਹਾਥੀ ਤੇ ਚੜ੍ਹਣ ਵਾਲੇ ਗਾਜੀ ਲੋਕ, ਘੋੜੇ ਤੇ ਚੜ੍ਹਣ ਵਾਲੇ, ਰੱਥ ਉੱਤੇ ਚੜ੍ਹਣ ਵਾਲੇ ਇਹ ਸਾਰੇ ਰਾਜ ਤੋਂ ਹੀਣੇ ਹੋ ਗਏ ਹਨ। ਸੂਰਮਿਆਂ ਨੇ ਧੀਰਜ ਛੱਡ ਦਿੱਤਾ ਹੈ, ਅਤੇ ਉਨ੍ਹਾਂ ਦੇ ਸਰੀਰ ਕਮਜ਼ੋਰ ਹੋ ਗਏ ਹਨ।। ੪੬੩।।

**ਭਜੇ ਹਾਬਸੀ ਹਾਲਬੀ ਕਉਕ ਬੰਦ੍ਰੀ।।**
**ਚਲੇ ਬਰਬਰੀ ਅਰਮਨੀ ਛਾਡ ਤੰਦ੍ਰੀ।।**
**ਖੁਲਿਓ ਖੱਗ ਖੂਨੀ ਤਹਾਂ ਏਕ ਗਾਜੀ।।**
**ਦੂਹੂੰ ਸੈਣ ਮੱਧੰ ਨਚਿਓ ਜਾਇ ਤਾਜੀ।। ੪੬੪।।**

ਅਰਥ - ਹਬਸ਼ ਦੇਸ਼ ਦੇ, ਹਲਬ ਦੇਸ਼ ਦੇ ਤੇ ਕੋਕਬੰਦਰ ਵਾਲੇ ਭੱਜ ਤੁਰੇ ਹਨ। ਬਰਬਰ ਦੇਸ਼ ਵਾਲੇ ਤੇ ਆਰਮੇਨੀਆ ਮੁਲਕ ਵਾਲੇ ਤੰਦ੍ਰੀ ਰਾਜ ਹਕੂਮਤ ਨੂੰ ਛੱਡ ਤੁਰੇ ਹਨ। ਉਥੇ ਇਕ ਗਾਜੀ ਨੇ ਖੂਨੀ ਖੰਡਾ ਮਿਆਨ ਵਿਚੋਂ ਕੱਢ ਲਿਆ ਹੈ। ਦੋਹਾਂ ਦੇ ਵਿਚਾਲੇ ਜਾ ਕੇ ਉਸ ਦਾ ਘੋੜਾ ਨੱਚਿਆ ਹੈ।। ੪੬੪।।

**ਲਖਿਓ ਜੁੱਧ ਜੰਗੀ ਮਹਾਂ ਜੰਗ ਕਰਤਾ।। ਛੁਭਿਓ ਛੱਤ੍ਰਧਾਰੀ ਰਣੰ ਛੱਤ੍ਰ ਹਰਤਾ।।**
**ਦੁਰੰ ਦੁਰਦਗਾਮੀ ਦਲੰ ਜੁੱਧ ਜੇਤਾ।। ਛੁਭੇ ਛੱਤ੍ਰ ਹੰਤਾ ਜਯੰ ਜੁੱਧ ਹੇਤਾ।। ੪੬੫।।**

ਅਰਥ - ਜੁੱਧ ਭੂਮੀ ਵਿਚ ਜੰਗੀ ਲੋਕਾਂ ਨੇ ਉਸਨੂੰ ਮਹਾਂ ਜੰਗ ਕਰਨ ਵਾਲਾ ਜਾਣ ਲਿਆ

ਹੈ। ਕਿ ਇਹ ਜੁੱਧ ਵਿਚ ਛੱਤ੍ਰ ਧਾਰੀਆਂ ਦੇ ਛੱਤ੍ਰਾਂ ਨੂੰ ਨਾਸ਼ ਕਰਨ ਵਾਲਾ ਇਸ ਵੇਲੇ ਭੜਕਿਆ ਹੋਇਆ ਹੈ। (ਦੁਰਦਗਾਮੀ) ਹਾਥੀਆਂ ਤੇ ਚੜ੍ਹਕੇ ਜਾਣ ਵਾਲੇ ਤੇ ਜੁੱਧ ਭੂਮੀ ਵਿਚ ਫ਼ੌਜਾਂ ਨੂੰ ਜਿੱਤਣ ਵਾਲੇ ਸੂਰਮੇ ਭੀ (ਦੁਰੰ) ਲੁਕ ਗਏ ਹਨ। ਉਹ ਭੜਕੇ ਹੋਏ ਹਨ, ਜੋ ਛੱਤ੍ਰਾਂ ਦਾ ਨਾਸ਼ ਕਰਨ ਵਾਲੇ ਹਨ ਅਤੇ ਜੁੱਧ ਵਿਚ 'ਜੈ' ਸ਼ਬਦ ਦਾ ਕਾਰਣ ਹਨ।। ੪੬੫।।

**ਮਹਾ ਕ੍ਰੋਧ ਕੈ ਬਾਣ ਛੱਡੇ ਅਪਾਰੰ।। ਕਟੇ ਟੱਟਰੰ ਫਉਜ ਫੁੱਟੀ ਨ੍ਰਿਪਾਰੰ।।**
**ਗਿਰੀ ਲੁੱਥ ਜੁੱਥੰ ਮਿਲੇ ਹੱਥ ਬੱਥੰ।। ਗਿਰੇ ਅੰਗ ਭੰਗੰ ਰਣੰ ਮੁੱਖ ਜੁੱਥੰ।।੪੬੬।।**

ਅਰਥ - ਬੜਾ ਗੁੱਸਾ ਧਾਰ ਕੇ ਸੂਰਮੇ ਨੇ ਅਣਗਿਣਤ ਹੀ ਤੀਰ ਛੱਡੇ ਹਨ। (ਟਟਰੰ) ਢਾਲਾਂ ਤੇ ਘਟਾ ਟੋਪ ਕੱਟੇ ਗਏ ਹਨ, ਰਾਜਿਆਂ ਦੀ ਫ਼ੌਜ ਖਿੱਲਰ ਗਈ ਹੈ। ਲੋਥਾਂ ਦੇ ਝੁੰਡ ਜੁੱਧ ਭੂਮੀ ਵਿਚ ਡਿੱਗੇ ਪਏ ਹਨ ਅਤੇ ਸੂਰਮੇ ਸ਼ਸਤ੍ਰਾਂ ਨੂੰ ਛੱਡ ਕੇ ਇਕ ਦੂਜੇ ਨੂੰ ਮਿਲੇ ਹੋਏ ਹੱਥ-ਪਲੱਥ ਕਰਦੇ ਹਨ। ਕਈਆਂ ਦੇ ਸਰੀਰ ਦੇ ਕੱਟੇ ਹੋਏ ਅੰਗ ਧਰਤੀ ਤੇ ਲਿਟੇ ਪਏ ਹਨ ਅਤੇ ਕਈਆਂ ਦੇ ਮੂੰਹ ਜੁੱਧ ਵੱਲ ਜੁੜੇ ਹੋਏ ਹਨ, ਅਰਥਾਤ ਜੰਗ ਵੱਲ ਨਜ਼ਰ ਖੁੱਭੀ ਹੋਈ ਹੈ, ਹਰ ਇਕ ਗੱਲ ਨੂੰ ਬੜੇ ਹੀ ਧਿਆਨ ਨਾਲ ਵੇਖ ਰਹੇ ਹਨ।। ੪੬੬।।

**ਕਰੈ ਕੇਲ ਕੰਕੀ ਕਿਲਕੈਤ ਕਾਲੀ।। ਤਜੈ ਜ੍ਵਾਲ ਮਾਲਾ ਮਹਾਂ ਜੋਤ ਜ੍ਵਾਲੀ।।**
**ਹਸੈ ਭੂਤ ਪ੍ਰੇਤੰ ਤੁਟੈ ਤੱਥਿ ਤਾਲੰ।। ਫਿਰੈ ਗਉਰ ਦਉਰੀ ਪੁਐ ਰੁੰਡ ਮਾਲੰ।।੪੬੭।।**

+(ਕੰਕੀ=ਮੁਰਦਿਆਂ ਨੂੰ ਨੋਚਨ ਵਾਲੇ ਕਾਂ (੨) ਗਿਰਝਾਂ। ਤੱਥਿ=ਤੱਤ ਥੱਜਾ ਥੱਜਾ ਇਕ ਤਾਲ ਹੈ। ਕੇਲ=ਖੁਸ਼ੀਆਂ। ਕਿਲਕੈਤ=ਕਿਲਕ ਮਾਰਨੀ। ਗਉਰ=ਗੌਰਜਾ। ਜ੍ਵਾਲੀ=ਜ੍ਵਾਲਾ।)

ਅਰਥ - ਗਿਰਝਾਂ ਵਰਗੇ ਜਾਨਵਰ ਖੁਸ਼ੀਆਂ ਕਰਦੇ ਹਨ, ਕਾਲੀ ਕਿਲਕਾਂ ਮਾਰਦੀ ਹੈ। ਮਹਾਂ ਜੋਤ ਵਾਲੀ ਜ੍ਵਾਲਾ (ਜ੍ਵਾਲ) ਅੱਗ ਦੀਆਂ ਲਾਟਾਂ ਦੀ ਲੜੀ ਹੀ ਮੂੰਹ ਵਿਚੋਂ ਕੱਢ ਰਹੀ ਹੈ। ਭੂਤ-ਪ੍ਰੇਤ ਹੱਸਦੇ ਹਨ ਉਨ੍ਹਾਂ ਦਾ ਤੱਤ ਥੱਜਾ ਤਾਲ ਟੁੱਟ ਟੁੱਟ ਜਾਂਦਾ ਹੈ। ਗੌਰਜਾਂ ਰੁੰਡਾਂ ਦੀ ਮਾਲ ਪ੍ਰੋਣ ਲਈ ਭੱਜੀ ਫਿਰਦੀ ਹੈ।। ੪੬੭।।

**ਰਸਾਵਲ ਛੰਦ।। ਕਰੋ ਜੁੱਧ ਕ੍ਰੁੱਧੰ।। ਤਜੈ ਬਾਣ ਸੁੱਧੰ।।**
**ਬਕੈ ਮਾਰ ਮਾਰੰ।। ਤਜੈ ਬਾਣ ਧਾਰੰ।। ੪੬੮।।**

ਅਰਥ - ਕ੍ਰੋਧ ਕਰਕੇ ਜੁੱਧ ਕਰਦੇ ਹਨ। ਤਿੱਖੇ ਤੀਰ ਛੱਡਦੇ ਹਨ। ਉਹ ਤੀਰਾਂ ਦਾ ਮੀਂਹ ਵਰਾਉਂਦੇ ਮਾਰੋ ਮਾਰ ਪੁਕਾਰ ਰਹੇ ਹਨ।। ੪੬੮।।

**ਗਿਰੇ ਅੰਗ ਭੰਗੰ।। ਨਚੇ ਜੰਗ ਰੰਗੰ।।**
**ਦਿਵੰ ਦੇਵ ਦੇਖੈ।। ਧਨੰ ਧੰਨ ਲੇਖੈ।। ੪੬੯।।**

ਅਰਥ - ਕਈਆਂ ਦੇ ਅੰਗ ਟੁੱਟ ਕੇ ਡਿੱਗ ਪਏ ਹਨ। ਕਈ ਜੰਗ ਦੇ ਰੰਗ ਵਿਚ ਨੱਚ

************************************************************************************
ਰਹੇ ਹਨ। ਦੇਵਤੇ ਉਨ੍ਹਾਂ ਨੂੰ ਵੇਖਕੇ ਧੰਨ ਧੰਨ ਕਰ ਰਹੇ ਹਨ।। ੪੬੯।।

## ਅਸਤਾ ਛੰਦ।।

**ਅਸ ਲੈ ਕਲਕੀ ਕਰਿ ਕੋਪ ਭਰਿਓ।। ਰਣ ਰੰਗ ਸੁਰੰਗ ਬਿਖੈ ਬਿਚਰਿਓ।।**
**ਗਹਿ ਬਾਣ ਕ੍ਰਿਪਾਣ ਬਿਖੈ ਨ ਡਰਿਓ।। ਰਿਸ ਸੋ ਰਣ ਚਿੱਤ੍ਰ ਬਚਿੱਤ੍ਰ ਕਰਿਓ।। ੪੭੦।।**

*ਅਰਥ* - ਕ੍ਰੋਧ ਦਾ ਭਰਿਆ ਹੋਇਆ, ਕਲਕੀ ਅਵਤਾਰ ਹੱਥ ਵਿਚ ਤਲਵਾਰ ਲੈ ਕੇ, ਸੋਹਣੇ ਰੰਗ ਵਾਲੀ ਰਣਭੂਮੀ ਦੇ ਵਿਚ ਰੰਗ ਪ੍ਰੇਮ ਨਾਲ ਫਿਰ ਰਿਹਾ ਹੈ। ਹੱਥ ਵਿਚ ਤੀਰ ਤੇ ਤਲਵਾਰ ਫੜ ਕੇ ਕਿਸੇ ਪਾਸੋਂ ਡਰਿਆ ਨਹੀਂ ਹੈ। ਸਗੋਂ ਉਸਨੇ ਗੁੱਸੇ ਨਾਲ ਅਲੌਕਿਕ ਚਿੱਤ੍ਰ ਸਮਾਨ ਜੁੱਧ ਕੀਤਾ ਹੈ।। ੪੭੦।।

**ਕਰ ਹਾਕ ਹਥਜਾਰ ਅਨੇਕ ਧਰੈ।। ਰਣ ਰੰਗ ਹਠੀ ਕਰਿ ਕੋਪ ਪਰੈ।।**
**ਗਹਿ ਪਾਨ ਕ੍ਰਿਪਾਨ ਨਿਦਾਨ ਭਿਰੇ।। ਰਣ ਜੂਝ ਮਰੇ ਫਿਰ ਤੇ ਨ ਫਿਰੇ।। ੪੭੧।।**

*ਅਰਥ* - (ਹਾਕ) ਵੰਗਾਰ ਕਰਕੇ, ਅਨੇਕਾਂ ਹਥਿਆਰ ਧਾਰਨ ਕੀਤੇ ਹਨ। ਹਠੀਲੇ ਜਵਾਨ ਕ੍ਰੋਧ ਕਰਕੇ ਜੁੱਧ ਕਰਨ ਲਈ ਰੰਗ ਭੂਮੀ ਵਿਚ ਪੈ ਗਏ ਹਨ। ਤੀਰ ਤਲਵਾਰ ਫੜ ਕੇ ਆਪਣੇ ਸੁਾਸਾਂ ਦੇ ਅੰਤ ਤੱਕ ਲੜਦੇ ਰਹੇ ਹਨ। ਜੁੱਧ ਵਿਚ ਜੂਝ ਕੇ ਮਰ ਗਏ ਹਨ, ਪਰ ਕਿਸੇ ਦੇ ਮੋੜਿਆਂ ਉਹ ਮੁੜੇ ਨਹੀਂ ਹਨ।। ੪੭੧।।

**ਉਮਡੀ ਜਨ ਘੋਰ ਘਮੰਡ ਘਟਾ।। ਚਮਕੰਤ ਕ੍ਰਿਪਾਨ ਸੁ ਬਿੱਜੁ ਛਟਾ।।**
**ਦਲ ਬੈਰਨ ਕੋ ਪਗ ਦ੍ਵੈ ਨ ਫਟਾ।। ਰੁਪ ਕੈ ਰਣ ਮੋ ਫਿਰ ਆਨ ਜੁਟਾ।। ੪੭੨।।**

*ਅਰਥ* - ਸੈਨਾਂ ਇਸ ਤਰ੍ਹਾਂ ਘਮੰਡ ਕਰਕੇ ਚੜ੍ਹੀ ਹੈ, ਜਾਣੋਂ ਘੋਰ ਕਾਲੀਆਂ ਘਟਾਂ ਉਮਡਕੇ ਆਈਆਂ ਹਨ। ਜੋ ਤਲਵਾਰਾਂ ਚਮਕਦੀਆਂ ਹਨ, ਉਹੋ ਮਾਨੋਂ ਛੋਜ ਰੂਪ ਕਾਲੀਆਂ ਘਟਾਂ ਵਿਚ ਬਿਜਲੀ ਚਮਕ ਰਹੀ ਹੈ। ਵੈਰੀਆਂ ਦਾ ਦਲ ਦੋ ਕਦਮ ਭੀ ਪਿੱਛੇ ਨੂੰ ਨਹੀਂ ਮੁੜਿਆ ਹੈ। ਸਗੋਂ ਪੈਰ ਗੱਡ ਕੇ ਜੁੱਧ ਵਿਚ ਆਣ ਕੇ ਜੁੱਟ ਗਿਆ ਹੈ।। ੪੭੨।।

**ਕਰ ਕੋਪ ਫਿਰੇ ਰਣ ਰੰਗ ਹਠੀ।। ਤਪ ਕੈ ਜਿਮ ਪਾਵਕ ਜ੍ਵਾਲ ਭਠੀ।।**
**ਪ੍ਰਤਨਾ ਪ੍ਰਤਿ ਕੈ ਪ੍ਰਤਨਾ ਇਕਠੀ।। ਰਿਸ ਕੈ ਰਣ ਮੋ ਰੁਪ ਸੈਣ ਜੁਟੀ।। ੪੭੩।।**

*ਅਰਥ* - ਹਠੀਲੇ ਜਵਾਲ ਕ੍ਰੋਧ ਨਾਲ ਇਸ ਤਰ੍ਹਾਂ ਲਾਲ ਰੰਗ ਹੋ ਕੇ ਭੂਮੀ ਵਿਚ ਫਿਰਦੇ ਹਨ। ਜਿਸ ਤਰ੍ਹਾਂ ਅੱਗ ਦੀ ਜਵਾਲਾ ਨਾਲ ਤਪ ਕਰਕੇ ਭੱਠੀ ਲਾਲੋ ਲਾਲ ਹੋ ਜਾਂਦੀ ਹੈ। (ਪ੍ਰਤਨਾ ਪ੍ਰਤਿ) ਸੈਨਾਪਤੀ ਸੈਨਾਂ ਨੂੰ ਇਕੱਠੀ ਕਰਕੇ, ਗੁੱਸੇ ਨਾਲ ਡੱਟ ਕੇ ਖੜੇ ਹੋ ਗਏ ਹਨ ਅਤੇ ਸੈਨਾਂ ਜੁੱਧ ਵਿਚ ਜੁੱਟ ਗਈ ਹੈ।। ੪੭੩।।

ਤਰਵਾਰ ਅਪਾਰ ਹਜਾਰ ਲਸੈਂ॥ ਹਰਿ ਜਿਉ ਅਰ ਕੇ ਪ੍ਰਤ ਅੰਗ ਡਸੈਂ॥
ਰਤ ਡੂਬ ਸਮੈ ਰਣ ਐਸ ਹਸੇਂ॥ ਜਨ ਬਿਜੁੱਲ ਜੁਆਲ ਕਰਾਲ ਕਸੈਂ॥੪੭੪॥

ਅਰਥ - ਹਜ਼ਾਰਾਂ ਤਲਵਾਰਾਂ ਅਪਾਰ ਹੀ ਲਿਸ਼ਕਦੀਆਂ ਹਨ। (ਹਰਿ) ਸੱਪ ਵਾਂਗੂੰ ਜਾ ਕੇ ਵੈਰੀ ਦੇ ਅੰਗ ਪ੍ਰਤ ਸਰੀਰ ਨੂੰ ਡੰਗ ਮਾਰਦੀਆਂ ਹਨ। ਯੁੱਧ ਵਿਚ ਤਲਵਾਰਾਂ ਇਸ ਤਰ੍ਹਾਂ ਹੱਸਦੀਆਂ ਪ੍ਰਤੀਤ ਹੁੰਦੀਆਂ ਹਨ ਮਾਨੋਂ ਡਰਾਉਣੀ ਬਿਜਲੀ ਲਿਸ਼ਕ ਰਹੀ ਹੋਵੇ॥ ੪੭੪॥

ਬਿਧੂਪ ਨਰਾਜ ਛੰਦ॥ ਖਿਮੰਤ ਤੇਗ ਐਸ ਕੈ॥ ਜੁਲੰਤ ਜ੍ਵਾਲ ਜੈਸ ਕੈ॥
ਹਸੰਤ ਜੇਮ ਕਾਮਣੰ॥ ਖਿਮੰਤ ਜਾਣ ਦਾਮਣੰ॥ ੪੭੫॥

ਅਰਥ - ਤਲਵਾਰ ਇਸ ਤਰ੍ਹਾਂ ਕਰਕੇ ਚਮਕਦੀ ਹੈ। ਜਿਸ ਤਰ੍ਹਾਂ ਅੱਗ ਪ੍ਰਜੁਲਤ ਪ੍ਰਕਾਸ਼ ਕਰਦੀ ਹੈ ਜਾਂ ਜਿਸ ਤਰ੍ਹਾਂ ਇਸਤ੍ਰੀ ਹੱਸਦੀ ਹੈ। ਜਾਂ ਜਿਵੇਂ ਬਿਜਲੀ ਚਮਕਦੀ ਹੈ॥ ੪੭੫॥

ਬਹੰਤ ਦਾਇ ਘਾਇਣੰ॥ ਚਲੰਤ ਚਿਤ ਚਾਇਣੰ॥
ਗਿਰੰਤ ਅੰਗ ਭੰਗ ਇਉ॥ ਬਨੇ ਸੁ ਜ੍ਵਾਲ ਜਾਲ ਜਿਉ॥ ੪੭੬॥

ਅਰਥ - ਤਲਵਾਰ ਦਾਉ ਘਾਉ ਨਾਲ ਚਲ ਜਾਂਦੀ ਹੈ। ਚਲਦੀ ਹੋਈ ਤਸਵੀਰ ਵਰਗਾ ਚਾਇਣੰ=ਵਿਖਾਵਾ ਕਰਦੀ ਹੈ। ਇਸ ਤਰ੍ਹਾਂ ਅੰਗ ਟੁੱਟ ਕਰਕੇ ਡਿੱਗ ਪੈਂਦੇ ਹਨ। ਜਿਵੇਂ ਅੱਗ ਦੇ ਜ੍ਵਾਲ ਚਿਣਗਾਰੇ ਬਣੇ ਹੁੰਦੇ ਹਨ॥ ੪੭੬॥

ਹਸੰਤ ਖੇਤ ਖੱਪਰੀ॥ ਭਕੰਤ ਭੂਤ ਭੈ ਧਰੀ॥
ਖਿਮੰਤ ਜੇਮ ਦਾਮਣੀ॥ ਨਚੰਤ ਹੇਰ ਕਾਮਣੀ॥ ੪੭੭॥

ਅਰਥ - ਰਣਭੂਮੀ ਵਿਚ ਖੱਪਰ ਵਾਲੀ ਕਾਲੀ ਹੱਸਦੀ ਫਿਰਦੀ ਹੈ। ਡਰ ਪੈਦਾ ਕਰਨ ਵਾਲੇ ਭੂਤ ਡਕਾਰਦੇ ਫਿਰਦੇ ਹਨ। ਜਿਵੇਂ ਬਿਜਲੀ ਲਿਸ਼ਕਦੀ ਹੈ ਅਰਥਾਤ ਕਾਲੀ ਹੱਸ ਰਹੀ ਹੈ ਤੇ ਡਰਾਉਣੇ ਭੂਤ ਫਿਰ ਰਹੇ ਹਨ, ਉਨ੍ਹਾਂ ਦਾ ਅਲੰਕਾਰ ਬਣਾਇਆ ਹੈ ਕਿ ਕਾਲੀਆਂ ਘਟਾਂ ਵਾਂਗੂੰ ਭੂਤ ਹਨ ਤੇ ਬਿਜਲੀ ਦੇ ਲਿਸ਼ਕਾਰੇ ਦੀ ਨਿਆਈਂ ਕਾਲੀ ਦਾ ਹਾਸਾ ਹੈ, ਫਿਰ ਜਿਵੇਂ ਇਸਤ੍ਰੀ ਦਾ ਨਾਚ ਵੇਖੀਦਾ ਹੈ, ਇਸੇ ਤਰ੍ਹਾਂ ਹੀ ਭੂਤਾਂ ਦੇ ਕੌਤਕ ਹੋ ਰਹੇ ਦਿੱਸਦੇ ਹਨ॥ ੪੭੭॥

ਹਹੰਕ ਭੈਰਵੀ ਸੁਰੀ॥ ਕਹੰਕ ਸਾਧ ਸਿੱਧਰੀ॥
ਛਲੰਕ ਛਿੱਛ ਇੱਛਣੀ॥ ਬਹੰਤ ਤੇਗ ਤਿੱਛਣੀ॥ ੪੭੮॥

ਅਰਥ - ਭੈਰਵੀ ਸੁਰੀ ਭੈਰਵ-ਸ਼ਕਤੀ ਹਾਕਾਂ ਮਾਰ ਰਹੀ ਹੈ। ਸਾਧਨਾ -ਸ਼ਕਤੀ ਤੇ ਸਿੱਧ-ਸ਼ਕਤੀ ਕੱਹ-ਕੱਹ ਕਰਕੇ ਹਸ ਰਹੀਆਂ ਹਨ। ਉਸ ਵੇਲੇ ਲਹੂ ਦੀ ਛਲਕ ਉੱਠਕੇ ਵਿਚੋਂ ਛਿੱਟਾਂ ਇਧਰ-ਉਧਰ ਖਿੰਡਦੀਆਂ ਹਨ। ਜਦੋਂ ਤਿੱਖੀ ਤਲਵਾਰ ਚਲਦੀ ਹੈ॥ ੪੭੮॥

**********************************************************

ਗਣੰਤ ਗੂੜ ਗੰਭਰੀ॥ ਸੁਭੰਤ ਸਿੱਪ ਸੈ ਭਰੀ॥
ਚਲੇਤ ਚਿਤ੍ਰ ਚਾਪਣੀ॥ ਜਪੰਤ ਜਾਪ ਜਾਪਣੀ॥ ੪੭੯॥

ਅਰਥ - ਗੂੜ੍ਹ ਗੰਭਰੀ ਸ਼ਕਤੀ ਵਿਚਾਰ ਕਰ ਰਹੀ ਹੈ। ਸੈਂਭਰੀ ਸ਼ਕਤੀ ਸਿਪ ਵਾਂਗੂੰ ਪ੍ਰਕਾਸ਼ ਰੂਪ ਹੋ ਕੇ ਸੋਭ ਰਹੀ ਹੈ। ਧਨੁੱਖ ਧਾਰਨ ਵਾਲੀਆਂ ਤਸਵੀਰਾਂ ਜਿਹੀਆਂ ਰਣਭੂਮੀ ਵਿਚ ਫਿਰ ਰਹੀਆਂ ਹਨ। ਜੋ ਜਪਣ ਵਾਲੀਆਂ ਹੋ ਕੇ ਜੰਗ ਦੇ ਜਾਪ ਨੂੰ ਜਪ ਰਹੀਆਂ ਹਨ॥ ੪੭੯॥

ਪੁਅੰਤ ਸੀਸ ਈਸਣੀ॥ ਹਸੰਤ ਹਾਰ ਸੀਸਣੀ॥
ਕਰੰਤ ਪ੍ਰੇਤ ਨਿੱਸਨੰ॥ ਅਗੰਮ ਗੰਮ ਭਿਓ ਰਣੰ॥ ੪੮੦॥

ਅਰਥ - ਸ਼ਿਵਜੀ ਦੀ ਸ਼ਕਤੀ (ਪਾਰਬਤੀ) ਸਿਰਾਂ ਨੂੰ ਮਾਲਾ ਵਿਚ ਪ੍ਰੋਅ ਰਹੀ ਹੈ। ਸ਼ਿਵਜੀ ਦੇ ਸਿਰ ਉਤੇ ਪਹਿਰਿਆ ਜਾਣਾ ਵਾਲਾ ਹਾਰ ਸੱਪ ਹੱਸ ਰਿਹਾ ਹੈ ਅਰਥਾਤ ਸ਼ਿਵਜੀ ਦੇ ਸਿਰ ਉਤੇ ਸਰਪ ਦਾ ਹਾਰ ਹੈ, ਉਹ ਰੁੰਡਾਂ ਦਾ ਤਾਜਾ ਲਹੂ ਪ੍ਰਾਪਤ ਕਰਕੇ ਪ੍ਰਸੰਨ ਹੋ ਰਿਹਾ ਹੈ। ਪ੍ਰੇਤ ਆਪਣਾ ਹੀ ਨਿਸਨੰ ਰੌਲਾ ਗੌਲਾ ਕਰ ਰਹੇ ਹਨ। ਇਸ ਤਰ੍ਹਾਂ ਦਾ ਅਗੰਮ ਤੋਂ ਅਗੰਮ ਜੁੱਧ ਹੋਇਆ ਹੈ॥ ੪੮੦॥

ਭੁਜੰਗ ਪ੍ਰਯਾਤ ਛੰਦ॥ ਜਬੇ ਜੰਗ ਜੰਗੀ ਕਰਿਓ ਜੰਗ ਜੋਰੰ॥
ਹਨੇ ਬੀਰ ਬੰਕੇ ਤਮੰ ਜਾਣ ਭੋਰੰ॥
ਤਬੈ ਕੋਪ ਗਰਜਿਓ ਕਲੱਕੀ ਅਵਤਾਰੰ॥
ਸਜੇ ਸਰਬ ਸ਼ਸਤ੍ਰੰ ਧਸਿਓ ਲੋਹ ਧਾਰੰ॥ ੪੮੧॥

ਅਰਥ - ਜਦੋਂ 'ਜੋਰੰ ਜੰਗ' ਨਾਮ ਵਾਲੇ ਇਕ ਜੰਗੀ ਸੂਰਮੇ ਨੇ ਆ ਕੇ ਲੜਨਾ ਸ਼ੁਰੂ ਕੀਤਾ ਤਦੋਂ ਬਾਂਕੇ ਸੂਰਮੇ ਇਸ ਤਰ੍ਹਾਂ ਮਾਰੇ ਗਏ, ਮਾਨੋਂ (ਭੋਰੰ) ਦਿਨ ਹੁੰਦੇ ਸਾਰ ਹੀ (ਤਮੰ) ਹਨੇਰਾ ਨਸ਼ਟ ਹੋ ਗਿਆ ਹੈ। ਉਸ ਵੇਲੇ ਕਲਕੀ ਅਵਤਾਰ ਨੇ ਕ੍ਰੋਧਵਾਨ ਹੋ ਕੇ ਮਾਰਿਆ। ਸਾਰੇ ਸ਼ਸਤ੍ਰਾਂ ਨੂੰ ਸਜਾ ਕੇ ਜੁੱਧ ਭੂਮੀ ਵਿਚ ਧਸ ਗਿਆ ਹੈ ਅਤੇ ਸ਼ਸਤ੍ਰਾਂ ਦਾ ਮੀਂਹ ਵਸਾ ਦਿਤਾ ਹੈ॥ ੪੮੧॥

ਜਯਾ ਸ਼ਬਦ ਉਠੇ ਰਹੇ ਲੋਗ ਝੂਰੰ॥
ਖੁਰੰ ਖੇਹ ਉਠੀ ਛੂਹੀ ਜਾਇ ਸੂਰੰ॥
ਛੁਟੈ ਸ੍ਰਰਨ ਪੰਖੰ ਭਇਓ ਅੰਧਕਾਰੰ॥
ਅੰਧਾ ਧੁੰਧ ਮੱਚੀ ਉਠੀ ਸ਼ਸਤ੍ਰ ਝਾਰੰ॥ ੪੮੨॥

ਅਰਥ - 'ਕਲਕੀ ਭਗਵਾਨ ਦੀ ਜੈ!' ਇਹ ਗੂੰਜ ਉੱਠੀ, ਜੋ ਸਾਰੇ ਲੋਕਾਂ ਵਿਚ ਭਰ ਰਹੀ। ਘੋੜਿਆਂ ਦੇ ਖੁਰਾਂ ਨਾਲ ਜੋ ਖੇਹ ਉੱਠੀ ਉਸਨੇ ਜਾ ਕੇ ਸੂਰਜ ਨੂੰ ਛੋਹ (ਢੱਕ) ਲਿਆ। ਇਸ ਤਰ੍ਹਾਂ

ਹਨ੍ਹੇਰਾ ਹੋ ਗਿਆ ਤੇ ਸੋਨੇ ਦੇ ਖੰਭਾਂ ਵਾਲੇ ਤੀਰ ਚਲਣ ਲੱਗੇ। ਅੰਧਾ ਧੁੰਧ ਮਾਰ ਮੱਚੀ ਅਤੇ ਸ਼ਸਤ੍ਰਾਂ ਦੇ ਟਕਰਾਉਣ ਵਿੱਚੋਂ ਅੱਗ ਨਿਕਲਦੀ ਹੈ।। ੪੮੨।।

**ਹਨਿਓ ਜੋਰ ਜੰਗੰ ਭਜਿਓ ਸਰਬ ਸੈਣੰ।। ਤ੍ਰਿਣੰ ਦੰਤ ਥਾਂਭੇ ਬਕੈ ਦੀਨ ਬੈਣੰ।।**
**ਮਿਲੇ ਦੈ ਅਕੋਰੰ ਨਿਹੋਰੰਤ ਰਾਜੰ।। ਭਜੇ ਗਰਬ ਗਰਬੰ ਤਜੇ ਰਾਜ ਸਾਜੰ।। ੪੮੩।।**

ਅਰਥ - 'ਜੋਰ ਜੰਗ' ਨਾਮ ਵਾਲਾ ਸੂਰਮਾ ਮਾਰਿਆ ਗਿਆ ਤਾਂ ਸਾਰੀ ਫ਼ੌਜ ਭੱਜ ਗਈ। ਦੰਦਾਂ ਵਿਚ ਘਾਹ ਫੜ ਕੇ, ਮੂੰਹ ਤੋਂ ਬੜੇ ਦੀਨਤਾ ਦੇ ਬਚਨ ਆਖਦੇ ਹਨ। (ਅਕੋਰੰ) ਭੇਟਾਂ ਦੇ ਦੇ ਕੇ ਆ ਕੇ ਮਿਲੇ ਹਨ ਅਤੇ ਹੰਕਾਰੀਆਂ ਦਾ ਹੰਕਾਰ ਟੁੱਟ ਗਿਆ ਹੈ ਅਤੇ ਰਾਜ ਦੇ ਸਾਜ਼ ਛੱਡ ਦਿਤੇ ਹਨ।। ੪੮੩।।

**ਕਟੇ ਕਾਸ਼ਮੀਰੀ ਹਠੇ ਕਸ਼ਟਵਾਰੀ।। ਕੁਪੇ ਕਾਸ਼ਕਾਰੀ ਬਡੇ ਛਤ੍ਰਧਾਰੀ।।**
**ਬਲੀ ਬੰਗਸੀ ਗੋਰਬੰਦੀ ਗ੍ਰਦੇਜੀ।। ਮਹਾ ਮੂੜ ਮਾਜਿੰਦ੍ਰ ਰਾਨੀ ਮਜੇਜੀ।। ੪੮੪।।**

ਅਰਥ - ਕਸ਼ਮੀਰੀ ਕੱਟੇ ਹਨ, ਕਾਸਟਵਾਰ ਦੇ ਪਿੱਛੇ ਹਟ ਗਏ ਹਨ। ਕਾਸਕਾਰ ਦੇਸ਼ ਦੇ ਕ੍ਰੋਧ ਵਾਲੇ ਵੱਡੇ ਵੱਡੇ ਛੱਤ੍ਰਧਾਰੀ। ਬੰਗਸ ਮੁਲਕ ਦੇ ਬਲਵਾਨ ਜੋਧੇ, ਗੋਰਬੰਦ ਮੁਲਕ ਵਾਲੇ ਤੇ ਗਰਦੇਜ ਦੇ ਵਾਸੀ। ਮਜਿੰਦ੍ਰਾ ਰਾਣੀ ਨੂੰ ਮੰਨਣ ਵਾਲੇ ਮਹਾਂ ਮੂਰਖ ਅਤੇ ਮਜੇਜੀ=ਸੁਆਦਾਂ ਵਿਚ ਫਸੇ ਰਹਿਣ ਵਾਲੇ ਇਤ ਆਦਿਕ ਸਾਰੇ ਮਾਰੇ ਗਏ ਹਨ।। ੪੮੪।।

**ਹਣੇ ਰੂਸ ਤੂਸੀ ਕ੍ਰਿਤੀ ਚਿਤ੍ਰ ਜੋਧੀ।। ਹਠੇ ਪਾਰਸੱਯਦ ਸੁ ਖੂਬਾਂ ਸਕ੍ਰੋਧੀ।।**
**ਬੁਰੇ ਬਾਗਦਾਬੀ ਸਿਪਾਹਾ ਕੰਧਾਰੀ।। ਕੁਲੀ ਕਾਲ ਮਾਛਾ ਛੁਭੇ ਛਤ੍ਰਧਾਰੀ।। ੪੮੫।।**

ਅਰਥ - ਰੂਸ ਦੇ, ਤੂਸ ਦੇ, ਕਿਰਾਤ ਦੇ, ਜੋ ਬੜੇ ਸੁੰਦਰ ਜੋਧੇ ਸਨ ਏਹ ਸਭ ਮਾਰੇ ਗਏ ਹਨ। ਪਾਰਸੀ ਹਠੀਲੇ ਜੋ ਬੜੇ ਹੀ ਕ੍ਰੋਧ ਸਹਿਤ ਹੁੰਦੇ ਹਨ। ਬੁਰੇ ਆਦਮੀ, ਬਗਦਾਦ ਦੇ ਸਿਪਾਹੀ ਤੇ ਕੰਧਾਰ ਦੇ ਰਹਿਣ ਵਾਲੇ। ਕਲਮਾਂਛ ਮੁਲਕ ਦੇ ਕੁਲੀ ਤੇ ਸ਼ਸਤ੍ਰ ਧਾਰੀ ਭੀ ਗੁੱਸੇ ਦੇ ਭਰੇ ਹੋਏ ਹਨ।। ੪੮੫।।

**ਛੁਟੇ ਬਾਣ ਗੋਲੰ ਉਠੇ ਅੱਗ ਨਾਲੰ।। ਘੁਰੇ ਜਾਣ ਸਜਾਮੰ ਘਟਾ ਜਿਮ ਜ੍ਵਾਲੰ।।**
**ਨਚੇ ਈਸ ਸੀਸੰ ਪੁਐ ਰੁੰਡ ਮਾਲੰ।। ਜੁਝੇ ਬੀਰ ਧੀਰੰ ਬਰੈ ਬੀਨ ਬਾਲੰ।। ੪੮੬।।**

ਅਰਥ - ਤੀਰ ਚਲਦੇ ਹਨ, ਗੋਲੇ ਚਲਦੇ ਹਨ ਅਤੇ ਨਾਲ ਬੰਦੂਕਾਂ ਵਿਚੋਂ ਅੱਗ ਉੱਠਦੀ ਹੈ, ਇਉਂ ਮਲੂਮ ਹੁੰਦਾ ਹੈ ਜਿਵੇਂ ਕਾਲੀਆਂ ਘਟਾਂ ਗੂੰਜਦੀਆਂ ਹਨ ਅਤੇ ਜਿਵੇਂ ਆਤਸ਼ਬਾਜ਼ੀ ਵਿਚੋਂ ਅੱਗ ਉੱਡਦੀ ਹੈ। ਸ਼ਿਵਜੀ ਪ੍ਰਸੰਨਤਾ ਨਾਲ ਨੱਚਣ ਲੱਗਾ ਤੇ ਰੁੰਡ ਮਾਲਾ ਪ੍ਰੋਣ ਲੱਗੇ ਜੋ ਧੀਰਜਵਾਨ ਸੂਰਮੇ ਸ਼ਹੀਦ ਹੋਏ ਹਨ, ਉਨ੍ਹਾਂ ਨੂੰ ਚੁਣ ਚੁੱਣ ਕੇ ਅਪੱਛਰਾਂ ਵਰਦੀਆਂ ਹਨ।। ੪੮੬।।

**ਗਿਰੈ ਅੰਗ ਭੰਗੰ ਭ੍ਰਮੰ ਰੁੰਡ ਮੁੰਡੰ।। ਗਜੀ ਬਾਜ ਬਾਜੀ ਗਿਰੈ ਬੀਰ ਝੁੰਡੰ।।**

*************************************************************

ਇਕੰ ਹਾਕ ਹੰਕੈਤਿ ਧਰਕੈਤ ਸੂਰੰ॥ ਉਠੇ ਤੱਛ ਮੁੱਛੰ ਭਈ ਲੋਹ ਪੂਰੰ॥੪੮੭॥

*ਅਰਥ* - ਕਿਤੇ ਅੰਗ ਭੰਗ ਹੋ ਕੇ ਡਿੱਗੇ ਪਏ ਹਨ, ਕਿਤੇ ਰੁੰਡ ਧੜ ਤੇ ਕਿਤੇ ਸਿਰ ਭੌਂਦੇ ਫਿਰਦੇ ਹਨ। ਕਿਤੇ ਹਾਥੀਆਂ ਦੇ ਸਵਾਰ ਲਲਕਾਰ ਰਹੇ ਹਨ, ਕਿਤੇ ਘੋੜੇ ਅਤੇ ਕਿਤੇ ਸੂਰਮਿਆਂ ਦੇ ਝੁੰਡ ਡਿੱਗੇ ਪਏ ਹਨ। ਇਕ ਪਾਸੇ ਤੋਂ ਹਾਕ ਤੇ ਹਾਕ ਪੈ ਰਹੀ ਹੈ, ਜਿਸ ਅਵਾਜ਼ ਨੂੰ ਸੁਣ ਕੇ ਸੂਰਮਿਆਂ ਦੇ ਦਿਲ ਧੜਕ ਰਹੇ ਹਨ। ਕਈ ਤੱਛੇ ਮੁੱਛੇ ਹੁੰਦੇ ਧੜ ਉੱਠ ਕੇ ਭੱਜੇ ਫਿਰਦੇ ਹਨ, ਸਾਰੀ ਧਰਤੀ ਲਹੂ ਨਾਲ ਪੂਰਨ ਹੋ ਗਈ ਹੈ॥ ੪੮੭॥

ਰਸਾਵਲ ਛੰਦ॥ ਅਜੇ ਜੇ ਸੁ ਮਾਰੇ॥ ਮਿਲੇ ਤੇ ਜੁ ਹਾਰੇ॥
ਲਏ ਸਰਬ ਸੰਗੰ॥ ਰਸੇ ਰੀਝ ਰੰਗੰ॥ ੪੮੮॥

*ਅਰਥ* - ਜੋ ਸਾਮ੍ਹਣੇ ਅੜੇ ਹਨ, ਉਹ ਮਾਰੇ ਗਏ ਹਨ। ਜੋ ਹਾਰੇ ਹਨ, ਉਹ ਆਣ ਕੇ ਭੇਟਾ ਦੇ ਕੇ ਨਾਲ ਮਿਲ ਗਏ ਹਨ। ਸਾਰਿਆਂ ਨੂੰ ਨਾਲ ਲਏ ਹੋਏ ਕਲਕੀ ਅਵਤਾਰ ਜੀ ਇਸ ਰੀਝ ਰੰਗ ਵਿਚ ਰਸੇ ਹੋਏ ਹਨ॥ ੪੮੮॥

ਦਇਓ ਦਾਨ ਏਤੋ॥ ਕਥੇ ਕੱਬਿ ਕੇਤੋ॥
ਰਿਝੇ ਸਰਬ ਰਾਜਾ॥ ਬਜੇ ਬੰਬ ਬਾਜਾ॥ ੪੮੯॥

*ਅਰਥ* - ਏਨਾਂ ਦਾਨ ਦਿੱਤਾ ਹੈ। ਜਿਸਨੂੰ ਕੋਈ ਭੀ ਕਵੀ ਜਨ ਕਹਿ ਨਹੀਂ ਸਕਦਾ। ਸਾਰੇ ਰਾਜੇ ਪ੍ਰਸੰਨ ਹੋ ਰਹੇ ਹਨ। ਜਿੱਤ ਦੇ ਨਗਾਰੇ ਤੇ ਵਾਜੇ ਵੱਜ ਰਹੇ ਹਨ॥ ੪੮੯॥

ਖੁਰਾਸਾਨ ਜੀਤਾ॥ ਸਬਹੂੰ ਸੰਗ ਲੀਤਾ॥
ਦਇਓ ਆਪ ਮੰਤ੍ਰੰ॥ ਭਲੇ ਅਉਰ ਜੰਤ੍ਰੰ॥ ੪੯੦॥

*ਅਰਥ* - ਖੁਰਾਸਾਨ ਦੇਸ਼ ਜਿੱਤ ਲਿਆ ਹੈ। ਸਾਰਿਆਂ ਵੈਰੀਆਂ ਨੂੰ ਆਪਣੇ ਨਾਲ ਕਰ ਲਿਆ ਹੈ ਤੇ ਸਭ ਨੂੰ ਆਪਣਾ ਮੰਤ੍ਰ ਯੰਤ੍ਰ ਦਿੱਤਾ ਹੈ॥ ੪੯੦॥

ਚਲਿਓ ਦੈ ਨਗਾਰਾ॥ ਮਿਲਿਓ ਸੈਨ ਭਾਰਾ॥
ਕ੍ਰਿਪਾਣੀ ਨਿਖੰਗੰ॥ ਸਕ੍ਰੋਧੀ ਭੜੰਗੰ॥ ੪੯੧॥

*ਅਰਥ* - ਕਲਕੀ ਭਗਵਾਨ ਆਪ ਧੌਂਸਾ ਮਾਰ ਕੇ ਉਥੋਂ ਤੁਰ ਪਿਆ ਹੈ। ਬਹੁਤ ਸਾਰਾ ਦਲ ਉਨ੍ਹਾਂ ਦੇ ਨਾਲ ਮਿਲਿਆ ਹੋਇਆ ਹੈ। ਕਈ ਤਲਵਾਰਾਂ ਵਾਲੇ ਤੇ ਕਈ ਭੱਥਿਆਂ ਵਾਲੇ ਹਨ। ਕਈ ਕ੍ਰੋਧ ਨਾਲ ਭਰੇ ਹੋਏ ਲੜ ਭਿੜ ਕੇ ਮਰਨ ਵਾਲੇ ਹਨ॥ ੪੯੧॥

**ਤੋਟਕ ਛੰਦ॥**

**ਭੂਅ ਕੰਪਤ ਜੰਪਤ ਸ਼ੇਸ਼ ਫਣੰ॥ ਘਹਰੰਤ ਸੁ ਘੁੰਘਰ ਘੋਰ ਰਣੰ॥**
**ਸਰ ਤੱਜਤ ਗੱਜਤ ਕ੍ਰੋਧ ਜੁੱਧੰ॥ ਮੁਖ ਮਾਰ ਉਚਾਰ ਜੁਝਾਰ ਕ੍ਰੁਧੰ॥ ੪੯੨॥**

ਧਰਤੀ ਕੰਬ ਗਈ ਹੈ, ਕਿਉਂਕਿ ਸ਼ੇਸ਼ਨਾਗ ਘਾਬਰਿਆ ਹੋਇਆ ਜਾਪਦਾ ਹੈ। ਘੋਰ ਜੁੱਧ ਵਿਚ ਘੋੜਿਆਂ ਦੇ ਘੁੰਘਰੂਆਂ ਦਾ ਜੋ ਛਣਕਾਰ ਹੁੰਦਾ ਹੈ ਉਸ ਕਰਕੇ ਸ਼ੇਸ਼ਨਾਗ ਅਹਰੰਤ ਵਿਆਕੁਲ ਹੋ ਰਿਹਾ ਹੈ। ਸੂਰਮੇ ਤੀਰ ਛੱਡਦੇ ਹਨ, ਅਤੇ ਕ੍ਰੋਧ ਨਾਲ ਜੁੱਧ ਕਰਦੇ ਹੋਏ ਗਰਜਦੇ ਲਲਕਾਰੇ ਮਾਰਦੇ ਹਨ। ਯੋਧਾ ਗੁੱਸਾ ਖਾ ਕੇ ਮੂੰਹੋਂ ਮਾਰ ਲੈ ਮਾਰ ਲੈ ਕਹਿ ਰਹੇ ਹਨ॥ ੪੯੨॥

**ਬ੍ਰਿਣ ਝੱਲਤ ਘੱਲਤ ਘਾਇ ਘਣੰ॥ ਕੜ ਕੁੱਟ ਸੁ ਪੱਖਰ ਬ੍ਰਖ ਰਣੰ॥**
**ਗਣਿ ਗਿੱਧ ਸੁ ਬ੍ਰਿੱਧ ਰੜੰਤ ਨ਼ਭੰ॥ ਕਿਲਕਾਰਤ ਡਾਕਣ ਉੱਚ ਸੁਰੰ॥ ੪੯੩॥**

ਅਰਥ - ਸੂਰਮੇ ਆਪਣੇ ਉੱਤੇ ਬ੍ਰਿਣ* ਜ਼ਖਮਾਂ ਨੂੰ ਝੱਲਦੇ ਹਨ, ਅਤੇ ਦੂਜਿਆਂ ਉੱਤੇ ਬਹੁਤੇ ਘਾਉ ਜ਼ਖਮ=ਫੱਟ ਘਾਲਦੇ ਕਰ ਦੇਂਦੇ ਹਨ। ਸਿਰ ਉਪਰਲੇ ਪੱਖਰ ਘਟਾ ਟੋਪ ਤੇ ਸਰੀਰ ਉਪਰਲੀਆਂ ਬਖਤਰਾਂ ਸੰਜੋਆਂ ਉੱਤੇ ਕੜਕੁੱਟ ਮਾਰ ਪੈ ਰਹੀ ਹੈ ਅਰਥਾਤ ਤਲਵਾਰਾਂ ਦੇ ਵੱਜਣ ਕਰਕੇ ਠੱਕ ਠੱਕ ਦੀ ਅਵਾਜ਼ ਹੋ ਰਹੀ ਹੈ। ਬਹੁਤੇ ਸਾਰੀਆਂ ਵੱਡੀਆਂ ਗਿਰਝਾਂ ਅਕਾਸ਼ ਵਿਚ (ਰੜੰਤ) ਬੋਲ ਰਹੀਆਂ ਹਨ। ਡਾਕਨੀਆਂ ਉੱਚੀ ਸੁਰ ਨਾਲ ਕਿਲਕਾਰੀਆਂ ਮਾਰ ਰਹੀਆਂ ਹਨ॥ ੪੯੩॥

**ਗਣਿ ਹੂਰ ਸੁ ਪੂਰ ਫਿਰੀ ਗਗਣੰ॥ ਅਵਲੋਕ ਸੁਬਾਹਿ ਲਗੀ ਸ਼ਰਣੰ॥**
**ਮੁਖ ਭਾਵਤ ਗਾਵਤ ਗੀਤ ਸੁਰੀ॥ ਗਣ ਪੂਰ ਸੁ ਪੱਖਰ ਹੂਰ ਫਿਰੀ॥ ੪੯੪॥**

ਅਰਥ - ਬਹੁਤ ਸਾਰੀਆਂ ਹੂਰਾਂ ਪਰੀਆਂ ਸੁੰਦਰ ਬਣਕੇ ਅਸਮਾਨ ਵਿਚ ਫਿਰ ਰਹੀਆਂ ਹਨ। ਸੁਬਾਹਿ ਸੂਰਬੀਰ ਯੋਧਿਆਂ ਨੂੰ ਅਵਲੋਕ ਵੇਖ ਕੇ ਉਨ੍ਹਾਂ ਦੇ ਸ਼ਰਨੀ ਲੱਗ ਜਾਂਦੀਆਂ ਹਨ। ਸੁਰੀ ਦੇਵ ਇਸਤ੍ਰੀਆਂ ਮਨਭਾਉਂਦੇ ਗੀਤ ਮੁੱਖ ਗੀਤ ਮੁਖ ਤੋਂ ਗਾਉਂਦੀਆਂ ਹਨ। ਬਹੁਤ ਪੱਖਰਾਂ ਨੂੰ ਪੂਰਨ ਕਰਕੇ ਭਾਵ ਪੂਰੀ ਤਰ੍ਹਾਂ ਦਾ ਹਾਰ ਸ਼ਿੰਗਾਰ ਲਗਾ ਕੇ ਅਪੱਛਰਾਂ ਫਿਰਦੀਆਂ ਹਨ॥ ੪੯੪॥

**ਭਟ ਪੇਖਤ ਪੋਅਤ ਹਾਰ ਹਰੀ॥ ਹਹਰਾਵਤ ਹਾਸ ਫਿਰੀ ਪਖਰੀ॥**
**ਦਲ ਗਾਹਤ ਬਾਹਤ ਬੀਰ ਬ੍ਰਿਣੰ॥ ਪ੍ਰਣ ਪੂਰ ਸੁ ਪੱਛਮ ਜੀਤ ਰਣੰ॥ ੪੯੫॥**

ਅਰਥ - ਸੂਰਮੇ ਵੇਖਦੇ ਹਨ ਕਿ ਸ਼ਿਵਜੀ ਸਿਰਾਂ ਦਾ ਹਾਰ ਪ੍ਰੋ ਰਿਹਾ ਹੈ। (ਪਿਖਰੀ=ਪਖਿਆਰੀ) ਸੁਰਗੀ ਵੇਸੁਵਾ ਅਪੱਛਰਾਂ ਰਣਭੂਮੀ ਵਿੱਚ ਹੱਸਦੀ ਤੇ ਹਸਾਉਂਦੀ ਫਿਰ ਰਹੀ ਹੈ। ਸੂਰਬੀਰ ਜੋਧੇ ਫ਼ੌਜ

---

*ਬ੍ਰਿਣ ਦਾ ਅਰਥ ਫੋੜਾ ਹੁੰਦਾ ਹੈ ਤੇ ਫੋੜੇ ਤੋਂ ਭੀ ਜ਼ਖਮ ਹੋ ਜਾਂਦਾ ਹੈ, ਇਸ ਲਈ ਜ਼ਖਮ ਲਈ ਬ੍ਰਿਣ ਦੀ ਵਰਤੋਂ ਕੀਤੀ ਹੈ।

************************************************************

ਨੂੰ ਗਾਹੁੰਦੇ ਤੇ ਸਸਤ੍ਰਾਂ ਨਾਲ ਵੈਰੀਆਂ ਨੂੰ ਫੱਟ ਲਾਉਂਦੇ ਫਿਰਦੇ ਹਨ। ਇਸ ਤਰ੍ਹਾਂ ਜੁੱਧ ਕਰਕੇ ਪੱਛਮ ਦਿਸ਼ਾ ਨੂੰ ਜਿੱਤ ਕੇ ਪ੍ਰਣ ਪੂਰਾ ਕਰ ਲਿਆ ਹੈ।। ੪੯੫।।

**ਦੋਹਰਾ।। ਜੀਤ ਸਰਬ ਪੱਛਮ ਦਿਸ਼ਾ ਦੱਛਨ ਕੀਨ ਧਿਆਨ।।**
**ਜਿਮ ਜਿਮ ਜੁੱਧ ਤਹਾ ਪਰਾ ਤਿਮ ਤਿਮ ਕਰੌਂ ਬਖਾਨ।। ੪੯੬।।**

*ਅਰਥ* - ਸਾਰੀ ਪੱਛਮ ਦਿਸ਼ਾ ਨੂੰ ਜਿੱਤ ਕਰਕੇ ਕਲਕੀ ਭਗਵਾਨ ਨੇ ਦੱਖਨ ਦਿਸ਼ਾ ਵਲ (ਧਿਆਨ) ਜਾਣਾ ਕੀਤਾ ਹੈ। ਜਿਵੇਂ ਜਿਵੇਂ ਉਥੇ ਜੁੱਧ ਹੁੰਦਾ ਪਿਆ ਸੀ, ਓਵੇਂ ਓਵੇਂ ਹੀ ਮੈਂ ਹੁਣ ਕਥਨ ਕਰਦਾ ਹਾਂ।। ੪੯੬।।

## *ਤੋਟਕ ਛੰਦ।।*

**ਰਣ ਜੰਪਤ ਜੁੱਗਣ ਜੂਹ ਜਯੰ।। ਕਲ ਕੰਪਤ ਭੀਰ ਅਭੀਰ ਭਯੰ।।**
**ਹੜ ਹੱਸਤ ਹੱਸਤ ਹਾਸ ਮ੍ਰਿੜਾ।। ਡਲ ਡੋਲਸ ਸ਼ੰਕਤ ਸ਼ੇਸ਼ ਥਿਰਾ।। ੪੯੭।।**

*ਅਰਥ* - ਯੁੱਧ ਦਾ ਸਮਰਨ ਕਰਦੀਆਂ ਜੋਗਣੀਆਂ ਜੈ ਜੈਕਾਰ ਕਰ ਰਹੀਆਂ ਹਨ। ਕਾਇਰ ਤੇ ਅਭੀਰ ਵਰਿਆਮ ਸੂਰਮੇ ਅਤੇ 'ਕਲ'* ਡਰ ਮੰਨ ਕੇ ਕੰਬ ਰਿਹਾ ਹੈ। ਚੁੜੇਲਾਂ ਹੜ ਹੜਾਉਂਦੀਆਂ ਹਸ ਰਹੀਆਂ ਹਨ। ਸ਼ੇਸ਼ਨਾਗ ਸ਼ੰਕਾਮਾਨ ਹੋ ਗਿਆ ਹੈ, ਇਸ ਕਰਕੇ ਧਰਤੀ ਡਕੋ ਡੋਲੇ ਖਾ ਰਹੀ ਹੈ।। ੪੯੭।।

**ਦਿਵ ਦੇਖਤ ਲੇਖਤ ਧੰਨ ਧੰਨੰ।। ਕਿਲਕੰਤ ਕਪਾਲੀਜ ਕ੍ਰੂਰ ਪ੍ਰਭੰ।।**
**ਬ੍ਰਿਣ ਬਰਖਤ ਪਰਖਤ ਬੀਰ ਰਣੰ।। ਹੱਯ ਘੱਲਤ ਝੱਲਤ ਜੋਧ ਜੁਧੰ।। ੪੯੮।।**

*ਅਰਥ* - ਦੇਵਤੇ ਦੇਖਦੇ ਹੋਏ ਧੰਨ ਧੰਨ ਕਰਕੇ ਜਾਣਦੇ ਹਨ। ਬੜੀ ਡਰਾਉਣੀ ਪ੍ਰਭਾ ਵਾਲੀ ਕਪਾਲੀ ਕਿਲਕਾਰੀਆਂ ਮਾਰ ਰਹੀ ਹੈ। ਫੱਟ ਕਰਨ ਵਾਲਿਆਂ ਅਸਤ੍ਰਾਂ-ਸ਼ਸਤ੍ਰਾਂ ਦੀ ਬਰਖਾ ਹੋ ਰਹੀ ਹੈ, ਜਿਨ੍ਹਾਂ ਨੂੰ ਸੂਰਮੇ ਲੋਕ ਜੁੱਧ ਵਿਚ ਪੁਰਖ ਰਹੇ ਹਨ। ਘੋੜਿਆਂ ਨੂੰ ਮਾਰਦੇ ਹਨ, ਅਤੇ ਜੋਧੇ ਜੁੱਧ ਵਿਚ ਉਨ੍ਹਾਂ ਸ਼ਸਤ੍ਰਾਂ-ਅਸਤ੍ਰਾਂ ਨੂੰ ਆਪਣੇ ਉਤੇ ਝੱਲਦੇ ਹਨ।। ੪੯੮।।

**ਕਿਲਕੰਤ ਕਪਾਲਨ ਸਿੰਘ ਚੜੀ।। ਚਮਕੰਤ ਕ੍ਰਿਪਾਣ ਪ੍ਰਭਾਨ ਮੜੀ।।**
**ਗਣ ਹੂਰ ਸੁ ਪੂਰਤ ਧੂਰ ਰਣੰ।। ਅਵਲੋਕਤ ਦੇਵ ਅਦੇਵ ਗਣੰ।। ੪੯੯।।**

*ਅਰਥ* - ਸ਼ੇਰ ਉਤੇ ਚੜ੍ਹੀ ਹੋਈ ਕਪਾਲਨਿ ਦੇਵੀ ਕਿਲਕਾਰੀਆਂ ਮਾਰ ਰਹੀ ਹੈ। ਜਿਸਦੇ ਹੱਥ ਵਿਚ ਸ਼ੋਭਨੀਕ ਤਲਵਾਰ ਚਮਕਦੀ ਹੈ, ਬਹੁਤ ਸਾਰੀਆਂ ਹੂਰਾਂ ਜੁੱਧ ਭੂਮੀ ਨਾਲ ਲੱਥ-ਪੱਥ ਹੋਈਆਂ ਫਿਰਦੀਆਂ ਹਨ। ਜਿਨ੍ਹਾਂ ਨੂੰ ਦੇਵਤੇ ਤੇ ਦੈਂਤ ਵੇਖ ਰਹੇ ਹਨ।। ੪੯੯।।

*ਇਹ 'ਕਲ' ਜੁੱਧ ਦਾ ਕਾਰਣ ਮੰਨੀ ਗਈ ਹੈ ਅਤੇ ਨਾਰਦ ਦੇ ਨਾਲ ਰਹਿੰਦੀ ਹੈ

**ਰਣ ਭਰਮਤ ਕ੍ਰੂਰ ਕਬੰਧ ਪ੍ਰਭਾ।। ਅਵਲੋਕਤ ਰੀਝਤ ਦੇਵ ਸਭਾ।।**
**ਗ੍ਰਣਿ ਹੂਰਨ ਬਜਾਹਤ ਪੂਰ ਰਣੰ।। ਰਥ ਥੰਭਤ ਭਾਨ ਬਿਲੋਕ ਭਟੰ।। ੫੦੦।।**

ਅਰਥ – ਬੜੀ ਡਰਾਉਣੀ ਪ੍ਰਭਾ ਚਮਕ ਦਮਕ ਵਾਲੇ ਕਬੰਧ ਧੜ ਰਣਭੂਮੀ ਵਿਚ ਭੱਜੇ ਫਿਰਦੇ ਹਨ। ਜਿਨ੍ਹਾਂ ਨੂੰ ਵੇਖ ਕੇ ਦੇਵਤਿਆਂ ਦੀ ਸਭਾ ਪ੍ਰਸੰਨ ਹੋ ਰਹੀ ਹੈ। ਸੂਰਜ ਨੇ ਸੂਰਮਿਆਂ ਨੂੰ ਵੇਖਣ ਦੇ ਵਾਸਤੇ ਰੱਥ ਨੂੰ ਰੋਕ ਲਿਆ ਹੈ ਭਾਵ ਯੋਧਿਆਂ ਦੀ ਸੂਰਮਗਤੀ ਨੂੰ ਵੇਖ ਕੇ ਸੂਰਜ ਨੂੰ ਪੱਛਮ ਵਲ ਜਾਣਾ ਹੀ ਭੁੱਲ ਗਿਆ ਹੈ ਤੇ ਇਕੋ ਜਗ੍ਹਾ ਤੇ ਖੜੋਤਾ ਰਹਿ ਗਿਆ ਹੈ।। ੫੦੦।।

**ਢਢਿ ਢੋਲਕ ਝਾਂਝ ਮ੍ਰਿਦੰਗ ਮੁਖੰ।। ਡਫ ਤਾਲ ਪਖਾਵਜ ਨਾਇ ਸੁਰੰ।।**
**ਸੁਰ ਸੰਖ ਨਫੀਰੀਯ ਭੇਰ ਭਕੰ।। ਉੱਠ ਨ੍ਰਿੱਤ ਭੂਤ ਪਰੇਤ ਗਣੰ।। ੫੦੧।।**

ਅਰਥ – ਢੱਡ, ਢੋਲਕ, ਝਾਂਝ, ਮ੍ਰਿਦੰਗ, ਮੁਖਰਸ* ਡੱਫ, ਛੈਣੇ ਜਾਂ ਕੈਸੀਆਂ ਤਬਲਾ, (ਨਾਇ ਸੁਰ) ਸਰਨਾਈ। (ਸੁਰ) ਤੁਰੀ, ਸੰਖ, ਨਫੀਰੀ, ਭੇਰੀ ਤੇ ਭੰਕ* (ਇਹ ਸਾਰੇ ਵਾਜੇ ਵੱਜ ਰਹੇ ਹਨ) ਭੂਤਾਂ ਤੇ ਪ੍ਰੇਤਾਂ ਦੇ ਝੁੰਡ ਉੱਠ ਉੱਠ ਕੇ ਨਾਚ ਕਰ ਰਹੇ ਹਨ।। ੫੦੧।।

**ਦਿਸ ਪੱਛਮ ਜੀਤ ਅਭੀਤ ਨ੍ਰਿਪੰ।। ਕੁਪ ਕੀਨ ਪਯਾਨ ਸੁ ਦੱਛਣਣੰ।।**
**ਅਰ ਭੱਜਤ ਤੱਜਤ ਦੇਸ ਦਿਸੰ।। ਗਣ ਗੱਜਤ ਕੇਤਕ ਏਸੁ ਰਿਣੰ।। ੫੦੨।।**

ਅਰਥ – ਪੱਛਮ ਦਿਸ਼ਾ ਦੇ ਅਭੀਤ ਨਿਡਰ ਰਾਜੇ ਜਿੱਤ ਲਏ ਹਨ। ਹੁਣ ਕ੍ਰੋਧ ਕਰਕੇ ਦੱਖਣ ਵੱਲ ਨੂੰ (ਪਯਾਨ) ਜਾਣਾ ਕੀਤਾ ਹੈ। ਵੈਰੀ ਦੇਸ਼ ਤੇ ਦਿਸ਼ਾ ਨੂੰ ਛੱਡ ਕਰਕੇ ਭੱਜ ਤੁਰੇ ਹਨ। ਕਿੰਨੇ ਕੁ ਏਸੁ ਰਿਣੰ*ਰਾਜਿਆਂ ਦੀ ਫ਼ੌਜ ਰਣ ਵਿਚ ਗੱਜ ਸਕਦੀ ਹੈ।। ੫੦੨।।

**ਨ੍ਰਿਤ ਨ੍ਰਿੱਤਤ ਭੂਤ ਬਿਤਾਲ ਬਲੀ।। ਗਜ ਗੱਜਤ ਬੱਜਤ ਦੀਹ ਦਲੀ।।**
**ਹਯ ਹਿੰਸਤ ਚਿੰਸਤ ਗੂੜ ਗਜੀ।। ਅਸਿ ਲੱਸਤ ਰੱਸਤ ਤੇਗ ਜਗੀ।। ੫੦੩।।**

ਅਰਥ – ਭੂਤ, ਬੀਰ ਤੇ ਬੈਤਾਲ ਨੱਚਦੇ ਹਨ। ਹਾਥੀ ਚਿੰਆੜਦੇ ਹਨ ਤੇ ਬੜਾ ਭਾਰੀ ਦਮਾਮਾ ਵੱਜਦਾ ਹੈ। ਘੋੜੇ ਹਿਣਕਦੇ ਹਨ ਹਾਥੀ ਬੜੇ ਜ਼ੋਰ ਨਾਲ ਚਿੰਘਾਰਦੇ ਹਨ। ਤਲਵਾਰਾਂ ਲਿਸ਼ਕਦੀਆਂ ਹਨ, ਅਤੇ ਤੇਗ ਵਿਚੋਂ ਜਗ ਮਗ ਕਰਦੀਆਂ ਰਿਸ਼ਮਾਂ ਨਿਕਲ ਰਹੀਆਂ ਹਨ।। ੫੦੩।।

---

*ਜਿਸ ਸਾਜ ਨਾਲ ਮਸ਼ਕ ਲੱਗੀ ਹੋਵੇ ਤੇ ਮਸ਼ਕ ਵਿਚ ਹਵਾ ਭਰ ਕੇ ਫਿਰ ਉਸ ਹਵਾ ਨਾਲ ਸਾਜ਼ ਸਜਾਇਆ ਜਾਵੇ, ਉਸਦਾ ਨਾਮ 'ਮੁਖਰਸ' ਹੈ, ਜੇਹਾ ਕਿ — 'ਬੀਨ ਵਾਜਾ'।

*ਜਿਸ ਵਿਚ ਫੂਕ ਮਾਰਨ ਨਾਲ 'ਭੰਕ-ਭੂੰ' ਅਵਾਜ ਨਿਕਲੇ, ਉਸਦਾ ਨਾਮ ਹੈ।

*ਇਸਦਾ ਅਰਥ ਹੈ—"ਏਸਰ -ਅਣੀ"

## ਭੁਜੰਗ ਪ੍ਰਯਾਤ ਛੰਦ॥

**ਹਨੇ ਪੱਛਮੀ ਦੀਹ ਦਾਨੋ ਦਿਵਾਨੇ॥ ਦਿਸ਼ਾ ਦੱਛਨੀ ਆਨ ਬਾਜੇ ਨਿਸ਼ਾਨੇ॥**
**ਹਨੇ ਬੀਰ ਬੀਜਾ ਪੁਰੀ ਗੋਲ ਕੁੰਡੀ॥ ਗਿਰੇ ਤੱਛ ਮੁੱਛੰ ਨਚੀ ਰੁੰਡ ਮੁੰਡੀ॥ ੫੦੪॥**

*ਅਰਥ* – ਪੱਛਮ ਦਿਸ਼ਾ ਦੇ ਬੜੇ ਵਡੇ ਦੈਂਤਾਂ ਵਰਗੇ ਦਾਨੇ ਤੇ ਦੀਵਾਨੇ ਲੱਕ ਮਾਰੇ ਗਏ ਹਨ। ਹੁਣ ਦੱਖਣ ਦਿਸ਼ਾ ਵਿਚ ਆ ਕੇ ਧੌਂਸੇ ਵੱਜਣ ਲਗ ਪਏ ਹਨ। ਬੀਜਾ ਪੁਰ ਦੇ ਤੇ ਗੋਲਕੁੰਡੇ ਦੇ ਜੋਧੇ ਮਾਰੇ ਗਏ ਹਨ। ਵੀਰ ਡਿੱਗਣ ਲੱਗੇ ਹਨ ਤੇ ਮੁੰਡ ਮਾਲਾ ਧਾਰਨ ਵਾਲੀ ਕਾਲੀ ਦੇਵੀ ਨੱਚਣ ਲੱਗੀ ਹੈ॥ ੫੦੪॥

**ਸਭੈ ਸੇਤ ਬੰਧੀ ਸੁਧੀ ਬੂੰਦ ਬਾਸੀ॥ ਮੰਡੇ ਮੱਛ ਬੰਦ੍ਰੀ ਹਠੀ ਜੁੱਧ ਰਾਸੀ॥**
**ਦ੍ਰਹੀ ਦ੍ਰਾਵੜੇ ਤੇਜ ਤਾ ਤੇ ਤਿਲੰਗੀ॥**
**ਹਤੇ ਸੂਰਤੀ ਜੰਗ ਭੰਗੀ ਫਿਰੰਗੀ॥ ੫੦੫॥**

*ਅਰਥ* – ਸੇਤ ਬੰਧ ਦੇਸ਼ ਵਾਲੇ, ਸੁਧਾ ਦੇਸ਼ ਵਾਸੀ ਤੇ ਬੰਦਰ ਵਾਸੀ। ਮਛ ਮੰਦਰ ਵਾਲੇ ਹਠੀਲੇ ਜੁਆਨ ਜਿਨ੍ਹਾਂ ਦੀ ਜੁੱਧ ਰਾਸੀ ਹੈ। ਦ੍ਰਹੀ ਦੇਸ਼ ਵਾਲੇ, ਦ੍ਰਾਵੜ ਦੇਸ਼ ਵਾਲੇ ਤੇ ਤਤੇ ਤੇਜ ਵਾਲੇ ਤਿਲੰਗ ਦੇਸ਼ ਵਾਸੀ। ਸੂਰਤ ਦੇਸ਼ ਵਾਸੀ, ਭੰਗੀ ਤੇ ਫਿਰੰਗੀ ਇਤਾਕਿ ਸਾਰੇ ਹੀ ਮਾਰੇ ਜਾਣਗੇ॥ ੫੦੫॥

**ਚਪੇ ਚਾਂਦ ਰਾਜਾ ਚਲੇ ਚਾਂਦ ਬਾਸੀ॥ ਬਡੇ ਬੀਰ ਬੈਦ੍ਰੱਭਿ ਸੰਰੋਸ ਰਾਸੀ॥**
**ਜਿਤੇ ਦੱਛਨੀ ਸੰਗ ਲਿੱਨੇ ਸੁਧਾਰੰ॥ ਦਿਸ਼ਾ ਪ੍ਰਾਂਚਿਅੰ ਕੋਪ ਕੀਨੋ ਸਵਾਰੰ॥ ੫੦੬॥**

*ਅਰਥ* – ਚਾਂਦ ਪੁਰ ਦਾ ਰਾਜਾ ਦੱਬ ਜਾਏਗਾ, ਚਾਂਦ ਪੁਰ ਦੇ ਬਾਸੀ ਨਾਲ ਟੁਰ ਚੱਲਣਗੇ। ਬਈਦਰਭ ਦੇਸ਼ ਦਾ ਰਾਜਾ, ਜੋ ਬੜਾ ਬਹਾਦਰ ਜੋਧਾ ਤੇ ਰੋਸ ਦੀ ਰਾਸੀ ਹੈ, ਉਹ ਭੀ ਹਾਰ ਮੰਨ ਜਾਏਗਾ। ਇਸ ਤਰ੍ਹਾਂ ਦੱਖਣੀ ਦਿਸ਼ਾ ਜਿੱਤੀ ਜਾਏਗੀ, ਅਤੇ ਜਿਨ੍ਹਾਂ ਦਾ ਸੁਧਾਰ ਹੋ ਜਾਏਗਾ, ਉਨ੍ਹਾਂ ਨੂੰ ਨਾਲ ਲੈ ਕੇ ਕਲਕੀ ਅਵਤਾਰ ਕ੍ਰੋਧ ਕਰਕੇ ਪੂਰਬ ਦਿਸ਼ਾ ਵੱਲ ਨੂੰ ਸਵਾਰੀ ਕਰ ਲੈਣਗੇ॥ ੫੦੬॥

**ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕਲਕੀ ਅਵਤਾਰ ਦੱਛਨ ਜੈਯ ਬਿਜਯ ਸਮਾਪਤਮ ਧਿਆਇ ਦੂਜਾ॥**

---

## ਪਾਧਰੀ ਛੰਦ।।

**ਪੱਛਮਹਿ ਜੀਤ ਦੱਛਨ ਉਜਾਰ।। ਕੁਪਿਓ ਕਛੂਕ ਕਲਕੀਵਤਾਰ।।**
**ਕੀਨੋ ਪਯਾਨ ਪੂਰਬ ਦਿਸਾਣ।। ਬੱਜੀ ਅਜੈਤ ਪੜ੍ਹੂੰ ਨਿਸਾਣ।। ੫੦੭।।**

ਅਰਥ - ਪੱਛਮ ਨੂੰ ਜਿੱਤ ਕੇ ਦੱਖਣ ਦਿਸ਼ਾ ਨੂੰ ਉਜਾੜ ਦਿੱਤਾ ਹੈ। ਕਲਕੀ ਅਵਤਾਰ ਨੂੰ ਕੁਝ ਥੋੜਾ ਜੇਹਾ ਕ੍ਰੋਧ ਪੈਦਾ ਹੋ ਗਿਆ ਹੈ। ਫਿਰ ਪੂਰਬ ਦਿਸ਼ਾ ਵੱਲ ਜਾਣਾ ਕੀਤਾ ਹੈ।। (ਅਜੈਤ ਪੜ੍ਹੂੰ) ਰਣਜੀਤ (ਨਿਸਾਣ) ਨਗਾਰੇ ਵੱਜਣ ਲੱਗ ਪਏ ਹਨ।। ੫੦੭।।

**ਮਾਗਧ ਮਹੀਪ ਮੰਡੇ ਮਹਾਨ।। ਦਸ ਚਾਰ ਚਾਰ ਵਿਦਜਾ ਨਿਧਾਨ।।**
**ਬੰਗੀ ਕੁਲਿੰਗ ਅੰਗੀ ਅਜੀਤ।। ਮੋਰੰਗ ਅੱਗ੍ਰ ਨੈਪਾਲ ਅਭੀਤ।। ੫੦੮।।**

ਅਰਥ - ਮਾਗਧ ਦੇਸ਼ ਦੇ ਰਾਜੇ ਨੇ ਭਾਰੀ ਯੁੱਧ ਕੀਤਾ। ਜੋ ਚੌਦਾਂ ਵਿਦਿਆ ਦਾ ਖਜ਼ਾਨਾ ਹੈ। ਬੰਗ ਦੇਸ਼ ਵਾਲੇ, ਕੁਲਿੰਗ ਦੇਸ਼ ਵਾਲੇ, ਅੰਗ ਦੇਸ਼ ਵਾਲੇ ਜੋ ਕਦੇ ਭੀ ਨਹੀਂ ਜਿੱਤੇ ਗਏ ਹਨ ਮੋਰੰਗ, ਅਗੋਰ ਤੇ ਡਰ ਤੋਂ ਰਹਿਤ ਨੈਪਾਲ ਦੇ ਲੋਗ।। ੫੦੮।।

**ਛੱਜਾਦ ਕਰਨ ਇੱਕਾਦ ਪਾਵ।। ਮਾਰੇ ਮਹੀਪ ਕਰ ਕੈ ਉਪਾਵ।।**
**ਖੰਡੇ ਅਖੰਡ ਜੋਧਾ ਦੁਰੰਤ।। ਲਿੱਨੋ ਛਿਨਾਇ ਪੂਰਬ ਪਰੰਤ।। ੫੦੯।।**

ਅਰਥ - 'ਛਜਾਦ' 'ਕਰਣ' ਤੇ 'ਇਕਾਦ ਪਾਵ' ਆਦਿਕ ਸਾਰੇ ਇਲਾਕਿਆਂ ਦੇ ਰਾਜੇ ਬੜਾ ਬੜਾ ਉਪਾਵ ਕਰਕੇ ਮਾਰ ਸੁੱਟੇ ਹਨ। ਨਾ ਨਾਸ ਹੋ ਸਕਣ ਵਾਲੇ (ਦੁਰੰਤ) ਬੇਅੰਤ ਜੋਛੇ ਨਾਸ ਕਰ ਦਿਤੇ ਹਨ। ਪੂਰਬ (ਪਰੰਤ) ਤੱਕ ਦਾ ਸਾਰਾ ਇਲਾਕਾ ਸਭਨਾਂ ਪਾਸੋਂ ਖੋਹ ਲਿਆ ਹੈ।। ੫੦੯।।

**ਦਿਨੋ ਨਿਕਾਰ ਰਾਛਸ ਦੁਬੁੱਧ।। ਕਿੱਨੋ ਪਯਾਨ ਉੱਤਰ ਸੁਕ੍ਰੁੱਧ।।**
**ਮੰਡੇ ਮਹੀਪ ਮਾਵਾਸ ਥਾਨ।। ਖੰਡੇ ਅਖੰਡ ਖੂਨੀ ਖੁਰਾਨ।। ੫੧੦।।**

ਅਰਥ - ਮੰਦ ਬੁਧੀ ਵਾਲੇ ਰਾਖਸ਼ਾਂ ਨੂੰ ਦੇਸ਼ ਤੋਂ ਬਾਹਰ ਕੱਢ ਦਿੱਤਾ ਹੈ। ਫਿਰ ਕਲਕੀ ਅਵਤਾਰ ਨੇ ਕ੍ਰੋਧ ਨਾਲ ਉੱਤਰ ਦਿਸ਼ਾ ਵੱਲ ਜਾਣਾ ਕੀਤਾ ਹੈ। (ਮਵਾਸ) ਆਕੀ ਰਾਜਿਆਂ ਨਾਲ ਯੁੱਧ ਕੀਤਾ ਹੈ। ਨਾ ਖੰਡੇ ਜਾਣ ਵਾਲੇ (ਖੁਰਾਨਾ) ਖਰਾਂਟ ਖੂਨੀ ਰਾਜਿਆਂ ਨੂੰ ਟੋਟੇ ਟੋਟੇ ਕਰ ਦਿੱਤਾ ਹੈ।। ੫੧੦।।

**ਇਤਿ ਸ੍ਰੀ ਬਚਿਤ੍ਰ ਨਾਟਕੇ ਕਲਕੀਵਤਾਰੇ ਪੂਰਬ ਜੀਤ ਬਿਜਯ ਨਾਮ ਸਮਾਪਤ ਧਿਆਇ ਤੀਜਾ।। ੩।।**

*********************************************************************

## ਪਾਧਰੀ ਛੰਦ।।

**ਇਹ ਭਾਂਤ ਪੂਰਬ ਪੱਟਨ ਉਪੱਟ।। ਖੰਡੇ ਅਖੰਡ ਕੱਟੇ ਅਕੱਟ।।**
**ਫੱਟੇ ਅਫੱਟ ਖੰਡੇ ਅਖੰਡ।। ਬੱਜੇ ਨਿਸ਼ਾਨ ਮਚਿਓ ਘਮੰਡ।। ੫੧੧।।**

ਅਰਥ - ਇਸ ਤਰ੍ਹਾਂ ਪੂਰਬ ਦਿਸ਼ਾ ਦੇ ਪਟਨ ਸ਼ੈਹਰਾਂ ਨੂੰ (ਉਪੱਟ) ਉਜਾੜ-ਪੁਜਾੜਕੇ। ਨਾ ਖੰਡੇ ਜਾਣ ਵਾਲਿਆਂ ਨੂੰ ਖੰਡਿਆ ਤੇ ਨਾ ਕੱਟੇ ਜਾਣ ਵਾਲਿਆਂ ਨੂੰ ਕੱਟ ਦਿੱਤਾ ਹੈ। ਨਾ ਫੱਟੇ ਜਾਣ ਵਾਲਿਆਂ ਨੂੰ ਫੱਟਿਆ ਹੈ ਅਤੇ ਅਖੰਡਾਂ ਨੂੰ ਖੰਡ ਖੰਡ ਕੀਤਾ ਹੈ। ਬੜਾ ਘਮਸਾਨ ਜੁੱਧ ਮੱਚਿਆ ਹੈ ਅਤੇ ਧੌਂਸੇ ਨਗਾਰੇ ਵੱਜੇ ਹਨ।। ੫੧੧।।

**ਜੋਰੇ ਸੁ ਜੰਗ ਜੋਧਾ ਜੁਝਾਰ।। ਜੋ ਤਜੇ ਬਾਣ ਗੱਜਤ ਲੁਝਾਰ।।**
**ਭਾਜੰਤ ਭੀਰ ਭਹਰੰਤ ਭਾਇ।। ਭਭਕੰਤ ਘਾਇ ਡਿੱਗੇ ਅਘਾਇ।। ੫੧੨।।**

ਅਰਥ - ਲੜਾਕੇ ਸੂਰਮੇ ਜੰਗ ਵਿਚ ਜੁੜ ਗਏ ਹਨ। ਜੋ ਤੀਰ ਛੱਡਦੇ ਹਨ ਅਤੇ ਲੜਦੇ ਹੋਏ ਲਲਕਾਰਦੇ ਹਨ। ਡਰ ਨਾਲ (ਭਹਰੰ) ਘਬਰਾਏ ਹੋਏ ਕਾਇਰ ਲੋਕ ਭੱਜੇ ਜਾ ਰਹੇ ਹਨ। ਜੋ ਫੱਟ ਖਾ ਕੇ ਡਿੱਗੇ ਹਨ, ਉਨ੍ਹਾਂ ਦੇ ਫੱਟਾਂ ਵਿਚੋਂ ਭੱਕ ਤੱਕ ਕਰਕੇ ਲਹੂ ਡਿਗਦਾ ਹੈ।। ੫੧੨।।

**ਸਾਜੰਤ ਸਾਜ ਬਾਜਤ ਤੁਫੰਗ।। ਨਾਚੰਤ ਭੂਤ ਭੈ ਧਰ ਸੁਰੰਗ।।**
**ਬਬਕੰਤ ਬਿਤਾਲ ਕਹਕੰਤ ਕਾਲ।। ਡਮਕੰਤ ਡਉਰ ਮੁਕਤੰਤ ਜ੍ਵਾਲ।। ੫੧੩।।**

ਅਰਥ - ਸਾਜ਼ਾਂ ਨੂੰ ਸਜਾਉਂਦੇ ਹਨ, ਬੰਦੂਕਾਂ ਨੂੰ ਮਾਰਦੇ ਹਨ। ਡਰ ਨੂੰ ਧਾਰਨ ਕੀਤੇ ਹੋਏ ਲਹੂ ਨਾਲ ਭਿਜ ਕੇ ਸੂਹੇ ਰੰਗ ਵਾਲੇ ਭੂਤ ਨੱਚ ਰਹੇ ਹਨ। ਬਿਤਾਲ ਬਕਾਰਦਾ ਹੈ, ਕਾਲੀ ਕਹ ਕਹ ਕਰਕੇ ਹੱਸ ਰਹੀ ਹੈ। ਰੁਦ੍ਰ ਦਾ ਡਉਰੂ ਖੜਕ ਰਿਹਾ ਹੈ, ਅਤੇ ਉਸਦੇ ਨੇਤ੍ਰਾਂ ਵਿਚੋਂ ਅੱਗ ਦੀਆਂ ਲਾਟਾਂ ਨਿਕਲ ਰਹੀਆਂ ਹਨ।। ੫੧੩।।

**ਭਾਜੰਤ ਭੀਰ ਤਜ ਬੀਰ ਖੇਤ।। ਨਾਚੰਤ ਭੂਤ ਬੈਤਾਲ ਪ੍ਰੇਤ।।**
**ਕ੍ਰੀੜੰਤ ਈਸ ਪੋਅੰਤ ਕਪਾਲ।। ਨਿਰਖਤ ਬੀਰ ਛਕਿ ਬਰਤ ਬਾਲ।। ੫੧੪।।**

ਅਰਥ - ਡਰਪੋਕ ਯੁੱਧ ਭੂਮੀ ਛੱਡ ਕੇ ਭੱਜਣ ਲੱਗੇ ਭੂਤ, ਪ੍ਰੇਤ, ਬੈਤਾਲ ਨੱਚਣ ਲਗੇ ਤੇ ਕ੍ਰੀੜਾ ਕਰਦਾ ਸ਼ਿਵ ਰੁੰਡ ਮਾਲਾ ਪ੍ਰੋਣ ਲੱਗਾ। ਅਪੱਛਰਾਂ ਬਹਾਦਰੀ ਵੇਖ ਕਰਕੇ (ਛਕਿ) ਪ੍ਰਸੰਨ ਹੋ ਕੇ ਸੂਰਮਿਆਂ ਨੂੰ ਵਰ ਰਹੀਆਂ ਹਨ।। ੫੧੪।।

**ਧਾਵੰਤ ਬੀਰ ਬਾਹੰਤ ਘਾਵ।। ਨਾਚੰਤ ਭੂਤ ਗਾਵੰਤ ਚਾਵ।।**
**ਡਮਕੰਤ ਡਉਰ ਨਾਚੰਤ ਈਸ।। ਰੀਝਤ ਹਿਮਿੰਦ੍ਰ ਪੋਅੰਤ ਸੀਸ।। ੫੧੫।।**

**********************************************************************

*ਅਰਥ* – ਸੂਰਮੇ ਭੱਜੇ ਫਿਰਦੇ ਹਨ, ਉਨ੍ਹਾਂ ਦੇ ਫੱਟਾਂ ਵਿਚੋਂ ਲਹੂ ਵਗਦਾ ਹੈ। ਭੂਤ ਚਾਉ ਨਾਲ ਗਾਉਂਦੇ ਤੇ ਨੱਚਦੇ ਹਨ। ਸ਼ਿਵਜੀ ਨੱਚ ਰਿਹਾ ਹੈ ਤੇ ਡਉਰੂ ਖੜਕਾ ਰਿਹਾ ਹੈ। (ਹਿਮਿੰਦ੍ਰ) ਪਾਰਬਤੀ ਪ੍ਰਸੰਨ ਹੋ ਰੁੰਡ ਮਾਲਾ ਵਿਚ ਸਿਰ ਪ੍ਰੋ ਰਹੀ ਹੈ॥ ੫੧੫॥

**ਗੰਧ੍ਰੱਬ ਸਿੱਧ ਚਾਰਨ ਪ੍ਰਸਿੱਧ॥ ਕਥੰਤ ਕਾਬ ਸੋਭੰਤ ਸਿੱਧ॥**
**ਗਾਵੰਤ ਬੀਨ ਬੀਨਾ ਬਜੰਤ॥ ਰੀਝੰਤ ਦੇਵ ਮੁਨਿ ਮਨ ਡੁਲੰਤ॥ ੫੧੬॥**

*ਅਰਥ* – ਗੰਧਰਬ, ਸਿੱਧ, ਚਾਰਣ (ਭੱਟ) ਤੇ ਪ੍ਰਸਿੱਧ ਕਵੀ ਜਨ। ਇਹ ਸਾਰੇ ਸੂਰਮਿਆਂ ਦੀ ਕੀਰਤੀ ਦੀ ਕਵਿਤਾ ਕਥਨ ਕਰਦੇ ਹਨ, ਅਤੇ ਸਿੱਧ ਲੋਕ ਸੋਭਾ ਕਰਦੇ ਹਨ। (ਬੀਨ) ਚਤਰ ਅਪੱਛਰਾਂ ਗੀਤ ਗਾਉਂਦੀਆਂ ਹਨ ਤੇ ਬੀਨਾਂ ਵਜਾਉਂਦੀਆਂ ਹਨ। ਜਿਨ੍ਹਾਂ ਦੇ ਰੂਪ ਨੂੰ ਵੇਖ ਕੇ ਦੇਵਤੇ ਰੀਝ ਰਹੇ ਹਨ ਤੇ ਮੁਨੀ ਜਨਾਂ ਦਾ ਮਨ ਡੋਲ ਗਿਆ ਹੈ॥ ੫੧੬॥

**ਗੁੰਜਤ ਗਜਿੰਦ੍ਰ ਹੈਵਰ ਅਸੰਖ॥ ਬੁੱਲਤ ਸੁਬਾਹ ਮਾਰੂ ਬਜੰਤ॥**
**ਉਠੰਤ ਨਾਦ ਪੂਰਤ ਦਿਸਾਣ॥ ਡੁੱਲਤ ਮਹੇਂਦ੍ਰ ਮਹਿ ਧਰਮ ਹਾਣ॥ ੫੧੭॥**

*ਅਰਥ* – (ਗਜਿੰਦ੍ਰ) ਵੱਡੇ ਵੱਡੇ ਹਾਥੀ ਚਿੰਘਾਰਦੇ ਹਨ, ਅਨਗਿਣਤ ਹੀ ਬੜੇ ਚੰਗੇ ਘੋੜੇ ਹਿਣਕ ਰਹੇ ਹਨ। (ਸੁਬਾਹ=ਖੱਤ੍ਰੀ) ਸੂਰਮੇ ਮਾਰੋ ਮਾਰੋ ਬੋਲਦੇ ਹਨ, ਅਤੇ ਮਾਰੂ ਵੱਜਦਾ ਹੈ। ਇਤਨੀ ਅਵਾਜ਼ ਪੈਦਾ ਹੋ ਰਹੀ ਹੈ, ਜੋ ਸਾਰੀਆਂ ਦਿਸ਼ਾਂ ਵਿਚ ਭਰ ਗਈ ਹੈ। ਧਰਤੀ ਉਤੋਂ ਧਰਮ ਦੀ ਹਾਣ ਹੋ ਗਈ ਹੈ, ਜਿਸ ਕਰਕੇ (ਮਹੇਂਦ੍ਰ) ਵੱਡੇ ਵੱਡੇ ਪਹਾੜ ਡੋਲਣ ਲੱਗ ਪਏ ਹਨ॥ ੫੧੭॥

**ਖੁਲੰਤ ਖੇਤ ਖੂਨੀ ਖਤੰਗ॥ ਛੁਟੰਤ ਬਾਣ ਜੁੱਟੇ ਨਿਸ਼ੰਗ॥**
**ਭਿੱਦੰਤ ਮਰਮ ਜੂੱਝਤ ਸੁਬਾਹ॥ ਘੁਮੰਤ ਗੈਣ ਅੱਛ੍ਰੀ ਉਛਾਹ॥ ੫੧੮॥**

*ਅਰਥ* – ਰਣਭੂਮੀ ਵਿਚ ਖੂਨੀ ਤਲਵਾਰਾਂ ਖੁੱਲ੍ਹ ਗਈਆਂ ਹਨ। ਤੀਰ ਛੁੱਟ ਰਹੇ ਹਨ, ਸੂਰਮੇ ਨਿਸ਼ੰਗ ਹੋ ਕੇ ਜੁੱਧ ਵਿਚ ਜੁੱਟੇ ਹੋਏ ਹਨ। ਜਿਨ੍ਹਾਂ ਦੇ ਮਰਮ ਸਥਾਨ ਭੇਦੇ ਗਏ ਹਨ, ਉਹ ਸੂਰਮੇ ਸ਼ਹੀਦ ਹੋ ਰਹੇ ਹਨ। ਅਪੱਛਰਾਂ ਸੂਰਮਿਆਂ ਨੂੰ ਵਰਨ ਲਈ ਉਤਸ਼ਾਹ ਦੀਆਂ ਭਰੀਆਂ ਅਕਾਸ਼ ਵਿਚ ਫਿਰ ਰਹੀਆਂ ਹਨ॥ ੫੧੮॥

**ਸਰਖੰਤ ਸੇਲ ਬਰਖੰਤ ਬਾਣ॥ ਹਰਖੰਤ ਹੂਰ ਪਰਖੰਤ ਜੁਆਣ॥**
**ਬਾਜੰਤ ਢੋਲ ਡਉਰੂ ਕਰਾਲ॥ ਨਾਚੰਤ ਭੂਤ ਭੈਰੋ ਕਪਾਲ॥ ੫੧੯॥**

*ਅਰਥ* – ਬਰਛਿਆਂ ਨੂੰ ਅੱਗੇ ਵੱਲ ਨੂੰ ਧੱਕ ਰਹੇ ਹਨ, ਤੀਰਾਂ ਦੀ ਬਰਖਾ ਕਰ ਰਹੇ ਹਨ। ਅਪੱਛਰਾਂ ਪ੍ਰਸੰਨ ਹੋ ਰਹੀਆਂ ਹਨ ਅਤੇ ਸੂਰਮਿਆਂ ਨੂੰ ਪਰਖ ਰਹੀਆਂ ਹਨ। ਡਰਾਉਣੇ ਡੌਰੂ ਤੇ ਢੋਲ ਵੱਜ ਰਹੇ ਹਨ। ਡਰਾਉਣੀ ਸ਼ਕਲ ਵਾਲੇ ਭੈਰੋਂ ਤੇ ਭੂਤ ਨਾਚ ਕਰ ਰਹੇ ਹਨ॥ ੫੧੯॥

ਹਰੜੰਤ ਹੱਥ ਖਰੜੰਤ ਖੋਲ।। ਟਿਰੜੰਤ ਟੀਕ ਭਿਰੜੰਤ ਭੋਲ।।
ਦਰੜੰਤ ਦੀਹ ਦਾਨੋ ਦੁਰੰਤ।।ਹਰੜੰਤ ਹਾਸ ਹੱਸਤ ਮਹੰਤ।।੫੨੦।।

ਅਰਥ - ਖੋਲਾਂ ਦੀ ਖੜਕਾਣ ਸੁਣਾਈ ਦੇ ਰਹੀ ਹੈ। ਪੰਡਿਤਾਂ ਦੇ ਮੱਥਿਆਂ ਤੋਂ ਟਿੱਕੇ ਟਰਕ ਗਏ ਹਨ, ਭਗਤਿਆਂ ਦਾ ਭੋਲ ਘਚੋਲ ਪੈ ਗਿਆ ਹੈ। (ਦੁਰੰਤ) ਬੇਅੰਤ ਹੀ ਬੜੇ ਭਾਰੇ ਦਗੜੇ ਗਏ ਹਨ। ਮਹੰਤ ਲੋਕ ਹਿੜ-ਹਿੜ ਹਾਸੇ ਨੂੰ ਹੱਸ ਰਹੇ ਹਨ।। ੫੨੦।।

ਉਤਭੁਜ ਛੰਦ।। ਰਹਾ ਸੰਕਪਾਲੰ।। ਸੁਬਾਸੰ ਛਤਾਲੰ।।
ਪ੍ਰਭਾਸੰ ਜਵਾਲੰ।। ਅਨਾਮੰ ਕਰਾਲੰ।। ੫੨੧।।

ਅਰਥ - (ਕਪਾਲੰ) ਸ਼ਿਵਜੀ ਹੱਸਦਾ ਹੈ। (ਛਤਾਲੰ) ਰਾਜੇ ਲੋਕ ਉਸਤਤਿ ਕਰਦੇ ਹਨ। ਅੱਗ ਦੇ ਤੇਜ ਵਾਂਗੂੰ (ਚਿਹਰੇ ਦਾ) ਪ੍ਰਕਾਸ਼ ਹੈ। (ਅਨਾਮੰ=ਅਨ+ਆਮੰ) ਦੁਖ ਤੋਂ ਬਿਨਾਂ ਤੇ ਡਰਾਉਣੇ ਰੂਪ ਵਾਲਾ ਹੈ।। ੫੨੧।।

ਮਹਾ ਰੂਪ ਧਾਰੇ।। ਦੁਰੰ ਦੁੱਖ ਤਾਰੇ।।
ਸਰੰਣੀ ਉਧਾਰੇ।। ਅਘੀ ਪਾਪ ਵਾਰੇ।। ੫੨੨।।

ਅਰਥ - ਬੜਾ ਸੁੰਦਰ ਰੂਪ ਧਾਰਿਆ ਹੈ। ਮਹਾਂ ਦੁੱਖਾਂ ਤੋਂ ਤਾਰ ਲਿਆ ਹੈ। ਸ਼ਰਨੀ (ਆਇਆਂ ਨੂੰ) ਬਚਾ ਲਿਆ ਹੈ। (ਭਾਵੇਂ ਉਹ) ਪਾਪੀ ਪਾਪ ਕਰਨ ਵਾਲੇ ਸਨ।। ੫੨੨।।

ਦਿਪੈ ਜੋਤ ਜ੍ਵਾਲਾ।। ਕਿਧੌਂ ਜ੍ਵਾਲ ਮਾਲਾ।।
ਮਨੋ ਜ੍ਵਾਲ ਆਲਾ।। ਸਰੂਪੰ ਕਰਾਲਾ।। ੫੨੩।।

ਅਰਥ - ਅੱਗ ਦੀ ਲਾਟ ਵਾਂਗੂੰ ਪ੍ਰਕਾਸ਼ ਰਿਹਾ ਹੈ। ਅਥਵਾ ਪ੍ਰਕਾਸ਼ ਦੀ ਹੀ ਮਾਲਾ ਹੈ। ਮਾਨੋਂ, ਏਹੋ ਪ੍ਰਕਾਸ਼ ਨੂੰ ਕਰਨ ਵਾਲਾ ਹੈ। ਪਰ ਮਹਾਂ ਸੁੰਦਰ ਡਰਾਉਣਾ ਰੂਪ ਹੈ।। ੫੨੩।।

ਧਰੇ ਖੱਗ ਪਾਣੰ।। ਤਿਹੂੰ ਲੋਕ ਮਾਣੰ।।
ਦਯੰ ਦੀਹ ਦਾਨੰ।। ਭਰੇ ਮਉਜ ਮਾਨੰ।। ੫੨੪।।

ਅਰਥ - ਹੱਥ ਵਿਚ ਖੜਗ ਧਾਰਿਆ ਹੈ। ਤਿੰਨਾਂ ਲੋਕਾਂ ਦਾ ਮਾਨ ਰੂਪ ਹੈ। ਬੜਾ ਭਾਰਾ ਦਾਨ ਦਿੱਤਾ ਹੈ। ਮੌਜ ਦੇ ਭਰੇ ਮਨ ਵਾਲਾ ਹੈ।। ੫੨੪।।

ਅੰਜਨ ਛੰਦ।। ਅਜੀਤੇ ਜੀਤ ਜੀਤ ਕੈ।। ਅਭੀਰੀ ਭਾਜੇ ਭੀਰ ਹ੍ਵੈ।।
ਸਿਧਾਰੇ ਚੀਨ ਰਾਜ ਪੈ।। ਸਥੋਈ ਸਰਬ ਸਾਥ ਕੈ।। ੫੨੫।।

ਅਰਥ - ਨਾ ਜਿੱਤੇ ਜਾਣ ਵਾਲਿਆਂ ਨੂੰ ਜਿੱਤ ਜਿੱਤ ਕੇ ਜੋ ਕਾਇਰ ਨਹੀਂ ਸਨ, ਉਹ ਕਾਇਰ ਹੋ

ਕੇ ਭੱਜ ਤੁਰੇ ਹਨ। ਚੀਨ ਦੇ ਰਾਜੇ ਉਤੇ ਤੁਰ ਪਏ ਹਨ। (ਜੋ) ਸਭਨਾਂ ਸਾਥੀਆਂ ਦੇ ਸਾਥੀ ਹਨ।। ੫੨੫।।

**ਤਮੰਕੇ ਰਾਜ ਧਾਰੀ ਕੈ।। ਰਜੀਲੇ ਰੋਹਵਾਰੀ ਕੈ।।**
**ਕਟੀਲੇ ਕਾਮ ਰੂਪਾ ਕੇ।। ਕਬੋਜ ਕਾਸ ਕਾਰੀ ਕੇ।। ੫੨੬।।**

ਅਰਥ – ਰਾਜਾ ਧਾਰੀ ਲੋਕ ਤਮਕੇ ਹੋਏ ਸਨ। ਜਿਨ੍ਹਾਂ ਦੇ (ਰਜੀਲੇ) ਨੇਤ੍ਰ ਲੋਹਾ ਵਰਸਾਉਣ ਵਾਲੇ ਬਣ ਰਹੇ ਹਨ। ਕਾਮਰੂਪ ਦੇ ਲੋਕਾਂ ਨੂੰ ਕੱਟਣ ਵਾਲੇ ਹਨ। ਕਾਸਕਾਰੀ ਦੇ ਕੰਬੋਜ ਹਨ।। ੫੨੬।।

**ਢਮੰਕੇ ਢੋਲ ਢਾਲੋ ਕੇ।। ਡਮੰਕੇ ਡੰਕ ਵਾਰੋ ਕੇ।।**
**ਘੱਮੰਕੇ ਨੇਕੇ ਬਾਜਾ ਦੇ।। ਤਮੰਕੇ ਤੀਰ ਤਾਜਾ ਦੇ।। ੫੨੭।।**

ਅਰਥ.– ਢਾਲਾਂ ਦੇ ਹੀ ਢੋਲ ਵੱਜ ਰਹੇ ਹਨ। ਢਾਲਾਂ ਉਤੇ ਜੋ ਸ਼ਸਤ੍ਰਾਂ ਦੇ ਡੰਕ ਡੰਕ ਕਰਕੇ ਵਾਰ ਪੈਂਦੇ ਹਨ, ਏਹੋ ਢੋਲਾਂ ਦੇ ਡੱਗੇ ਪੈ ਰਹੇ ਹਨ। ਨੇਜ਼ੇ ਬਾਜਾਂ ਦੇ ਨੇਜ਼ੇ ਘਮਕਾਰ ਪਾ ਰਹੇ ਹਨ। ਤੀਰਾਂ ਦੇ ਤਮਕਾਰ ਨਾਲ ਤੀਰਾਂ ਵਾਲਿਆਂ ਦੇ ਲਹੂ ਤਾਜੇ ਹੋ ਰਹੇ ਹਨ।। ੫੨੭।।

## *ਪਾਧਰੀ ਛੰਦ।।*

**ਜੀਤੇ ਅਜੀਤ ਮੰਡੇ ਅਮੰਡ।। ਤੋਰੇ ਅਤੋਰ ਖੰਡੇ ਅਖੰਡ।।**
**ਭੰਨੇ ਅਭੰਨ ਭੱਜੇ ਅਭੱਜਿ।। ਖਾਨੇ ਖਵਾਸ ਮਾਵਾਸ ਤੱਜਿ।। ੫੨੮।।**

ਅਰਥ – ਨਾਂ ਜਿਤੇ ਜਾਣ ਵਾਲੇ ਜਿੱਤ ਲਏ ਹਨ, ਨਾਂ ਮੰਡੇ ਜਾਣ ਵਾਲੇ ਮੰਡ ਦਿੱਤੇ ਹਨ। ਨਾ ਟੁੱਟਨ ਵਾਲੇ ਤੋੜ ਸੁੱਟੇ ਹਨ, ਨਾ ਖੰਡਨ ਹੋਣ ਵਾਲੇ ਖੰਡ ਸੁਟੇ ਹਨ। ਨਾ ਭੱਜ ਸਕਣ ਵਾਲੇ ਭੰਨ ਸੁਟੇ ਹਨ, ਨਾ ਭਜਣ ਵਾਲੇ ਭੱਜ ਗਏ ਹਨ। ਬਾਕੀ ਜਗ੍ਹਾਂ ਨੂੰ ਛੱਡ ਕੇ (ਖਵਾਸ) ਦਾਸਾਂ ਦੇ (ਖਾਨੇ) ਘਰਾਂ ਵਿਚ ਜਾ ਵਸੇ ਹਨ।। ੫੨੮।।

**ਸੰਕੜੇ ਸੂਰ ਭੰਭਰੇ ਭੀਰ।। ਨਿਰਖੰਤ ਜੋਧ ਰੀਝੰਤ ਹੂਰ।।**
**ਡਾਰੰਤ ਸੀਸ ਕੇਸਰ ਕਟੋਰ।। ਮ੍ਰਿਗ ਮਦ ਗੁਲਾਬ ਕਰਪੂਰ ਘੋਰ।। ੫੨੯।।**

ਅਰਥ – ਸੂਰਮੇ ਸੰਕੜ ਗਏ ਹਨ।। ਕਾਇਰ ਭਰਮ ਦੇ ਭਰੇ ਹੋਏ ਹਨ। ਸੂਰਮਿਆਂ ਨੂੰ ਵੇਖ ਕੇ ਹੂਰਾਂ ਪ੍ਰਸੰਨ ਹੋ ਰਹੀਆਂ ਹਨ। ਕਟੋਰੀ ਵਿਚ ਕੇਸਰ, ਮ੍ਰਿਗ ਮਦ ਕਸਤੂਰੀ, ਗੁਲਾਬ ਤੇ ਕਪੂਰ ਘੋਲ ਕੇ ਸੂਰਮਿਆਂ ਦੇ ਸਿਰ ਉਤੇ ਪਲਟ ਦੇਂਦੀਆਂ ਹਨ।। ੫੨੯।।

**ਇਹ ਭਾਂਤ ਜੀਤ ਤੀਨੰ ਦਿਸਾਣ।। ਬੱਜਿਓ ਸੁ ਕੋਪ ਉੱਤਰ ਨਿਸਾਣ।।**
**ਚਲੇ ਸੁ ਚੀਨ ਮਾਚੀਨ ਦੇਸ਼।। ਸਾਮੰਤ ਸੁੱਧ ਰਾਵਲੀ ਭੇਖ।। ੫੩੦।।**

ਅਰਥ – ਇਸ ਤਰ੍ਹਾਂ ਨਾਲ ਤਿੰਨਾਂ ਦਿਸ਼ਾਂ ਨੂੰ ਜਿੱਤ ਲਿਆ ਹੈ। ਫਿਰ ਉੱਤਰ ਦਿਸ਼ਾ ਵਲ

**********************************************************
ਕ੍ਰੋਧ ਦਾ ਧੌਂਸਾ ਵਜਿਆ ਹੈ। ਚੀਨ-ਮਚੀਨ ਦੇਸ਼ ਨੂੰ ਤੁਰ ਪਏ ਹਨ। ਨਿਰੋਲ ਸੂਰਮਿਆਂ ਨੇ ਜੋਗੀਆਂ ਦਾ ਰੂਪ ਧਾਰਿਆ ਹੋਇਆ ਹੈ।। ੫੩੦।।

**ਬੱਜੇ ਬਜੰਤ੍ਰ ਗੱਜੇ ਸੁਬਾਹ।। ਸਾਵੰਤ ਦੇਖ ਅਛ੍ਰੀ ਉਛਾਹ।।**
**ਰੀਝੰਤ ਦੇਵ ਅੱਦੇਵ ਸਰਬ।। ਗਾਵੰਤ ਗੀਤ ਤਜ ਦੀਨ ਗਰਬ।। ੫੩੧।।**

ਅਰਥ - ਵਾਜੇ ਵਜਦੇ ਹਨ, ਜੋਧੇ ਲਲਕਾਰਦੇ ਹਨ। (ਸਾਵੰਤ) ਸੂਰਬੀਰਾਂ ਦੇ ਰੂਪ ਨੂੰ ਵੇਖ ਕੇ ਅਪੱਛਰਾਂ ਨੂੰ ਉਤਸ਼ਾਹ ਹੋ ਰਿਹਾ ਹੈ। ਸਾਰੇ ਦੇਵ-ਦੈਂਤ ਪ੍ਰਸੰਨ ਹੋ ਰਹੇ ਹਨ ਅਤੇ ਹੰਕਾਰ ਨੂੰ ਛੱਡਕੇ ਖੁਸ਼ੀ ਦੇ ਗੀਤ ਗਾਉਣ ਲੱਗੇ।। ੫੩੧।।

**ਸਜਿਓ ਸੁ ਸੈਣ ਸੁਣ ਚੀਨ ਰਾਜ।। ਬੱਜੇ ਬਜੰਤ੍ਰ ਸਰਬੰ ਸਮਾਜ।।**
**ਚੱਲੇ ਅਚੱਲ ਜੱਵਾਲ ਜੁੱਧ।। ਬਰਖੰਤ ਬਾਣ ਭਰ ਲੋਹ ਕ੍ਰੂੱਧ।। ੫੩੨।।**

ਅਰਥ - ਚੀਨ ਦੇ ਰਾਜੇ ਨੇ ਕਲਕੀ ਅਵਤਾਰ ਦਾ ਆਉਣਾ ਸੁਣ ਕੇ ਫ਼ੌਜ ਨੂੰ ਸਜਾ ਲਿਆ। ਜੁੱਧ ਦੇ ਸਾਰੇ ਸਮਾਜ ਨੂੰ ਇਕਠਾ ਕਰਕੇ ਵਾਜੇ ਵੱਜਣ ਲੱਗੇ। ਅਚੱਲ ਜੋਧੇ ਜਵਾਲ ਦੁਖੀ ਹੋ ਕੇ ਜੁੱਧ ਨੂੰ ਤੁਰ ਪਏ। ਜਿਨ੍ਹਾਂ ਦੇ ਸਰੀਰ ਲੋਹੇ ਨਾਲ ਤੇ ਮਨ ਕ੍ਰੋਧ ਨਾਲ ਭਰੇ ਹੋਏ ਹਨ, ਉਹ ਤੀਰਾਂ ਦੀ ਬਰਖਾ ਕਰਦੇ ਹਨ।। ੪੩੨।।

**ਖੁੱਲੇ ਖੱਤੰਗ ਖੂਨੀ ਖਤ੍ਰਿਹਾਣ।। ਉੱਭਰੇ ਜੁੱਧ ਜੋਧਾ ਮਹਾਣ।।**
**ਧੁਕੰਤ ਧੁੰਧ ਘੁੰਮੰਤ ਘਾਇ।। ਚਿਕੰਤ ਚਾਰ ਚਾਵਡੀ ਸੁ ਚਾਇ।। ੫੩੩।।**

ਅਰਥ - ਖੱਤ੍ਰੀਆਂ ਸੂਰਬੀਰਾਂ ਦਾ ਨਾਸ ਕਰਨ ਵਾਲੇ ਖੂਨੀ ਤੀਰ ਖੁੱਲੇ। ਮਹਾਨ ਜੋਧੇ ਜੁੱਧ ਵਿਚ ਉੱਭਰੇ ਤਬਾਹ ਹੋ ਗਏ। ਬੰਦੂਕਾਂ ਦੀ ਧੁੰਕਾਰ ਤੇ ਧੂੰਏਂ ਨਾਲ ਧੁੰਧ ਪੈ ਗਈ, ਸੂਰਮੇ ਫੱਟ ਖਾ ਕੇ ਮੂਰਛਿਤ ਹੋ ਗਏ। ਚਾਰੇ ਪਾਸੇ ਚੁੜੇਲਾਂ ਦੀਆਂ ਚੀਕਾਂ ਸੁਣਨ ਲੱਗੀਆਂ।। ੫੩੩।।

**ਹਸੰਤ ਹਾਸ ਕਾਲੀ ਕਰਾਲ।। ਭਭਕੰਤ ਭੂਤ ਭੈਰੋ ਬਿਸਾਲ।।**
**ਲਾਗੰਤ ਬਾਣ ਭਾਖੰਤ ਮਾਸ।। ਭਾਜੰਤ ਭੀਰ ਹੁਇ ਹੁਇ ਉਦਾਸ।। ੫੩੪।।**

ਅਰਥ - ਕਾਲੀ ਡਰਾਉਣੇ ਹਾਸੇ ਹੱਸ ਰਹੀ ਹੈ। ਭੈਰੋ ਤੇ ਬਹੁਤ-ਸਾਰੇ ਭੂਤ ਭੱਬਕਾਂ ਮਾਰ ਰਹੇ ਹਨ। ਜਿਨ੍ਹਾਂ ਨੂੰ ਤੀਰ ਲੱਗਦੇ ਹਨ, ਮਾਸਾਹਾਰੀ ਉਨ੍ਹਾਂ ਦਾ ਮਾਸ ਖਾ ਰਹੇ ਹਨ। ਕਾਇਰ ਲੋਕ ਉਦਾਸ ਹੋ ਕੇ ਭੱਜੇ ਜਾ ਰਹੇ ਹਨ।। ੫੩੪।।

**ਰਸਾਵਲ ਛੰਦ।। ਚੜਿਓ ਚੀਨ ਰਾਜੰ।। ਸਜੇ ਸਰਬ ਸਾਜੰ।।**
**ਖੁਲੇ ਖੇਤ ਖੂਨੀ।। ਚੜੇ ਚੌਪ ਦੂਨੀ।। ੫੩੫।।**

ਅਰਥ - ਚੀਨ ਦਾ ਰਾਜਾ ਜੰਗ ਨੂੰ ਚੜ੍ਹਿਆ ਹੈ। ਜਿਸਨੇ ਸਾਰੇ ਸਾਜ ਸਾਜੇ ਹੋਏ ਹਨ। ਖੂਨ ਕਰਨ

ਵਾਲੇ ਸੂਰਮੇ ਖੇਤ ਵਿਚ ਭੱਜੇ ਫਿਰਦੇ ਹਨ। ਜਿਨ੍ਹਾਂ ਦੇ ਚਿੱਤ ਨੂੰ ਦੂਨੀ ਖੁਸ਼ੀ ਚੜ੍ਹੀ ਹੋਈ ਹੈ।। ੫੩੫।।

ਜੁਟੇ ਜੋਧ ਜੋਧੰ।। ਤਜੈ ਬਾਣ ਕ੍ਰੋਧੰ।।
ਤੁਟੈ ਅੰਗ ਭੰਗੰ।। ਭ੍ਰਮੇ ਅੰਗ ਜੰਗੰ।। ੫੩੬।।

ਅਰਥ – ਜੋਧੇ ਗੁੱਸੇ ਨਾਲ ਤੀਰ ਚਲਾਉਣ ਲੱਗੇ। ਕਈਆਂ ਦੇ ਅੰਗ ਟੁੱਟ ਕੇ ਡਿੱਗ ਪਏ ਹਨ, ਕਈਆਂ ਦੇ ਅੰਗ ਭੰਗ ਹੋ ਗਏ ਹਨ, ਪਰ ਫਿਰ ਭੀ ਜੰਗ ਵਿਚ ਫਿਰ ਰਹੇ ਹਨ।। ੫੩੬।।

ਨਚੇ ਈਸ ਸੀਸੰ।। ਮਿਲੈ ਸੈਣ ਈਸੰ।।
ਕਰੈ ਚਿਤ੍ਰ ਚਾਰੰ।। ਤਜੈ ਬਾਣ ਧਾਰੰ।। ੫੩੭।।

ਅਰਥ – ਸ਼ਿਵਜੀ ਨੱਚਦਾ ਹੋਇਆ ਸਿਰਾਂ ਨੂੰ ਮਾਲਾ ਵਿਚ ਪ੍ਰੋ ਰਿਹਾ ਹੈ। ਫੌਜ ਦੇ ਰਾਜੇ ਆਣ ਮਿਲੇ ਹਨ। ਬੜੇ ਸੁੰਦਰ ਕੌਤਕ ਕਰਦੇ ਹਨ। ਤੀਰਾਂ ਦਾ ਮੀਂਹ ਵਸਾਉਂਦੇ ਹਨ।। ੫੩੭।।

ਮਡੇ ਜੋਧ ਜੋਧੰ।। ਤਜੇ ਬਾਣ ਕ੍ਰੋਧੰ।।
ਨਦੀ ਸ੍ਰੋਣ ਪੂਰੰ।। ਫਿਰੀ ਗੈਣ ਹੂਰੰ।। ੫੩੮।।

ਅਰਥ – ਜੋਧੇ ਜੁੱਧ ਵਿਚ ਮੰਡੇ ਹੋਏ ਹਨ। ਕ੍ਰੋਧ ਨਾਲ ਤੀਰ ਛੱਡਦੇ ਹਨ। ਲਹੂ ਦੀ ਨਦੀ ਭਰ ਰਹੀ ਹੈ। ਅਕਾਸ਼ ਵਿਚ ਅਪੱਛਰਾਂ ਫਿਰਦੀਆਂ ਹਨ।। ੫੩੮।।

ਹਸੈ ਮੁੰਡ ਮਾਲਾ।। ਤਜੇ ਜੋਗ ਜ੍ਵਾਲਾ।।
ਤਜੈ ਬਾਣ ਜ੍ਵਾਣੰ।। ਗ੍ਰਸੇ ਦੁਸ਼ਟ ਪ੍ਰਾਣੰ।। ੫੩੯।।

ਅਰਥ – ਮੁੰਡਾਂ ਦੀ ਮਾਲਾ ਵਾਲਾ ਰੁੱਦ੍ਰ ਹੱਸ ਰਿਹਾ ਹੈ। ਜੋਗਨੀ ਮੂੰਹ ਤੋਂ ਅੱਗ ਛੱਡ ਰਹੀ ਹੈ। ਸੂਰਮੇ ਤੀਰ ਛੱਡਦੇ ਹਨ। ਉਨ੍ਹਾਂ ਨੂੰ ਦੁਸ਼ਟ ਲੋਕ ਹੱਥਾਂ ਨਾਲ (ਗ੍ਰਸੇ) ਫੜ ਲੈਂਦੇ ਹਨ।। ੫੩੯।।

ਗਿਰੇ ਘੂੰਮ ਭੂਮੀ।। ਉਠੀ ਧੂਰ ਧੂੰਮੀ।।
ਸੁ ਭੇ ਰੇਤ ਖੇਤੰ।। ਨਚੇ ਭੂਤ ਪ੍ਰੇਤੰ।। ੫੪੦।।

ਅਰਥ – ਚੱਕ੍ਰ ਖਾ ਕੇ ਧਰਤੀ ਉਤੇ ਡਿੱਗ ਪਏ ਹਨ। (ਧੂੰਮੀ) ਧਰਤੀ ਉਤੋਂ ਧੂੜ ਉੱਠੀ ਹੈ। ਭੂਮੀ ਦੀ ਰੇਤ ਲਹੂ ਨਾਲ ਰੰਗੀ ਜਾ ਕੇ ਸੋਹਣੀ ਹੋ ਗਈ ਹੈ। ਭੂਤ ਪ੍ਰੇਤ ਨੱਚ ਰਹੇ ਹਨ।। ੫੪੦।।

ਮਿਲਿਓ ਚੀਨ ਰਾਜਾ।। ਭਏ ਸਰਬ ਕਾਜਾ।।
ਲਇਓ ਸੰਗ ਕੈ ਕੈ।। ਚਲਿਓ ਅੱਗ੍ਰ ਹ੍ਵੈ ਕੈ।। ੫੪੧।।

ਅਰਥ – ਚੀਨ ਦਾ ਰਾਜਾ ਜੁੱਧ ਛੱਡਕੇ ਕਲਕੀ ਭਗਵਾਨ ਨੂੰ ਆਣ ਮਿਲਿਆ ਹੈ। ਦੋਹਾਂ ਧਿਰਾਂ ਦੇ ਸਾਰੇ ਕਾਰਜ ਪੂਰੇ ਹੋ ਗਏ ਹਨ। ਰਾਜਾ ਇਨ੍ਹਾਂ ਨੂੰ ਨਾਲ ਲੈ ਕੇ, ਤੇ ਆਪ ਆਗੂ ਹੋ ਕੇ

******************************************************************

ਅੱਗੇ ਨੂੰ ਚਲਿਆ ਹੈ।। ੫੪੧।।

**ਛਪੈ ਛੰਦ।। ਲਏ ਸੰਗ ਨ੍ਰਿਪ ਸਰਬ ਬਜੇ ਬਿਜਈ ਦੁੰਦਭ ਰਣ।।**
**ਸੁਭੇ ਸੂਰ ਸੰਗ੍ਰਾਮ ਨਿਰਖ ਰੀਝਈ ਅਪਛਰ ਗਣ।।**
**ਛਕੇ ਦੇਵ ਅਦੇਵ ਜਕੇ ਗੰਧਰਬ ਜੱਛ ਬਰ।।**
**ਚਕੇ ਭੂਤ ਅਰੁ ਪ੍ਰੇਤ ਸਰਬ ਬਿਦਿਆ ਧਰ ਨਰ ਬਰ।।**
**ਖੰਕੜੀਯ ਕਾਲਕ੍ਰੂਰਾ ਪ੍ਰਭਾ ਬਹੁ ਪ੍ਰਕਾਰ ਉਸਤਤ ਕਰੀਯ।।**
**ਖੰਡਨ ਅਖੰਡ ਚੰਡੀ ਮਹਾ ਜਯਜਯ ਜਯ ਸਬਦੋ ਚਰੀਯ।। ੫੪੨।।**

ਅਰਥ – ਰਾਜੇ ਨੇ ਸਭ ਨੂੰ ਨਾਲ ਲੈ ਲਿਆ ਅਤੇ ਜਿੱਤ ਦੇ ਧੌਂਸੇ ਵੱਜ ਗਏ ਹਨ। ਜੁੱਧ ਕਰਨ ਵਾਲੇ ਸੂਰਮੇ ਸੋਭਾ ਪਾ ਰਹੇ ਹਨ, ਜਿਨ੍ਹਾਂ ਨੂੰ ਵੇਖ ਕੇ ਅਪੱਛਰਾਂ ਦਾ ਝੁੰਡ ਰੀਝ ਰਿਹਾ ਹੈ। ਦੇਵਤੇ ਪ੍ਰਸੰਨ ਹੋ ਰਹੇ ਹਨ, ਦੈਂਤ, ਗੰਧਰਬ ਤੇ ਸ੍ਰੇਸਟ ਜੱਛ (ਜਕੇ) ਹੈਰਾਨ ਹੋ ਰਹੇ ਹਨ। ਭੂਤ, ਪ੍ਰੇਤ, ਵਿਦਿਆ ਧਰ ਤੇ ਸ੍ਰੇਸ਼ਟ ਮਨੁੱਖ ਏਹ ਸਾਰੇ ਚੱਕ੍ਰਤ ਹੋ ਰਹੇ ਹਨ। ਡਰਾਉਣੀ ਪ੍ਰਭਾ ਵਾਲੇ 'ਕਾਲ' ਨੇ ਸਾਹਮਣੇ ਖੜਾ ਹੋ ਕੇ ਬਹੁਤ ਤਰ੍ਹਾਂ ਦੀ ਉਸਤਤੀ ਕੀਤੀ ਹੈ। ਨਾ ਖੰਡੇ ਜਾਣ ਵਾਲਿਆਂ ਨੂੰ ਖੰਡ ਖੰਡ ਕਰ ਦਿੱਤਾ ਹੈ, ਇਸ ਕਰਕੇ ਮਹਾਂ ਚੰਡੀ ਨੇ ਕਲਕੀ ਭਗਵਾਨ ਦੀ ਜੈ! ਜੈ! ਜੈ!!! ਦਾ ਸ਼ਬਦ ਉਚਾਰਿਆ ਹੈ।। ੫੪੨।।

**ਭਿੜੀਯ ਭੇੜ ਲੜ ਖੜੀਯ ਮੇਰੁ ਝੜਪੜੀ ਪੜ੍ਹ ਬਣ।।**
**ਡੁਲੀਯ ਇੰਦ੍ਰ ਤੜਫੜ ਫਨਿੰਦ ਸੁਕੜੀਯ ਦ੍ਰਵਣ ਗਣ।।**
**ਚਕਿਓ ਗਇੰਦ ਧਧਕਯ ਚੰਦ ਭੰਭਜਿਗ ਦਿਵਾਕਰ।।**
**ਡੁਲਗ ਸੁਮੇਰ ਡੱਗਗ ਕੁਮੇਰ ਸਭ ਸੁੱਕਗ ਸਾਇਰ।।**
**ਤੰਤਜਗ ਧਿਆਨ ਤਬ ਧੂਰ ਜਟੀ ਸਹਿ ਨ ਭਾਰ ਸੱਕਗ ਖਿਰਾ।।**
**ਉੱਛਲਗ ਨੀਰ ਪੱਛੁਲਗ ਪਵਨ ਸੁ ਡਗ ਡਗ ਡਗ ਕੰਪਗੁ ਧਰਾ।। ੫੪੩।।**

ਅਰਥ – ਸੈਨਾਂ ਭਿੜ ਪਈਆਂ, ਸੁਮੇਰ ਲੜਖੜਾ ਗਿਆ ਅਤੇ ਬਣ ਤੇ ਪੱਤੇ ਕੰਬ ਕੰਬ ਕੇ ਝੜਨ ਲੱਗੇ। ਇੰਦ੍ਰ ਲੋਕ ਡੋਲ ਜਾਏਗਾ, ਸ਼ੇਸ਼ਨਾਗ ਤੜਫੜ ਤੜਫੜ ਕਰਕੇ ਸੁੰਗੜ ਜਾਏਗਾ ਅਤੇ ਰੁਦ ਦੇ ਗਣ ਭੈ ਮਾਨ ਹੋ ਕੇ (ਦ੍ਰਵਣ) ਪਾਣੀਓਂ ਪਾਣੀ ਹੋ ਜਾਣਗੇ। (ਗਇੰਦ) ਦਿੱਗਜ ਹਾਥੀ ਹੈਰਾਨ ਹੋ ਜਾਏਗਾ, ਚੰਦ੍ਰਮਾ ਧੜਕ ਜਾਏਗਾ ਅਤੇ (ਦਿਵਾਕਰ) ਸੂਰਜ ਸਥਾਨ ਤੋਂ ਭੱਜ ਜਾਏਗਾ। ਸੁਮੇਰ ਡੋਲੇਗਾ, ਕੁਮੇਰ ਡਕੋ ਡੋਲੇ ਖਾਵੇਗਾ, ਸਾਰੇ ਸਮੁੰਦਰ ਸੁੱਕ ਜਾਣਗੇ। ਉਸ ਵੇਲੇ ਧੂਰਜਟੀ ਸ਼ਿਵਜੀ ਦੀ ਸਮਾਧੀ ਛੁੱਟ ਜਾਵੇਗੀ, (ਧਿਰਾ) ਧਰਤੀ ਭਾਰ

ਨੂੰ ਨਾ ਸਹਿ ਸਕੇਗੀ। ਸਮੁੰਦਰ ਦਾ ਪਾਣੀ ਉਛਾਲੇ ਖਾਏਗਾ, ਹਵਾ (ਦਰੱਖਤਾਂ ਨੂੰ) ਪਛਾੜੇਗੀ ਅਤੇ ਧਰਤੀ ਡਗ ਮਗ ਡਗ ਮਗ ਕਰਕੇ ਡੋਲਣ ਲੱਗ ਜਾਏਗੀ।। ਪ੪੩।।

ਚੱਲਗ ਬਾਣੁ ਰੁਕੱਗ ਦਿਸਾਣ ਪੱਬਯ ਪਿਸਾਨ ਹੁਅ।।
ਡਿਗਘ ਬਿੰਧ ਉਛੱਲਘ ਸਿੰਧ ਕੰਪਕ ਸੁਨ ਮੁਨਿ ਧ੍ਰੂਅ।।
ਬ੍ਰਹਮ ਬੇਦ ਤਜ ਭਜ ਗਇੰਦ੍ਰ ਇੰਦ੍ਰਾਸਣਿ ਤੱਜਗ।।
ਜਦਿਨ ਕ੍ਰੂਰ ਕਲਕੀਵਤਾਰ ਕ੍ਰੁੱਧਤ ਰਣ ਗੱਜਗ।।
ਉਛਰੰਤ ਧੂਰ ਬਾਜਨ ਖੁਰੀਯ ਸਭ ਅਕਾਸ਼ ਮਗ ਛਾਇ ਲੀਅ।।
ਜਣ ਰਚੀਯ ਲੋਕ ਕਰ ਕੋਪ ਹਰਿ ਅਸ਼ਟ ਕਾਸ ਖਟੁ ਧਰਣ ਕੀਅ।। ਪ੪੪।।

**ਅਰਥ** – ਜਦ ਤੀਰ ਚਲਣਗੇ, ਸਾਰੀਆਂ ਦਿਸ਼ਾਂ ਰੁਕ ਜਾਣਗੀਆਂ ਅਤੇ ਪੱਬਯ ਪਹਾੜ ਚੂਰਣ ਹੋ ਜਾਣਗੇ। ਬਿੰਧ ਬਿੰਧਯਾਚਲ ਡਿੱਗ ਪਏਗਾ, ਸਮੁੰਦਰ ਉੱਛਲ ਜਾਏਗਾ ਅਤੇ ਧ੍ਰਹ ਮੁਨੀ ਧ੍ਰੂਹ ਤਾਰਾ) ਕੰਬਦਾ ਹੋਇਆ ਸੁਣਿਆ ਜਾਏਗਾ। ਬ੍ਰਹਮਾ ਵੇਦਾਂ ਨੂੰ ਛੱਡ ਕੇ ਭੱਜ ਜਾਏਗਾ, ਇੰਦ੍ਰ-ਇੰਦ੍ਰ ਤਖਤ ਨੂੰ ਛੱਡ ਕੇ ਨੱਸ ਜਾਏਗਾ। ਇਹ ਸਭ ਕੁਝ ਉਸ ਦਿਨ ਹੋਵੇਗਾ। ਜਿਸ ਦਿਨ ਕਲਕੀ ਅਵਤਾਰ ਕ੍ਰੂਰ ਰੂਪ ਧਾਰਨ ਕਰਕੇ ਕ੍ਰੋਧ ਨਾਲ ਜੁੱਧ ਭੂਮੀ ਵਿਚ ਆਣ ਕੇ ਲਲਕਾਰਾ ਮਾਰੇਗਾ। ਘੋੜਿਆਂ ਦੇ ਖੁਰਾਂ ਨਾਲ ਜੋ ਧੂੜੀ ਉਤਾਂਹ ਉਠੇਗੀ, ਉਹ ਜਾ ਕੇ ਸਾਰੇ ਅਕਾਸ਼ ਦੇ ਰਸਤਿਆਂ ਨੂੰ ਛਾ (ਢੱਕ) ਲਵੇਗੀ। ਉਸ ਵੇਲੇ ਇਸ ਤਰ੍ਹਾਂ ਮਲੂੰਮ ਹੋਵੇਗਾ— ਮਾਨੋਂ, ਹਰੀ ਨੇ ਕ੍ਰੋਧ ਕਰਕੇ ਅਕਾਸ਼ ਅੱਠ ਰਚ ਦਿੱਤੇ ਹਨ ਅਤੇ ਧਰਤੀਆਂ ਛੇ ਕਰ ਦਿੱਤੀਆਂ ਹਨ।। ਪ੪੪।।

ਚਕਤ ਚਾਰ ਚਕ੍ਰਵੈ ਚਕ੍ਰਤ ਸਿਰ ਸਹੰਸ ਸ਼ੇਸ਼ ਫਣ।।
ਧਕਤ ਮੱਛ ਮਾਵਾਸ ਛੋਡ ਰਣ ਭਜਗ ਦ੍ਰਵਣ ਗਣ।।
ਭ੍ਰਮਤ ਕਾਕ ਕੁੰਡਲੀਅ ਗਿੱਧ ਉਧਹੂ ਲੇ ਉਡੀਯ।।
ਬਮਤ ਜ੍ਵਾਲ ਖੰਕਾਲ ਲੁੱਥ ਹੱਥੋ ਨਹੀ ਛੁਟੀਯ।।
ਟੁਟੰਤ ਟੋਪ ਫੁਟੰਤ ਜਿਰਹ ਦਸਤਰਾਗ ਪਖਰ ਤੁਰੀਯ।।
ਭੱਜੰਤ ਭੀਰ ਰਿੱਝੰਤ ਮਨ ਨਿਰਖ ਸੂਰ ਹੂਰੈਂ ਫਿਰੀਯ।। ਪ੪ਪ।।

**ਅਰਥ** – ਚੌਹਾਂ ਚੱਕਾਂ ਵਾਲੇ ਹੈਰਾਲੇ ਹੋ ਰਹੇ ਹਨ, ਸਿਰ ਤੇ ਮੂੰਹ ਵਾਲਾ ਸ਼ੇਸ਼ਨਾਗ ਭੀ ਚੱਕ੍ਰਤ ਹੋ ਰਿਹਾ ਹੈ। ਆਕੀ ਸਥਾਨ ਨੂੰ ਛਡ ਕੇ ਧਰਤੀ ਦੇ ਹੇਠਲਾ ਮਛ ਸਮੁੰਦਰ ਵਿਚ ਧੱਸ ਜਾਏਗਾ, ਰੁਦ੍ਰ ਦੇ ਗਣ ਪਸੀਨੋ ਪਸੀਨਾ ਹੋ ਕੇ ਰਣ ਵਿਚੋਂ ਭਜ ਜਾਣਗੇ। ਕਾਂ ਰਣਭੂਮੀ ਉੱਤੇ ਚਕ੍ਰ ਬੰਨ੍ਹ ਕੇ ਉੱਡਣਗੇ

****************************************************
ਅਤੇ ਗਿੱਧਾਂ ਭੀ ਉੱਚੀਆਂ ਹੋਕੇ ਉਡਾਰੀਆਂ ਲੈਣਗੀਆਂ। ਕਾਲੀ ਲਹੂ ਪੀ ਕੇ ਰੱਜ ਜਾਇਗੀ ਤੇ ਮੂੰਹ ਤੋਂ ਅੱਗ ਉਗਲੇਗੀ, ਪਰ ਉਸਦੇ ਹੱਥ ਵਿੱਚੋਂ ਸੂਰਮੇ ਦੀ ਲੋਥ ਨਹੀਂ ਛੁੱਟੇਗੀ। ਸੂਰਮਿਆਂ ਦੇ ਸਿਰਾਂ ਉਪਰਲੇ ਟੋਪ ਟੁੱਟ ਜਾਣਗੇ, ਸੰਜੋਆਂ, (ਦਸਤਰਾਗ) ਦਸਤਾਨੇ ਅਤੇ ਘੋੜਿਆਂ ਦੇ ਪਾਖਰ ਫੁੱਟ ਜਾਣਗੇ। ਕਾਇਰ ਰਣਭੂਮੀ ਵਿਚੋਂ ਭੱਜ ਤੁਰਨਗੇ ਅਤੇ ਸੂਰਮਿਆਂ ਦੀ ਬਹਾਦਰੀ ਨੂੰ ਵੇਖ ਕੇ ਹੂਰਾਂ ਮਨ ਵਿਚ ਪ੍ਰਸੰਨ ਹੋ ਕੇ ਫਿਰਨਗੀਆਂ।। ੫੪੫।।

**ਮਾਧੋ ਛੰਦ।। ਜਬ ਕੋਪਾ ਕਲਕੀਅਵਤਾਰਾ।। ਬਾਜਤ ਤੂਰ ਹੋਤ ਝਨਕਾਰਾ।।**
**ਹਾਹਾ ਮਾਧੋ ਬਾਨ ਕਮਾਨ ਕ੍ਰਿਪਾਨ ਸੰਭਾਰੇ।। ਪੈਠੇ ਸੁਭਟ ਹਥਜਾਰ ਉਘਾਰੇ।। ੫੪੬।।**

ਅਰਥ – ਜਦੋਂ ਕਲਕੀ ਅਵਤਾਰ ਨੇ ਕ੍ਰੋਧ ਕੀਤਾ। ਵਾਜੇ ਵੱਜੇ ਤੇ ਸ਼ਸਤ੍ਰਾਂ ਦੀ ਝਨਕਾਰ ਹੋਣ ਲੱਗੀ। ਹਾਂ ਮਾਧੋ! ਤੀਰ, ਕਮਾਨ ਤੇ ਤਲਵਾਰਾਂ ਨੂੰ ਫੜ ਕੇ, ਸੂਰਮੇ ਹਥਿਆਰਾਂ ਨੂੰ ਨੰਗੇ ਕਰਕੇ ਯੁੱਧ ਭੂਮੀ ਵਿਚ ਵੜ ਗਏ ਹਨ।। ੫੪੬।।

**ਲੀਨ ਮਚੀਨ ਦੇਸ ਕਾ ਰਾਜਾ।। ਤਾ ਦਿਨ ਬਜੇ ਜੁਝਾਊ ਬਾਜਾ।।**
**ਹਾਹਾ ਮਾਧੋ ਦੇਸ ਦੇਸ ਕੇ ਛਤ੍ਰ ਛਿਨਾਏ।। ਦੇਸ ਬਦੇਸ ਤੁਰੰਗ ਫਿਰਾਏ।। ੫੪੭।।**

ਅਰਥ – ਜਿਸ ਦਿਨ ਮਚੀਨ ਦੇ ਰਾਜੇ ਨੂੰ ਜਿੱਤ ਲਿਆ। ਉਸ ਦਿਨ ਮਾਰੂ ਵਾਜੇ ਵੱਜਣ ਲੱਗ ਪਏ। ਹਾਂ ਮਾਨੋਂ! ਦੇਸ਼ਾਂ ਦੇਸ਼ਾਂ ਦੇ ਰਾਜਿਆਂ ਦੇ ਸਿਰਾਂ ਤੋਂ ਛੱਤ੍ਰ ਉਤਾਰ ਲਏ। ਦੇਸ਼-ਪ੍ਰਦੇਸ਼ ਵਿਚ ਕਲਕੀ ਅਵਤਾਰ ਨੇ ਆਪਣਾ ਘੋੜਾ ਫੇਰਿਆ।। ੫੪੭।।

**ਚੀਨ ਮਚੀਨ ਛੀਨ ਜਬ ਲੀਨਾ।। ਉਤਰ ਦੇਸ੍ਰ ਪਯਾਨਾ ਕੀਨਾ।।**
**ਹਾਹਾ ਮਾਧੋਕਹ ਲੌ ਗਨੋ ਉੱਤਰੀ ਰਾਜਾ।। ਸਭ ਸਿਰ ਡੰਕ ਜੀਤ ਕਾ ਬਾਜਾ।। ੫੪੮।।**

ਅਰਥ – ਜਦ ਚੀਨ ਤੇ ਮਚੀਨ ਨੂੰ ਜਿੱਤ ਲਿਆ। ਤ੍ਰਦ ਫਿਰ ਉੱਤਰ ਦਿਸ਼ਾ ਵੱਲ ਜਾਣਾ ਕੀਤਾ। ਹਾਂ ਮਾਧੋ! ਉੱਤਰ ਦਿਸ਼ਾ ਦੇ ਰਾਜਿਆਂ ਨੂੰ ਕਿਥੋਂ ਤੱਕ ਗਿਣਾਂ? ਸਭਨਾਂ ਦੇ ਸਿਰ ਉਤੇ ਜਿੱਤ ਦਾ ਧੌਂਸਾ ਵੱਜ ਗਿਆ।। ੫੪੮।।

**ਇਹ ਬਿਧ ਜੀਤ ਜੀਤ ਕੈ ਰਾਜਾ।। ਸਭ ਸਿਰ ਨਾਦ ਬਿਜੈ ਕਾ ਬਾਜਾ।।**
**ਹਾਹਾ ਮਾਧੋ* ਜਹ ਤਹ ਛਾਡ ਦੇਸ ਭਜ ਚਲੇ।।**
**ਜਿਤ ਤਿਤ ਦੀਹ ਦਨੁਜ ਦਲਮਲੇ।। ੫੪੯।।**

---

*ਮਾਧੋ ਛੰਦ ਦੀ ਤੀਜੀ ਤੁਕ ਵਿਚ 'ਹਾਹਾ ਮਾਧੋ' ਪਦ ਵਾਧੂ ਹੁੰਦਾ ਹੈ। ਜਿਵੇਂ ਅੜਿੱਲ ਵਿਚ 'ਹੈ' ਤੇ ਹਰਿਹਾਂ ਛੰਦ ਵਿਚ 'ਹਰਿਹਾਂ ਕਰਿਹਾਂ' ਆਦਿਕ ਪਦ ਹੁੰਦੇ ਹਨ।

ਅਰਥ – ਇਸ ਤਰ੍ਹਾਂ ਨਾਲ ਰਾਜਿਆਂ ਨੂੰ ਜਿੱਤ ਜਿੱਤ ਕੇ, ਸਾਰਿਆਂ ਦੇ ਸਿਰ ਉੱਤੇ ਬਿਜੈ ਦਾ ਧੌਂਸਾ ਵਜਾ ਦਿੱਤਾ।। ਹਾਂ ਮਾਧੋ! ਜਿਥੇ ਕਿਥੇ ਸਾਰੇ ਦੇਸ਼ ਨੂੰ ਛੱਡ ਕੇ, ਭੱਜ ਤੁਰੇ ਹਨ। ਜਿਥੇ ਕਿਥੇ ਦੈਂਤਾਂ ਨੂੰ ਦਲਮਲ (ਦੀਨ) ਦਿੱਤਾ ਹੈ।। ੫੪੯।।

**ਕੀਨੋ ਜੱਗ ਅਨੇਕ ਪ੍ਰਕਾਰਾ।। ਦੇਸ ਦੇਸ ਕੇ ਜੀਤ ਨ੍ਰਿਪਾਰਾ।।**
**ਹਾਹਾ ਮਾਧੋ ਦੇਸ ਬਿਦੇਸ ਭੇਟ ਲੇ ਆਏ।। ਸੰਤ ਉਬਾਰ ਅਸੰਤ ਖਪਾਏ।। ੫੫੦।।**

ਅਰਥ – ਅਨੇਕ ਤਰ੍ਹਾਂ ਦੇ ਯੱਗ ਕੀਤੇ ਹਨ। ਦੇਸ਼ਾਂ ਦੇਸ਼ਾਂ ਦੇ ਰਾਜੇ ਜਿੱਤ ਲਏ ਹਨ। ਹਾਂ ਮਾਧੋ। ਦੇਸ਼ਾਂ-ਪ੍ਰਦੇਸ਼ਾਂ ਤੋਂ ਲੋਕੀ ਭੇਟਾ ਲੈ ਕੇ ਕਲਕੀ ਅਵਤਾਰ ਦੀ ਸ਼ਰਨ ਵਿਚ ਆਏ ਹਨ। ਉਨ੍ਹਾਂ ਨੇ ਸੰਤਾਂ ਨੂੰ ਬਚਾਇਆ ਹੈ ਅਤੇ ਦੁਸ਼ਟਾਂ ਨੂੰ ਨਾਸ ਕਰ ਦਿੱਤਾ ਹੈ।। ੫੫੦।।

**ਜਹ ਤਹ ਚਲੀ ਧਰਮੀ ਕੀ ਬਾਤਾ।। ਪਾਪਹਿ ਜਾਤ ਭਈ ਸੁਧ ਸਾਤਾ।।**
**ਹਾਹਾ ਮਾਧੋ ਕਲਿ ਅਵਤਾਰ ਜੀਤ ਘਰ ਆਏ।। ਜਹ ਤਹ ਹੋਵਨ ਲਾਗ ਬਧਾਏ।। ੫੫੧।।**

ਅਰਥ – ਜਿਥੇ ਕਿਥੇ ਧਰਮੀ ਦੀ ਬਾਰਤਾ ਤੁਰ ਪਈ ਹੈ। ਪਾਪ ਦੀਆਂ ਸੁੱਧਾਂ ਦੂਰ ਚਲੀਆਂ ਗਈਆਂ ਹਨ। ਹਾਂ ਮਾਧੋ! ਕਲਕੀ ਅਵਤਾਰ ਜੀ ਸਾਰੇ ਦੇਸ਼ ਨੂੰ ਜਿੱਤ ਕੇ ਘਰ ਆਏ ਹਨ। ਇਸ ਲਈ ਜਿਥੇ ਕਿਥੇ ਵਧਾਈ ਦੇ ਗੀਤ ਗਾਏ ਜਾਣ ਲੱਗੇ ਹਨ।। ੫੫੧।।

**ਤਬ ਲੌ ਕਲਜੁਗਾਂਤ ਨਿਯਰਾਯੋ।। ਜਹ ਤਹ ਭੇਦ ਸਭਨ ਸੁਨ ਪਾਯੋ।।**
**ਹਾਹਾ ਮਾਧੋ ਕਲ ਕੀ ਬਾਤ ਤਬੈ ਪਹਚਾਨੀ।। ਸਤਿਜੁਗ ਕੀ ਆਗਮਤਾ ਜਾਨੀ।। ੫੫੨।।**

ਅਰਥ – ਤਦ ਤੱਕ ਕਲਿਜੁਗ ਦਾ ਅੰਤ ਨੇੜੇ ਆ ਗਿਆ। ਭੇਦ ਨੂੰ ਜਿਥੇ ਕਿਥੇ ਸਭਨਾਂ ਨੇ ਸੁਣ ਲਿਆ। ਹਾਂ ਮਾਧੋ! ਅਵਤਾਰ ਜੀ ਦੀ ਗੱਲ ਨੂੰ ਤਦ ਫਿਰ ਸਭਨਾਂ ਨੇ ਪਛਾਣ ਲਿਆ। ਕਿ ਹੁਣ ਸਤਿਜੁਗ ਆਉਣ ਵਾਲਾ ਹੈ।। ੫੫੨।।

**ਅਨਹਦ ਛੰਦ।। ਸਤਿਜੁਗ ਆਯੋ।। ਸਭ ਸੁਨ ਪਾਯੋ।।**
**ਮੁਨਿ ਮਨ ਭਾਯੋ।। ਗੁਨ ਗਨ ਗਾਯੋ।। ੫੫੩।।**

ਅਰਥ – ਸਭ ਨੇ ਸੁਣਿਆ ਕਿ ਸਤਿਜੁਗ ਆ ਗਿਆ ਹੈ। ਮੁਨੀ ਜਨਾਂ ਦੇ ਮਨ ਨੂੰ ਚੰਗਾ ਲੱਗਾ ਹੈ। (ਗਨ) ਸਾਰਿਆਂ ਨੇਂ ਸਤਿਜੁਗ ਦੇ ਗੁਣਾਂ ਨੂੰ ਗਾਵਿਆ ਹੈ।। ੫੫੩।।

**ਸਭ ਜਗ ਜਾਨੀ।। ਅਕਥ ਕਹਾਨੀ।।**
**ਮੁਨਿ ਗਨਿ ਮਾਨੀ।। ਕਿਨਹੂ ਨ ਜਾਨੀ।। ੫੫੪।।**

ਅਰਥ – ਸਾਰੇ ਜਗਤ ਨੇ ਇਹ ਗੱਲ ਜਾਣ ਲਈ ਹੈ ਕਿ ਸਤਿਜੁਗ ਦੀ ਵਾਰਤਾ ਕਹਿਣ ਤੋਂ ਬਾਹਰ ਹੈ। (ਗਨਿ) ਸਾਰੇ ਹੀ ਮੁਨੀ ਜਨਾਂ ਨੇ ਇਹ ਗੱਲ ਨਿਸਚੇ ਕਰ ਲਈ ਹੈ। ਹੋਰ ਕਿਸੇ

***************************************************************
ਨੇ ਜਾਣੀ ਨਹੀਂ ਹੈ॥ ੫੫੪॥

**ਸਭ ਜਗ ਦੇਖਾ॥ ਅਨ ਅਨ ਭੇਖਾ॥**
**ਸੁ ਛਬਿ ਬਿਸੇਖਾ॥ ਸਹਿਤ ਭਿਖੇਕਾ॥ ੫੫੫॥**

ਅਰਥ - ਸਾਰਾ ਜਗਤ ਵੇਖਦਾ ਹੈ। ਵੱਖ ਵੱਖ ਭੇਖਾਂ ਵਿਚ। ਉਸਦੀ ਇਕ ਖਾਸ ਤਰ੍ਹਾਂ ਦੀ ਸੁੰਦਰਤਾ ਹੈ। ਰਾਜ ਤਿਲਕ ਸਮੇਤ ਹੈ॥ ੫੫੫॥

**ਮੁਨ ਮਨ ਮੋਹੇ॥ ਫੁਲ ਗੁਲ ਸੋਹੇ॥**
**ਸਮ ਛਬ ਕੋ ਹੈ॥ ਐਸ ਬਨਿਓ ਹੈ॥ ੫੫੬॥**

ਅਰਥ - ਮੁਨੀਆਂ ਦੇ ਮਨ ਮੋਹੇ ਗਏ ਹਨ। ਸਭ ਪਾਸੇ ਫੁੱਲ-ਗੁੱਲ ਸ਼ੋਭਦੇ ਹਨ। ਸੁੰਦਰਤਾ ਦੇ ਸਮਾਨ ਹੋਰ ਕੌਣ ਹੈ? ਇਸ ਤਰ੍ਹਾਂ ਦਾ ਸੁੰਦਰ ਸਰੂਪ ਬਣਿਆ ਹੋਇਆ ਹੈ॥ ੫੫੬॥

## *ਤਿਲੋਕੀ ਛੰਦ॥*

**ਸਤਿਜੁਗ ਆਦਿ ਕਲਜੁਗ ਅੰਤਹ॥ ਜਹ ਤਹ ਆਨੰਦ ਸੰਤ ਮਹੰਤਹ॥**
**ਜਹ ਤਹ ਗਾਵਤ ਬਜਾਵਤ ਤਾਲੀ॥ ਨਾਚਤ ਸ਼ਿਵਜੀ ਹਸਤ ਜਾਲੀ॥ ੫੫੭॥**

ਅਰਥ - ਕਲਜੁਗ ਦਾ ਅੰਤ ਹੋਣ ਤੋਂ ਸਤਿਜੁਗ ਆ ਗਿਆ ਤੇ ਸੰਤ ਜਨ ਜਿਥੇ ਕਿਥੇ ਅਨੰਦ ਮਨਾਣ ਲੱਗੇ। ਜਿਥੇ ਕਿਥੇ ਹਰੀ ਦੇ ਗੁਣ ਗਾਉਂਦੇ ਹਨ ਤੇ ਤਾਲੀਆਂ ਵਜਾਉਂਦੇ ਹਨ। ਸ਼ਿਵਜੀ ਨੱਚ ਰਿਹਾ ਹੈ ਅਤੇ 'ਜ੍ਵਾਲਾ' ਨਾਮ ਵਾਲੀ ਦੁਰਗਾ ਹੱਸ ਰਹੀ ਹੈ॥ ੫੫੭॥

**ਬਾਜਤ ਡਉਰੂ ਰਾਜਤ ਤੰਤ੍ਰੀ॥ ਰੀਝਤ ਰਾਜੰ ਸੀਝਤ ਅਤ੍ਰੀ॥**
**ਬਾਜਤ ਤੂਰੰ ਗਾਵਤ ਗੀਤਾ॥ ਜਹ ਤਹ ਕਲਕੀ ਜੁੱਧਨ ਜੀਤਾ॥ ੫੫੮॥**

ਅਰਥ - ਡੌਰੂ ਵੱਜ ਰਿਹਾ ਹੈ, ਤੰਦੀ ਦਾ ਸਾਜ ਵਜਾਉਣ ਵਾਲੇ ਸ਼ੋਭਾ ਪਾ ਰਹੇ ਹਨ। ਰਾਜੇ ਪ੍ਰਸੰਨ ਹਨ, ਅਤੇ ਅਸਤ੍ਰ ਚਲਾਉਣ ਅਤੇ (ਸੀਝਤ) ਅਜ਼ਾਦ ਹਨ। ਵਾਜੇ ਵੱਜਦੇ ਹਨ, ਗੀਤ ਗਾਉਂਦੇ ਹਨ। ਜਿਥੇ ਕਿਥੇ ਕਲਕੀ ਅਵਤਾਰ ਨੇ ਜੰਗ ਜਿਤ ਲਏ ਹਨ॥ ੫੫੮॥

## *ਮੋਹਨ ਛੰਦ॥*

**ਅਰਿ ਮਾਰਿ ਕੈ ਰਿਪ ਟਾਰਿਕੈ ਨ੍ਰਿਪ ਮੰਡਲੀ ਸੰਗ ਕੈ ਲੀਓ॥**
**ਜਤ੍ਰ ਤਤ੍ਰ ਜਿਤੇ ਤਿਤੋ ਅਤਿ ਦਾਨ ਮਾਨ ਸਭੈ ਦੀਓ॥**
**ਸੁਰ ਰਾਜ ਜਜੋਂ ਨ੍ਰਿਪ ਰਾਜ ਹੁਐ ਗਿਰ ਰਾਜ ਸੇ ਭਟ ਮਾਰਕੈ॥**

**ਸੁਖ ਪਾਇ ਹਰਖ ਬਢਾਇ ਕੈ ਗ੍ਰਿਹਿ ਆਇਯੋ ਜਸੁ ਸੰਗ ਲੈ ।। ੫੫੯ ।।**

ਅਰਥ - ਕਲਕੀ ਅਵਤਾਰ ਜੀ ਨੇ ਵੈਰੀਆਂ ਨੂੰ ਮਾਰ ਕੇ, ਦੁਸ਼ਮਣਾਂ ਨੂੰ ਟਾਲ ਕੇ, ਰਾਜਿਆਂ ਦੀ ਮੰਡਲੀ ਨੂੰ ਸੰਗ ਕਰ ਲਿਆ ਹੈ। ਜਿਥੇ ਕਿਥੇ ਜਿੱਤੇ ਹਨ, ਉਥੇ ਉਥੇ ਬਹੁਤ ਸਾਰਾ ਦਾਨ ਤੇ ਸਨਮਾਨ ਸਭਨਾਂ ਨੂੰ ਦਿੱਤਾ ਹੈ। (ਗਿਰ ਰਾਜ) ਪਹਾੜਾਂ ਵਰਗੇ ਸੂਰਮਿਆਂ ਨੂੰ ਮਾਰ ਕੇ, ਇੰਦ੍ਰ ਵਾਂਗੂੰ ਰਾਜਿਆਂ ਦਾ ਰਾਜਾ ਹੋ ਗਏ ਹਨ। ਸੁਖ ਪਾ ਕੇ ਖੁਸ਼ੀਆਂ ਨੂੰ ਵਧਾ ਕੇ ਜੱਸ ਨੂੰ ਨਾਲ ਲੈ ਕੇ ਕਲਕੀ ਭਗਵਾਨ ਘਰ ਨੂੰ ਆਇਆ ਹੈ।। ੫੫੯।।

**ਅਰਿ ਜੀਤ ਜੀਤ ਅਭੀਤ ਹ੍ਵੈ ਜਗ ਹੋਮ ਜੱਗ ਘਨੇ ਕਰੇ।।**
**ਦੇਸ ਦੇਸ ਅਸੇਸ ਭਿੱਛਕ ਰੋਗ ਸੋਗ ਸਭੈ ਹਰੇ।।**
**ਕੁਰ ਰਾਜ ਜਿਉ ਦਿਜਰਾਜ ਕੇ ਬਹੁ ਭਾਂਤ ਦਾਰਦ ਮਾਰਕੈ।।**
**ਜਗੁ ਜੀਤ ਸੰਭਰ ਕੌ ਚਲਯੋ ਜਯ ਜਿੱਤ ਕਿੱਤ ਬਿਥਾਰ ਕੈ।। ੫੬੦।।**

ਅਰਥ - ਵੈਰੀਆਂ ਨੂੰ ਜਿੱਤ ਜਿੱਤ ਕੇ, ਤੇ ਡਰ ਤੋਂ ਰਹਿਤ ਹੋ ਕੇ, ਜਗਤ ਵਿਚ ਬਹੁਤ ਸਾਰੇ ਜੱਗ ਦੇਸ਼ਾਂ ਵਿਦੇਸ਼ਾਂ ਦੇ ਭਿਖਾਰੀਆਂ ਦੇ ਰੋਗ ਤੇ ਸ਼ੋਕ ਦਾ ਨਾਸ ਕੀਤਾ। ਦਰੋਣਾਚਾਰਯ ਵਾਂਗ ਬਹੁਤ ਸਾਰੇ ਦਰਿਦ੍ਰੀਆਂ ਦੇ ਚਰਿਤ੍ਰਾਂ ਦਾ ਨਾਸ ਕੀਤਾ। ਕਲਕੀ ਅਵਤਾਰ ਸਾਰੇ ਜਗਤ ਨੂੰ ਜਿੱਤ ਕੇ, ਅਤੇ ਜਿਥੇ ਕਿਥੇ ਆਪਣੇ ਜੱਸ ਤੇ 'ਜੈ' ਨੂੰ ਵਿਸਥਾਰ ਕਰਕੇ ਆਪਣੇ ਸਥਾਨ 'ਸੰਭਰ' ਪੁਰ ਨੂੰ ਮੁੜ ਚਲਿਆ ਹੈ।। ੫੬੦।।

**ਜਗ ਜੀਤ ਬੇਦ ਬਿਥਾਰ ਕੇ ਜਗ ਸੁਅਰਥ ਅਰਥ ਚਿਤਾਰੀਅੰ।।**
**ਦੇਸ ਦੇਸ ਬਿਦੇਸ ਮੈ ਨਵ ਭੇਜ ਭੇਜ ਹਕਾਰੀਅੰ।।**
**ਧਰ ਦਾੜ ਜਿਉ ਰਣ ਗਾੜ ਹੁਇ ਤਿਰਲੋਕ ਜੀਤ ਸਭੈ ਲੀਏ।।**
**ਬਹੁ ਦਾਨ ਦੈ ਸਨ ਮਾਨ ਸੇਵਕ ਭੇਜ ਭੇਜ ਤਹਾਂ ਦੀਏ।। ੫੬੧।।**

ਅਰਥ - ਜਗਤ ਨੂੰ ਜਿੱਤਕੇ, ਵੇਦ ਦਾ ਪ੍ਰਚਾਰ ਕਰਕੇ, ਜਗਤ ਨੂੰ ਉਸਦੇ ਅਰਥਾਂ ਵਿਚੋਂ ਸੁਧ ਅਰਥ ਚੇਤੇ ਕਰਾਏ ਹਨ। ਦੇਸ਼ ਦੇਸ਼ ਤੇ ਪ੍ਰਦੇਸ਼ ਵਿਚੋਂ ਨਵੇਂ ਆਦਮੀ ਭੇਜ ਭੇਜ ਕੇ ਵੇਦ ਵਕਤਿਆਂ ਨੂੰ ਬੁਲਾ ਲਿਆ ਹੈ। (ਧਰ ਦਾੜ) ਵਰਾਹ ਅਵਤਾਰ ਵਾਂਗੂੰ ਇਨ੍ਹਾਂ ਨੇ ਬੜਾ ਭੀਖਮ ਜੁੱਧ ਕਰਕੇ, ਤਿੰਨਾਂ ਲੋਕਾਂ ਨੂੰ ਜਿੱਤ ਕੇ ਸਾਰਿਆਂ ਵੇਦਾਂ ਦਾ ਉਧਾਰ ਕਰ ਲਿਆ ਹੈ ਅਰਥਾਤ ਜਿਵੇਂ ਹਰਨਾਖਸ਼ ਬ੍ਰਹਮਾਂ ਪਾਸੋਂ ਵੇਦ ਖੋਹ ਕੇ ਪਤਾਲ ਧੱਸ ਗਿਆ ਸੀ ਤਾਂ ਬਰਾਹ ਅਵਤਾਰ ਨੇ ਹਰਨਾਖਸ਼ ਨੂੰ ਮਾਰ ਕੇ ਵੇਦਾਂ ਦਾ ਉਧਾਰ ਕੀਤਾ ਸੀ, ਇਵੇਂ ਹੀ ਕਲਕੀ ਅਵਤਾਰ ਨੇ ਵਰਾਹ ਰੂਪ ਹੋ ਕੇ, ਭਿਆਨਕ ਜੁੱਧ ਕਰਕੇ, ਸਾਰੇ ਵੇਦ ਵਿਰੋਧੀ ਅਧਰਮੀਆਂ ਦਾ ਨਾਸ ਕਰਕੇ ਵੇਦਾਂ ਦੇ ਸ਼ੁੱਧ ਅਰਥ ਦਾ ਪ੍ਰਚਾਰ ਕਰ ਦਿੱਤਾ ਹੈ। ਜਿਨ੍ਹਾਂ ਵੇਦ ਵਕਤਿਆਂ ਨੂੰ ਬੁਲਾਇਆ ਸੀ, ਉਨ੍ਹਾਂ ਨੂੰ ਬਹੁਤ ਤਰ੍ਹਾਂ ਦਾ ਦਾਨ ਦੇ ਕੇ, ਸਨਮਾਨ ਕਰਕੇ, ਸੇਵਕਾਂ ਦੇ ਨਾਲ ਫਿਰ ਉਥੇ ਭੇਜ ਦਿੱਤਾ ਹੈ ਜਿਥੋਂ ਜਿਥੋਂ ਸਦਿਆ ਸੀ।। ੫੬੧।।

*************************************************************

**ਖਲ ਖੰਡ ਖੰਡ ਬਿਹੰਡ ਕੈ ਅਰਿ ਦੰਡ ਦੰਡ ਬਡੋ ਦੀਯੋ।।**
**ਅਰਬ ਖਰਬ ਅਦਰਬ ਦਿਰਬ ਸੁ ਜੀਤਕੈ ਅਪਨੋ ਕੀਯੋ।।**
**ਰਣਜੀਤ ਜੀਤ ਅਜੀਤ ਜੋਧ ਨਛਤ੍ਰ ਅਤ੍ਰ ਛਿਨਾਈਐਂ।।**
**ਸਰਦਾਰ ਬਿੰਸਤਿ ਚਾਰ ਕਲਿ ਅਵਤਾਰ ਛੱਤ੍ਰ ਫਿਰਾਈਐਂ।। ੫੬੨।।**

ਅਰਥ - ਮੂਰਖਾਂ ਨੂੰ ਟੂਕੜੇ ਟੂਕੜੇ ਕਰ ਅਰਬਾਂ ਖਰਬਾਂ ਦਾ ਧਨ -ਪਦਾਰਥ ਜਿੱਤ ਲਿਆ। ਨਾਂ ਜਿਤੇ ਜਾਣ ਵਾਲੇ ਜੋਧਿਆਂ ਨੂੰ ਰਣ ਵਿਚ ਜਿੱਤ ਜਿੱਤ ਕੇ, ਉਹਨਾਂ ਪਾਸੋਂ ਛਤ੍ਰ ਰਾਜ ਹਕੂਮਤ ਤੇ ਅਸਤ੍ਰ ਖੋਹ ਲਏ ਹਨ। ਫਿਰ ਕਲਕੀ ਅਵਤਾਰ ਨੇ ਆਪਣੇ (ਬਿੰਸਤਿ ਚਾਰ=ਵੀਹ ਤੇ ਚਾਰ) ਚੱਵੀ ਸਰਦਾਰਾਂ ਦੇ ਸਿਰ ਉਤੇ ਛੱਤ੍ਰ ਫਿਰਾਉਣਾ ਕੀਤਾ ਹੈ।। ੫੬੨।।

**ਮਥਾਨ ਛੰਦ।। ਛਾਜੈ ਮਹਾ ਜੋਤ।। ਭਾਨੰ ਮਨੋ ਦੋਤ।।**
**ਜਗਿ ਸੰਕ ਤਜਿ ਦੀਨ।। ਮਿਲ ਬੰਦਨਾ ਕੀਨ।। ੫੬੩।।**

ਅਰਥ - ਸੂਰਜ ਦੇ ਸਮਾਨ ਉਸਦੀ ਜੋਤ ਜਗ ਮਗਾਉਣ ਲੱਗੀ। ਜਗਤ ਨੇ ਸੰਕਾ ਛੱਡ ਦਿੱਤੀ ਹੈ। ਸਾਰਿਆਂ ਨੇ ਇਕੱਠਿਆਂ ਮਿਲ ਕੇ ਨਮਸ਼ਕਾਰ ਕੀਤੀ ਹੈ।। ੫੬੩।।

**ਰਾਜੇ ਮਹਾਂ ਰੂਪ।। ਲਾਜੈ ਸਭੈ ਭੂਪ।।**
**ਜਗ ਆਨ ਜਾਨੀਸ।। ਮਿਲ ਭੇਟ ਲੈ ਦੀਸ।। ੫੬੪।।**

ਅਰਥ - ਬੜਾ ਸੁੰਦਰ ਰੂਪ ਬਿਰਾਜ ਰਿਹਾ ਹੈ। ਜਿਸਨੂੰ ਵੇਖ ਕੇ ਸਾਰੇ ਰਾਜੇ ਸ਼ਰਮਿੰਦੇ ਹੁੰਦੇ ਹਨ। ਜਗਤ ਨੇ ਈਸ਼ਰ ਰੂਪ ਜਾਣਿਆਂ ਹੈ। ਇਸ ਲਈ ਆਣਕੇ, ਭੇਟਾ ਲੈ ਕੇ ਮਿਲੇ ਹਨ।। ੫੬੪।।

**ਸੋਭੰ ਮਹਾਰਾਜ।। ਅਛ੍ਰੀ ਰਹੈ ਲਾਜ।।**
**ਅਤਿ ਰੀਝ ਮਧੁ ਬੈਨ।। ਰਸ ਰੰਗ ਭਰੇ ਨੈਨ।। ੫੬੫।।**

ਅਰਥ - ਕਲਕੀ ਮਹਾਰਾਜ ਅਜੇਹੀ ਸੋਭਾ ਪਾ ਰਹੇ ਹਨ। ਜਿਨ੍ਹਾਂ ਨੂੰ ਵੇਖ ਕੇ ਅਪੱਛਰਾਂ ਲੱਜਾਵਾਨ ਹੋ ਰਹੀਆਂ ਹਨ। ਬੜੇ ਪ੍ਰਸੰਨ ਹਨ, ਮਧੁ ਮਿੱਠੇ ਬਚਨ ਹਨ ਨੇਤ੍ਰ ਰਸ ਦੇ ਰੰਗ ਭਰੇ ਹਨ।। ੫੬੫।।

**ਸੋਹਤ ਅਨੂਪ ਪਾਛ।। ਕਾਛੇ ਮਨੋ ਕਾਛ।।**
**ਰੀਝੈਂ ਸੁਰੀ ਦੇਖ।। ਰਾਵੱਲੜੇ ਭੇਖ।। ੫੬੬।।**

ਅਰਥ - ਉਪਮਾ ਤੋਂ ਰਹਿਤ ਸੁੰਦਰਤਾ ਦੇ ਪੱਖ ਨਾਲ ਸੋਭ ਰਹੇ ਹਨ। ਮਾਨੋਂ ਸ਼ਿੰਗਾਰ ਨੇ ਸ਼ਿੰਗਾਰ ਕੀਤਾ ਹੋਇਆ ਹੈ। ਰੂਪ ਨੂੰ ਵੇਖ ਕੇ ਸੁਰੀ ਦੇਵ ਇਸਤ੍ਰੀਆਂ ਰੀਝ ਰਹੀਆਂ ਹਨ। ਜੋਗੀ ਪ੍ਰਸੰਨ ਹੋ ਰਹੇ ਹਨ।। ੫੬੬।।

ਦੇਖੇ ਜਿਨੈ ਨੈਕ॥ ਲਾਗੈ ਤਿਸੈ ਐਖ॥
ਰੀਝੈ ਸੁਰੀ ਨਾਰ॥ ਦੇਖੈ ਧਰੇ ਪਜਾਰ॥ ੫੬੭॥

ਅਰਥ – ਜਿਨ੍ਹਾਂ ਵੱਲ ਰੱਤੀ ਭਰ ਵੀ ਵੇਖਦੇ ਹਨ। ਉਨ੍ਹਾਂ ਦੀ ਅੱਖ ਇਨ੍ਹਾਂ ਵੱਲ ਲੱਗ ਜਾਂਦੀ ਹੈ। ਦੇਵ-ਇਸਤ੍ਰੀਆਂ ਪ੍ਰਸੰਨ ਹੋ ਰਹੀਆਂ ਹਨ। ਪਿਆਰ ਧਰ ਕੇ ਇਨ੍ਹਾਂ ਵੱਲ ਵੇਖਦੀਆਂ ਹਨ॥ ੫੬੭॥

ਰੰਗੇ ਮਹਾ ਰੰਗ॥ ਲਾਜੈ ਲਖਿ ਅਨੰਗ॥ ਚਿੱਤੰ ਚਿਰੈ ਸ਼ਤ੍ਰ। ਲੱਗੈ ਜਨੋ ਅਤ੍ਰ॥ ੫੬੮॥

ਅਰਥ – ਮਹਾਂ ਰੰਗ ਵਿਚ ਰੰਗੇ ਹੋਏ ਹਨ। ਇਨ੍ਹਾਂ ਨੂੰ ਵੇਖ ਕੇ ਅਨੰਗ ਕਾਮਦੇਵ ਭੀ ਸ਼ਰਮਿੰਦਾ ਹੁੰਦਾ ਹੈ। ਚਿੱਤ ਵਿਚ ਸ਼ੱਤ੍ਰ ਸਮਝ ਕੇ ਚਿੜਦਾ ਹੈ। ਮਾਨੋ ਉਸਨੂੰ ਤੀਰ ਲੱਗ ਗਿਆ ਹੈ, ਅਰਥਾਤ ਕਾਮਦੇਵ ਇਨ੍ਹਾਂ ਨੂੰ ਵੈਰੀ ਸਮਝ ਕੇ, ਇਨ੍ਹਾਂ ਨਾਲ ਰਿਸ਼ਕ ਕਰਦਾ ਹੈ॥ ੫੬੮॥

ਸੋਭੈ ਮਹਾਂ ਸੋਭ॥ ਅੱਛ੍ਰੀ ਰਹੈ ਲੋਭ॥
ਆਂਜੇਂ ਇਸੇ ਨੈਨ॥ ਜਾਗੇ ਮਨੋ ਰੈਨ॥ ੫੬੯॥

ਅਰਥ – ਪੂਰਨ ਸ਼ੋਭਾ ਨਾਲ ਸ਼ੋਭ ਰਹੇ ਹਨ। ਇਨ੍ਹਾਂ ਦੀ ਸ਼ੋਭਾ ਤੇ ਅਪੱਛਰਾਂ ਲੋਭ ਰਹੀਆਂ ਹਨ। ਨੇਤ੍ਰ ਇਸ ਤਰ੍ਹਾਂ ਦੇ ਆਂਜੇ ਮਸਤ ਸੁਆਰੇ ਹੋਏ ਹਨ। ਮਾਨੋਂ ਰਾਤੀਂ ਜਾਗਦੇ ਰਹੇ ਹਨ॥ ੫੬੯॥

ਰੂਪੰ ਭਰੇ ਰਾਗ॥ ਸੋਭੰ ਸੋ ਸੁਹਾਗ॥
ਕਾਛੇ ਨਟੰ ਰਾਜ॥ ਨਾਚੈ ਮਨੋ ਬਾਜ॥ ੫੭੦॥

ਅਰਥ – ਰੂਪ ਤੇ ਰਾਗ ਦੇ ਭਰੇ ਹੋਏ ਹਨ। ਸੁਹਾਗ ਵਾਂਗੂ ਸ਼ੋਭਦੇ ਹਨ। ਅਥਵਾ ਨਟ ਰਾਜ ਨੇ ਸੁਵਾਂਗ ਧਾਰਿਆ ਹੋਇਆ ਹੈ। ਇਉਂ ਚੰਚਲ ਹਨ ਮਾਨੋਂ ਬਾਜ਼ ਨੱਚ ਰਿਹਾ ਹੈ॥ ੫੭੦॥

ਆਂਜੇ ਮਨੋ ਬਾਨ॥ ਕੈ ਧੌਂ ਧਰੇ ਸਾਨ॥
ਜਾਨੇ ਲਗੇ ਜਾਹਿ॥ ਯਾਕੈ ਕਹੈ ਕਾਹਿ॥ ੫੭੧॥

ਅਰਥ – ਨੈਣ ਇਸ ਤਰ੍ਹਾਂ ਨਾਲ ਸਵਾਰੇ ਹੋਏ ਹਨ। ਜਾਂ ਇਉਂ ਆਖੋ, ਸਾਨ ਤੇ ਧਰ ਕੇ ਤਿੱਖੇ ਕੀਤੇ ਹੋਏ ਹਨ। ਜਿਸਨੂੰ ਇਹ ਲੱਗੇ ਹਨ। ਇਸਦੇ ਹਾਲ ਨੂੰ ਕੌਣ ਕਹਿ ਸਕਦਾ ਹੈ?॥ ੫੭੧॥

ਸੁਖਦਾ ਬ੍ਰਿਦ ਛੰਦ॥ ਕਿ ਕਾਛੈ ਕਾਛ ਧਾਰੀ ਹੈਂ॥ ਕਿ ਰਾਜਾ ਅਧਕਾਰੀ ਹੈਂ॥
ਕਿ ਭਾਗ ਕੇ ਸੁਹਾਗ ਹੈਂ॥ ਕਿ ਰੰਗੋ ਅਨਰਾਗ ਹੈਂ॥ ੫੭੨॥

ਅਰਥ – ਜਾਂ ਸ੍ਵਾਂਗ ਧਾਰਨ ਵਾਲੇ ਨੇ ਸ੍ਵਾਂਗ ਧਾਰਿਆ ਹੈ। ਜਾਂ ਰਾਜ ਦਾ ਅਧਿਕਾਰੀ ਹੈ ਜਾਂ ਭਾਗ ਦਾ ਸੁਹਾਗ ਹੈ। ਜਾਂ ਪ੍ਰੇਮ ਦਾ ਰੰਗਿਆ ਹੋਇਆ ਹੈ॥ ੫੭੨॥

ਕਿ ਛੋਭੈ ਛੱਤ੍ਰਧਾਰੀ ਛੈ॥ ਕਿ ਛਤ੍ਰੀ ਅੱਤ੍ਰ ਵਾਰੀ ਛੈ॥

ਕਿ ਆਂਜੇ ਬਾਨ ਬਾਨੀ ਸੇ।। ਕਿ ਕਾਛੀ ਕਾਛ ਕਾਰੀ ਹੈਂ।। ੫੭੩।।

ਅਰਥ - ਜਾਂ ਛਤ੍ਰਧਾਰੀ ਦੀ ਸ਼ੋਭਾ ਵਾਲੇ ਹਨ ਜਾਂ ਅਸਤ੍ਰਾਂ ਵਾਲੇ ਛੱਤ੍ਰੀ ਹਨ। ਜਾਂ ਬਾਣ ਨਾਲ ਸ਼ਿੰਗਾਰੇ ਹੋਏ ਬਾਣਾਂ ਵਾਲੇ ਹਨ। ਜਾਂ ਸ਼ਿੰਗਾਰ ਕੀਤੇ ਹੋਏ ਸ਼ਿੰਗਾਰ ਕਰਨ ਵਾਲੇ ਹਨ।। ੫੭੩।।

ਕਿ ਕਾਮੀ ਕਾਮ ਬਾਨ ਸੇ।। ਕਿ ਫੂਲੇ ਫੂਲ ਮਾਲ ਸੇ।।
ਕਿ ਰੰਗੇ ਰੰਗ ਰਾਗ ਸੇ।। ਕਿ ਸੁੰਦਰ ਸੁਹਾਗ ਸੇ।। ੫੭੪।।

ਅਰਥ - ਜਾਂ ਕਾਮੀ ਦੇ ਕਾਮ ਦੇ ਤੀਰ ਵਾਂਗੂੰ ਹਨ। ਜਾਂ ਫੂਲ ਮਾਲ ਦੇ ਫੁੱਲ ਦੇ ਸਮਾਨ ਹਨ। ਜਾਂ ਰੰਗ ਰਾਗ ਦੇ ਰੰਗੇ ਹੋਏ ਹਨ। ਜਾਂ ਸੁੰਦਰ ਸੁਹਾਗ ਵਾਂਗੂੰ ਹਨ।। ੫੭੪।।

ਕਿ ਨਾਗਨੀ ਕੇ ਏਸ ਹੈਂ।। ਕਿ ਮ੍ਰਿਗੀਨ ਕੇ ਨਰੇਸ ਛੈ।।
ਕਿ ਰਾਜਾ ਛਤ੍ਰਧਾਰੀ ਹੈਂ।। ਕਿ ਕਾਲੀ ਕੇ ਭਿਖਾਰੀ ਛੈ।। ੫੭੫।।

ਅਰਥ - ਉਹ ਸੱਪਣੀ ਦੇ ਲਈ ਸੱਪ ਜਾਂ ਹਰਨੀਆਂ ਦੇ ਰਾਜੇ ਕਸਤੂਰਾ ਹਰਨ ਹਨ। ਜਾਂ ਛਤ੍ਰਧਾਰੀ ਰਾਜਾ ਹਨ। ਜਾਂ ਕਾਲੀ ਦੇ ਮੰਗਤੇ ਹਨ।। ੫੭੫।।

ਸੋਰਠਾ।। ਇਮ ਕਲਕੀ ਅਵਤਾਰ ਜੀਤੇ ਜੁੱਧ ਸਬੈ ਨ੍ਰਿਪਤਿ।।
ਕੀਨੋ ਰਾਜ ਸੁਧਾਰ ਬੀਸ ਸਹੰਸ ਦਸ ਲਖ ਬਰਖ।। ੫੭੬।।

ਅਰਥ - ਕਲਕੀ ਅਵਤਾਰ ਨੇ ਇਸ ਤਰ੍ਹਾਂ ਸਾਰਿਆਂ ਨੂੰ ਜਿੱਤ ਲਿਆ। ਫਿਰ ਦੱਸ ਲੱਖ ਵੀਹ ਹਜ਼ਾਰ ਵਰ੍ਹਾ ਉਨ੍ਹਾਂ ਨੇ ਰਾਜ ਧਾਰਨ ਕੀਤਾ।। ੫੭੬।।

ਰਾਵਣ ਬਾਦ ਛੰਦ।। ਗਹੀ ਸ਼ਮਸ਼ੇਰ।। ਕੀਯੋ ਜੰਗ ਜੇਰ।।
ਦਏ ਮੱਤਿ ਫੇਰ।। ਨ ਲਾਗੀ ਬੇਰ।। ੫੭੭।।

ਅਰਥ - ਹੱਥ ਵਿਚ ਤਲਵਾਰ ਫੜ ਲਈ। ਜੁੱਧ ਕਰਕੇ ਸਭਨਾਂ ਨੂੰ ਮਾਰ ਦਿੱਤਾ ਹੈ ਫੇਰ ਸਿੱਖਿਆ ਦਿੰਦਿਆਂ ਦੇਰ ਨਹੀਂ ਲੱਗੀ ਹੈ।। ੫੭੭।।

ਦਯੋ ਨਿਜ ਮੰਤ੍ਰ।। ਤਜੇ ਸਭ ਤੰਤ੍ਰ।।
ਲਿਖੇ ਨਿਜ ਜੰਤ੍ਰ।। ਸੁ ਬੈਠ ਇਕੰਤ੍ਰ।। ੫੭੮।।

ਅਰਥ - ਆਪਣਾ ਉਪਦੇਸ਼ ਦਿੱਤਾ ਹੈ। ਸਾਰੇ ਤੰਤ੍ਰ ਦਿੱਤੇ ਹਨ। ਆਪਣੇ ਜੰਤ੍ਰ ਲਿਖੇ ਹਨ। ਉਨ੍ਹਾਂ ਨੇ ਇਕਾਂਤ ਬੈਠ ਕੇ।। ੫੭੮।।

ਬਾਨ ਤੁਰੰਗਮ ਛੰਦ।। ਬਿਬਧ ਰੂਪ ਸੋਭੈ।। ਅਨਕ ਲੋਗ ਲੋਭੈ।।

**ਅਮਿਤ ਤੇਜ ਤਾਹਿ।। ਨਿਗਮ ਗਨਤ ਜਾਹਿ।। ੫੭੯।।**

*ਅਰਥ* – ਉਨ੍ਹਾਂ ਦੇ ਅਨੇਕਾਂ ਰੂਪਾਂ ਤੇ ਲੋਕ ਲੁਭਾਇਮਾਨ ਹੋਣ ਲੱਗੇ। ਉਸਦਾ ਅਮਿੱਤ ਹੀ ਤੇਜ ਹੈ। ਜਿਸਦਾ ਵਿਚਾਰ ਵੇਦ ਕਰਦੇ ਹਨ।। ੫੭੯।।

**ਅਨਿਕ ਭੇਖ ਤਾਂ ਕੇ।। ਬਿਬਧ ਰੂਪ ਵਾਂਕੇ।।**
**ਅਨੂਪ ਰੂਪ ਰਾਜੇ।। ਬਿਲੋਕ ਪਾਪ ਭਾਜੇ।। ੫੮੦।।**

*ਅਰਥ* – ਉਸਦੇ ਅਨੇਕਾਂ ਭੇਸ ਹਨ। ਉਸਦੇ ਅਨੇਕਾਂ ਰੂਪ ਹਨ। ਉਪਮਾਂ ਤੋਂ ਰਹਿਤ ਰੂਪ ਵਿਚ ਸ਼ੋਭਦਾ ਹੈ। ਜਿਸਨੂੰ ਵੇਖਦਿਆਂ ਪਾਪ ਦੂਰ ਹੋ ਜਾਂਦੇ ਹਨ।। ੫੮੦।।

**ਬਿਸੇਖ ਪ੍ਰਬਲ ਜੇ ਹੁਤੇ।। ਅਨੂਪ ਰੂਪ ਸੰਜੁਤੇ।।**
**ਅਮਿਤਿ ਅਰਿ ਘਾਵਹੀਂ।। ਜਗਤ ਜਸੁ ਪਾਵਹੀਂ।। ੫੮੧।।**

*ਅਰਥ* – ਜਿਹੜੇ ਖਾਸ ਕਰਕੇ ਬੜੇ ਬਲਵਾਨ ਹੈਗੇ ਸਨ। ਜੋ ਉਪਮਾਂ ਤੋਂ ਰਹਿਤ ਰੂਪ ਸੰਜੁਗਤ ਸਨ। ਜੋ ਅਮਿਤ ਵੈਰੀਆਂ ਨੂੰ ਮਾਰਦੇ ਸਨ। ਜੋ ਜਗਤ ਵਿਚ ਜੱਸ ਪਾਂਦੇ ਸਨ।। ੫੮੧।।

**ਅਖੰਡ ਬਾਹੁ ਹੈ ਬਲੀ।। ਸੁਭੰਤ ਜੋਤ ਨਿਰਮਲੀ।।**
**ਸੋ ਹੋਮ ਜੱਗ ਕੋ ਕਰੈਂ।। ਪਰਮ ਪਾਪ ਕੋ ਹਰੈਂ।। ੫੮੨।।**

*ਅਰਥ* – ਜੋ ਨਾ ਖੰਡੇ ਜਾਣ ਵਾਲੀਆਂ ਬਾਹਾਂ ਵਾਲੇ ਬਲਵਾਨ ਸਨ। ਜੋ ਨਿਰਮਲ ਜੋਤ ਰੂਪ ਉਹ ਹੋਮ ਯੱਗ ਕਰਦੇ ਹੋਏ ਦੁੱਖਾਂ ਤੇ ਪਾਪਾਂ ਦਾ ਨਾਸ ਕਰ ਰਹੇ ਹਨ।। ੫੮੨।।

**ਤੋਮਰ ਛੰਦ।। ਜਗ ਜੀਤਿਓ ਜਬ ਸਰਬ।। ਤਬ ਬਾਢਿਓ ਅਤਿ ਗਰਬ।।**
**ਦਿਯ ਕਾਲ ਪੁਰਖ ਬਿਸਾਰ।। ਇਹ ਭਾਂਤ ਕੀਨ ਬਿਚਾਰ।। ੫੮੩।।**

*ਅਰਥ* – ਜਦ ਸਾਰਾ ਜਗਤ ਜਿੱਤ ਲਿਆ। ਤਦ ਕਲਕੀ ਅਵਤਾਰ ਨੂੰ ਬੜਾ ਭਾਰਾ ਹੰਕਾਰ ਹੋ ਗਿਆ। ਉਸ ਨੇ ਅਕਾਲ ਪੁਰਖ ਨੂੰ ਭੂਲਾ ਦਿੱਤਾ ਤੇ ਇਸ ਤਰ੍ਹਾਂ ਕਹਿਣ ਲੱਗੇ।। ੫੮੩।।

**ਬਿਨ ਮੋਹਿ ਦੂਸਰ ਨ ਔਰ।। ਅਸ ਮਾਨਿਯੋ ਸਬ ਠਉਰ।।**
**ਜਗੁ ਜੀਤ ਕੀਨ ਗੁਲਾਮ।। ਆਪਨ ਜਪਾਯੋ ਨਾਮ।। ੫੮੪।।**

*ਅਰਥ* – ਮੈਥੋਂ ਬਿਨਾਂ ਹੋਰ ਦੂਜਾ ਰੱਬ ਨਹੀਂ ਹੈ। ਉਸ ਨੇ ਸਭ ਜਗ੍ਹਾਂ ਤੇ ਆਪ ਨੂੰ ਹੀ ਇਸ ਤਰ੍ਹਾਂ ਦਾ ਮੰਨ ਲਿਆ। ਜਗਤ ਨੂੰ ਜਿੱਤ ਕੇ ਆਪਣਾ ਸੇਵਕ ਬਣਾ ਲਿਆ। ਜਗਤ ਵਿਚ ਆਪਣਾ ਨਾਮ ਜਪਵਾਉਣ ਲੱਗ ਪਿਆ।। ੫੮੪।।

**ਜਗ ਐਸ ਰੀਤ ਚਲਾਇ।। ਸਿਰ ਅਤ੍ਰ ਪਤ੍ਰ ਫਿਰਾਇ।।**

************************************************************
## ਸਭ ਲੋਗ ਆਪਨ ਮਾਨ।। ਤਰ ਆਂਖ ਅਉਰ ਨ ਆਨ।। ੫੮੫।।

ਅਰਥ - ਜਦ ਅਜਿਹੀ ਰੀਤੀ ਤੋਰ ਦਿੱਤੀ। ਆਪਣੇ ਸਿਰ ਉਤੇ (ਅੜ੍ਹ ਪੱੜ੍ਹ) ਛੱਤਰ ਫਿਰਾਉਣ ਲੱਗ ਪਿਆ। ਸਾਰੇ ਲੋਕਾਂ ਨੂੰ ਆਪਣੇ ਸੇਵਕ ਮੰਨ ਲਿਆ। ਹੋਰ ਕਿਸੇ ਨੂੰ ਆਪਣੀ ਅੱਖ (ਤਰ) ਹੇਠਾਂ ਹੀ ਨਹੀਂ ਲਿਆਉਂਦਾ ਹੈ।। ੫੮੫।।

## ਨਹਿ ਕਾਲ ਪੁਰਖ ਜਪੰਤ।। ਨਹਿ ਦੇਵ ਜਾਪ ਭਣੰਤ।।
## ਤਬ ਕਾਲ ਦੇਵ ਰਿਸਾਇ।। ਇਕ ਅਉਰ ਪੁਰਖ ਬਨਾਇ।। ੫੮੬।।

ਅਰਥ - ਅਕਾਲ ਪੁਰਖ ਨੂੰ ਜਪਦਾ ਨਹੀਂ ਹੈ, ਨਾ ਹੀ ਪ੍ਰਮਾਤਮ ਦੇਵ ਦਾ ਸਿਮਰਨ ਕਰਦਾ ਹੈ। ਤਦ 'ਕਾਲ' ਸਰੂਪ ਪ੍ਰਮਾਤਮ ਦੇਵ ਨੇ ਕ੍ਰੋਧ ਕਰਕੇ। ਇਕ ਹੋਰ ਪੁਰਖ ਨੂੰ ਬਣਾ ਦਿੱਤਾ ਹੈ।। ੫੮੬।।

## ਰੱਚਿਅਸ ਮਹਿਦੀ ਮੀਰ।। ਰਿਸਵੰਤ ਹਾਠ ਹਮੀਰ।।
## ਤਿਹ ਤਉਨ ਕੋ ਬਧੁ ਕੀਨ।। ਪੁਨ ਆਪ ਮੋ ਕਿਯ ਲੀਨ।। ੫੮੭।।

ਅਰਥ - ਅਕਾਲ ਪੁਰਖ ਨੇ 'ਮੀਰ ਮਹਿੰਦੀ' ਪੈਦਾ ਕੀਤਾ ਜੋ ਮਹਾਂ ਕ੍ਰੋਧ ਵਾਲਾ ਹਠੀਆ ਤੇ ਹਮੀਰ ਜੋਰਾਵਰ ਹੈ। ਉਸ ਨੇ ਉਸਨੂੰ ਬੱਧ (ਕਤਲ) ਕੀਤਾ ਹੈ। ਫਿਰ ਅਕਾਲ ਨੇ ਕਲਕੀ ਅਵਤਾਰ ਨੂੰ ਆਪਣੇ ਵਿਚ ਲੀਨ ਕਰ ਲਿਆ ਹੈ।। ੫੮੭।।

## ਜਗ ਜੀਤ ਆਪਨ ਕੀਨ।। ਸਬ ਅੰਤ ਕਾਲ ਅਧੀਨ।।
## ਇਹ ਭਾਂਤ ਪੂਰਨ ਸੁਧਾਰ।। ਭਏ ਚੌਬਿਸੋ ਅਵਤਾਰ।। ੫੮੮।।

ਅਰਥ - ਜਿਨ੍ਹਾਂ ਨੇ ਜਗਤ ਨੂੰ ਜਿਤ ਕੇ ਆਪਣਾ ਸੇਵਕ ਕਰ ਲਿਆ ਸੀ। ਉਹ ਸਾਰੇ ਅੰਤ ਨੂੰ ਕਾਲ ਦੇ ਵੱਸ ਹੋ ਗਏ ਹਨ। ਇਸ ਤਰ੍ਹਾਂ ਪੂਰਨ ਸੁਧਾਰ ਕਰਨ ਵਾਲਾ। ਵਿਸ਼ਨੂੰ ਦਾ ਚੌਵੀਹਵਾਂ ਕਲਕੀ ਅਵਤਾਰ ਹੋਇਆ।। ੫੮੮।।

## ਇਤਿ ਸ੍ਰੀ ਬਚਿੱਤ੍ਰ ਨਾਟਕ ਗ੍ਰੰਥੇ ਚਤਰ ਬੀਸਵਾਂ ਅਵਤਾਰ ਬਰਨਨੰ ਸਮਾਪਤਮ।। ੨੪।।

---

## ਅਥ ਮਹਿੰਦੀ ਮੀਰ ਬਧ ਕਥਨੰ।।

## ਤੋਮਰ ਛੰਦ।। ਇਹ ਭਾਂਤ ਕੈ ਤਿਹ ਨਾਸ।। ਕੀਅ ਸੱਤਜੁਗ ਪਰਗਾਸ।।
## ਕਲਜੁੱਗ ਸਰਬ ਬਿਹਾਨ।। ਨਿਜ ਜੋਤ ਜੋਤ ਸਮਾਨ।। ੧।।

******************************************************************

ਅਰਥ - ਇਸ ਤਰ੍ਹਾਂ ਉਸਦਾ ਨਾਸ ਕਰਕੇ, ਸਤਜੁਗ ਦਾ ਪ੍ਰਕਾਸ਼ ਕਰ ਦਿੱਤਾ। ਕਲਯੁਗ ਸਭ ਤਰ੍ਹਾਂ ਨਾਲ ਗੁਜਰ ਗਿਆ। ਤਦ ਕਲਕੀ ਅਵਤਾਰ ਦਾ ਜੋਤ ਆਤਮਾ ਸਰੂਪ ਨਿਜ ਜੋਤ ਸ੍ਵੈ ਸਰੂਪ ਵਿਚ ਸਮਾ ਗਿਆ।। ੧।।

**ਮਹਿਦੀ ਭਰਜੋ ਤਬ ਗਰਬ।। ਜਗ ਜੀਤਯੋ ਜਬ ਸਰਬ।।**
**ਸਿਰ ਅੱੜ੍ਰ ਪੱੜ੍ਰ ਫਿਰਾਇ।। ਜਗ ਜੇਰ ਕੀਨ ਬਨਾਇ।। ੨।।**

ਅਰਥ - ਉਸ ਵੇਲੇ ਮੀਰ ਮਹਿੰਦੀ ਹੰਕਾਰ ਨਾਲ ਭਰ ਗਿਆ। ਜਦ ਉਸਨੇ ਸਾਰੇ ਜਗਤ ਨੂੰ ਜਿੱਤ ਲਿਆ। ਆਪਣੇ ਸਿਰ ਉੱਤੇ (ਅੱੜ੍ਰ ਪੱੜ੍ਰ) ਛੱਤਰ ਫਿਰਵਾਇਆ। ਅਤੇ ਸੰਸਾਰ ਨੂੰ ਬੜੀ ਚੰਗੀ ਤਰ੍ਹਾਂ ਨਾਲ ਆਪਣੇ ਵੱਸ ਕਰ ਲਿਆ।। ੨।।

**ਬਿਨ ਆਪ ਜਾਨ ਨ ਔਰ।। ਸਭ ਰੂਪ ਅਉ ਸਬ ਠਉਰ।।**
**ਜਿਨ ਏਕ ਦਿਸ਼ਟ ਨ ਆਨ।। ਤਿਸ ਲੀਨ ਕਾਲ ਨਿਦਾਨ।। ੩।।**

ਅਰਥ - ਆਪਣੇ ਤੋਂ ਬਿਨਾਂ ਉਸਨੇ ਹੋਰ ਕਿਸੇ ਨੂੰ ਭੀ ਨਾ ਜਾਣਿਆ। ਸਾਰੇ ਰੂਪਾਂ ਅਤੇ ਸਾਰੀਆਂ ਜਗ੍ਹਾਂ ਵਿਚ, ਜਿਸਨੇ 'ਇਕ' (ਵਾਹਿਗੁਰੂ) ਨੂੰ ਨਜ਼ਰ ਹੇਠਾਂ ਹੀ ਨਾ ਲਿਆਂਦਾ। ਕਾਲ ਨੇ ਉਸਨੂੰ ਭੀ ਅੰਤ ਨੂੰ ਆਪਣੇ ਵਿਚ ਮਿਲਾ ਲਿਆ।। ੩।।

**ਬਿਨ ਏਕ ਦੂਸਰ ਨਾਹਿ।। ਸਭ ਰੰਗ ਰੂਪਨ ਮਾਹਿ।।**
**ਜਿਨ ਏਕ ਕੋ ਨ ਪਛਾਨ।। ਤਿਹ ਬ੍ਰਿਥਾ ਜਨਮ ਬਿਤਾਨ।। ੪।।**

ਅਰਥ - (ਅੰਨ੍ਹੈ ਅਰਥ) ਸਾਰੇ ਰੰਗਾਂ ਰੂਪਾਂ ਵਿਚ, ਇਕ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। ਜਿਸਨੇ ਉਸ ਇਕ ਨੂੰ ਪਛਾਣਿਆ ਨਹੀਂ ਹੈ। ਉਸਨੇ ਮਨੁੱਖਾ ਜਨਮ ਬਿਰਥਾ ਗਵਾ ਲਿਆ ਹੈ।। ੪।।

**ਬਿਨ ਏਕ ਦੂਸਰ ਨ ਔਰ।। ਜਲ ਬਾ ਥਲੇ ਸਬ ਠਉਰ।।**
**ਜਿਨ ਏਕ ਸੱਤਿ ਨ ਜਾਨ।। ਸੋ ਜੂਨ ਜੂਨ ਭ੍ਰਮਾਨ।। ੫।।**

ਅਰਥ - (ਅੰਨ੍ਹੈ ਅਰਥ) ਜਲ ਵਿਚ ਥਲ ਵਿਚ ਤੇ ਹੋਰ ਸਾਰੀਆਂ ਜਗ੍ਹਾਂ ਵਿਚ, ਇਕ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। ਜਿਸਨੇ ਇੱਕ ਨੂੰ 'ਸੱਚ ਕਰਕੇ' ਨਹੀਂ ਜਾਣਿਆ ਹੈ। ਉਹ ਜੂਨਾਂ ਹੀ ਜੂਨਾਂ ਵਿਚ ਫਿਰਦਾ ਰਹਿੰਦਾ ਹੈ।। ੫।।

**ਤਜ ਏਕ ਜਾਨਾ ਦੂਜ।। ਮਮ ਜਾਨ ਤਾਸੁ ਨ ਸੂਝ।।**
**ਤਿਹ ਦੂਖ ਭੂਖ ਪਿਆਸ।। ਦਿਨ ਰੈਨ ਸਰਬ ਉਦਾਸ।। ੬।।**

ਅਰਥ - ਜੋ ਇਕ ਨੂੰ ਛੱਡ ਕੇ ਦੂਜੇ ਨੂੰ ਜਾਣਦਾ ਹੈ, ਮੈਂ ਜਾਣਦਾ ਹਾਂ, ਉਸਨੂੰ ਕੁਝ ਭੀ ਸੂਝ ਨਹੀਂ ਹੈ। ਉਸਨੂੰ ਦੁਖ, ਭੁਖ ਤੇ ਤ੍ਰੇਹ ਰਹਿੰਦੀ ਹੈ, ਅਤੇ ਉਹ ਹਮੇਸ਼ਾਂ ਦਿਨ ਰਾਤ ਉਦਾਸ ਰਹਿੰਦਾ ਹੈ।। ੬।।

*****************************************************************

ਨਹਿ ਚੈਨ ਐਨ ਸੁ ਵਾਹਿ। ਨਿਤ ਰੋਗ ਹੋਵਤ ਤਾਹਿ।।
ਨਿਤ ਦੂਖ ਭੂਖ ਮਰੰਤ।। ਨਹਿ ਚੈਨ ਦਿਉਸ ਬਿਤੰਤ।। ੭।।

ਅਰਥ – ਉਸਨੂੰ ਕਦੇ ਵੀ ਸ਼ਾਂਤੀ ਨਹੀਂ ਮਿਲੇਗੀ, ਉਹ ਸਦਾ ਬੀਮਾਰ ਰਹਿਣਗੇ. ਉਹ ਦੁੱਖ ਭੁੱਖ ਵਿਚ ਮਰਨਗੇ, ਉਨ੍ਹਾਂ ਦੇ ਦਿਨ ਸੁਖ ਵਿਚ ਬਤੀਤ ਨਹੀਂ ਹੋਣਗੇ।। ੭।।

ਤਨ ਪਾਦ ਕੁਸ਼ਟ ਚਲੰਤ।। ਬਪੁ ਗਲਤ ਨਿੱਤ ਗਲੰਤ।।
ਨਹਿ ਨਿੱਤ ਦੇਹ ਅਰੋਗ।। ਨਿਤ ਪੁਤ੍ਰ ਪੌਤ੍ਰਨ ਸੋਗ।। ੮।।

ਅਰਥ – ਸਰੀਰ ਤੇ ਪੈਰਾਂ ਨੂੰ ਕੋੜ੍ਹ ਵਗ ਤੁਰੇਗਾ। ਸਰੀਰ ਕੋੜ੍ਹ ਨਾਲ ਸਦਾ ਗਲਦਾ ਹੀ ਗਲਦਾ ਰਹੇਗਾ। ਦੇਹ ਸਦਾ ਅਰੋਗ ਨਹੀਂ ਰਹੇਗੀ। ਸਦਾ ਪੁੱਤ੍ਰਾਂ ਪੋਤ੍ਰਿਆਂ ਦਾ ਸ਼ੋਕ ਹੁੰਦਾ ਰਹੇਗਾ।। ੮।।

ਨਿਤ ਨਾਸ ਤਿਹ ਪਰਵਾਰ।। ਨਹਿ ਅੰਤ ਦੇਹ ਉਧਾਰ।।
ਨਿਤ ਰੋਗ ਸੋਗ ਗ੍ਰਸੰਤ।। ਮ੍ਰਿਤ ਸ੍ਵਾਨ ਅੰਤ ਮਰੰਤ।। ੯।।

ਅਰਥ – ਉਸਦਾ ਪਰਵਾਰ ਸਦਾ ਨਾਸ਼ ਹੁੰਦਾ ਰਹੇਗਾ ਉਸਦੀ ਦੇਹ ਦਾ ਅੰਤ ਨੂੰ ਕਲਿਆਨ ਨਹੀਂ ਹੋਵੇਗਾ। ਸਦਾ ਰੋਗਾਂ ਸੋਗਾਂ ਵਿਚ ਗ੍ਰਸਿਆ ਰਹੇਗਾ। ਅੰਤ ਨੂੰ ਕੁੱਤੇ ਦੀ ਮੌਤ ਮਰੇਗਾ।। ੯।।

ਤਬ ਜਾਨ ਕਾਲ ਪ੍ਰਬੀਨ।। ਤਿਹ ਮਾਰਿਓ ਕਰਿ ਦੀਨ।।
ਇਕ ਕੀਟ ਦੀਨ ਉਪਾਇ।। ਤਿਸ ਕਾਨ ਪੈਠੋ ਜਾਇ।। ੧੦।।

ਅਰਥ – ਜਦ ਮਹਾਂ ਪ੍ਰਬੀਨ 'ਕਾਲ' ਜੀ ਨੇ ਮਹਿੰਦੀ ਨੂੰ ਅਜਿਹਾ ਹੰਕਾਰੀ ਜਾਣ ਲਿਆ ਤਦ ਉਸਨੂੰ ਮਹਾਂ ਦੀਨ ਕਰਕੇ ਮਾਰ ਦਿੱਤਾ। ਕਾਲ ਜੀ ਨੇ ਇਕ ਕੀੜੇ ਨੂੰ ਪੈਦਾ ਕਰ ਦਿੱਤਾ ਅਤੇ ਉਸਨੂੰ ਹੁਕਮ ਕੀਤਾ। 'ਉਸਨੇ ਕੰਨ ਵਿਚ ਅੰਤਰ ਨੂੰ ਧੱਸ ਜਾਓ'।। ੧੦।।

ਧਸਿ ਕੀਟ ਕਾਨਨ ਬੀਚ।। ਤਿਸ ਜੀਤਯੋ ਜਿਮ ਨੀਚ।।
ਬਹੁ ਭਾਂਤ ਦੇ ਦੁਖ ਤਾਹਿ।। ਇਹ ਭਾਂਤਿ ਮਾਰਿਓ ਵਾਹਿ।। ੧੧।।

ਅਰਥ – ਕੀੜੇ ਨੇ ਉਸ ਦੇ ਕੰਨ ਵਿਚ ਵੜ ਕੇ, ਉਸ ਨੀਚ ਨੂੰ ਜਿੱਤ ਕੇ, ਉਸਨੂੰ ਕਈ ਤਰ੍ਹਾਂ ਦੇ ਦੁਖ ਦਿੱਤੇ ਅਤੇ ਉਸਨੂੰ ਇਸ ਪ੍ਰਕਾਰ ਮਾਰਨਾ ਕੀਤਾ।। ੧੧।।

ਇਤਿ ਮਹਿਦੀ ਮੀਰ ਬਧਹ।।

ਗੁਰਸ਼ਬਦ ਸੰਗ੍ਰਹਿ ਰੈਕਸੀਨ 10-00
ਪ੍ਰੇਮ ਮਈ ਬੇਨਤੀ 10-00
ਕੀਰਤਨੀ ਆਸਾ ਦੀ ਵਾਰ ਲੈਮੀਨੇਸ਼ਨ ਪੋਥੀ ਸਾਇਜ਼ 16-00
ਆਸਾ ਦੀ ਵਾਰ ਰੈਕਸੀਨ ਜਿਲਦ (ਗੁਟਕਾ) 12-00
ਸਤਿਗੁਰ ਮਹਿਮਾ (ਨਾਨਕ ਸਿੰਘ) 15-00
ਗੁਰਬਾਣੀ ਪੜ੍ਹ ਕੇ ਆਪਣੀਆਂ ਮਨੋਕਾਮਨਾਵਾਂ ਪੂਰੀਆਂ ਕਰੋ
ਸੰਕਟ ਮੋਚਨ(108 ਸ਼ਬਦ)(ਗਿ. ਗੁਰਬਚਨ ਸਿੰਘ ਜੀ 20-00
ਸੰਕਟ ਮੋਚਨ (108 ਸ਼ਬਦ)(ਸੰਤ ਬਲਵੰਤ ਸਿੰਘ) 20-00
ਸੰਕਟ ਮੋਚਨ (108 ਸ਼ਬਦ)(ਗਿਆਨੀ ਨਰੈਣ ਸਿੰਘ) 20-00
ਸੰਕਟ ਮੋਚਨ (108 ਸ਼ਬਦ)(ਗਿਆਨੀ ਪ੍ਰੇਮ ਸਿੰਘ ਜੀ)20-00
ਸ਼ਬਦ ਸਿਧੀ ਭੰਡਾਰ (ਮਨੋਕਾਮਨਾ ਪੂਰਨ ਕੁੰਜੀ)
(ਸੰਤ ਸੀਤਲ ਸਿੰਘ ਜੀ ਕਿਸ਼ੀਕੇਸ਼ ਵਾਲੇ) 70-00
ਗੁਰ ਸ਼ਬਦ ਸਿਧੀ ਅਰਥਾਤ ਸ਼ਰਧਾ ਪੂਰਨ-ਸੰਕਟ ਮੋਚਨ
(201 ਸ਼ਬਦਾਂ ਵਾਲਾ ਮਹਾਤਮ ਸਮੇਤ) ਸੋਢੀ ਤੇਜਾ ਸਿੰਘ 50-00
ਸ਼ਰਧਾ ਪੂਰਨ ਗਿ: ਨਰੈਣ ਸਿੰਘ ਜੀ 50-00
ਸ਼ਰਧਾ ਪੂਰਨ ਭਾਈ ਨੰਦ ਲਾਲ ਜੀ 60-00
ਸ਼ਰਧਾ ਪੂਰਨ ਗਿ: ਸਰਦੂਲ ਸਿੰਘ ਜੀ 40-00

### *ਇਤਿਹਾਸਿਕ ਨਾਵਲ ਤੇ ਜੀਵਨੀਆਂ*

ਕੌਮਾਂ ਦਾ ਪਰਿਵਰਤਕ (ਗਿ: ਭਜਨ ਸਿੰਘ ਡਾ:) 90-00

### *ਪ੍ਰਿੰਸੀਪਲ ਨਿਹਾਲ ਸਿੰਘ 'ਰਸ' ਰਚਿਤ*

ਔਲਾਦ ਦਾ ਨੂਰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) 30-00
ਜੀਵਨ ਭਾਈ ਰਣਧੀਰ ਸਿੰਘ ਜੀ 30-00
ਮਹਾਰਾਜਾ ਦਲੀਪ ਸਿੰਘ ਤੇ ਮਹਾਰਾਣੀ ਜਿੰਦ ਕੌਰ 40-00
ਅਕਾਲੀ ਫੂਲਾ ਸਿੰਘ ਜੀ 30-00
ਹਰੀ ਸਿੰਘ ਨਲੂਆ 40-00 ਡਾ.ਸੁਥਰੇ ਸ਼ਾਹ ਜੀ 30-00
ਜੱਸਾ ਸਿੰਘ ਰਾਮਗੜ੍ਹੀਆ 30-00
ਬਾਬਾ ਬੰਦਾ ਸਿੰਘ ਬਹਾਦਰ 30-00
ਬੱਬਰ ਅਕਾਲੀ 30-00 ਮਾਈ ਭਾਗੋ 30-00
ਬਹਾਦਰ ਮਨਮੋਹਨ ਕੌਰ 30-00

### *ਕਰਮ ਸਿੰਘ ਜ਼ਖਮੀ 'ਰਚਿਤ'*

ਜੀਵਨ ਬਾਬਾ ਗੁਰਮੁਖ ਸਿੰਘ ਜੀ 'ਪਟਿਆਲੇ ਵਾਲੇ' 30-00
ਲਹੂ ਦੀਆਂ ਧਾਰਾਂ 35-00 ਸਤਲੁੱਜ ਦੇ ਕੰਢੇ 60-00

### *ਗਿ: ਅਮਰ ਸਿੰਘ ਜੀ 'ਰਚਿਤ'*

ਸਿੱਖ ਪੰਥ ਕਿਥੋਂ ਤੋਂ ਕਿੱਥੇ 150-00
ਸਿੱਖ ਜੀਵਨੀਆਂ 40-00 ਬੀਬੀ ਭਾਨੀ ਜੀ 30-00
ਆਦਰਸ਼ਕ ਜੀਵਨੀਆਂ 40-00 ਮੱਸਾ ਰੰਘੜ 30-00
ਬਹਾਦਰ ਸ਼ਰਨ ਕੌਰ 30-00 ਭਗਤਾਂ ਦੇ ਜੀਵਨ 60-00
ਆਤਮਾ ਦੀ ਪੁਕਾਰ 40-00 ਬ੍ਰਹਮ ਗਿਆਨੀ 40-00
ਅਣਖੀਲੇ ਬਹਾਦੁਰ 30-00 ਵੱਡਾ ਘਲੂਘਾਰਾ 30-00
ਜੈਤੋਂ ਦੇ ਸ਼ਹੀਦ 30-00 ਭਾਈ ਮੰਝ 40-00
ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ 30-00
ਛੋਟੇ ਘਲੂਘਾਰੇ ਦੇ ਸਿੱਖ ਸ਼ਹੀਦ 30-00
ਭਾਈ ਬੋਤਾ ਸਿੰਘ ਗਰਜਾ ਸਿੰਘ ਸ਼ਹੀਦ 40-00

### *ਗਿ: ਤ੍ਰਿਲੋਕ ਸਿੰਘ ਜੀ 'ਰਚਿਤ'*

ਬਹਾਦਰ ਜਗਜੀਤ ਕੌਰ 30-00
ਸ਼ਹੀਦ ਮਹਿਤਾਬ ਸਿੰਘ ਮੀਰਾ ਕੋਟੀਆ 30-00
ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ 20-00
ਗੋਲੀ ਚਲਦੀ ਰਹੀ 50-00

### *ਸ.ਸ. ਚਰਨ ਸਿੰਘ ਸ਼ਹੀਦ 'ਰਚਿਤ'*

ਬਹਾਦਰ ਰਣਜੀਤ ਕੌਰ 30-00
ਬਹਾਦਰ ਦਲੇਰ ਕੌਰ 30-00
ਜੀਵਨ ਜੁਗਤੀ 30-00
ਦੋ ਵਹੁਟੀਆਂ 30-00
ਬਾਬਾ ਦੀਪ ਸਿੰਘ ਸ਼ਹੀਦ ਮੋਹਨ ਸਿੰਘ ਢਿਲੋਂ 15-00
ਮਹਾਰਾਜਾ ਸ਼ੇਰ ਸਿੰਘ ਸਤਵੰਤ ਸਿੰਘ ਢਿੱਲੋਂ 30-00
ਬਹਾਦਰ ਬਚਿੱਤ੍ਰ ਸਿੰਘ ਪੰਨਾ ਸਿੰਘ ਰੰਗੀਲਾ 20-00
ਕੂਕਾ ਗੁਰੂ ਡੰਮ ਗਿ: ਪ੍ਰਤਾਪ ਸਿੰਘ 30-00

### *ਅਚਾਰੀਆ ਓਸ਼ੋ ਰਜਨੀਸ਼ ਦਾ ਅਦੁੱਤੀ ਸਾਹਿਤ:*

ਕ੍ਰਾਂਤੀ ਬੀਜ (ਆਪੁ ਗਵਾਈਐ ਤਾ ਸਹੁ ਪਾਈਐ) 80-00
ਮੇਰਾ ਮੁਝ ਮੈਂ ਕੁਛ ਨਹੀਂ 130-00
੧ਓ ਸਤਿਨਾਮੁ (ਜਪੁਜੀ ਸਟੀਕ) 200-00
੧ਓ ਸਤਿਨਾਮੁ (ਜਪੁਜੀ ਸਟੀਕ) ਹਿੰਦੀ ਪੇਪਰ ਬੈਕ 100-00
ਅਕੱਥ ਕਹਾਣੀ ਪ੍ਰੇਮ ਕੀ (ਫਰੀਦ ਬਾਣੀ) 150-00
ਸੰਭੋਗ ਸੇ ਸਮਾਧੀ ਕੀ ਓਰ 180-00

### *ਕੀਰਤਨ-ਸੰਗੀਤ ਸਿਖਣ ਲਈ ਪੁਸਤਕਾਂ*

ਹਾਰਮੋਨੀਅਮ ਟੀਚਰ 20-00
ਈਸ਼ਰ ਸੰਗੀਤ ਸਾਗਰ (ਹਾਰਮੋਨੀਅਮ ਤਬਲਾ ਗਾਈਡ)
ਉਸਤਾਦ ਸ਼ਾਮ ਸਿੰਘ 125-00
ਕੀਰਤਨੀ ਆਸਾ ਦੀ ਵਾਰ (ਪੋਥੀ ਸਾਈਜ਼) 16-00
ਹਾਰਮੋਨੀਅਮ ਕੀਰਤਨ ਸਿੱਖਿਆ ਤਬਲਾ ਗਾਈਡ
ਸੁੰਦਰ ਸਿੰਘ 30-00
ਤਬਲਾ ਮ੍ਰਿਦੰਗ ਸਾਗਰ ਪ੍ਰਿੰਸੀਪਲ ਦਿਆਲ ਸਿੰਘ 110-00

### *ਟੈਕਨੀਕਲ ਪੁਸਤਕਾਂ*

ਜੀਵਨ ਹੋਮ ਟੇਲਰਿੰਗ ਕੋਰਸ 50-00
ਜੀਵਨ ਕਟਾਈ ਸਿਲਾਈ 25-00
ਸੀਤਲ ਕਟਾਈ ਸਿਲਾਈ (ਛੋਟੀ)(ਪ੍ਰਿੰਸੀਪਲ ਉਪਦੇਸ਼ ਕੌਰ) 25-00
ਸੀਤਲ ਕਟਾਈ ਸਿੱਖਿਆ (ਵੱਡੀ) (ਪ੍ਰਿੰਸੀਪਲ ਉਪਦੇਸ਼ ਕੌਰ) 45-00
ਜੀਵਨ ਵਿਸ਼ਵਕਰਮਾ ਦਰਪਨ (ਮਿਸਤਰੀ ਕਿਰਪਾਨ ਸਿੰਘ) 200-00
ਜੀਵਨ ਆਚਾਰ ਮੁਰੱਬੇ ਚੱਟਨੀਆ ਸ਼ਰਬਤ 30-00
ਜੀਵਨ ਕੁਕਰੀ ਬੁੱਕ (ਵੱਡੀ) (ਸਾਧਾਰਨ ਜਿਲਦ) 100-00
ਡੀਲਕਸ ਜਿਲਦ 130-00
ਜੀਵਨ ਰਸੋਈ ਸਿਖਿਆ 30-00
ਜੀਵਨ ਕੁਕਰੀ ਬੁੱਕ ਰੈਕਸੀਨ ਜਿਲਦ 40-00
ਜੀਵਨ ਮੁਰਗੀ ਖਾਨਾ 30-00
ਜੀਵਨ ਖਰਾਦ ਗਾਈਡ 30-00
ਰੇਡਿਉ ਟਰਾਂਜ਼ਿਸਟਰ ਗਾਈਡ 16-00
ਮੋਟਰ ਮਕੈਨਿਕ 20-00 ਟਰੈਕਟਰ ਗਾਈਡ 20-00
ਦੌਲਤ ਭੰਡਾਰ 30-00 ਸਾਬਨ ਟੀਚਰ 20-00

### *ਦਵਾਈਆਂ ਦੀਆਂ ਪੁਸਤਕਾਂ*

(ਡਾ: ਸੇਵਾ ਸਿੰਘ ਕਰੇਵਰ)

ਮਾਡਰਨ ਐਲੋਪੈਥਿਕ ਗਾਈਡ ਵੱਡੀ 120-00
ਮਾਡਰਨ ਐਲੋਪੈਥਿਕ ਗਾਈਡ ਛੋਟੀ 50-00
ਮਾਡਰਨ ਐਲੋਪੈਥਿਕ ਇੰਜੈਕਸ਼ਨ ਗਾਈਡ 100-00
ਲੇਡੀ ਡਾਕਟਰ 50-00
ਲਿੰਗ ਵਿਗਿਆਨ ਡਾ ਜਸਵੰਤ ਗਿਲ 15-00
ਸਿਹਤ ਵਿਗਿਆਨ 15-00 ਅਰੋਗਤਾ ਮਾਰਗ 15-00
ਜੀਵਨ ਹੋਮਿਉਪੈਥਿਕ ਗਾਈਡ ਡਾ. ਕੁਲਨਾਮ ਸਿੰਘ 120-00

ਜੀਵਨ ਐਕਯੂਪ੍ਰੈਸ਼ਰ ਗਾਈਡ
ਅਨੇਕ ਰੋਗਾਂ ਦੇ ਕੁਦਰਤੀ ਇਲਾਜ 140-00

### *ਹਿਕਮਤ ਦੀਆਂ ਪੁਸਤਕਾਂ*

*ਕਵੀਰਾਜ ਹਰਨਾਮ ਦਾਸ ਬੀ.ਏ. ਵਿਸ਼ੀ ਰਚਿਤ*

ਹਦੈਤ ਨਾਮਾ ਖਾਵੰਦ (ਆਮ ਜਾਣਕਾਰੀ ਸਮੇਤ) 60-00
ਹਦੈਤ ਨਾਮਾ ਬੀਵੀ (ਆਮ ਜਾਣਕਾਰੀ ਸਮੇਤ) 60-00
ਭੋਜਨ ਰਾਹੀਂ ਸਿਹਤ (ਆਮ ਜਾਣਕਾਰੀ ਸਮੇਤ) 60-00

*ਡਾ: ਹਰਜਿੰਦਰਮੀਤ ਸਿੰਘ (ਐਮ. ਡੀ.) ਰਚਿਤ*

ਜੜ੍ਹੀਆਂ ਬੂਟੀਆਂ ਦੇ ਚਮਤਕਾਰ (4 ਭਾਗ ਸੈੱਟ) 225-00
ਨਾਰੀ ਰੋਗ ਤੇ ਇਲਾਜ 100-00
ਭਸਮਾਂ ਕੁਸ਼ਤੇ 85-00
ਆਯੁਰਵੈਦਿਕ ਦੇ ਪ੍ਰਸਿੱਧ ਚੂਰਨ 40-00
ਤਾਕਤ ਦੇ ਪ੍ਰਸਿੱਧ ਯੋਗ 50-00

*ਮਹੇਸ਼ ਕਟੋਚਾ ਸਿੰਘ ਜੀ ਰਚਿਤ*

ਮੇਘ ਬਿਨੋਦ ਸਟੀਕ ਦੋ ਭਾਗ 320-00
ਇਸਤ੍ਰੀ ਰੋਗ ਚਕਿਤਸਾ ਗੁਟਕਾ 50-00
ਬਾਲ ਰੋਗ ਚਕਿਤਸਾ ਗੁਟਕਾ 40-00
ਨਿਰਮਲ ਪ੍ਰਬੋਧ 50-00 ਤਿਬਦਾਗੁਲਸ਼ਕਾ 80-00
ਨਿਰਮਲ ਯੋਗ 25-00 ਰੰਗਪਤੀ ਨਿਧਾਨ 200-00
ਬਜਾਦ ਬਿਨਾਸ਼ਕ 150-00 ਅੰਮ੍ਰਿਤ ਸਾਗਰ 50-00
ਕੁਸ਼ਤਾ ਜਾਤ 40-00 ਫਕੀਰੀ ਟੋਟਕੇ 40-00
ਚਾਰ ਮਰਦਾਂ ਦੀ ਚੌਕੜੀ 40-00
ਚਾਰ ਹਕੀਮਾਂ ਦੀ ਚੌਕੜੀ 60-00
ਚਾਰ ਸੰਨਿਆਸੀਆਂ ਦੀ ਚੌਕੜੀ 40-00
ਬਾਲ ਇਸਤ੍ਰੀ ਰੋਗ ਚਕਿਤਸਾ 20-00
ਹਿਮਾਲਿਆ ਬੂਟੀ ਪ੍ਰਕਾਸ਼ (ਨਿਰਵੰਦੂ ਤੇ ਮਖ਼ਜ਼ਨ) 60-00
ਜੋਗੀ ਦੀ ਚੁਟਕੀ (ਘਰ ਦਾ ਵੈਦ) 40-00
ਇਸਤਰੀ ਪੁਰਸ਼ ਦੇ ਗੁਪਤ ਰੋਗ (ਅਮਿਰ ਪ੍ਰਕਾਸ਼) 60-00
ਅਰਕ ਮਾਜੂਨ ਕੁਸ਼ਤੇ ਸ਼ਰਬਤ 30-00
ਦਾਈ ਸਿਖਿਆ (ਗਿਆਨਵਤੀ ਮੇਹਰਾ) 20-00
ਧਨੰਤਰ ਵੈਦ (ਰਮਨ ਲਾਲ ਸ਼ੁਗਲ) 60-00
ਸਾਧੂ ਦੀ ਝਕਲੀ 40-00
ਅਨਮੋਲ ਰਤਨ ਸੰਪਾ: ਬਲਵੰਤ ਸਿੰਘ 60-00

ਵੀ.ਪੀ.ਪੀ. ਰਾਹੀਂ ਪੁਸਤਕਾਂ ਮੰਗਾਉਣ ਦਾ ਪਤਾ - **ਭਾ: ਚਤਰ ਸਿੰਘ ਜੀਵਨ ਸਿੰਘ** ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। ਫੋਨ 542346, 547974, 557973

| | |
|---|---|
| ਗੁਰਸ਼ਬਦ ਸਿੱਧੀ (ਸ਼ਰਧਾ ਪੂਰਨ) | 60-00 |
| ਗੁਰ ਬਿਲਾਸ ਪਾਤਸ਼ਾਹੀ ਛੇਵੀਂ | 120-00 |
| ਕਥਾ ਸਾਗਰ (ਜਪੁਜੀ ਸਾਹਿਬ ਸਟੀਕ 80 ਸਾਖੀਆਂ ਵਾਲਾ) | 70-00 |
| ਕਥਾ ਸਾਗਰ ਹਿੰਦੀ | 100-00 |
| ਕਥਾ ਦੀਪ ਸਾਗਰ (ਸੁਖਮਨੀ ਸਾਹਿਬ ਸਟੀਕ 74 ਸਾਖੀਆਂ ਵਾਲਾ) | 80-00 |
| ਗਿਆਨ ਪ੍ਰਕਾਸ਼ | 50-00 |
| ਕਥਾ ਸਰੋਵਰ (ਬਾਰਹਮਾਹ ਮਾਂਝ ਤੇ ਤੁਖਾਰੀ ਸਟੀਕ) | 40-00 |
| ਅਨੰਦ ਪ੍ਰਕਾਸ਼ ਸਟੀਕ (41 ਸਾਖੀਆਂ ਵਾਲਾ) | 60-00 |
| ਸਲੋਕ ਬਾਬਾ ਫਰੀਦ ਜੀ ਸਟੀਕ | 18-00 |
| ਸਲੋਕ ਭਗਤ ਕਬੀਰ ਜੀ ਸਟੀਕ | 20-00 |
| ਜਪੁਜੀ ਸਾਹਿਬ ਸਟੀਕ (ਕਿਤਾਬੀ ਸਾਈਜ਼) | 20-00 |
| ਹਿੰਦ ਦੀ ਚਾਦਰ (ਜੀਵਨ ਪਾਤਸ਼ਾਹੀ 9) | 20-00 |
| ਵਚਿਤ੍ਰ ਜੀਵਨ ਦਸ ਪਾਤਸ਼ਾਹੀਆਂ ਹਿੰਦੀ | 90-00 |
| ਸੂਰਜ ਪ੍ਰਕਾਸ਼ (ਛੋਟਾ ਸਾਈਜ਼) ਪੰਜਾਬੀ | 80-00 |
| ਬਾਣੀ ਮਹਲਾ 9 ਦੇ ਸ਼ਬਦ ਤੇ ਸਲੋਕ ਸਟੀਕ (ਗਿ: [illegible] ਸਿੰ:) | 30-00 |

**ਕਥਾ ਵਾਚਕਾਂ ਲਈ ਵੇਦਾਂਤ ਦੇ ਹੋਰ ਗ੍ਰੰਥ**

| | |
|---|---|
| ਪੁਰਾਤਨ ਸਾਖੀ ਪ੍ਰਮਾਣ — ਗਿ: ਆਤਮਾ ਸਿੰਘ | 200-00 |
| ਗੁਰ ਸ਼ਬਦ ਵੀਚਾਰ — ਗੁਰਦਰਸ਼ਨ ਸਿੰਘ ਸੋਢੀ | 50-00 |
| ਤੇਰੀ ਓਟ ਪੂਰਨ ਗੋਪਾਲਾ | 80-00 |
| ਮਾਲਵਾ ਸਿੱਖ ਇਤਿਹਾਸ (ਸੈੱਟ 3 ਭਾਗ) — ਗਿ: ਬੈਸਾਖਾ ਸਿੰਘ | 1200-00 |
| ਕੁਦਰਤ ਦੀ ਕਲਾ (2 ਭਾਗ) — ਗਿ: ਸੁਖਬੀਰ ਸਿੰਘ | 135-00 |
| ਗੁਰੂ ਦੀ ਕਲਾ | 85-00 |
| 108 ਮਣਕੇ | 85-00 |
| ਪ੍ਰਚਾਰਕ ਕਿਵੇਂ ਬਣੀਏ? — ਨਿਰਮਲ ਸਿੰਘ ਨੂਰ | 60-00 |
| ਮੋਖਸ਼ ਮਾਰਗ | 30-00 |
| ਦਸਗੁਰ ਬੰਸਾਵਲੀ | 30-00 |
| ਮੁਕਤ ਮਾਰਗ — ਪੁਰਾਣਾ ਖਰੜਾ | 80-00 |
| ਗੁਰ ਕਿਰਪਾ ਤੇ ਬੁਝੀਐ — ਡਾ: ਗੁਰਚਰਨ ਸਿੰਘ ਸੇਕ | 80-00 |
| ਕੀਰਤਨ ਪ੍ਰਮਾਣ — ਰਾਗੀ ਮੇਹਰ ਸਿੰਘ | 200-00 |
| ਸ੍ਰੀ ਗੁਰਮਤ ਸਾਖੀ ਪ੍ਰਮਾਣ — ਗਿ: ਜੋਧ ਸਿੰਘ | 300-00 |

| | |
|---|---|
| ਭਾਰਤ ਮੱਤ ਦਰਪਨ — ਮਹੰਤ ਗਨੇਸ਼ਾ ਸਿੰਘ (ਭਾਰਤ ਵਿਚ ਹੋਏ ਸਭ ਧਰਮਾਂ ਬਾਰੇ ਜਾਣਕਾਰੀ) | 100-00 |
| ਅਧਿਆਤਮ ਪ੍ਰਕਾਸ਼ ਸਟੀਕ — ਮਹੰਤ ਗਨੇਸ਼ਾ ਸਿੰਘ | 40-00 |
| ਬਕਿੰਜਾ ਲੈਕਚਰ — ਗਿ: ਸਰਦੂਲ ਸਿੰਘ | 80-00 |
| ਕਬਿੱਤ ਸਵੱਯੇ ਸਟੀਕ ਭਾਈ ਗੁਰਦਾਸ ਜੀ (ਸੈੱਟ ਦੋ ਭਾਗ) — ਸੰਤ ਸੰਪੂਰਨ ਸਿੰਘ | 240-00 |
| ਕਥਾ ਉਪਦੇਸ਼ ਸਾਗਰ (ਕੁੱਜੇ ਵਿਚ ਸਮੁੰਦਰ) — ਗਿਆਨੀ ਭਗਤ ਸਿੰਘ | 200-00 |
| ਨਾਰਾਇਣ ਹਰੀ ਉਪਦੇਸ਼ — ਪੰਡਤ ਹਰਿਦੇਵ ਜੀ | 300-00 |
| ਹਰੀ ਗਿਆਨ ਉਪਦੇਸ਼ — ਸੰਤ ਹਰਗੁਰਬਖਸ਼ ਸਿੰਘ | 100-00 |
| ਭਗਤੀ ਚਮਤਕਾਰ — ਗਿ: ਪ੍ਰੀਤਮ ਸਿੰਘ ਜੀ | 30-00 |
| ਗੁਰਮਤਿ ਗਿਆਨ — ਹਰਨਾਮ ਸਿੰਘ ਲਾਖਾ | 70-00 |
| ਦ੍ਰਿਸ਼ਟਾਂਤ ਸਾਗਰ ਅਰਥਾਤ ਸਾਖੀ ਪ੍ਰਮਾਣ (110 ਸਾਖੀਆਂ ਵਾਲਾ) — ਭਗਤ ਰਾਮ ਦਿਤਾ ਮਲ | 80-00 |
| ਗੁਰਬਾਣੀ ਪ੍ਰਬੋਧ ਸਾਗਰ ਅਰਥਾਤ ਵੱਡਾ ਸਾਖੀ ਪ੍ਰਮਾਣ (132 ਸਾਖੀਆਂ ਵਾਲਾ) — ਭਗਤ ਰਾਮ ਦਿਤਾ ਮਲ ਜੀ | 140-00 |
| ਰੂਪ ਦੀਪ ਪਿੰਗਲ ਸਟੀਕ — ਬਚਨ ਸਿੰਘ | 10-00 |
| ਪ੍ਰਾਣ ਸੰਗਲੀ | 60-00 |
| ਕੁੰਡਲੀਆਂ — ਗਿਰਧਰ ਰਾਏ | 30-00 |
| ਚਾਣਕੀਆ ਰਾਜਨੀਤੀ ਸਟੀਕ — ਬੇਦੀ ਲਾਲ ਸਿੰਘ | 50-00 |
| ਰਣਧਾ ਰਾਜਨੀਤੀ ਸਟੀਕ — ਗਿ: ਗੁਲਾਬ ਸਿੰਘ ਲਾਹੌਰ ਵਾਲੇ | 30-00 |

**ਜਨਮ ਸਾਖੀਆਂ**

| | |
|---|---|
| ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਬਾਲੇ ਵਾਲੀ) (ਫੋਟੋਆ ਸਮੇਤ, ਬਹੁਤ ਮੋਟੇ ਅੱਖਰ, ਰੰਗਦਾਰ ਵੇਲ, ਡੀਲੈਕਸ) | 600-00 |
| ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਬਾਲੇ ਵਾਲੀ) ਮੋਟੇ ਅੱਖਰ, ਝਿਲਮਿਲ ਜਿਲਦ ਵਧੀਆ ਕਾਗਜ਼ | 300-00 |
| ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਬਾਲੇ ਵਾਲੀ) ਮੋਟੇ ਅੱਖਰ, ਰੈਕਸੀਨ ਜਿਲਦ | 230-00 |
| ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਭਾਈ ਬਾਲੇ ਵਾਲੀ) ਮੋਟੇ ਅੱਖਰ, ਆਮ ਜਿਲਦ | 200-00 |
| ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਛੋਟੀ ਪੰਜਾਬੀ | 200-00 |
| ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਹਿੰਦੀ | 200-00 |
| ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਉਰਦੂ | 300-00 |
| ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਸ਼ਹੀਦ ਭਾ. ਮਨੀ ਸਿੰਘ ਜੀ ਵਾਲੀ) ਪੰਜਾਹ ਤੋਂ ਉੱਪਰ ਫੋਟੋਆਂ ਸਮੇਤ 116 ਸਾਲ ਪੁਰਾਣੇ ਗ੍ਰੰਥ ਦਾ ਉਤਾਰਾ | 300-00 |
| ਜਨਮ ਸਾਖੀ ਭਗਤ ਕਬੀਰ ਜੀ — ਗਿ. ਨਰੈਣ ਸਿੰਘ | 50-00 |
| ਜਨਮ ਸਾਖੀ ਭਗਤ ਨਾਮਦੇਵ ਜੀ | 40-00 |
| ਜਨਮ ਸਾਖੀ ਭਗਤ ਰਵਿਦਾਸ ਜੀ | 50-00 |
| ਜਨਮ ਸਾਖੀ ਭਗਤ ਫਰੀਦ ਜੀ | 50-00 |
| ਜਨਮ ਸਾਖੀ ਭਗਤ ਸੈਣ ਜੀ | 30-00 |
| " " ਵਿਸ਼ਵਕਰਮਾ ਜੀ ਵੱਡੀ — ਕਰਮ ਸਿੰਘ ਫੋਗੀ | 150-00 |
| ਜਨਮ ਸਾਖੀ ਬਾਬਾ ਸ੍ਰੀ ਚੰਦ੍ਰ ਜੀ — ਧੰਨਾ ਸਿੰਘ 'ਰੰਗੀਲਾ' | 60-00 |
| ਜਨਮ ਸਾਖੀ ਬਾਬਾ ਬਾਲਕ ਨਾਥ ਜੀ — ਅਵਤਾਰ ਭੱਲਾ | 30-00 |
| ਜਨਮ ਸਾਖੀ ਬਾਬਾ ਵਡਭਾਗ ਸਿੰਘ ਜੀ — ਮੋਹਨ ਸਿੰਘ ਢਿੱਲੋਂ | 30-00 |
| ਜਨਮ ਸਾਖੀ ਬਾਬਾ ਬੁੱਢਾ ਜੀ — ਗਿਆਨੀ ਗੁਰਚਰਨ ਸਿੰਘ | 50-00 |

***ਸਿੰਘ ਸਾਹਿਬ ਗਿ: ਕ੍ਰਿਪਾਲ ਸਿੰਘ ਜੀ ਰਚਿਤ***

| | |
|---|---|
| ਸਾਕਾ ਨੀਲਾ ਤਾਰਾ | 100-00 |
| ਸਿੱਖ ਮੱਤ ਦਰਸ਼ਨ (ਧਾਰਮਿਕ ਲੇਖ) | 80-00 |
| ਸਮ ਅਰਥ ਕੋਸ਼ | 100-00 |
| ਸ੍ਰੀ ਗੁਰ ਪੰਥ ਪ੍ਰਕਾਸ਼ — ਸੈੱਟ ਪੰਜ ਭਾਗ | 750-00 |

***ਗਿਆਨੀ ਸੰਤ ਸਿੰਘ ਜੀ 'ਮਸਕੀਨ' ਰਚਿਤ***

| | |
|---|---|
| ਮੇਰੇ ਚੋਣਵੇਂ ਲੈਕਚਰ (ਤਿੰਨ ਭਾਗ ਸੈੱਟ) | 90-00 |
| ਗੁਰ ਜੋਤੀ 50-00 — ਗੁਰ ਚਿੰਤਨ | 50-00 |
| ਤੀਜਾ ਨੇਤਰ 35-00 — ਚੌਥਾ ਪਦ | 40-00 |
| ਪੰਚ ਪਰਵਾਨ 45-00 — ਘਟਿ ਦਰਸ਼ਨ | 40-00 |

**ਜੀਵਨ ਇਲਾਹੀ ਜੋਤ**

**ਬਾਬਾ ਨੰਦ ਸਿੰਘ ਜੀ ਕਲੇਰਾਂ ਵਾਲੇ**

***ਅਮਰੀਕ ਸਿੰਘ 'ਚਨੇਸਰ' ਰਚਿਤ***

| | |
|---|---|
| ਭਾਗ 1, 2, 3 (ਇਕੱਠੇ) | 100-00 |
| ਭਾਗ 4, 5, 6 (ਇਕੱਠੇ) | 140-00 |
| ਸੱਤਵਾਂ ਭਾਗ 60-00 — ਅੱਠਵਾਂ ਭਾਗ | 60-00 |

ਅਲੱਗ ਅਲੱਗ ਭਾਗ ਵੀ ਮਿਲਦੇ ਹਨ।

***ਗਿ: ਕਰਤਾਰ ਸਿੰਘ 'ਕਲਾਸਵਾਲੀਆ' ਰਚਿਤ***

| | |
|---|---|
| ਰਾਜ ਖ਼ਾਲਸਾ 60-00 — ਸਿਦਕ ਖ਼ਾਲਸਾ | 60-00 |
| ਤੇਗ ਖ਼ਾਲਸਾ 60-00 — ਪ੍ਰਹਿਲਾਦ ਭਗਤ | 15-00 |
| ਬੰਦਾ ਬਹਾਦਰ 70-00 — ਸ੍ਰੀ ਦਸਮੇਸ਼ ਪ੍ਰਕਾਸ਼ | 200-00 |

***ਇਤਿਹਾਸਿਕ ਪੁਸਤਕਾਂ***

| | |
|---|---|
| ਸੌ ਸਾਖੀ ਸਟੀਕ (ਸੈੱਟ ਦੋ ਭਾਗ) — ਪ੍ਰਤਾਪ ਸਿੰਘ ਮਹਿਤਾ | 270-00 |
| ਸੌ ਸਾਖੀ (ਮੰਗਲ ਪ੍ਰਕਾਸ਼) (ਆਉਣ ਵਾਲੇ ਸਮੇਂ ਦਾ ਹਾਲ) | 70-00 |
| ਸੌ ਸਾਖੀ (ਪੁਰਾਤਨ ਪੁਸਤਕ ਦਾ ਉਤਾਰਾ) | 140-00 |
| ਬਿਜੈ ਮੁਕਤਿ (ਪੁਰਾਤਨ ਪੁਸਤਕ ਦਾ ਉਤਾਰਾ) ਸਾਦਾ ਜਿਲਦ | 120-00 |
| ਭਵਿੱਖਤ ਵਾਕ ਸੰਗ੍ਰਹਿ — ਪ੍ਰਤਾਪ ਸਿੰਘ | 40-00 |
| ਪਾਠਾਂ ਦੀ ਵਿਧੀ — ਗਿ. ਗੁਰਚਰਨ ਸਿੰਘ | 30-00 |
| ਬਾਰਾਂ ਪੂਰਨਮਾਸ਼ੀਆਂ ਦੀ ਕਥਾ — ਗਿ. ਗੁਰਚਰਨ ਸਿੰਘ | 30-00 |
| ਦੁਸ਼ਟ ਦਮਨ-ਸ੍ਰੀ ਹੇਮਕੁੰਟ ਸਾਹਿਬ (ਯਾਤਰਾ ਤੇ ਇਤਿਹਾਸ) | 20-00 |
| ਸਿੱਖ ਇਤਿਹਾਸ ਅਰਥਾਤ ਪੰਥ ਪ੍ਰਕਾਸ਼ (ਬਾਬਾ ਬੰਦਾ ਬਹਾਦਰ ਜੀ ਤੋਂ) — ਗਿ: ਅਮਰ ਸਿੰਘ ਜੀ | 150-00 |
| ਰਹਿਤਨਾਮੇ — ਪਿਆਰਾ ਸਿੰਘ ਪਦਮ | 30-00 |
| ਰਹਿਤਨਾਮੇ — ਗਿ: ਮਹਿੰਦਰ ਸਿੰਘ 'ਰਤਨ' | 20-00 |
| ਮਜ਼੍ਹਬੀ ਸਿੱਖਾਂ ਦਾ ਇਤਿਹਾਸ — ਸ਼ਮਸ਼ੇਰ ਸਿੰਘ ਅਸ਼ੋਕ | 100-00 |
| ਸ਼ਹੀਦ ਊਧਮ ਸਿੰਘ ਫੋਟੋਆਂ ਸਮੇਤ (ਸਾਕਾ ਜਲਿਆਂਵਾਲਾ ਬਾਗ) | 250-00 |
| ਗੁਰਮਤਿ ਰਹਿਤ ਮਰਯਾਦਾ — ਗਿ: ਮੋਹਣ ਸਿੰਘ | 30-00 |
| ਕੁਰਾਨ ਮਜੀਦ ਵੱਡਾ (ਮੂੱਖ ਬੰਦ ਸਮੇਤ ਪੰਜਾਬੀ-ਅਰਬੀ) | 200-00 |

***ਕੀਰਤਨ ਕਰਨ ਲਈ ਸ਼ਬਦਾਂ ਦੀ ਪੋਥੀ ਤੇ ਗੁਟਕੇ***

| | |
|---|---|
| ਸ਼ਰੋਮਣੀ ਅੰਮ੍ਰਿਤ ਕੀਰਤਨ (ਰੈਕਸੀਨ ਜਿਲਦ) | 120-00 |
| ਸ਼ਰੋਮਣੀ ਅੰਮ੍ਰਿਤ ਕੀਰਤਨ (ਚਿਟੀ ਜਰੀ) | 150-00 |
| ਸੱਚਾ ਸੌਦਾ ਰੈਕਸੀਨ ਜਿਲਦ | 15-00 |
| ਨਿਰਮੋਲਕ ਹੀਰਾ ਰੈਕਸੀਨ ਜਿਲਦ | 25-00 |
| ਸਤਿਗੁਰ ਮਹਿਮਾ (ਨਾਨਕ ਸਿੰਘ) | 15-00 |
| ਗੁਰ ਕੀਰਤ (ਸ਼ਬਦ) " " | 10-00 |
| ਗੁਰ ਤੀਰਥ ਸੰਗ੍ਰਹਿ | 30-00 |

ਗੁਰਸ਼ਬਦ ਸੰਗ੍ਰਹਿ ਰੈਕਸੀਨ 10-00
ਪ੍ਰੇਮ ਮਈ ਬੇਨਤੀ 10-00
ਕੀਰਤਨੀ ਆਸਾ ਦੀ ਵਾਰ ਲੈਮੀਨੇਸ਼ਨ ਪੋਥੀ ਸਾਈਜ਼ 16-00
ਆਸਾ ਦੀ ਵਾਰ ਰੈਕਸੀਨ ਜਿਲਦ (ਗੁਟਕਾ) 12-00
ਸਤਿਗੁਰ ਮਹਿਮਾ (ਠਾਕਰ ਸਿੰਘ) 15-00
ਗੁਰਬਾਣੀ ਪੜ੍ਹ ਕੇ ਆਪਣੀਆਂ ਮਨੋਕਾਮਨਾਵਾਂ ਪੂਰੀਆਂ ਕਰੋ
ਸੰਕਟ ਮੋਚਨ (108 ਸ਼ਬਦ)(ਗਿ. ਗੁਰਬਚਨ ਸਿੰਘ ਜੀ 20-00
ਸੰਕਟ ਮੋਚਨ (108 ਸ਼ਬਦ)(ਸੰਤ ਬਲਜੀਤ ਸਿੰਘ) 20-00
ਸੰਕਟ ਮੋਚਨ (108 ਸ਼ਬਦ)(ਗਿਆਨੀ ਠਾਕੁਰ ਸਿੰਘ) 20-00
ਸੰਕਟ ਮੋਚਨ (108 ਸ਼ਬਦ) [illegible]

ਗਿ: ਅਮਰ ਸਿੰਘ ਜੀ 'ਰਚਿਤ'

ਸਿੱਖ ਪੰਥ ਕਿਥੋਂ ਤੋਂ ਕਿਥੇ 150-00
ਸਿੱਖ ਜੀਵਨੀਆਂ 40-00 ਬੀਬੀ ਭਾਨੀ ਜੀ 30-00
ਆਦਰਸ਼ ਜੀਵਨੀਆਂ 40-00 ਮੱਸਾ ਰੰਘੜ 30-00
ਬਹਾਦਰ ਬਚਨ ਕੌਰ 30-00 ਭਗਤਾਂ ਦੇ ਜੀਵਨ 60-00
ਆਤਮਾ ਦੀ ਪੁਕਾਰ 40-00 ਬ੍ਰਹਮ ਗਿਆਨੀ 40-00
ਅਣਖੀਲੇ ਬਹਾਦੁਰ 30-00 ਵੱਡਾ ਘਲੂਘਾਰਾ 30-00
ਜੈਤੋਂ ਦੇ ਸ਼ਹੀਦ 30-00 ਭਾਈ ਮੰਝ 40-00
ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ 30-00

ਕੀਰਤਨ-ਸੰਗੀਤ ਸਿਖਣ ਲਈ ਪੁਸਤਕਾਂ

ਹਾਰਮੋਨੀਅਮ ਟੀਚਰ 20-00
ਈਸ਼ਰ ਸੰਗੀਤ ਸਾਗਰ (ਹਾਰਮੋਨੀਅਮ ਤਬਲਾ ਗਾਈਡ)
ਉਸਤਾਦ ਸ਼ਾਮ ਸਿੰਘ 125-00
ਕੀਰਤਨੀ ਆਸਾ ਦੀ ਵਾਰ (ਪੋਥੀ ਸਾਈਜ਼) 16-00
ਹਾਰਮੋਨੀਅਮ ਕੀਰਤਨ ਸਿੱਖਿਆ ਤਬਲਾ ਗਾਈਡ
ਸੁੰਦਰ ਸਿੰਘ 30-00
ਤਬਲਾ ਮ੍ਰਿਦੰਗ ਸਾਗਰ ਪ੍ਰਿੰਸੀਪਲ ਦਿਆਲ ਸਿੰਘ 110-00

ਟੈਕਨੀਕਲ [illegible]

ਜੀਵਨ ਐਕਯੂਪ੍ਰੈਸ਼ਰ ਗਾਈਡ
ਅਨੇਕ ਰੋਗਾਂ ਦੇ ਕੁਦਰਤੀ ਇਲਾਜ 140-00

ਹਿਕਮਤ ਦੀਆਂ ਪੁਸਤਕਾਂ

ਕਵੀਰਾਜ ਹਰਨਾਮ ਦਾਸ ਬੀ.ਏ. ਦਿਲੀ ਰਚਿਤ
ਹਦੈਤ ਨਾਮਾ ਖਾਵੰਦ (ਆਮ ਜਾਣਕਾਰੀ ਸਮੇਤ) 60-00
ਹਦੈਤ ਨਾਮਾ ਬੀਬੀ (ਆਮ ਜਾਣਕਾਰੀ ਸਮੇਤ) 60-00
ਫੈਜ਼ਨ ਰਾਹੀਂ ਸਿਹਤ (ਆਮ ਜਾਣਕਾਰੀ ਸਮੇਤ) 60-00

ਡਾ: ਹਰਜਿੰਦਰਮੀਤ ਸਿੰਘ (ਐਮ. ਡੀ.) ਰਚਿਤ